ਛੇਵੀਂ    ੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ ॥    ਪੋਥੀ 

# ਸ੍ਰੀ ਦਸਮ ਗ੍ਰੰਥ ਸਾਹਿਬ ਸਟੀਕ

ਵਿੱਚੋਂ

## ੦੪ ਤ੍ਰੀਆ ਚਰਿੱਤ੍ਰਾਂ ਦੀ ਪੰਜਾਬੀ ਟੀਕਾ ਟਿਪਣੀ

ਜਿਸ ਵਿਚ

ਾਦਰ, ਧਰਮਣਿ, ਪਤਿੱਬ੍ਰਤਾ, ਸੰਤਣੀਆਂ, ਸਤਵੰਤਣੀਆਂ, ਭਗਤਣੀਆਂ
ੇ ਸਤ ਧਰਮ ਦੇ ਆਸਰੇ ਜ਼ਮੀਨ ਅਸਮਾਨ ਖੜੋਤੇ ਦਰਸਾਇ ਹਨ,
ਇੱਕੁਰ ਦੀਆਂ ਧਰਮ ਮੂਰਤੀਆਂ ਦੇ ਅਨੇਕਾਂ ਸਿੱਖਿਆ ਪੂਰਤਿ
ਅਦਿਭੁਤ ਕੌਤਕ ਹਨ, ਜਿਨ੍ਹਾਂ ਦੁਰਾਚਾਰਣਾਂ, ਕੁਕਰਮਣਾਂ
ਇਸਤ੍ਰੀਆਂ ਨੇ ਰਾਜਿਆਂ, ਰਿਖੀਆਂ, ਮੁਨੀਆਂ, ਸੰਤਾਂ,
ਮਹਾਤਮਾਂ ਪੁੱਤ੍ਰਾਂ ਧੀਆਂ ਨੂੰ ਮਾਰਿਆ ਹੈ ਅਤੇ ਪਰਪੁਰਖਾਂ
ਨੂੰ ਰਿੰਨ੍ਹ ਰਿੰਨ੍ਹ ਕੇ ਖਾਧਾ ਹੈ ਉਨ੍ਹਾਂ ਦੇ ਬਿਅੰਤ
ਪ੍ਰਸੰਗਾਂ ਦੇ ਪ੍ਰਸੰਗ ਫਰੇਬ ਖੇਡੇ ਹੋਇ
ਵਰਣਨ ਹਨ।



ਲਨ ਦਾ ਪਤਾ:-

## ਟੀਕਾਕਾਰ ਬਿਸ਼ਨ ਸਿੰਘ ਗਿਆਨੀ

ਖਾਲਸਾ ਕਾਲਜ, ਅੰਮ੍ਰਿਤਸਰ

ਸਿਰਫ ਟਾਈਟਲ ਵਜ਼ੀਰ ਹਿੰਦ ਪ੍ਰੈਸ ਹਾਲ ਬਾਜ਼ਾਰ ਅਮ੍ਰਿਤਸਰ
ਵਿਚ ਛਪਿਆ।

ਭੇਟਾ ੫) ਰੁਪੈ



ਪੰਡਿਤ ਸਰੂਪ ਦਾਸ ਜੀ ਵੇਦਾਂ ਸ਼ਾਸਤ੍ਰਾਂ
ਦੇ ਅਧ੍ਯਾਪਕ–ਉਦਾਸੀ ਸੰਤ





ਸੁਰਗਵਾਸੀ ਗਿਆਨੀ ਸੰਤ ਸਿੰਘ ਜੀ
ਰਾਜਭਵਨ ਕਪੂਰਥਲਾ

੧ ਓ ਸਤਿਗੁਰਪ੍ਰਸਾਦਿ ॥

# ਪਹਿਲੇ ਮੈਨੂੰ ਜਰੂਰ ਪੜੋ

ਇਸ ਪੋਥੀ ਵਿਚ ਸਿੱਖਿਆ ਭਰੀਆਂ ਅਨੇਕ ਸਿੱਖਿਆ ਹਨ,ਜੋ ਭੱਦ੍ਰ ਪੁਰਸ਼ਾਂ ਨੂੰ ਪੜ੍ਹਨੀਆਂ ਚਾਹੀਦੀਆਂ ਹਨ, ਥੋੜੀ ਬੁੱਧੀ ਤੇ ਵਿਚਾਰ ਹੀਨ ਪੁਰਸ਼ਾਂ ਨੂੰ ਪੜ੍ਹਨੀਆਂ ਯੋਗ ਨਹੀਂ, ਕਿਉਂਕਿ ਓਨਾਂ ਦਾ ਮਨ ਛੇਤੀ ਅਸਤ ਬਿਅਸਤ ਹੋ ਜਾਵੇਗਾ ਸੋ ਮਨ ਦੇ ਅਸਤ ਬਿਅਸਤ ਹੋਣ ਦਾ ਕਾਰਣ ਬੇਸਮਝੀ ਹੈ। ਇਹਨਾਂ ਚਰਿਤ੍ਰਾਂ ਦੀ ਰਚਨਾ ੫੨ ਕਵੀਆਂ ਦੀ ਹੈ। ਗੁਰੂ ਜੀ ਨੇ ਤਾਂ ਹਿੰਦੂ ਕੌਮ ਨੂੰ ਸ਼ੇਰ ਬਣਾਉਣਾ ਸੀ ਇਸ ਲਈ ਜਤ ਸਤ ਦੀ ਬੜੀ ਲੋੜ ਸੀ। ਪਰ ਇਸਤ੍ਰੀ ਤੋਂ ਬਚਣ ਦੇ ਉਪਦੇਸ ਦੂਰ ਦੂਰ ਤੋਂ ਆਉਂਦਿਆਂ ਸਿੱਖਾਂ ਨੂੰ ਰੋਜ਼ ਦੇਂਦੇ ਸੀ। ਓਹ ਉਪਦੇਸ਼ ਕਵੀਆਂ ਨੇ ਕਵਿਤਾ ਵਿਚ ਗੁੰਥਨ ਕਰ ਲਏ। ਸਾਖੀਆਂ ਗੁਰੂ ਜੀ ਵੱਲੋਂ ਹੀ ਹਨ ਜੀਕੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕ ਮਹਾਂ ਪੁਰਸ਼ਾਂ ਦੀ ਬਾਣੀ ਹੈ ਏਸੇ ਤਰਾਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਵੀ ਅਨੇਕਾਂ ਕਵੀਆਂ ਦੀ ਰਚਨਾ ਹੈ ਜਿਸ ਤੋਂ ਮਹਾਨ ਵਿੱਦਿਆ ਪ੍ਰਾਪਤਿ ਹੁੰਦੀ ਹੈ। ਦਸਮ ਗ੍ਰੰਥ ਸਾਹਿਬ ਵਿਚ ਸਾਰੀ ਰਚਨਾ ਦਸਮ ਪਾਤਸ਼ਾਹ ਵੱਲੋਂ ਹੋ ਕੇ ਰਚੀ ਗਈ ਹੈ। ਗੁਰੂ ਜੀ ਓਸ ਰਚਨਾ ਨੂੰ ਵੇਖ ਕੇ ਅਪਣਾ ਫੁਟ ਨੋਟ ਦੇਂਦੇ ਰਹੇ ਹਨ ਇਸ ਦੇ ਸਬੂਤ ਵਾਸਤੇ ਰਾਮਾ ਅਵਤਾਰ, ਕ੍ਰਿਸ਼ਨਾ ਅਵਤਾਰ ਚਰਿਤ੍ਰਾਂ ਦੇ ਅਖੀਰ ਦੀ ਚੌਪਈ ਆਦਕ ਬਿਅੰਤ ਚੰਗੀਆਂ ੨ ਕਵਿਤਾ ਨਮੂਨੇ ਮਾਤ੍ਰ ਹਨ । ਭਾਈ ਮਨੀ ਸਿੰਘ ਜੀ ਨੇ ਇਹਨਾਂ ਚਰਿਤ੍ਰਾਂ ਦੀ ਪੋਥੀ ਬਚਿਤ੍ਰ ਨਾਟਕ ਦੇ ਨਾਲ ਪਤਾ ਨਹੀ ਕਿਸ ਕਾਰਣ ਕਰਕੇ ਜੋੜ ਦਿੱਤੀ। ਸੋ ਭੱਦ੍ਰ ਪੁਰਸ਼ ਸ੍ਰੀ ਹਜੂਰ ਜੀ ਨੂੰ ਅਰ ਸ੍ਰੀ ਮਾਨ ਭਾਈ ਮਨੀਸਿੰਘ ਜੀਨੂੰ ਅਰ ਸੇਵਕ ਟੀਕਾ ਕਾਰ ਨੂੰ ਕੋਈ ਕਿਸੇਤਰਾਂ ਦਾ ਦੋਸ਼ ਨ ਦੇਣ ਤੇ ਇਸ ਮਹਾਨ ਸਿੱਖਿਆ ਤੋਂ ਲਾਭ ਪ੍ਰਾਪਤਿ ਕਰਕੇ ਉਤਸ਼ਾਹ ਬਖਸ਼ਣ । ਗਿ: ਬਿਸ਼ਨ ਸਿੰਘ

# ਚਰਿੱਤ੍ਰਾਂ ਦਾ ਮੂਲ ਪਾਠ ਕਿਉਂ ਨਹੀਂ ਛਾਪਿਆ

ਇਸ ਪ੍ਰਸ਼ਨ ਦੇ ਉਤਰ ਵਿਖੇ ਬੇਨਤੀ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਸੁੱਧ ਪਾਠ ਲਿਖਣ ਵਿਚ ਅਗਜਾਤ ਲਿਖਾਰੀਆਂ ਨੇ ਬੜੀਆਂ ਗਲਤੀਆਂ ਕੀਤੀਆਂ ਹੋਈਆਂ ਹਨ, ਜੋ ਪੰਥ ਰਤਨ ਸ: ਕਾਹਨ ਸਿੰਘ ਜੀ ਨਾਭਾ ਨਾਲ ਮਿਲਕੇ ਸੋਧੀਆਂ ਗਈਆਂ ਸਨ, ਹੁਣ ਓਨਾਂ ਦੀ ਦੁਬਾਰਾ ਲਿਖਾਈ ਹੋ ਰਹੀ ਹੈ ਜਦੋਂ ਕਾਰਜ ਪੂਰਨ ਹੋਗਿਆ ਮੂਲ ਪਾਠ ਵੀ ਛਾਪਿਆ ਜਾਵੇਗਾ।

ਦੂਸਰਾ ਕੁਛ ਕਾਰਣ ਪ੍ਰੇਮੀਆਂ ਦੇ ਕਾਹਲਿਆਂ ਪੈਣ ਦਾ ਵੀ ਹੈ, ਕਿਉਂਕਿ ਟੀਕਾ ਸ: ਧਰਮ ਸਿੰਘ ਜੀ ਦੀ ਕ੍ਰਿਪਾ ਨਾਲ ੧੯੩੨ ਵਿਚ ਛਪਣ ਲੱਗਾ ਸੀ । ਓਨਾਂ ਦੇ ਸੁਰਗਵਾਸ ਹੋਣ ਕਰਕੇ ਨ ਛਪਿਆ । ਹੁਣ ਥੋੜੀ ਮਾਇਆ ਨਾਲ ਵਿਦਵਾਨਾਂ ਦੀ ਲੋੜ ਪੂਰੀ ਕੀਤੀ ਗਈ ਹੈ। ਜੇ ਕੋਈ ਪ੍ਰੇਮੀ ਮਾਇਆ ਵਾਲਾ ਜਾਗ ਪਿਆ ਤਾਂ ਇਹ ਕਾਰਜ ਬਹੁਤ ਛੇਤੀ ਹੋ ਜਾਵੇਗਾ, ਕੇਵਲ ਮਾਇਆ ਦੀ ਲੋੜ ਹੈ।

# ਜਰੂਰੀ ਬੇਨਤੀ

ਹਰ ਇੱਕ ਤਰਾਂ ਦੀ ਪੁੱਛ ਗਿੱਛ ਵਾਸਤੇ, ਜਬਾਬੀ ਖਤ ਤੋਂ
ਬਿਨਾਂ ਉੱਤਰ ਨਹੀਂ ਮਿਲੇਗਾ, ਯਾਦ ਤੇ ਖਿਮਾ ਰੱਖਣਾ

੧ ਤੋਂ ਲੈਕੇ ੪੦੪ ਤਕ ਤ੍ਰੀਆਂ ਚਰਿੱਤ੍ਰਾਂ ਦਾ ਤਤਕਰਾ ਬਣਾ ਦਿੱਤਾ ਹੈ, ਨਾਲ ਹੀ ਹਰ ਇੱਕ ਚਰਿੱਤ੍ਰ ਦੀ ਕਹਾਣੀ ਬਣਾ ਦਿੱਤੀ ਹੈ, ਸਾਰੇ ਚਰਿੱਤ੍ਰ ਦਾ ਜੇਹੜਾ ਭਾਵ ਹੈ ਓਹ ਦੋੜੇ ਵਿਚ ਦੱਸ ਦਿੱਤਾ ਹੈ, ਚਰਿੱਤ੍ਰ ਦਾ ਨੰ: ਵੇਖਕੇ ਸਾਰਾ ਭਾਵ ਵੇਖ ਲਓ।

ਦੂਸਰਾ ਤਤਕਰਾ ਪੰਨੇ ਵਾਰ ਬਣਾਇਆ ਹੈ, ਜੋ ਊੜੇ ਐੜੇ ਦੇ ਕ੍ਰਮ ਅਨੁਸਾਰ ਹੈ। ਜੇ ਆਪ ਨੇ ਪਾਪਣਾ ਇਸਤ੍ਰੀਆਂ ਜਾਂ ਪਰ ਇਸਤ੍ਰੀ ਤੋਂ ਬਚਣ ਦੀ ਸਿੱਖਿਆ ਵੇਖਣੀ ਹੈ ਤਾਂ ਪੱਪਾ ਅੱਖਰ ਵੇਖੋ, ਜੇ ਤ੍ਰੀਆ ਚਰਿੱਤ੍ਰਾਂ ਦਾ ਅਖੀਰੀ ਉਪਦੇਸ਼ ਵੇਖਣਾ ਹੈ ਤਾਂ ਤੱਤਾ ਅੱਖਰ ਵੇਖੋ, ਜੇ ਬਹਾਦਰ, ਧਰਮਣਿ, ਪਤਿਬ੍ਰਤਾ ਇਸਤ੍ਰੀਆਂ ਵੇਖਣੀਆਂ ਹਨ ਤਾਂ ਬੱਬਾ ਅੱਖਰ ਵੇਖੋ, ਏਸੇਤਰਾਂ ਸਾਰਾ ਤਤਕਰਾ ਸਮਝੋ।

ਵਿਦਵਾਨਾ ਦਾ ਸੇਵਕ:-

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾਕਾਰ

### ਬਿਸ਼ਨ ਸਿੰਘ ਗਿਆਨੀ ਖਾਲਸਾ ਕਾਲਜ ਅਮ੍ਰਿਤਸਰ

ਮਿਲਨ ਦਾ ਪਤਾ:-

ਖਾਲਸਾ ਕਾਲਜ ਦੇ ਪੂਰਬ ਪਾਸੇ, ਬਹੁਤ ਨੇੜੇ, ਡਾਕਖਾਨੇ ਤੋਂ ੮੫

ਕਦਮ, ਸ਼ਹਿਰ ਤੋਂ ਆਉਂਦਿਆਂ ਦੂਸਰੇ ਮੀਲ ਪਰ, ਰਣਜੀਤਪੁਰਾ

ਕੁਆਟਰ ਨੰ: ੨ ਹੈ।

# ਮੂਲ ਪਾਠ ਵੀ ਛਾਪਿਆ ਹੈ

ਦਸਮ ਗ੍ਰੰਥ ਸਾਹਿਬ ਵਿਚ ਜੇਹੜੇ ੨ ਛੰਦ ਧਾਰਮਕ ਭਾਵਾਂ ਨੂੰ ਪ੍ਰਗਟ ਕਰਦੇ ਹਨ, ਓਨਾਂ ਦਾ ਮੂਲ ਪਾਠ ਵੀ ਛਾਪਿਆ ਗਿਆ ਹੈ। ਜਿੰਨਾਂ ਛੰਦਾਂ ਤੋਂ ਮਹਾਨ ਸਿੱਖਿਆ ਪ੍ਰਾਪਤਿ ਹੁੰਦੀ ਹੈ, ਜੇਹੜੇ ੨ ਛੰਦ ਉਪਦੇਸ਼ਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬੈਠਕੇ ਬੜੇ ਆਦਰ ਮਾਨ ਨਾਲ ਆਖਦੇ ਹਨ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਖਦੇ ਹਨ ਜਿੰਨਾਂ ਜਿੰਨਾਂ ਛੰਦਾਂ ਨੂੰ ਰਾਗੀ, ਮਿੱਠੀਆਂ ੨ ਸੁਰਾਂ ਨਾਲ ਸ੍ਰੀ ਹਰੀ ਮੰਦਰ ਅੰਦਰ ਕੀਰਤਨ ਕਰਕੇ ਸ੍ਰੋਤਿਆਂ ਦਾ ਮਨ ਲੋਟਨ ਪੋਟਨ ਕਰਦੇ ਹਨ ਅਰ ਆਖਦੇ ਹਨ ਇਹ ਦਸਵੇਂ ਪਾਤਸ਼ਾਹ ਜੀ ਦੀ ਬਾਣੀ ਹੈ। ਜਿਸ ਬਾਣੀ ਨੂੰ ਗ੍ਰੰਥੀ ਪ੍ਰੇਮ ਨਾਲ ਲੋਕਾਂ ਨੂੰ ਸੁਣਾਂਦੇ ਹਨ ਕਿ ਇਹ ਸ੍ਰੀ ਹਜ਼ੂਰ ਜੀ ਦੀ ਮੁਖਵਾਕ ਬਾਣੀ ਹੈ। ਜਿਸ ੨ ਬਾਣੀ ਨੂੰ ਹਿੰਦੂ ਮੁਸਲਮਾਨ ਸੁਣਕੇ ਬੜੇ ਪ੍ਰਸੰਨ ਹੁੰਦੇ ਹਨ ਕਿ 'ਹੈਂ' ਇਹ ਇਸਤਰਾਂ ਦੀ ਬਾਣੀ ਸਿੱਖਾਂ ਦੇ ਗੁਰੂ ਦੀ ਹੈ, ਓਹ ਇੱਕੁਰ ਦੀ ਸਾਰੀ ਬਾਣੀ ਕੁਛ ਇਸ ਛੇਵੀਂ ਪੋਥੀ ਦੇ ਚਰਿੱਤ੍ਰਾਂ ਦੇ ਵਿਚ ੨ ਖਾਸ ੨ ਥਾਵਾਂ ਉਤੇ ਛਾਪ ਦਿੱਤੀ ਹੈ। ਅਰ ਬਾਕੀ ਦੀ ਬਹਾਦਰ ਇਸਤ੍ਰੀਆਂ ਦੀ ਬਹਾਦਰੀ ਜੋ ਸਾਡਿਆਂ ਘਰਾਂ ਵਿੱਚਮਾਈਆਂ ਬੀਬੀਆਂ ਦੇ ਪੜਨ ਯੋਗਹੈ ਜੋਕਿ ਨਰੋਲ ਧਾਰਮਕ ਭਾਵਾਂ ਨੂੰ ਪ੍ਰਗਟ ਕਰਦੀ ਹੈ ਓਹ ਹੂਬਹੂ ਸਾਰੇ ਚਰਿੱਤ੍ਰ

## "ਦਸਮੇਸ਼ ਬਾਣੀ"

ਨਾਮੇ ਪੁਸਤਕ ਵਿਚ ਛਾਪ ਦਿਤੀ ਹੈ। ਗੁਣੀ ਜਨ ਮੂਲ ਪਾਠ ਓਥੋਂ ਵੇਖ ਲੈਣ ਅਰ ਅਰਥ ਛੇਵੀਂ ਪੋਥੀ ਤੋਂ ਵੇਖ ਲੈਣ। ਇਸ ਪੁਸਤਕ ਦੇ ਪੜਨ ਨਾਲ ਆਦਮੀ ਨੂੰ ਇਕ ਨਵੀਂ ਦੁਨੀਆਂ ਦਿੱਸ ਪਵੇਗੀ। ਮੈਂ ਇਹ ਨਹੀਂ ਕਹਿ ਸਕਦਾ ਕਿ ਇਸ ਪੁਸਤਕ ਦੇ ਪੜ੍ਹਨ ਨਾਲ ਆਦਮੀ ਨੂੰ ਕਿਤਨਾ ਕੁ ਅਨੰਦ ਪ੍ਰਾਪਤਿ ਹੋਵੇਗਾ ਅਰ ਕਿਤਨੀਕੁ ਉੱਚੀ ਸਿਖਿਆ ਪ੍ਰਾਪਤਿ ਹੋਵੇਗੀ। ਮੈਂ ਆਪਣੇ ਮਨ ਦੀ ਹਾਲਤ ਸੱਚ ਸੱਚ ਲਿਖ ਸਕਦਾ ਹਾਂ ਜਦੋਂ ਮੈਂ ਇਹ ਕਹਾਣੀਆਂ ਲਿਖਦਾ ਸੀ ਤਾਂ ਮੇਰੀ ਰੋਟੀ ਪਾਸ ਪਈ ਸੁੱਕ ਜਾਂਦੀ ਸੀ ਜੇ ਮੈਂ ੧੦ ਵਜੇ ਰੋਟੀ ਖਾਣੀ ਚਾਹੁੰਦਾ ਸੀ ਤਾਂ ੨ ਜਾਂ ੪ ਵਜੇ ਖਾਂਦਾ ਸੀ, ਕਈ ਵਾਰੀ ਹੁਣ ਖਾਂਦਾ ਹਾਂ, ਹੁਣ ਖਾਂਦਾ ਹਾਂ, ਇੱਕੁਰ ਕਰਦਿਆਂ ਹੀ ਪੰਜ ਛੇ ਘੰਟੇ ਬਤੀਤ ਹੋ ਜਾਂਦੇ ਸੀ। ਕਿਸੇ ੨ ਸਮੇਂ ਅਡੋਲ ਸਮਾਧੀ ਹੀ ਲਗ ਜਾਂਦੀ ਸੀ ਕਿ 'ਹੈਂ' ਇਹ ਕੀ ਹੋਇਆ ਹੈ, ਐਡੀ ਚਾਤਰਤਾ ਤਾਂ ਕਿਸੇ ਵਕੀਲ, ਜੱਜ ਨੂੰ ਵੀ ਨਹੀਂ ਫੁਰ ਸੱਕਦੀ ਸੀ, ਜਿਡੀ ਇਸ ਭਲੀ ਲੋਕ ਇਸਤ੍ਰੀ ਨੇ ਕੀਤੀ ਹੈ।



ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ੧੪੨੮ ਪੰਨੇ ਦੀ ਬੀੜ ਜੋ ਕਿ ਸ: ਬੁਧਸਿੰਘ ਵਾਲੇ ਸ੍ਰੀ ਗੁਰਮਤਪ੍ਰੈਸ ਅਮ੍ਰਿਤਸਰ ਵਿਖੇ ਛਪੀ ਹੋਈ ਹੈ, ਉਸਦੇ ਪੰਨੇ ਛੇਵੀਂ ਪੋਥੀ ਦੇ ਹਰ ਇਕ ਸਫੇ ਉੱਪਰ ਲਾ ਦਿਤੇ ਹਨ, ਗੁਣੀ ਜਨ ਮੂਲ ਪਾਠ ਓਥੋਂ ਵੇਖ ਲੈਣ।



# ਚਰਿਤ੍ਰਾਂ ਦਾ ਪਾਠ

ਚਰਿਤ੍ਰਾਂ ਦਾ ਪਾਠ ਕਰਨ ਨਾਲ ਮੇਰੇ ਮਨ ਦੀ ਤਾਂ ਸਮਾਧੀ ਲਗ ਜਾਂਦੀ ਹੈ ਪਰ ਮੈਨੂੰ ਕਈਆਂ ਪ੍ਰੇਮੀਆਂ ਆਖਿਆ ਹੈ ਸਾਡਾ ਮਨ ਡੋਲ ਜਾਂਦਾ ਹੈ, ਇਸ ਦਾ ਕਾਰਨ ਮੈਂ ਕੀ ਦੱਸਾਂ ।

ਇਕ ਵਾਰ ਯੁਧਿਸਟਰ ਜੀ ਸ਼ਿਕਾਰ ਗਏ। ਜੰਗਲ ਵਿਚ ਇਕ ਭੀਲਾਂ ਦੀ ਗਰਭਵਤੀ ਇਸਤ੍ਰੀ ਰੋਂਦੀ ਸੀ। ਮਹਾਰਾਜ ਨੇ ਉਸ ਨੂੰ ਪੁਛਿਆ ਮਾਈ ਤੈਨੂੰ ਕੀ ਦੁਖ ਹੈ। ਉਸ ਨੇ ਦੁਖ ਦਾ ਕਾਰਨ ਦਸਿਆ। ਧਰਮ ਪੁਤ੍ਰ ਨੇ ਆਖਿਆ ਮਾਈ ਮੈਂ ਆਦਮੀ ਹਾਂ, ਤੇਰੀ ਸੇਵਾ ਨਹੀਂ ਕਰ ਸਕਦਾ। ਜੇ ਮੈਂ ਤੇਰੀ ਸੇਵਾ ਕਰਾਂ ਤਾਂ ਮੇਰਾ ਧਰਮ ਨਸ਼ਟ ਹੁੰਦਾ ਹੈ। ਉਸ ਆਖਿਆ ਹੇ ਭਦਰ ਪੁਰਸ਼ ਮੇਰੇ ਪ੍ਰਾਣ ਜਾਂਦੇ ਹਨ। ਤੇਰਾ ਧਰਮ ਜਾਂਦਾ ਹੈ। ਮੇਰੀ ਸੇਵਾ ਕਰ ਤੇ ਮੇਰੇ ਪ੍ਰਾਣ ਬਚਾ। ਧਰਮ ਪੁਤ੍ਰ ਨੇ ਅੱਖਾਂ ਉਤੇ ਪੱਟੀ ਬੰਨ ਕੇ ਉਸ ਦੀ ਸੇਵਾ ਕੀਤੀ। ਜਦ ਉਸ ਨੂੰ ਬੱਚਾ ਪੈਦਾ ਹੋ ਗਿਆ ਤਾਂ ਧਰਮ ਪੁਤ੍ਰ ਉਸ ਨੂੰ ਕੁਛ ਰੁਪੈ ਦੇਕੇ ਚਲਿਆ ਗਿਆ। ਜਦੋਂ ਹਸਤਨਾ ਪੁਰ ਵਿਚ ਗਏ ਤਾਂ ਕ੍ਰਿਸ਼ਨ ਮਹਾਰਾਜ ਅਗੋਂ ਉਠ ਕੇ ਉਸ ਨੂੰ ਆਦਰ ਨਾਲ ਮਿਲੇ ਅਤੇ ਆਖਿਆ ਹੇ ਧਰਮ ਪੁਤ੍ਰ ਅੱਜ ਤੂੰ ਓਹ ਕਾਰਜ ਕਰਕੇ ਆਇਆ ਹੈਂ, ਜੋ ਕੋਈ ਰਿਖੀ ਮੁਨੀ ਵੀ ਨਹੀਂ ਕਰ ਸਕਦਾ ਹੈ ।

ਇਹ ਤਾਂ ਹਿੰਦੂ ਮਤ ਦੀ ਇਕ ਮਹਾਂ ਉੱਤਮ ਸਾਖੀ ਚਾਲ ਚਲਣ ਨੂੰ ਸੁਧਾਰਨ ਵਾਲੀ ਹੈ। ਹੁਣ ਸਾਡਾ ਘਰ ਅਪਨਾ ਵੀ ਵੇਖ ਲਓ । ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਸੀ ਕਿ ਸਾਡੇ ਦਰਬਾਰ ਅੰਦਰ ਕੋਈ ਇਸਤ੍ਰੀ ਘੁੰਡ ਕੱਢਕੇ ਨ ਆਵੇ। ਇਕੇਰਾਂ ਮੰਡੀ ਦਾ ਰਾਜਾ ਰਾਣੀਆਂ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਆਇਆ । ਇਕ ਰਾਣੀ ਨੇ ਘੁੰਡ ਕੱਢਿਆ ਹੋਇਆ ਸੀ । ਗੁਰੂ ਜੀ ਨੇ ਵੇਖਕੇ ਆਖਿਆ ਇਸ ਕਮਲੀ ਨੇ ਘੁੰਡ ਕਿਉਂ ਕਢਿਆ ਹੋਇਆ ਹੈ । ਓਹ ਰਾਣੀ ਓਸੇ ਵੇਲੇ ਕਪੜੇ ਪਾੜਕੇ ਜੰਗਲ ਨੂੰ ਦੌੜ ਗਈ । ਅੱਗੇ ਜੰਗਲ ਵਿਚ ਗੁਰੂ ਜੀ ਦਾ ਇਕ ਸਿਖ ਲੰਗਰ ਵਾਸਤੇ ਲਕੜਾਂ ਵੱਢਦਾ ਸੀ । ਰਾਣੀ ਉਸ ਨੂੰ ਵੱਟੇ ਮਾਰਨ ਲੱਗੀ । ਨੰਗੀ ਹੋਕੇ ਉਸ ਦੇ ਅੱਗੇ ਆ ਖੜੋਤੀ। ਸਿੱਖ ਨੇ ਅੱਖਾਂ ਮੀਟ ਕੇ ਧਿਆਨ ਹੇਠਾਂ ਕਰ ਲਿਆ, ਅਪਣੀ ਕੰਬਲੀ ਲਾਹ ਕੇ ਉਸ ਰਾਣੀ ਦੇ ਉਤੇ ਦੇ ਦਿੱਤੀ । ਜਦੋਂ ਓਹ ਕੰਬਲੀ ਗੁਰੂ ਜੀ ਦੀ ਬਖਸ਼ੀ ਹੋਈ ਰਾਣੀ ਦੇ ਉਤੇ ਦਿੱਤੀ ਤਾਂ ਉਸ ਨੂੰ ਹੋਸ਼ ਆ ਗਈ। ਸਿਖ ਦੇ ਨਾਲ ਗੁਰੂ ਦੇ ਪਾਸ ਆ ਗਈ, ਤੇ ਭਜਨ ਕਰਕੇ ਅਪਣਾ ਜਨਮ ਸਫਲ ਕੀਤਾ ।

ਇਹ ਹੈ ਸਾਡੇ ਘਰ ਦਾ ਉਚਾ ਚਾਲ ਚਲਣ ਸੋ ਚਰਿਤ੍ਰਾਂ ਦੀਆਂ ਕਹਾਣੀਆਂ ਤੋਂ ਅਸਲੀ ਸਿਖਿਆ ਨੂੰ ਪ੍ਰਾਪਤੀ ਕਰਕੇ ਲਾਭ ਉਠਾਓ ਤੇ ਅਪਣਾ ਚਾਲ ਚਲਣ ਬਣਾਓ ॥

੧ ਓ ਸਤਿਗੁਰਪ੍ਰਸਾਦਿ ॥

# ਸ੍ਰੀ ਦਸਮ ਗ੍ਰੰਥ ਪੋਥੀ ਛੇਵੀਂ

ਦਾ

## ਅੱਖਰ ਕ੍ਰਮ ਅਨੁਸਾਰ ਤਤਕਰਾ



ਜਰੂਰੀ ਨੋਟ—੧. ਪੰਨਾ ੪੯੦, ਛੰਦ ਨੰਃ ੧੫, ਸਤਰ ੨੯ ਤੋਂ ਅੱਗੇ ਭੁੱਲ ਨਾਲ ੩੫੯ ਚਰਿਤ੍ਰ ਛਪਣੋ ਰਹਿ ਗਿਆ ਹੈ ਇਸ ਭੁੱਲ ਨੂੰ ਸੋਧ ਲੈਣਾ।

੨. ਇਸ ਪੋਥੀ ਦੇ ੫੦੯ ਪੰਨੇ ਤੋਂ ਚਰਿਤ੍ਰਾਂ ਦੀਆਂ ਕਹਾਣੀਆਂ ਬਣੀਆਂ ਹੋਈਆਂ ਪੜ੍ਹੋ।

੩. ਜੇ ਆਪ ਨੇ ਇਸ ਪੁਸਤਕ ਦਾ ਬਹੁਤਾ ਅਨੰਦ ਲੈਣਾ ਹੈ ਤਾਂ ਪਹਿਲੇ ਤਤਕਰਾ ਜਰੂਰ ਪੜ੍ਹੋ।



ਇਤੀ

## ਧਾਰਮਕ ਭਾਵਾਂ ਨੂੰ ਪ੍ਰਗਟ ਕਰਨ ਵਾਲੇ ਚਰਿੱਤ੍ਰ

ਟੀਕਾਕਾਰ ਦੀ ਆਗਜ਼ਾ ਬਿਨਾ ਕੋਈ ਨ ਛਾਪੇ

ਟੀਕਾ ਸਹਿਤ ੧ ੴ ਵਾਹਿਗੁਰੂ ਜੀ ਕੀ ਫਤਹ ॥ ਛੇਵੀਂ ਪੋਥੀ

# ਸ੍ਰੀਦਸਮਗ੍ਰੰਥਸਾਹਿਬਸਟੀਕ

## ਬਹਾਦੁਰ, ਧਰਮਣਿ, ਪਤਿਬ੍ਰਤਾ ਇਸਤ੍ਰੀਆਂ

ਜਿਸ ਵਿਚ

ਚਾਰ ਸੌ ਚਾਰ ਤ੍ਰੀਆ ਚਰਿੱਤ੍ਰਾਂ ਦਾ ਮਹਾਨ ਸਿੱਖਿਆ ਭਰਿਆ ਪਹਿਲਾ ਪੰਜਾਬੀ ਟੀਕਾ ਹੈ ਪਰ ਇਸਤ੍ਰੀ ਨੂੰ ਡੈਣ ਦੱਸਿਆ ਹੈ, ਇਕ ਸਿਆਣੇ ਮਹਾਂਪੁਰਸ਼ ਨੂੰ ਚਾਰ ਸੌ ਚਾਰ ਛਲ ਨਾਲ ਮਾਰਨ ਦਾ ਦਾਈਆ ਰੱਖਦੀ ਹੈ, ਇਸ ਲਈ ਪਰ ਇਸਤ੍ਰੀ ਤੋਂ ਬਚੋ, ਬੜੀ ਤੇਜ ਚਾਤੁਰਤਾ ਹੈ ਵਕੀਲਾਂ ਦੀ ਅਕਲ ਵੀ ਚਕ੍ਰਿਤ ਕਰ ਦਿੱਤੀ ਹੈ, ਦੇਵਤਿਆਂ ਨੂੰ ਵੀ ਛਲ ਲਿਆ ਹੈ ਅਰ ਪਤਿਬ੍ਰਤਾ ਇਸਤ੍ਰੀਆਂ ਨੇ ਬੜੀਆਂ ੨ ਮਹਾਨ ਬਹਾਦਰੀਆਂ ਵਿਖਾਈਆਂ ਹਨ, ਆਪਣੇ ਧਰਮ ਵਿੱਚ ਪੱਕੀਆਂ ਰਹੀਆਂ ਹਨ।

ਪਰਉਪਕਾਰੀ

ਸ੍ਰੀ ਮਾਨ ਸੰਪ੍ਰਦਾਈ ਟਕਸਾਲੀ ਸਿਰੋਮਣੀ ਗਿਆਨੀ ਬਖਸ਼ੀਸ਼ ਸਿੰਘ ਜੀ ਅੰਮ੍ਰਿਤਸਰੀ ਗੁਰਪੁਰੀ ਨਿਵਾਸੀ ਦੀ ਮਹਾਨ ਕ੍ਰਿਪਾ ਦੁਆਰਾ ਸੰ: ਬਿ: ੧੯੬੧-੬੨ ਵਿਚ ਲਿਖੇ ਗਏ, ਜਦੋਂ ਕਿ ਬੜੇ ੨ ਪੰਡਤ ਵਿਦਵਾਨ ਅੰਮ੍ਰਿਤਸਰ ਘਿਓ ਮੰਡੀ ਦੇ ਦਰਵਾਜੇ ਓਨਾਂ ਪਾਸੋਂ ਸੰਥਾ ਪੜ੍ਹਦੇ ਹੁੰਦੇ ਸੀ।

ਸੇਵਾਦਾਰ

**ਟੀਕਾਕਾਰ ਬਿਸ਼ਨ ਸਿੰਘ ਗਿਆਨੀ**

**ਖਾਲਸਾ ਕਾਲਜ ਅੰਮ੍ਰਿਤਸਰ**

ਜੋ

ਮਹਾਨ ਪ੍ਰੀਸ਼੍ਰਮ ਦੁਆਰਾ ਟੀਕਾਕਾਰ ਨੇ ਵਿਦਵਾਨਾਂ ਤੇ ਖਾਲਸਾ ਪੰਥ ਦੇ ਵਿਚਾਰ ਵਾਸਤੇ ਪ੍ਰਕਾਸ਼ਤ ਕੀਤੇ ਹਨ।

੧੨ ਅਪ੍ਰੈਲ ੧੯੪੦ ੧ ਵੈਸਾਖ ੧੯੯੭

# ਚਰਿਤ੍ਰ ੧

ਪੱਖਜਾਨ=ਪ੍ਰਸੰਗ। ਚਰਿੱਤ੍ਰ=ਤਮਾਸ਼ਾ, ਛਲ

ਖੜਗ ਧਾਰਾ=ਸਿਧੀ ਤਲਵਾਰ। ਬਾਢਵਾਰੀ=ਵਿੰਗੀ ਦਾਤ੍ਰੀ ਵਰਗੀ ਤਲਵਾਰ ਤੀਰ, ਕਾਤੀ=ਛੁਰੀ ਤੇ ਕਟਾਰੀ ਵਰਗੀ ਤਲਵਾਰ। ਹਲੱਬੀ, ਜਨੱਬੀ, ਮਗਰਬੀ ਦੇਸਾਂ ਦਾ ਨਾਮ ਹੈ ਭਾਵ ਹਲੱਬ ਜਨੱਬ ਮਗਰਬ ਦੇਸ ਦੀ ਤਲਵਾਰ ਵਰਗੀ ਹੈ। ਮੈਂ ਜਿੱਥੇ ਵੇਖਦਾ ਹਾਂ ਤੂੰ ਓਥੇ ਹੀ ਖੜੋਤੀ ਹੈਂ ਪ੍ਰਮੇਸਰ ਦੀ ਸ਼ਕਤੀ ਨੂੰ ਸੰਬੋਧਨ ਕਰਕੇ ਤਲਵਾਰ ਦੀ ਉਪਮਾ ਕੀਤੀ ਹੈ ਗੁਰੂ ਜੀ ਸ਼ਸਤ੍ਰਾਂ ਨੂੰ ਹੀ ਆਪਣਾ ਗੁਰੂ ਮੰਨਦੇ ਹਨ ਦੇਖੋ ਸ਼ਸਤ੍ਰ ਨਾਮ ਮਾਲਾ ਦਾ ਮੁੱਢ। ੧

ਜੋਗ ਮਾਇਆ=ਜੋਗ ਨਿੰਦ੍ਰਾ। ਬਾਕ ਬਾਨੀ=ਸੁਰੱਸਵਤੀ। ਆਪ ਰੂਪ=ਗੁਸੇ ਦਾ ਰੂਪ ਜਾਂ ਪਾਣੀ ਦਾ ਰੂਪ ਜਾਂ ਲੱਛਮੀ ਦਾ ਰੂਪ ਹੈ। ਬਿਸਵ=ਸੰਸਾਰ ਦੀ ਮਾਂ। ੨

ਅਵਤਰੀ=ਉਤਰੀ, ਆਈ। ਬਕ੍ਰਤ=ਮੂੰਹ। ਬਾਦੋ=ਚਰਚਾ ਪ੍ਰਮੇਸਰ ਦੇ ਨਾਮ ਦੀ। ਬਕਾਹੀ=ਬੋਲਦੀ, ਕਰਦੀ। ੩

ਬਿਕ੍ਰਤ=ਟੇਢਾ, ਡਰੌਣਾ। ਚਾਰੁ=ਸੁੰਦਰ। ਬਾਲ=ਬਾਲਕ, ਪਿਆਰੇ ਰੂਪ ਵਾਲੀ, ਬਕ੍ਰ=ਟੇਢੇ ਬੋਲ। ਬਕ੍ਰਤੇ=ਮੂੰਹ ਤੋਂ। ਸੰਘਾਰੇ=ਮਾਰੇ। ੪

ਜਗੇ=ਜਾਗਦਾ, ਹੁੰਦਾ, ਪ੍ਰਗਟ ਹੁੰਦਾ, ਮੱਚਦਾ। ਭਜੇ=ਦੌੜ ਜਾਂਦੇ ਹਨ। ਜੰਗ ਦੇ ਬਾਣਿਆਂ ਨੂੰ ਬੰਨ੍ਹਿਆਂ ਹੋਇਆਂ ਸੂਰਮਿਆਂ ਦੇ ਚਿਤ ਡਰ ਜਾਂਦੇ ਹਨ ਓਹ ਜਦੋਂ ਤੂੰ ਵਿੰਗੀ ਤਲਵਾਰ ਕੱਢਦੀ ਹੈਂ ਓਹ ਬਾਣੇ ਬੱਧੇ ਹੀ ਨੱਸੇ ਜਾਂਦੇ ਹਨ। ਦਾੜ=ਲੰਮੀਆਂ ਦਾੜ੍ਹਾਂ ਦੇ ਅਗੇ ਵੈਰਾਹ ਰੂਪ ਹੋ ਕੇ ਧਰਤੀ ਦਾ ਭਾਰ ਚੁੱਕਿਆ ਸੀ। ੫

ਜ੍ਵਾਲਪਾ=ਅੱਗ ਵਰਗੀ, ਜ੍ਵਾਲਾ ਮੁਖੀ। ਕਾਲਕਾ=ਕਾਲੀ ਰਾਤ ਜਾਂ ਮੌਤ ਦੀ ਰਾਤ। ੬

ਕਾਲ ਕੀ=ਮੌਤ ਦੀ ਰਾਤ। ਬਿਹਾਰੇ=ਫਿਰਦੀ ਹੈਂ। ਉਪਾਵੈ=ਪੈਦਾ ਕਰਨ ਵਾਲੀ। ੭

ਉੱਗ੍ਰਾ=ਉਤ ਕ੍ਰਿਸ਼ਟ ਭਾਵ ਚੰਗੀ ਤੋਂ ਚੰਗੀ ਆਖਦੇ ਹਨ। ਅਦ੍ਰਜਾ=ਪਹਾੜ ਤੋਂ ਜੰਮੀ ਹੋਈ। ਭਾਵ ਪਾਰਬਤੀ ਰੂਪ। ਬਿਆਸ ਬਾਨੀ=ਪੁਰਾਨ ਰੂਪ। ਕੇਸਰੀ=ਸ਼ੇਰ। ਤੁਤੋ=ਤੂੰ ਹੀ। ਸਾਰ ਕੂਟਾਨ=ਸੁਮੇਰ ਜਾਂ ਹਿਮਾਚਲ ਪਹਾੜ ਰੂਪ। ਰਕਤ ਬੀਜਾ, ਰਿ= ਲਹੂ ਦਾ ਬੀਜ ਬੀਜਣ ਵਾਲਾ ਦੈਂਤ ਜੇਹੜਾ ਸੀ ਤੂੰ ਉਸਦੀ ਵੈਰਨ ਸੀ। ਦੇਵੇਸ਼= ਦੇਵਤਿਆਂ ਦਾ ਮਾਲਕ ਇੰਦਰ ਹੱਥ ਦੇਕੇ ਰੱਖਿਆ। ੯

ਤੂੰ ਹੀ ਧੂਮਰਾਛ ਦੈਂਤ ਨੂੰ ਜ੍ਵਾਲਾਛ=ਅੱਖਾਂ ਦੀ ਅੱਗ ਨਾਲ ਸਾੜਿਆ। ਤੂੰ ਹੀ ਜੇਹੜਾ ਬ੍ਰਹਮ ਕੌਚ ਮੰਤ੍ਰ ਹੈ ਓਹ ਬਕਤਾ=ਆਪਣੇ ਮੂੰਹ ਤੋਂ ਉਚਾਰਿਆ। ੧੦

ਅਸਟ=ਅੱਠ ਬਾਹਾਂ। ਅਸਟ ਹਾਥ=ਅੱਠ ਹੱਥ। ਜੇਹੜੇ ਜੈ ਤੋਂ ਅਜੈ=ਅਜਿੱਤ ਭਾਵ ਜਿਤੇ

ਨਹੀਂ ਜਾਂਦੇ ਸੀ ਓਹ ਕੇਸਾਂ ਤੋਂ ਫੜ ਕੇ ਮਾਰ ਘੱਤੇ। ੧੧

ਜਯੰਤੀ=ਇਕ ਦੇਵੀ ਦਾ ਨਾਮ ਹੈ ਜੋ ਦੇਵਤਿਆਂ ਨੂੰ ਜੈ ਦੇਣ ਵਾਲੀ ਹੈ। ਮੰਗਲਾ=ਇਕ ਦੇਵੀ ਦਾ ਨਾਮ ਹੈ ਜੋ ਦੇਵਤਿਆਂ ਨੂੰ ਖੁਸ਼ੀ ਦੇਣ ਵਾਲੀ ਹੈ। ਕਪਾਲਨਿ=ਮੁਰਦਿਆਂ ਦੀਆਂ ਖੋਪਰੀਆਂ ਗਲ ਪੌਣ ਵਾਲੀ। ਭਵ=ਕਲਿਆਨ ਦੇਣ ਵਾਲੀ। ਦੁਰਗਾ=ਕਿਲਿਆਂ ਦੀ ਮਾਲਕ ਜਾਂ ਔਖਾ ਹੈ ਜਿਸ ਦਾ ਦਬੌਣਾ। ਛਿਮਾ=ਖਿਮਾ ਰੂਪ। ਸਿਵਾ=ਕਲਿਆਨ ਰੂਪ। ਧਾਤ੍ਰੀ ਸ੍ਵਾਹਾ=ਬ੍ਰਹਮਾ ਦਾ ਨਾਮ ਧਾਵੀ ਹੈ ਤੇ ਸ੍ਵਾਹ=ਉਸ ਦੀ ਇਸਤ੍ਰੀ ਦਾ ਨਾਮ ਹੈ ਜਾਂ ਸ੍ਵਾਹ=ਬਸੰਤ੍ਰ ਦੇਵਤਾ ਦੀ ਇਸਤ੍ਰੀ ਜਾਂ ਸ੍ਵਾਹਾ=ਨਾਭ ਕੌਲ ਰਾਜੇ ਦੀ ਧੀ ਸੀ। ਕਿਸੇ ਨੇ ਆਖਿਆ ਇਹ ਦੇਹ ਸੜ ਜਾਣੀ ਹੈ ਉਸ ਨੇ ਆਖਿਆ ਮੈਂ ਸਾੜਨ ਵਾਲੇ ਨਾਲ ਵਿਆਹ ਕਰਨਾ ਹੈ ਸੋ ਅਗਨ ਦੇਵਤਾ ਨਾਲ ਵਿਆਹ ਕੀਤਾ। ੧੨

ਅਰਨ=ਲਾਲ। ਸੁਕਲ=ਚਿੱਟੇ। ਅੰਬਰ=ਕਪੜੇ। ਪੀਤ=ਪੀਲੇ। ਬਾਨਾ=ਕਪੜੇ। ਸਯੰਕਾਲ=ਤ੍ਰਿਕਾਲਾਂ ਦਾ ਸਮਾ। ੧੩

ਰਕਤਦੰਤਾ=ਲਾਲ ਦੰਦਾਂ ਵਾਲੀ। ਬ੍ਰਾਹਮਣਾ ਦੀਆਂ ਚਿੰਤਾਂ ਨੂੰ ਕਲਗੀ ਅਵਤਾਰ ਰੂਪ ਹੋ ਕੇ ਚੱਬਣ ਵਾਲੀ ਹੈ ਭਾਵ ਦੁਖ ਦੂਰ ਕਰਨਾ। ਨੰਦ=ਕ੍ਰਿਸ਼ਨ ਦਾ ਪਿਤਾ। ਔਤਰੈ=ਪ੍ਰਗਟ ਹੋਣਾ। ਭਾਵ ਨੰਦ ਦੇ ਘਰ ਅਵਤਾਰ ਲੈ ਕੇ ਫੇਰ ਉਸ ਦੀ ਲੜਕੀ ਰੂਪ ਹੋ ਕੇ ਫੇਰ ਬਿਜਲੀ ਰੂਪ ਹੋਣ ਵਾਲੀ। ਸਾਕੰਤਰੀ=ਸਾਗ ਨਾਲ ਪੇਟ ਭਰਨ ਵਾਲੀ ਦੇਵੀ ਹੋ ਕੇ ਭਾਵ ਪਾਰਬਤੀ ਵੀ ਸਾਗ ਖਾਣ ਵਾਲੀ ਦੇਵੀ ਹੈ। ੧੪

ਬੋਧਾ=ਬੋਧ ਅਵਤਾਰ। ਦਿਜ ਰਾਮ=ਪਰਸਰਾਮ। ਇੱਕੀ ਵਾਰੀ ਛੱਤ੍ਰੀਆਂ ਨੂੰ ਧਰਤੀ ਤੋਂ ਬਿਨਾ ਕੀਤਾ। ੧੫

ਮੈਂ ਤੈਨੂੰ ਮਯਾ=ਮਾਤਾ ਜਾਣਦਾ ਹਾਂ ਤੂੰ ਮੈਨੂੰ ਆਪਣਾਦਾਸ ਜਾਣ ਕੇ ਮੇਰੇ ਉਤੇ ਕ੍ਰਿਪਾ ਕਰ। ੧੬

ਮੁੰਡ=ਸਿਰਾਂ ਦੀ ਮਾਲਾ। ਭਾਲ=ਮੱਥਾ, ਸਿਰ। ਦਿਸਾਂਨ=ਦਸ ਪਾਸੇ ਭਾਵ ਚਹੁੰਆਂ ਪਾਸਿਆਂ ਦੇ। ਅੰਬਰ=ਕੱਪੜੇ ਭਾਵ ਸਰੀਰ ਤੋਂ ਨੰਗੀ ਅਰਥ ਕਰਨਾ ਹੈ। ਬਾਂਮ=ਖੱਬਾ। ਕਰ=ਹੱਥ। ਅਸਿ=ਤਲਵਾਰ ਜਾਂ ਖੰਡਾ। ਕਰਾਲ=ਡਰੌਣੇ। ਦਿਪੈ=ਪ੍ਰਕਾਸ਼ ਦੇ। ਅਨਿਆਰੇ=ਤਿੱਖੇ ਬਾਣਾਂ ਵਾਂਗ ਜਾਂ ਕੁੰਡੀਆਂ ਵਾਲੇ ਬਾਣ। ਬਾਲ=ਵਾਲ। ਬਿਕਰਾਲ=ਡਰੌਣੇ ਭਾਵ ਬਹੁਤ ਖਿਲਰੇ ਹੋਏ ਕਾਲੇ ਕੇਸ। ਰਦ=ਦੰਦ। ਪੰਤਿ=ਪੰਗਤੀ। ਕਰ=ਹੱਥ। ਬਿਆਲ=ਸੱਪ। ਕਾਲ=ਅਕਾਲਪੁਰਖ। ਜਾਂ ਤੂੰ ਕਾਲ=ਮੌਤ ਰੂਪ ਹੈਂ ਪਰ ਸਾਡੀ ਪਾਲਣਾ ਅਕਾਲ ਪੁਰਖ ਕਰਦਾ ਹੈ ਭਾਵ ਸਹੈਤਾ। ੧੭

ਭਾਨ=ਸੂਰਜ ਵਰਗਾਤੇਜ। ਭੁਧਜ=ਸੂਰਮੇ। ਭੂਧਰ=ਪਹਾੜਾਂ ਵਰਗੇ ਹਨ। ਭਾਰ=ਜੋ ਉਤੇਸਰੀਰ ਦੇ ਕਿਸੇ ਤਰਾਂ ਦਾ ਕੋਈ ਲੜਾਈ ਬਿਪਤਾ ਆਦਕ ਦਾ ਭਾਰ ਪੈ ਜਾਵੇ ਤਾਂ ਸ਼ੰਕਾ ਕਰਨ ਵਾਲੇ ਨਹੀਂ ਹਨ ਭਾਵ ਡਰਦੇ ਨਹੀ ਹਨ। ਰਣ ਅੰਦਰ ਡਰ ਤੋਂ ਬਿਨਾ ਹੋ ਕੇ ਸ਼ੇਰ ਵਾਂਗ ਗੱਜਦੇ ਹਨ, ਭੈਰਵ=ਡਰੌਣੇ। ਭੇਰ=ਭੇਰੀਆਂ, ਤੂਤੀਆਂ ਤੇ ਨਗਾਰੇ ਡਰੌਣੇ ਵਾਜੇ

ਵਜਾਕੇ। ਭਟ=ਸੂਰਮੇ। ਭ੍ਰਮਿ=ਘੁੰਮਣ ਘੇਰੀ, ਭੁਆਟਣੀ ਖਾ ਕੇ। ਭਲਕਾਨ=ਬਾਣ। ੧੮

ਕੋਟ=ਕਰੋੜਾਂ ਦਾ ਕਿਲਾ। ਭੁਜਾਨ=ਬਾਹਾਂ ਜਾਂ ਸੂਰਮੇ। ਕਰੋੜਾਂ ਸੂਰਮਿਆਂ ਦੀਆਂ ਬਾਹਾਂ ਦੇ ਹਥਿਆਰਾਂ ਦੀਆਂ ਸੱਟਾਂ ਪਈਆਂ ਹਨ ਪਰ ਫੇਰ ਵੀ ਅਗੋਂ, ਅੱਗੇ ਆਸਰਾ ਨਹੀਂ ਕੀਤਾ ਹੈ ਸਗੋਂ ਐਡੇ ਸ਼ੇਰ ਹੋਏ ਹਨ ਕਿ ਕਰੋੜਾਂ ਹੀ ਸੂਰਮੇ ਮਾਰ ਘੱਤੇ ਹਨ ਰਣ ਭੂਮਿਕਾ ਦੇ ਅੰਦਰ। ਜਿਨਾਂ ਦੇ ਸਰੀਰ ਕਿਲਿਆਂ ਵਰਗੇ ਭਾਰੇ ਮੋਟੇ ਅਚੱਲ ਪਏ ਹੋਏ ਸੀ ਜੇਹੜੇ ਇੰਦਰ ਕੋਲੋਂ ਵੀ ਕਦੀ ਨਹੀਂ ਹਾਰੇ ਸੀ। ਗੁੱਸੇ ਨਾਲ ਭਰੇ ਹੋਇ ਮੁੜ ਕੇ ਜੰਗ ਤੋਂ ਪਿਛਾਹਾਂ ਨਹੀਂ ਸੀ ਮੁੜੇ ਭਾਵੇਂ ਸਰੀਰ ਦੀਆਂ ਬੋਟੀਆਂ ਲੈ ਕੇ ਗਿਰਝ ਅਕਾਸ਼ ਨੂੰ ਵੀ ਉਡ ਗਏ ਹਨ। ੧੯

ਅੰਜਨ=ਸੁਰਮਾ। ਉਗ੍ਰ=ਉੱਚਾ, ਉਤਕ੍ਰਿਸ਼ਟ, ਚੰਗਾ। ਉਧਾਯੁਧ=ਪ੍ਰਗਟ ਸ਼ਸਤ੍ਰ। ਧੂਮਰੀ=ਧੂਸਲੇ, ਮਿੱਟੀ ਰੰਗੇ, ਧੂੜ ਵਰਗੇ, ਧੁੰਮ ਧੁਮੋਣੀ। ਧੂਰ=ਧੂੜ, ਮਿੱਟੀ। ਸੁਰਮੇ ਵਰਗੇ ਕਾਲੇ ਰੰਗ ਵਾਲੇ ਬੜੇ ਚੰਗੇ ਹਥਿਆਰ ਹਨ ਮਿੱਟੀ ਰੰਗੇ ਮਿਟੀ ਨਾਲ ਭਰੇ ਹੋਏ ਹੰਕਾਰੀ ਸੂਰਮੇ। ਚੌਪ=ਚਾ, ਉਤਸ਼ਾਹ। ਚੌਪ=ਚਿੱਪ ਨਾਲ ਚਿੜ ਪਏ। ਚਟਕੀਲੇ=ਪ੍ਰਕਾਸ਼ ਵਾਨ ਜਾਂ ਮਾਰਨ ਵਾਲੇ। ਧੁਰਵਾ=ਬਦਲ, ਪਹਾੜ। ਝਟਕੈ=ਛੇਤੀ ਦੇਕੇ। ਪਟਕੈ=ਭੁਆਂਕੇ ਮਾਰੇ ਜਮੀਨ ਨਾਲ। ਬਿਕਟੀਲੇ=ਜੋ ਨਹੀਂ ਕੱਟੇ ਜਾਂਦੇ ਸੀ। ਜੰਗ ਵਿਚ ਰੌਲਾ ਪੈਣ ਨਾਲ ਕੌਲ ਵਰਗੇ ਨੇਤ੍ਰ ਬਿਰਾਜਦੇ ਹਨ ਭਾਵ ਖੁਸ਼ੀ ਹੈ ਜੰਗ ਭੂਮਿਕਾ ਅੰਦਰ ਗੁੱਸੇ ਨਾਲ ਭਰੀ ਹੋਈ ਸ਼ੇਰ ਵਾਂਗ ਰਜੀਲੈ=ਪ੍ਰਕਾਸ਼ਦੀ ਹੈ। ੨੦

ਕਰੋੜਾਂ=ਸੱਟਾਂ ਪਈਆਂ ਪਰ ਅੱਗੋਂ ਆਸਰਾ ਨਹੀਂ ਕੀਤਾ ਤੇ ਅੰਗ ਵੀ ਢਿੱਲੇ ਨਹੀਂ ਕੀਤੇ ਹਨ ਭਾਵ ਮੂੰਹ ਆਦਕ ਅੰਗ ਕੁਮਲਾਏ ਨਹੀਂ ਹਨ। ਨਿਪਟੇ=ਅਤਸੇ ਕਰਕੇ। ਜੇਹੜੇ ਬਹੁਤ ਹੀ ਗਰਬ ਵਾਲੇ ਨ ਕੱਟੇ ਜਾਣ ਵਾਲੇ ਸੂਰਮੇ ਸੀ ਓਹ ਸੂਰਮੇ ਬਹੁਤ ਹੀ ਛੇਤੀ ਨਾਲ ਜਮੀਨ ਉਤੇ ਪਟਕਾ ਮਾਰੇ ਹਨ। ਜੇਹੜੇ ਨ ਕੱਟੇ ਜਾਣ ਵਾਲੇ ਸੂਰਮੇ ਕਿਸੇ ਪਾਸੋਂ ਵੀ ਪਿਛਾਹਾਂ ਨਹੀ ਹਟੇ ਸੀ ਓਹ ਛੇਤੀ ਨਾਲ ਚਟ ਕੇ=ਚਟਕਾ ਮਾਰੇ ਭਾਵ ਝਟਕਾ ਦਿਤੇ ਜਾਂ ਭੁਆਂ ਮਾਰੇ ਹਨ ਚਟਕੀਲੇ=ਪ੍ਰਕਾਸ਼ਵਾਨ ਜਾਂ ਚਟਕ ਮਟਕ ਵਾਲੇ। ੨੧

ਧੁਮਰੀ=ਧੂਸਲੀ, ਮਿਟੀ ਵਰਗੀ। ਧੂਰ=ਧੂੜ। ਧੁਮਰੇ=ਧੂਸਲੇ, ਮਿੱਟੀ ਰੰਗੇ। ਨਿਸਾਚਰ=ਦੈਂਤ। ਕਟੀਲੇ=ਲੋਹੇ ਨੂੰ ਵੱਢਣ ਵਾਲੇ। ਮੇਚਕ=ਕਾਲੇ। ਪੱਬਨ—ਪਹਾੜਾਂ ਵਰਗੇ। ਕੌਚ=ਸੰਜੋਆਂ। ਜਟੀਲੇ=ਜਟਾਂ ਵਾਲੇ, ਵਾਲ ਡਰੌਣੇ ਖਿਲਰੇ ਪਏ ਹਨ। ਮੱਤ=ਮਸਤ। ਮੱਦ=ਸ਼ਰਾਬ। ਰਾਮ=ਕਵੀ। ਜਗਨਾ। ਇਕ=ਜਗਤ ਦਾ ਮਾਲਕ, ਪ੍ਰਮੇਸਰ। ਠਾਟ=ਬਣਾਓ। ਠਟੀਲੇ=ਬਣੌਂਦੇ ਹਨ। ਧੂਸਲੀ=ਧੂੜ ਦੇ ਨਾਲ ਭਰੇ ਹੋਇ ਜਿਨਾਂ ਦੇ ਧੁਸਲੇ ਰੰਗ ਦੇ ਸਰੀਰ ਹਨ, ਓਹ ਦੈਂਤ ਦੌੜੇ ਹਨ ਜੋ ਲੋਹੇ ਨਾਲ ਵੀ ਨਹੀਂ ਕੱਟੇ ਜਾਂਦੇ ਸੀ। ਜਿਨਾ ਦੇ ਸਰੀਰ ਪਹਾੜਾਂ ਵਰਗੇ ਕਾਲੇ ਸਨ, ਸੰਜੋਆਂ ਨਾਲ ਸਜੇ ਹੋਏ,ਸ਼ਰਾਬ ਨਾਲ ਮਸਤ, ਜਟਾਂ ਵਾਲੇ। ਕਵੀ ਜੀ ਆਖਦੇ ਹਨ ਓਹ ਦੈਂਤ

ਇੱਕਰ ਦੇ ਬਹੁਤ ਹੀ ਗੁੱਸੇ ਨਾਲ ਭਰੇ ਹੋਇ ਜੇਹੜੇ ਪ੍ਰਮੇਸਰ ਨਾਲ ਵੀ ਜੰਗ ਦਾ ਬਣਾਉ ਬਣੌਂਦੇ ਸਨ। ਓਹ ਛੇਤੀ ਨਾਲ ਜਮੀਨ ਉਤੇ ਪਟਕਾਕੇ ਮਾਰੇ ਹਨ, ਰਣ ਦੇ ਵਿਚ ਰੌਲਾ ਪੈਣ ਨਾਲ ਜੋ ਸੂਰਮੇ ਸ਼ੇਰ ਵਰਗੇ ਪ੍ਰਕਾਸ ਵਾਲੇ ਸੀ। ੨੨

ਡੰਕ=ਡੱਗਾ। ਅਤੰਕ=ਓੜਕ ਦੇ ਸਮੇਂ, ਪ੍ਰਲੈ ਕਾਲ ਦੇ ਸਮੇਂ ਦਾ। ਤਨਕੈ=ਥੋੜਾ ਜੇਹਾ। ਚਿਤੈ=ਵੇਖਕੇ। ਚਪਿਕੈ=ਖਿਝਕੇ। ਚਟਦੈ=ਛੇਤੀ, ਚਟਕ ਮਟਕ ਕਰਨ ਵਾਲੇ ਚਟਕਾਂ ਮਟਕਾਂ ਕਰਨ ਵਾਲੇ ਮੰਦਾਰੀਆਂ ਵਰਗੇ, ਝਟਕਾ ਕਰ ਦਿਤੇ। ਰਾਜਿਵ=ਕੌਲ ਫੁਲ। ਲੋਚਨ=ਅੱਖਾਂ, ਨੇਤ੍ਰ। ਓੜਕ ਦੇ ਸਮੇਂ ਦਾ ਜੇਹੜਾ ਨਹੀਂ ਤੱਕਿਆ ਜਾਂਦਾ ਓਹ ਡੱਗਾ ਵੱਜਦਾ ਹੈ, ਵੇਖਕੇ ਟੇਢੇ ਦੈਂਤ ਜੋ ਬੜੇ ਹੰਕਾਰ ਵਾਲੇ ਹਨ। ਕਮਾਣਾਂ ਤੋਂ ਬਾਣ ਛੁੱਟਣ ਨਾਲ ਓਨ੍ਹਾਂ ਦੇ ਸਰੀਰ ਥੋੜੇ ਜਹੇ ਵੀ ਢਿੱਲੇ ਨਹੀ ਹੋਏ ਹਨ। ਓਹ ਜਦੋਂ ਖਿਝਕੇ ਵੇਖੇ ਤਾਂ ਛੇਤੀ ਨਾਲ ਜਮੀਨ ਉਤੇ ਝਟਕਾਕੇ ਸੁੱਟ ਘੱਤੇ ਜੋ ਬੜੇ ਚਟਕ ਮਟਕ ਵਾਲੇ ਸੀ। ਜੇਹੜੇ ਕੌਲ ਫੁੱਲ ਵਰਗੇ ਨੇਤ੍ਰ ਹਨ, ਜੰਗ ਵਿਚ ਰੌਲਾ ਪੈਣ ਨਾਲ ਓਹ ਇੱਕਰ ਦੇ ਗੁੱਸੇ ਨਾਲ ਭਰੇ ਹੋਏ ਰਣ ਅੰਦਰ ਸ਼ੇਰ ਵਰਗੇ ਪ੍ਰਕਾਸ਼ ਮਾਨ ਹਨ ਭਾਵ ਡਰਾਕੂਲ ਨਹੀਂ ਹਨ, ਹਸਦੇ ਹਨ, ਓਹ ਬਹਾਦਰ ਸ਼ਕਤੀ ਨੇ ਝਟਕਾ ਘੱਤੇ ਹਨ। ੨੩

ਜਗੈ=ਜਾਗਣਨਾਲ। ਅਰਿਧੰਗ=ਅੱਧੇ ਅੱਧੇ ਅੰਗ ਵੈਰੀਆਂ ਦੇ। ਦੁਸੀਲੇ=ਸੀਤਲ, ਠੰਢੇ, ਔਖੇ ਜਿੱਤੇ ਜਾਣ ਵਾਲੇ। ਰਾਜਿਵ=ਕੌਲਫੁੱਲ। ਲੋਚਨ=ਨੇਤ੍ਰ, ਅੱਖਾਂ। ਜੰਗ ਜਾਗਿਆ ਰਣਦੇ ਅਨੰਦ ਵਾਲੇ ਸਮੇਂ ਕਰੋੜਾਂ ਕਠਨ ਸੂਰਮੇ ਕੱਟਕੇ ਅੱਧੇ ੨ ਕਰ ਦਿਤੇ। ਬਹੁਤੇ ਸਿਰ ਤੇ ਧੜ ਵੱਖੋ ਵਖ ਖਲਾਰ ਘੱਤੇ, ਸ਼ਿਵਜੀ ਨੂੰ ਸੁੰਦਰ ਹਾਰ ਪਹਿਰਾਉਂਦੇ ਹਨ (ਪਾਰਬਤੀ ਜੀ ਆਦਿਕ ਗਣ) ਜਿੱਧਰ ਕਿੱਧਰ ਹੀ ਦੌੜਦੇ ਫਿਰਦੇ ਹਨ, ਦੁਸਮਣ ਹੀਲੇ=ਬਹਾਨੇ ਕਰਕੇ ਕਿਤਨੇ ਹੀ ਦੌੜ ਚੱਲੇ ਹਨ ਜਾਂ ਖਬਰੇ ਕਿੱਧਰ ਨੂੰ ਦੌੜ ਚੱਲੇ ਹਨ। ਜੰਗ ਵਿਚ ਰੌਲਾ ਪੈਣ ਨਾਲ ਵੀ ਕੌਲ ਫੁਲ ਵਰਗੇ ਨੇਤ੍ਰਾਂ ਵਾਲੇ ਨਿਡਰ ਜੋਧੇ ਗੁੱਸੇ ਨਾਲ ਭਰੇ ਹੋਏ ਰਣ ਅੰਦਰ ਸ਼ੇਰ ਵਰਗੇ ਪ੍ਰਕਾਸ਼ਮਾਨ ਹਨ। ੨੪

ਸੁੰਭ ਨਿਸੁੰਭ ਵਰਗੇ ਸਾਰੇ ਸੂਰਮੇ ਜੋ ਨ ਖੰਡੇ ਜਾਣ ਗੁੱਸਾ ਕਰਕੇ ਉਛਲੇ। ਸੰਜੋਆਂ, ਕਿਰਪਾਨਾ, ਕਮਾਨਾਂ, ਬਾਣ, ਲੱਕ ਨਾਲ ਕੱਸ ਕੇ, ਢਾਲ ਫੜੀ ਹੈ ਅਤੇ ਖੰਡਾ (ਦੂਜੇ ਹੱਥ ਵਿਚ)। ਜੇਹੜੇ ਇੰਦਰ ਤੋਂ ਵੀ ਟੋਟੇ ਨਹੀ ਹੋ ਸੱਕੇ ਸੀ ਓਹ ਸਾਰੀ ਨੌ ਖੰਡ ਧਰਤੀ ਨੂੰ ਜਿੱਤ ਕੇ ਮੁੜ ਕੇ ਜੀਊਂਦੇ ਘਰ ਨੂੰ ਮੁੜ ਆਏ ਸੀ। ਤੇ=ਓਹ, ਜੁਤ=ਸੰਜੁਗਤ ਗੁੱਸੇ ਦੇ ਭਾਵ ਗੁੱਸੇ ਨਾਲ ਭਰੇ ਹੋਏ ਉਪਮਾ ਤੋਂ ਬਿਨਾ ਹੋ ਕੇ ਡਿੱਗ ਪਏ ਭਾਵ ਬੜੀ ਬੇਇਜ਼ਤੀ ਨਾਲ ਡਿੱਗੇ ਜੋ ਕਿਰਪਾਨ ਦੇ ਨਾਲ ਕਈ ਟੋਟੇ ਕੀਤੇ ਪਏ ਹਨ ਕੱਟੇ ਹੋਏ (ਸ਼ਕਤੀ ਦੇ ਹੱਥਾਂ ਨਾਲ) ੨੫

ਜਦੋਂ ਕਾਲੀ ਨੇ ਕ੍ਰਿਪਾਨ ਹੱਥ ਵਿਚ ਫੜੀ। ਮੇਰੇ ਪਾਸੋਂ ਉਸਦੀ ਸੋਭਾ ਨਹੀ ਆਖੀ ਜਾਂਦੀ ਹੈ। ਉਸ ਦਾ ਤੇਜ ਚਮਕਣ ਨਾਲ ਸੂਰਮੇ ਇੱਕੁਰ ਭਟਕੈ=ਖਿਲਰ ਪੁਲਰ ਗਏ,

ਦੌੜ ਗਏ । ਜਿਕੁਰ ਸੂਰਜ ਦੇ ਚੜਨ ਨਾਲ ਸਾਰੇ ਤਾਰੇ ਸਟਕੈ=ਲੁਕ ਜਾਂਦੇ ਹਨ। ੨੬

ਕੁਪਿ=ਗੁੱਸਾ । ਕਰੰ=ਹੱਥ । ਗਹਿ=ਫੜ । ਪਰੀ=ਪਈ। ਕਹਿਕੇ=ਆਖਕੇ ਕਿ ਤਕੜੇ ਹੋ ਜਾਓ ਮੈ ਆਈ ਜੇ ਜਾਂ ਗੁਸਾ ਕਰਕੇ, ਕੜਕ ਕਰ ਕੇ । ਘਟਿਕਾ=ਘੜੀ ਇਕ । ਹਨਿ=ਮਾਰਾਂ । ਤੁਹਾਡੇ ਵਿਚ ਮੈ ਆਪਣੇ ਨਾਲੋਂ ਇਕ ਨੂੰ ਵੀ ਬਲੀ ਨਹੀ ਗਿਣਦੀ ਹਾਂ। ੨੭

ਮੰਦਲ=ਢੋਲ । ਤੂਰ=ਤਾਨ ਬੂਰਾ। ਮ੍ਰਿਦੰਗ=ਜੋੜੀ ਵਰਗਾ ਜੋ ਢੋਲਕੀ ਵਰਗਾ ਦੋ ਪਾਸਿਆਂ ਤੋਂ ਮੜਿਆ ਹੁੰਦਾ ਹੈ। ਮੁਚੰਗਨ=ਵਸ਼ੇਸ਼ ਵਾਜੇ ਜੋ ਬਹੁਤ ਮਿਠੇ ਹੁੰਦੇ ਹਨ। ਅਰਿ=ਵੈਰੀ। ਮਾਨ=ਹੰਕਾਰ । ਅਰੇ=ਅੜ ਖੜੋਤੇ । ਪੈਰਾ=ਇਕ ਪੈਰ । ਹਰੇ=ਨਾਸ ਕੀਤੇ। ਮੁਰੇ=ਮੁੜੇ । ਅਰੇ=ਅੜੇ । ਭਵ=ਸੰਸਾਰ । ਸਿੰਧ=ਸਮੁੰਦਰ । ੨੮

ਮਿਟੇ=ਨਾਸ ਹੋਏ। ਬਿਕਟੇ=ਨ ਕੱਟੇ ਜਾਣ ਵਾਲੇ। ਭਟ-ਸੂਰਮੇ। ਬਾਸਵ=ਇੰਦਰ। ਪਛੇਲੇ=ਪਿੱਛੇ ਰਹਿਣ ਵਾਲੇ, ਪਿਛਾਹਾਂ ਹਟਣ ਵਾਲੇ। ਗਨਿ=ਬਹੁਤੁ । ਅਕੇਲੇ=ਆਪ ਅਕੱਲੇ ਖੜੋਤੇ ਰਹੇ ਹੋਰ ਭਾਵੇਂ ਸਾਰੇ ਸਹੈਤਾ ਕਰਨ ਵਾਲੇ ਮਗਰੋਂ ਦੌੜ ਚੱਲੇ ਹਨ ਤੇ ਆਪ ਅੱਖਾਂ ਨਾਲ ਵੇਖ ਵੀ ਲਏ ਹਨ । ਝਟ ਦੈ=ਛੇਤੀ ਦੇਕੇ । ਕਦਲੀ=ਕੇਲੇ ਵਰਗੇ। ਮੇਲੇ=ਮੇਲ, ਲਿਟਾ ਦਿਤੇ। ਚਾਚਰ=ਹੋਲੀ। ੨੯

ਤਾਂਬ੍ਰ=ਤਾਮਾ। ਬਕਤ=ਬੋਲੇ । ਚੰਡ=ਤਿੱਖੀ, ਤਿੱਖੇ ਤੇਜ ਪ੍ਰਤਾਪ ਵਾਲੇ ਰੂਪ ਵਿਚ। ੩੦

ਸਾਰਿਆਂ ਵੈਰੀਆਂ ਨੂੰ ਇਕ ਛਿਨ ਵਿਚ ਮਾਰ ਦਿਆਂਗੀ ਸੋ ਸ਼ਕਤੀ ਨੇ ਆਖਿਆ ਹੈ ਜੇਹੜਾ ਬਚ ਸਕਦਾ ਹੈ ਓਹ ਬਚ ਜਾਵੇ ਭਾਵ ਦੌੜ ਜਾਵੇ ਕਿਉਂਕਿ ਮੈ ਮਨ ਵਿਚ ਗੁੱਸਾ ਕੀਤਾ ਹੈ ਪਰ ਮੈ ਕਿਸੇ ਨੂੰ ਬਚਕੇ ਜਾਣ ਨਹੀ ਜੇ ਦੇਣਾ ਜੇਹੜਾ ਜੋਰ ਲਗਦਾ ਜੇ ਲਾ ਲਓ ਬਚਣ ਦਾ। ਮਹਾਂ ਬਲ ਧਾਰ ਕੇ ਤਲਵਾਰ ਨੂੰ ਸੰਭਾਲਕੇ ਸ਼ੇਰ ਨੂੰ ਭਜਾ ਕੇ ਰਣ ਵਿਚ ਧਸਗਈ ਹੈ। ਦੈਂਤਾਂ ਦੇ ਬਹੁਤ ਸਾਰੇ ਦਲਾਂ ਦੇ ਅੰਦਰ ਜਗਤ ਮਾਤ ਦੇ ਹਥ ਵਿਚ ਇੱਕਰ ਦੇ ਹਥਿਆਰ ਚਮਕਦੇ ਹਨ । ਜਿਕੁਰ ਬੜਵਾ ਅੱਗ ਦੀਆ ਲਪਕੈ=ਲਾਟਾਂ ਝਪਕੈ=ਝਪਟਾਂ ਮਾਰਦੀਆਂ ਹੋਈਆਂ ਚਮਕੈ=ਚਮਕਦੀਆਂ ਹਨ ਸਮੁੰਦਰ ਦੇ ਬਨ=ਪਾਣੀ ਵਿਚ। ੩੧

ਗਹੀ=ਫੜੀ। ਪ੍ਰਤਨਾ=ਫੌਜ, ਮੂਰਤੀਆਂ । ਲਖਿ=ਵੇਖਕੇ । ਛਟਾ=ਬਿਜਲੀ ਤਲਵਾਰ ਵਰਗੀ। ਪਰੀ=ਪਈ। ਪ੍ਰਭਾ=ਸ਼ੋਭਾ । ਫਾਰਿ=ਪਾੜ । ਫਾੜੀਆਂ। ਪਹਾਰ=ਪਹਾੜ ਵਰਗੇ। ਪਤਾਰ=ਪਤਾਲ ਤਕ ਤਲਵਾਰ ਜਾ ਲੱਗੀ ਹੈ ਜਾਂ ਲਗ ਕੇ ਪਤਾਲ ਨੂੰ ਅਗਾਂਹ ਵਗ ਤੁਰੀ ਹੈ ਜਾਂ ਪਤਾਲ ਤਕ ਲਗ ਕੇ ਵਗੀ ਹੈ ਭਾਵ ਹੇਠਾਂ ਜ਼ਮੀਨ ਵਿਚ ਜਾ ਖੁੱਭੀ ਹੈ। ੩੨

ਤੁਪਕ=ਬੰਦੂਕ। ਬਿਸਿਖ=ਬਾਣ। ਅਸਿ=ਤਲਵਾਰ । ਧੁਜਾਪਤਾਕਾ=ਵਡੀਆਂ ਛੋਟੀਆਂ ਝੰਡੀਆਂ ਦਾ ਨਾਮ ਹੈ । ਫਰਹਰੈ=ਝੂਲਦੀਆਂ। ਭਾਨ=ਸੂਰਜ। ਹੇਰੋ=ਵੇਖਿਆ। ਤੁਬਰ=ਕੁਹਾੜਾ। ੩੩

ਘਨੇ=ਬਹੁਤੇ। ਮੰਡਰਾਹਿ=ਐਨ ਕੱਠੇ ਹੋ ਕੇ ਅਕਾਸ਼ ਨੂੰ ਢੱਕ ਕੇ ਪਾਲ ਦੀ ਪਾਲ ਉੱਡਦੇ ਫਿਰਦੇ ਹਨ। ੩੪

ਤੂਰ=ਤਾਨ ਬੂਰੇ। ਪ੍ਰਣਾਵ=ਢੋਲ ਜਾਂ ਇਕ ਤਾਛਾ ਵਾਜਾ ਹੈ ਜੋ ਰਣ ਸਿੰਙੇ ਵਰਗਾ ਹੁੰਦਾ ਹੈ ਜੋ ਗੋ ਮੁਖ ਵੀ ਕਹਾਂਦਾ ਹੈ। ਸੰਗ=ਨਾਲ। ਬੇਨ=ਵਾਜਾ ਹੈ, ਬੀਨ=ਹੋਰ ਵਖਰੇ ਤਰਾਂ ਦੀ ਹੈ। ਮੁਰਜ=ਵਾਜਾ। ਮੁਚੰਗ=ਵਾਜਾ। ੩੫

ਕਾਤਰ=ਡਰਪੋਕ। ਭਿਰੇ=ਭਿੜੇ, ਲੜੇ। ਰਣ ਨੂੰ ਤਿਆਗ ਕੇ ਇਕ ਵੀ ਪਿਛਾਹਾਂ ਮੁੜ ਕੇ ਘਰ ਨੂੰ ਨਹੀ ਮੁੜਿਆ ਹੈ। ੩੬

ਕਿਚ ਪਿਚਾਇ=ਕਚੀਚੀਆਂ ਖਾਕੇ। ਮੰਡਹਿ=ਲੜਦੇ ਹਨ ਜਾਂ ਲੜਾਈ। ਧੁਕ ਧੁਕ=ਉਛਲ ਉਛਲਕੇ। ਕਬੰਧ=ਧੜ। ਭੂਯ=ਜਮੀਨ ਉਤੇ। ਪਯਾਨ=ਚਲਾਣਾ। ੩੭

ਫਿਕਰਤ=ਸ਼ਬਦ, ਬੋਲਦੇ। ਜੰਬਕ=ਗਿੱਦੜ। ਆਮਿਖ=ਮਾਸ। ਅਚਵਤ=ਖਾਂਦੇ। ਖੇਤ=ਜੰਗ ਨੂੰ ਸੂਰਮੇ ਨਹੀ ਛੱਡਦੇ ਹਨ। ੩੮

ਨਿੱਸੁਨ=ਸ਼ਬਦ। ਨਾਦ=ਧੌਂਸੇ। ਡਹ ਡਹ=ਡਾਂ ਡਾਂ ਕਰਕੇ। ਡਾਮਰੁ=ਡੌਰੂ। ਨਿਜਕਾਨੇ=ਨੇੜੇ ਆਏ। ਭੂਰ=ਬਹੁਤ। ਦਾਰੁਨ=ਔਖਾ ਜਿੱਤਣ ਵਾਲਾ ਜਾਂ ਡਰੌਣਾ। ਦੀਹ=ਬਹੁਤ ਸੀ ਭਾਵੇਂ ਪਰ ਇਕ ਕਰਕੇ ਵੀ ਨਹੀ ਜਾਣੇ ਹਨ। ਬਾਸਵ=ਇੰਦਰ ਤੋਂ ਵੀ ਨਹੀ ਡਰ ਪਾਂਦੇ ਸਨ। ੩੯

ਡਹਿਕਤ=ਬੋਲਦੀਆਂ,ਡਕਾਰ ਮਾਰਦੀਆਂ ਹਨ ਡੈਣਾਂਭੂਤਨੇ ਵੀ ਕੁਹਕਤ=ਬੋਲਦੇ ਫਿਰਦੇ ਹਨ। ਸੂਰਮੇਸਿਰਾਂ ਤੋਂ ਬਿਨਾਂਫਿਰਦੇਹਨ ਹੱਥਾਂ ਵਿਚ ਤਲਵਾਰਾਂਫੜਫੜਕੇ। ੪੦

ਕਰਨ=ਹੱਥਾਂ ਵਿਚ। ਅਸਿ=ਤਲਵਾਰਾਂ ਕੱਢੀਆਂ। ਸਮੁਹਾਇ=ਸਾਹਮਣੇ ਆਕੇ। ਭੂ=ਜਮੀਨ ਉਤੇ। ਬਰੰਗਨ=ਅਪੱਛਰਾਂ ਨੂੰ ਵਰਦੇ ਹਨ। ੪੧

ਮੈ ਅਣਤਾਰੂਆਂ ਵਰਗਾ ਹਾਂ ਪਰ ਸਮੁੰਦਰ ਨੂੰ ਤਰਨਾ ਚਾਹੁੰਦਾ ਹਾਂ ਮੇਰੇ ਮਨ ਵਿਚ ਤਰਨਾ ਕਰਨ ਦਾ ਚਾ ਹੈ ਭਾਵ ਤਰਨ ਦਾ ਭਾਵ ਕਵੀ ਜੀ ਆਖਦੇ ਹਨ ਮੈ ਵੱਡਾ ਸਾਗ ਗ੍ਰੰਥ ਬਣਾਉਣਾ ਚਾਹੁੰਦਾ ਹਾਂ।

ਪਰ ਬਿਨਾਂ ਬੇੜੀ ਤੋਂ ਕਿੱਕੁਰ ਤਰਾਂ, ਹੇ ਪ੍ਰਮੇਸਰ ਤੇਰਾ ਨਾਮ ਲਇਆ ਤੋਂ ਬਿਨਾ। ੪੨

ਇਸ ਦੋਹਰੇ ਦੇ ਅਰਥ ਬਚਿਤ੍ਰ ਨਾਨਕ ਵਿੱਚ ਦੇਖੋ। ੪੩

ਅਰਘ=ਭਾਵ ਨਿਰਖ ਜਿੱਕੁਰ ਬਜਾਰ ਦੇ ਭਾ ਦਾ ਪਤਾ ਨਹੀ ਲਗਦਾ ਕਿ ਅਜ ਕੀ ਹੈ ਕਲ ਕੀ ਹੋਵੇਗਾ ਜਿੱਕੁਰ ਇਸਤ੍ਰੀਆਂ ਦੇ ਗਰਭ ਦਾ ਪਤਾ ਨਹੀ ਲਗਦਾ ਕਿ ਲੜਕਾ ਹੈ ਜਾਂ ਲੜਕੀ ਹੈ। ਜਿਕੁੱਰ ਰਾਜਿਆਂ ਦੇ ਚਿਤ ਦਾ ਪਤਾ ਨਹੀ ਲਗ ਸੱਕਦਾ ਕਿ ਅੱਜ ਇਹਨਾਂ ਕੀ ਹੁਕਮ ਦੇਣਾ ਹੈ ਇੱਕੁਰ ਹੀ ਇਸਤ੍ਰੀਆਂ ਦੇ ਛਲਾਂ ਦਾ ਅੰਤ ਵੀ ਨਹੀ ਪਾਇਆ ਜਾਂਦਾ ਹੈ। ਫਿਰ ਵੀ ਮੈ ਹੇ ਪ੍ਰਮੇਸਰ ਤੇਰੀ ਕ੍ਰਿਪਾ ਨਾਲ ਕੁਛ ੨ ਥੋੜਾ ਜੇਹਾ ਬਣਾਕੇ ਆਖਦਾ ਹਾਂ। ੪੪

ਮਾਨ=ਮੰਨਦੇ ਪ੍ਰਮੇਸਰ ਨੂੰ ਪਹਿਲੇ। ਜਿਤਨਾਕੁ ਮੇਰੀ ਅਕਲ ਵਿਚ ਜੋਰ ਹੈ। ਮੇਰੀ ਕਵਿਤਾ ਹੋਰਨਾ ਕਵੀਆਂ ਨਾਲੋਂ ਘਟ ਦਰਜੇ ਦੀ ਵੇਖਕੇ ਹੇ ਕਵੀਓ ਤੁਸੀ ਕਦੀ ਵੀ ਕੋਈ ਵੀ ਹਾਸਾ ਨ ਕਰਿਓ। ੪੫

ਮੇਰੇ ਮਨ ਅੰਦਰ ਤੁਸੀ ਨਦੀ ਵਾਂਗ ਵਗ ਤੁਰੋ ਅਤੇ ਵਾਕਾਂ ਦੇ ਬੁਲਬੁਲੇ ਭਾਵ ਬਿਅੰਤ ਉਛਾਲੇ ਪੈਦਾ ਕਰ ਦਿਓ। ੪੬

ਮੈਨੂੰ ਨਿੱਕੀ ਜਹੀ ਘਾਹ ਦੀ ਤਿੜ ਤੋਂ ਬੜਾ ਵੱਡਾ ਸੋਨੇ ਦੇ ਪਹਾੜ ਵਰਗਾ ਬਣਾ ਦਿਤਾ ਜਿਸਨੇ। ਹੇ ਅਕਾਲ ਪੁਰਖ ਆਪ ਤੇਰੇ ਵਰਗਾ ਗਰੀਬਾਂ ਨੂੰ ਨਿਵਾਜਣ ਵਾਲਾ ਹੋਰ ਦੂਸਰਾ ਕੋਈ ਨਹੀ ਹੈ। ਹੇ ਅਕਾਲ ਪੁਰਖ ਆਪ ਮੇਰੀ ਭੁੱਲ ਨੂੰ ਮਾਫ ਕਰੋ ਕਿਤੇ ਕੋਈ ਮੇਰੇ ਵਰਗਾ ਭੁਲਣ ਹਾਰ ਵੀ ਹੈ। ਜੇਹੜਾ ਤੁਹਾਡੀ ਥੋੜੀ ਜਹੀ ਸੇਵਾ ਕਰਨ ਲੱਗ ਪੈਂਦਾ ਹੈ ਓਨਾਂ ਦੇ ਘਰ ਤੁਸੀ ਛਿਨ ਵਿਚ ਧਨ ਨਾਲ ਭਰਨ ਲਗ ਪੈਂਦੇ ਹੋ।

ਇਸ ਕਲਜੁਗ ਵਿਚ ਅਕਾਲ ਪੁਰਖ ਦੀਆਂ ਵੱਡੀਆਂ ਭਾਰੀਆਂ ਬਾਹਾਂ ਵਿਚ ਜੋ ਬੜੀ ਭਾਰੀ ਕਿਰਪਾਨ ਫੜੀ ਹੋਈ ਹੈ ਉਸਦਾ ਮੈਨੂੰ ਭਾਰੀ ਭਰੋਸਾ ਹੈ ਕਿ ਮੇਰੀ ਰੱਖਿਆ ਹੋਵੇਗੀ। ੪੭

ਅਖੰਡਨ=ਜੋ ਨ ਮਰਨ। ਖੰਡ ਕੈ=ਮਾਰਕੇ। ਖੰਡ=ਖੰਡੇ ਨਾਲ। ਮੁੰਡ=ਸਿਰ। ਰਹੇ=ਖਿਲਰ ਪੁਲਰ ਰਹੇ ਹਨ। ਦੰਡ=ਸਜਾ। ਦੰਡਨ=ਡੰਡੇ ਵਰਗੇ ਬਾਹਾਂ ਦੇ ਡੌਲੇ। ਘਮੰਡ=ਜੰਗ। ਬਾਹੀ=ਬਾਹਾਂ। ਅਖੰਡਲ=ਇੰਦਰ। ਸੁਰਮੰਡਲ=ਸੁਰਗ। ਕ੍ਰੂਰ=ਕਰੜਾ। ਕੁਵੰਡਲ=ਧਨੁਖ। ਜੇਹੜੇ ਨਹੀ ਖੰਡੇ=ਮਾਰੇ ਜਾਂਦੇ ਸਨ ਓਨਾ ਨੂੰ ਚੰਡੀ ਨੇ ਖੰਡੇ ਨਾਲ ਖੰਡ=ਟੋਟੇ ਕੀਤਾ। ਧਰਤੀ ਮੰਡਲ=ਅਸਥਾਨ ਵਿਚ ਓਨਾਂ ਦੇ ਸਿਰ ਖਿਲਰੇ ਪਏ ਹਨ। ਜਿਨਾਂ ਨੂੰ ਕੋਈ ਸਜਾ ਨਹੀ ਦੇ ਸਕਦਾ ਸੀ ਉਨਾ ਨੂੰ ਬਾਹਾਂ ਡੰਡਿਆਂ ਨਾਲ ਸਜਾਵਾਂ ਦਿੱਤੀਆਂ, ਬਲ ਵਾਲੀਆਂ ਬਾਹਾਂ ਨਾਲ ਭਾਰੀ ਜੰਗ ਕੀਤਾ ਹੈ। ਸੁਰਗ ਵਿਚ ਇੰਦਰ ਨੂੰ ਬਹਾਇਆ। ਇਸ ਖੁਸ਼ੀ ਦੀ ਅਵਾਜ ਨੂੰ ਸਾਰੇ ਜਮੀਨ ਦੇ ਤਖਤੇ ਉਤੇ ਸੁਣਿਆਂ ਗਿਆ। ਕਰੜਾ ਧਨਖ ਫੜਕੇ ਜੰਗ ਅਸਥਾਨ ਵਿਚ ਖੜੋਣ ਵਾਲਾ ਤੇਰੇ ਵਰਗਾ ਹੋਰ ਸੂਰਮਾ ਕੋਈ ਕਿਤੇ ਨਹੀ ਹੈ। ੪੮

## ਚਰਿੱਤ੍ਰ ੨

ਰਾਜਾ=ਚਿਤ੍ਰ ਸਿੰਘ। ਸੰਪਤ=ਪਦਾਰਥ, ਧਨ। ਘਨੀ=ਬਹੁਤੀ। ਗਜ=ਹਾਥੀ ਬਾਜ ਘੋੜੇ। ੧

ਪੁਰ ਨਾਰ=ਪਿੰਡ ਦੀਆਂ ਇਸਤ੍ਰੀਆਂ। ੨

ਅਟਕਤ=ਆਸ਼ਕ, ਪ੍ਰੇਮ ਲਗ ਗਿਆ ਤੇ ਓਥੇ ਹੀ ਖੜੋ ਗਈ। ਭਾਇ=ਜਿੱਕੁਰ ਜਿਸ ਤਰਾਂ ਕੌਲ ਉਤੇ ਭੌਰਾ ਠਹਿਰ ਜਾਂਦਾ ਹੈ। ੩

ਪਠੀ=ਘੱਲੀ। ਦੂਤਕਾ=ਦੂਤੀ। ਹਲਾਹਲ=ਜ਼ਹਿਰ। ੪

ਬਰੀ=ਵਰ ਲਈ। ਦੁੰਦਭ=ਧੌਂਸਾ। ੫

ਅਮਿਤ=ਬਹੁਤ। ਖਾਨਿ=ਖਾਣੀ, ਪਹਾੜ ਦੀ ਖਾਣ। ਰੁੱਦ੍ਰ=ਸ਼ਿਵਜੀ। ਪਹਿਚਾਨ=ਜਾਣ ਕੇ ਕਿ ਇਹ ਮਾਨੋ ਕਾਮਦੇਵ ਮੇਰਾ ਵੈਰੀ ਤਾਂ ਨਹੀ ਹੈ। ੬

ਉਡ ਲੋਕ=ਇੰਦਰ ਦੇ ਲੋਕ ਨੂੰ ਉੱਡਕੇ ਚਲੀ ਗਈ ਜਾਂ ਤਾਰਿਆਂ ਦੇ ਲੋਕ ਅਕਾਸ਼ ਨੂੰ ਚਲੀ ਗਈ। ੭

ਚਿਤ੍ਰ ਚਿਤ੍ਰਤਾ=ਤਸਵੀਰ ਚਿਤ੍ਰਕਾਰੀ ਭਾਵ ਬਣਵਾ ਕੇ ਜਾਂ ਚਿਤ੍ਰੇਲੇ ਤੋਂ ਮੂਰਤੀ ਚਿਤ੍ਰਾ ਕੇ। ੮

ਉਡਛ=ਉੜੀਸਾ ਦੇਸ ਜੇਹੜਾ ਜਗਨ ਨਾਥ ਵੱਲ ਹੈ। ਬਸੇਖ=ਓਸ ਪਰੀ ਦੇ ਗੁਣਾਂ ਨਾਲੋਂ ਵਧ ਸੁੰਦਰ ਹੈ। ੯

ਕੋਚ=ਸੰਜੋਆਂ। ਸਿਧਾਰੇ ਗਏ। ੧੦

ਸੈਨਨਿਹੋਰਿਯੋ=ਸੈਨਨਿ=ਫੌਜ ਨੂੰ ਹੋਰਿਯੋ=ਕੱਠਾ ਕੀਤਾ ਮੋੜਿਆ ਭਾਵ ਮੋੜ ਕੇ ਇਕ ਥਾਂ ਕੱਠਾ ਕੀਤਾ ਜਾਂ ਸੈਨ=ਫੌਜ ਨੂੰ ਨਿਹੋਰਿਯੋ=ਤਰਲੇ ਮਿੰਨਤਾਂ ਕੀਤੀਆਂ ਕਿ ਜੰਗ ਨੂੰ ਤਿਆਰ ਹੋਵੇ। ਛੱਤ੍ਰਿਨ=ਸੂਰਮਿਆਂ ਨੂੰ ਰਣ ਵਾਸਤੇ ਆਗਿਆ ਦਿਤੀ, ਪਰ ਜੁੱਧ ਕਰਨ ਵਾਸਤੇ ਆਪਣਾ ਮਨ ਨਹੀ ਕੀਤਾ ਹੈ ਭਾਵ ਆਪ ਜੰਗ ਨੂੰ ਨਹੀ ਗਿਆ ਹੈ। ੧੧

ਉਮਡੇ=ਉਛਲੇ। ਬਹੁਤ ਸਾਰੇ ਬਾਣ ਵਗਾਏ ਜੋ ਅਕਾਸ਼ ਵਿਚ ਜਾਕੇ ਪੌਣ ਨਾਲ ਫਸ ਰਹੇ ਹਨ ਭਾਵ ਉਤਾਹਾਂ ਦੇ ਉਤਾਹਾਂ ਹੀ ਅਟਕ ਰਹੇ ਹਨ ਹੇਠਾਂ ਨਹੀ ਔਂਦੇ ਹਨ। ਜਾਂ ਪੌਣ ਨੂੰ ਹੇਠਾਂ ਔਣ ਤੋਂ ਰੋਕ ਰੱਖਿਆ ਨੇ। ਇਤਨੇ ਬਾਣ ਚੱਲੇ ਹਨ ਕਿ ਪੌਣ ਵਿਚੋਂ ਨਿਕਲ ਨਹੀ ਸੱਕਦੀ ਹੈ। ੧੨

ਬਾਢਵਾਰੀ=ਵਿੰਗੀ ਤਲਵਾਰ ਬਣਾਕੇ ਜਾਂ ਮਾਰੇ ਹੋਇ ਤਲਵਾਰ ਦੇ। ਕਛੈ ਕਾਛਨੀ=ਬਲਾਵਾਂ ਨਾਲ ਬਣੇ ਹੋਇ ਹਨ। ਚੰਗਿਆਂ ਬਲਾਵਾਂ ਨਾਲ ਬਣੇ ਹਨ ਜਾਂ ਕਛੀ=ਦੇਸ ਦੇ ਸੂਰਮੇ ਬਣੇ ਹਨ। ਨਿਸਾਕੇ=ਨਿਸ਼ਾ ਕਰ ਦੇਣ ਵਾਲੇ, ਚੰਗੇ। ਧਏ=ਦੌੜੇ। ਵੈ=ਓਹ। ਵਾਰੇ=ਵਾਲੇ। ਭਾਵ ਠੀਕ ਜੰਗ ਕਰਨ ਵਾਲੇ ਹਠੀਏ ਹਨ। ਹਠੀਲੇ=ਹਠੀਏ। ਐਠਯਾਰੇ=ਆਕੜਾਂ ਵਾਲੇ। ੧੩

ਹਨਿਵੰਤ ਸਿੰਘ=ਇਕ ਜਰਨੈਲ ਦਾ ਨਾਮ ਹੈ। ਅਮਿਤ=ਬਹੁਤ। ੧੪

ਹਾਂਕਿ=ਅਵਾਜ,ਵੰਗਾਰਕੇ ਵਾਜਾਂ ਮਾਰਕੇ ਅਗਾਹਾਂ ਸੱਦਕੇ। ਹਿਮਾਲਯ=ਹਿਮਾਚਲ ਪਹਾੜ। ਹਲਿਕਾ=ਤੁਮਣ, ਅਕੱਠ, ਜਥਾ। ਹਿਰੋਲਹਿ=ਕੱਥਾ। ਲੌ=ਤਕ। ਕਰ=ਹਥ। ਲੈ=ਲੈਕੇ। ਹਾਹਾ=ਹੱਲਾ ਕਰਕੇ ਜਾਂ ਹਾ ਹਾ ਕਰਕੇ, ਖੜੋ ਜਾਹ ੨ ਤੇਰੀ ਖਬਰ ਲੈਂਦਾ ਹਾਂ। ਹਾਲਿ=ਹਿੱਲ ਪਿਆ। ਹੇਮ=ਸੋਨਾ। ਹੇਰਤ=ਵੇਖਕੇ। ਹਰੀ=ਬਿਸ਼ਨ। ਹਰਿ=ਸ਼ਿਵਜੀ। ਹਾਸੀ=ਹਾਸੇ ਭਾਣੇ, ਸਹਿਜ ਸੁਭਾਵਕ ਹੀ। ਹਿਰੋਲ ਹਿਲੋਕਰ=ਕੱਠੇ ਹੋਕੇ ਹੱਲਾ ਕੀਤਾ, ਇੱਕੁਰ ਵੀ ਪਾਠ ਹੈ। ਜਿਨਾਂ ਦੇ ਸਰੀਰ ਹਿਮਾਲੇ ਪਹਾੜ ਵਰਗੇ ਵੱਡੇ ਭਾਰੇ ਮੋਟੇ ਹਨ ਓਨਾਂ ਦਲਾਂ ਦੇ ਅਕੱਠਾਂ ਨੂੰ ਹਜਾਰਾਂ ਵਾਜਾਂ ਮਾਰਕੇ, ਹਠ ਵਾਲੇ ਹਨਿਵੰਤ ਸਿੰਘ ਸੂਰਮੇ ਦਿਆਂ ਸੂਰਮਿਆਂ ਨੇ ਹਠ ਕਰਕੇ ਮਾਰ ਘੱਤੇ ਹਨ। ਹਿੰਮਤ ਬੰਨਾਕੇ ਕੱਠਿਆਂ ਹੋਕੇ

ਹੱਲਾ ਕੀਤਾ ਹੈ,ਹਥਿਆਰ ਲੈਕੇ ਮਾਰ ਘੱਤਾਂਗੇ ੨ਇੱਕੁਰ ਆਖਦੇ ਨੇੜੇ ਆ ਢੁੱਕੇ ਹਨ। ਸੁਮੇਰ ਪਰਬਤ ਹਿੱਲ ਪਿਆ ਬਿਸ਼ਨੂੰ ਸ਼ਿਵਜੀ ਦੀਆਂ ਪੁਰੀਆਂ ਵਿਚ ਸਾਰਿਆਂ ਲੋਕਾਂ ਨੂੰ ਵੇਖਕੇ ਹਲਚਲੀ ਪੈ ਗਈ ਹੈ। ਜਾਂ ਬਿਸ਼ਨ ਸ਼ਿਵ ਦੇ ਲੋਕਾਂ ਵਿੱਚ ਵੇਖਕੇ ਹਲਚਲੀ ਪੈ ਗਈ ਹੈ। ਵੈਰੀ ਦੇ ਪਾਸੇ ਦੇ ਸਾਰੇ ਹਾਰਕੇ ਡਿੱਗ ਪਏ ਇਧਰ ਦੇ ਸਾਰੇ ਸੂਰਮੇ ਬਿਨਾ ਹਾਰਿਆਂ ਤੋਂ ਸਾਰੇ ਖੜੋਤੇ ਰਹੇ, ਵੈਰੀ ਨੂੰ ਚੰਗੇ ਹੱਥ ਲੱਗੇ ਹਨ,ਉਸਦੇ ਵੈਰੀ ਹਨਵੰਤ ਸਿੰਘ ਦੇ ਸਹਿਜ ਸੁਭਾਵਕ ਅਜੇ ਹਾਸੇ ਭਾਣੇ ਹੀ ਹੱਥ ਲਗੇ ਹਨ। ੧੫

ਕੁਪਿ=ਗੁੱਸੇ। ਕੌਚ=ਸੰਜੋਆਂ। ਪਠ ਨੇਟੇ=ਪੱਠੇ, ਸੁੰਦਰ ਜੁਆਨ, ਗੁਲ ਵਰਗੇ, ਜਾਂ ਪਠਾਣ। ਤੇਟਿ=ਤਾੜਕੇ। ਬਰੰਗਨ=ਪਰੀਆਂ। ਭੇਟੇ=ਮੇਲੇ, ਮਿਲਨ ਵਾਲੇ। ਸਾਰ=ਲੋਹਾ, ਤਲਵਾਰ। ਤਰੰਗਨਿ=ਨਦੀ। ਤਰੰਗ=ਲਹਿਰਾਂ, ਉਛਾਲੇ। ਖੱਤ੍ਰੇਟੇ=ਖੱਤ੍ਰੀਆਂ, ਛੱਤ੍ਰੀਆਂ ਦੇ ਪੁੱਤ੍ਰ, ਸੂਰਮੇ। ਜਿੱਥੇ ਵੱਡੇ ਪੱਠੇ ਗੁਸੈਲੇ ਸਰਦਾਰ ਸੰਜੋਆਂ ਪਾ ਕੇ ਕਿਰਪਾਨਾਂ ਕੱਸਕੇ ਖੜੋਤੇ ਹੋਇ ਹਨ। ਓਥੇ ਹਠ ਕਰਕੇ, ਵੱਡੇ ਸਰਦਾਰਾਂ ਨੂੰ ਤਾੜਕੇ ਆ ਪਏ ਹਨ ਪਰੀਆਂ ਨੂੰ ਮਿਲਨ ਵਾਲੇ ਬਹਾਦੁਰ ਸੂਰਮੇ। ਉਤਨਾ ਚਿਰ ਰਣ ਵਿਚ ਬਹੁਤ ਲੜੇ ਹਨ ਜਿਤਨਾ ਚਿਰ ਕਿ ਓਹ ਤਲਵਾਰ ਦੀ ਧਾਰ ਵਿਚ ਨਹੀ ਲਪੇਟੇ ਗਏ ਭਾਵ ਜਿਤਨਾ ਚਿਰ ਮਰ ਨਹੀ ਗਏ, ਉਤਨਾ ਚਿਰ ਲੜਦੇ ਹੀ ਰਹੇ ਹਨ। ਦੁਸ਼ਮਨ ਦੀ ਫੌਜ ਨਦੀ ਦੇ ਬਰਾਬਰ ਹੈ, ਸੂਰਮਿਆਂ ਦੇ ਬਹਾਦਰ ਪੁੱਤ੍ਰ ਉਸ ਨਦੀ ਵਿਚ ਲਹਿਰਾਂ ਹੋ ਕੇ ਤਰਦੇ ਫਿਰਦੇ ਹਨ। ੧੬

ਸੁਤਾ=ਧੀ। ਬਰੀ=ਵਿਆਹੀ। ਮਾਨਿ=ਮੰਨਕੇ ਵਿਆਹ ਸ਼ਾਸਤ੍ਰਾਂ ਦੀ ਰੀਤੀ। ੧੭

ਉਡਛੇਸ=ਉੜੀਸੇ ਦਾ ਰਾਜਾ। ਹਿਤੂ=ਪਿਆਰੀ। ਓਹ ਹਨਵੰਤ ਸਿੰਘ ਨੂੰ ਅੱਠੇ ਪਹਿਰ ਯਾਦ ਕਰਦੀ ਰਹਿੰਦੀ ਸੀ। ੧੮

ਦਿਜ ਗ੍ਰਹ=ਬ੍ਰਾਹਮਣ ਦੇ ਘਰ। ਰਾਣੀ ਨੇ ਬ੍ਰਾਹਮਣ ਨੂੰ ਆਖਿਆ ਤੂੰ ਹਨਵੰਤ ਸਿੰਘ ਨੂੰ ਆਖ ਕਿ ਇਕ ਮਹੀਨਾ ਤੂੰ ਨਹੀ ਬੋਲਣਾ ਹੋਵੇਗਾ ਤਾਂ ਤੈਨੂੰ ਵਿਦਿਆ ਆਵੇਗੀ। ੧੯

ਰਾਜੇ ਨੇ ਆਖਿਆ ਜੇਹੜਾ ਤੂੰ ਪੰਡਿਤ ਪਾਸੋਂ ਗੁਣ ਪੜ੍ਹਿਆ ਹੈ ਓਹ ਪੜ੍ਹੋ ਭਾਵ ਮੈਨੂੰ ਪੜ੍ਹਕੇ ਸੁਣਾ। ਸੁਆ=ਪੁਤ੍ਰ ਪਿਓ ਦੀ ਗੱਲ ਸੁਣ ਕੇ ਚੁੱਪ ਹੋ ਰਿਹਾ। ੨੦

ਧਾਮ=ਘਰ। ਸਹੰਸ=ਹਜ਼ਾਰ, ਕਈ। ਪਰੀ=ਪਰੀਆਂ। ੨੧

ਸਦਨ=ਘਰ। ਲਵਾਇ=ਅਪਣੇ ਨਾਲ ਲੈ ਗਈ। ੨੨

ਕਸ=ਕੀ। ਕਰਜਵਾ=ਕਲੇਜਾ। ਲਲਾ=ਪਿਆਰੇ। ਪੀਅਹਿ=ਪਤੀ। ਤਦਿਨ ਉਸ ਦਿਨ। ੨੩

ਸਰਸ=ਬਹੁਤ, ਸਹਿਤ ਰਸ ਦੇ। ਮੈਨ=ਕਾਮਦੇਵ ਦੇ। ਐਨ=ਘਰ ਭਾਵ ਬਹੁਤ ਹੀ ਸੁੰਦਰ। ੨੪

ਬਾਨ=ਤੀਰ। ਬਧੀ=ਬੰਨ੍ਹੀ ਹੋਈ ਜਾਂ ਮੋਈ ਹੋਈ। ਚਖ=ਸੁੰਦਰ ਅੱਖਾਂ ਵਾਲੇ ਨੂੰ ਵੇਖਣ ਨਾਲ ਜਾਂ ਸੁੰਦਰ ਅੱਖਾਂ ਵਾਲੇ ਨੂੰ ਵੇਖਦਿਆਂ ਹੋਇਆਂ ਉਸਨੂੰ ਆਪ ਵੇਖਕੇ। ਮਨ

ਵਿਚ ਕਾਮ ਦੀ ਭੁਆਟਣੀ ਖਾਕੇ ਡਿੱਗ ਪਈ ਭਾਵ ਬਿਹੋਸ਼ ਹੋਕੇ। ਕੈ=ਕਰਕੇ। ਦਈ=ਪ੍ਰਮੇਸਰ ਦੀ। ਸੌਂ=ਸੁਗੰਦ। ਭੀਜਤ=ਪ੍ਰਸੰਨ। ਹਠਜਾਰੋ=ਹਠ ਵਾਲਾ। ੨੫

ਚੇਟਕ=ਉਸ ਜਾਦੂ ਲੌਣ ਵਾਲੇ ਨਾਲ। ਚੋਰ=ਚੁਰਾ ਕੇ । ਚਪਲ=ਚੰਚਲ ਅੱਖਾਂ ਨਾਲ। ੨੬

ਗਹੋ=ਫੜਾਂ ਕਿਸਦਾ ਆਸਰਾ। ਪਰੀ=ਪਈ ਤੜਫਦੀ ਹੈ ਮੱਛੀ ਵਾਂਗ। ੨੭

ਖਿਸ਼ਾਨੀ=ਸ਼ਰਮਿੰਦੀ। ੨੮

ਨਖ=ਨਹੁੰਆਂ ਦੇ ਜਖਮ ਲਾਕੇ। ਰੋਖਿਤ=ਗੁੱਸੇ ਵਾਲਾ। ੨੯

ਇਸਤ੍ਰੀਆਂ ਦੇ ਛਲਾਂ ਦਾ ਕਿਸੇ ਨੇ ਵੀ ਅੰਤ ਨਹੀ ਪਾਇਆ ਹੈ। ੩੦

## ਚਰਿਤ੍ਰ ੩

ਨਿਜ ਸੁਤ=ਅਪਣਾ ਪੁਤ੍ਰ। ਭੋਰ=ਸਵੇਰ। ੨

ਪੁਤ੍ਰ ਕਾ=ਧੀ। ਪਤਰਿਯਾ=ਪਤਲਾ। ੧

ਬਿਹਾਰ=ਮੌਜ ਬਹਾਰ। ੩

ਛਪਾਕਰਿ=ਚੰਦ। ੪

ਬਿਰਧ=ਬੁਢਾ। ਤਰਨ=ਜੁਆਨ। ਮੈਨ ਬਹਾਰ=ਕਾਮਦੇਵ ਦਾ ਵਿਹਾਰ ਭਾਵ ਭੋਗ, ਦੋਵੇਂ ਓਹ। ੫

ਤਰਨਿ=ਇਸਤ੍ਰੀ, ਤਰਨ=ਜੁਆਨ ਆਦਮੀ ਦੇ ਵੱਸ ਹੋ ਜਾਂਦੀ ਹੈ ਅਤੇ ਬੁੱਢਾ ਆਦਮੀ ਇਸਤ੍ਰੀ ਦੇ ਵੱਸ ਹੋ ਜਾਂਦਾ ਹੈ ਇਹ ਨੀਤੀ ਹੈ। ੬

ਇਸਤ੍ਰੀ ਅਪਣੇ ਪਤਲੇ ਮਿਤ੍ਰ ਨਾਲ ਰਮਨਕਰਦੀ ਹੈ, ਮੋਟੇ ਪਾਸ ਨਹੀ ਜਾਂਦੀ। ੭

ਆਨ=ਆਗਿਆ ਬਾਹਰੋਂ ਕਿਤੋਂ ਫਿਰਦਾ ੨। ਖਰਕੋ=ਖੜਕਾ ਉਸਨੇ ਪੈਰਾਂ ਦਾ ਕੀਤਾ। ੮

ਦਿਵਰਿਯਹਿ=ਦਰਵਾਜਾ, ਬੂਹਾ। ਜਾਂ ਕੰਧ, ਦੀਵਾਰ। ਜਿਨ=ਮਤਾਂ। ਬਾਂਧਿ=ਬੰਨਾ। ੯

ਅਤਿ=ਬਹੁਤ। ਰਤ=ਪ੍ਰੀਤੀ, ਮਧੁਰਾ ਰੱਤੀ। ਭਰ ਭਰਾਇ=ਛੇਤੀ ਤੋਂ ਛੇਤੀ, ਅੱਭੜਵਾਇ। ਠਾਢਭੀ=ਉਠਕੇ ਖੜੇ ਗਈ ਹੈ। ਜਾਨ=ਜਾਣ ਲਿਆ ਹੈ ਕਿ ਮੇਰਾ ਮੋਢਾ ਮਾਲਕ ਆਇਆ ਹੈ। ੧੦

ਭੂ=ਜਮੀਨ ਉਤੇ। ਲਖਿਯੋ=ਵੇਖਿਆ। ੧੧

ਅਨੰਤਾ=ਕਾਮ। ਭੂਯ=ਜਮੀਨ ਉਤੇ। ੧੨

ਪਸੂ=ਡੰਗਰ, ਮੂਰਖ। ਸੁਭ=ਸੁੰਦਰ। ਛਿਤ=ਧਰਤੀ। ੧੩

## ਚਰਿਤ੍ਰ ੪

ਜੇਹੜੇ ਵਜੀਰ ਨੇ ਮਾਲਕ ਨਾਲ ਬਚਨ ਉਚਾਰੇ ਹਨ। ਓਹ ਮਾਨੋ ਬਚਨ ਕੀ ਸੀ ਕਿ ਰਾਜੇ ਦੇ ਕੰਨ ਅੰਮ੍ਰਿਤ ਨਾਲ ਭਰ ਦਿੱਤੇ ਹਨ। ਜਾਂ ਮਾਨੋ ਰਾਜਾ ਅਪਣੇ ਕੰਨ ਅੰਮ੍ਰਿਤ ਦੇ ਨਾਲ ਭਰ ਰਿਹਾ ਹੈ। ੧

ਇਕ ਮਹਾਂ ਨੰਦ ਨਾਮ ਦਾ ਬ੍ਰਾਹਮਣ ਸੀ ਅਤੇ ਉਸਦੀ ਮੁਰਦਾਰ=ਜਾਤੀ ਸੀ ਭਾਵ ਇਹ ਉਸਦੀ ਅੱਲ ਪਈ ਹੋਈ ਸੀ ਜਾਂ ਮੁਰਦਾਰ=ਗਰੀਬ ਸੀ। ਬਹੁਰਿਯਾ=ਇਸਤ੍ਰੀ। ਰਤ=ਰੱਤੀ, ਪ੍ਰੀਤੀ, ਭੋਗਦੀ। ੨

ਨਾਹ=ਮਾਲਕ ਨੂੰ। ੩

ਏਕ ਚੱਛ=ਇੱਕ ਅੱਖ ਸੀ ਭਾਵ ਕਾਣਾ ਸੀ। ੪

ਬਚਿਤ੍ਰ=ਸੁੰਦਰ। ਹਰਖ=ਖੁਸ਼ੀ। ੬

ਦੋਹਾਂ ਕੰਨਾਂ ਨੂੰ ਚੰਗੀ ਤਰਾਂ ਫੜ ਲਿਆ ਭਾਵ ਦੋਹਾਂ ਕੰਨਾਂ ਉਤੇ ਚੰਗੀ ਤਰਾਂ ਦੋਵੇਂ ਹੱਥ ਰੱਖ ਦਿੱਤੇ ਜੋ ਕੋਈ ਗੱਲ ਨ ਸੁਣ ਲਵੇ ਜਾਂ ਖੜਾਕ ਨ ਸੁਣ ਲਵੇ। ਅਤੇ ਇਕ ਅੱਖ ਨੂੰ ਮੂੰਹ ਨਾਲ ਚੁੰਮ ਲਿਆ ਭਾਵ ਜੇਹੜੀ ਅੱਖ ਨਾਲ ਓਹ ਵੇਖ ਸਕਦਾ ਸੀ ਉਸ ਨੂੰ ਮੂੰਹ ਨਾਲ ਢੱਕ ਲਿਆ। ਮੂਰਖ ਨੂੰ ਇਸ ਛਲ ਦੇ ਨਾਲ ਛਲ ਕੇ ਮਿਤ੍ਰ ਨੂੰ ਤੋਰ ਦਿਤਾ। ੭

ਸ੍ਰਵਨਨ=ਕੰਨ। ਖਰਕੋ=ਖੜਕਾ। ਸਦਾ ਮੇਰੇ ਘਰ ਹੀ ਪਿਆ ਰਹਿੰਦਾ ਹੈ ਅੰਧੇਰ=ਅਗਿਆਨੀ, ਮੂਰਖ ਇਸ ਗੱਲ ਦਾ ਭੇਤ ਨਹੀ ਜਾਣ ਸੱਕਦਾ ਹੈ। ੮

ਮੋ=ਮੇਰੇ। ਤਨ=ਸਰੀਰ ਨੂੰ। ੯

## ਚਰਿਤ੍ਰ ੫

ਦ੍ਰੁਮ=ਬ੍ਰਿਛ। ੩। ਕਾਸਕਾਰ=ਇਕ ਸ਼ਹਿਰ ਹੈ। ੪।

ਕਿਵਾਰੀ=ਤਾਕੀ, ਬ੍ਰਿਛ ਦੀ ਜੜ੍ਹ ਦੀ ਛੋਟੀ ਜਹੀ ਤਾਕੀ। ੫। ਤਤਕਾਰ=ਹੱਥਾਂ ਦੀ ਤਾੜੀ। ਕਰਨ ਕਵਾਰ=ਹੱਥਾਂ ਨਾਲ ਬੂਹਾ ਖੋਲ ਦੇਂਦੀ ਸੀ ਇਸਤ੍ਰੀ। ੭।

ਬੇਨ=ਬੀਨ ਵਾਜਾ ਮਿੱਠੀ ੨ ਅਵਾਜ ਨਾਲ ਰੋਜ ਵਜਾਂਦਾ ਸੀ। ਜੇਹੜੀਆਂ ਰਾਜਿਆਂ ਵਾਲੀਆਂ ਕਲਾ=ਸ਼ਕਤੀਆਂ ਸਨ ਸੋ ਓਹ ਸਾਰੀਆਂ ਨਾਸ ਹੋ ਗਈਆਂ ਹਨ। ਅਤੇ ਜੇਹੜੀ ਸਹਿਜ ਕਲਾ=ਇਸਤ੍ਰੀ ਹੈ ਇਹ ਨਹੀ ਨਾਸ ਹੋਈ ਹੈ ਇਹ ਮੇਰੇ ਪਾਸ ਹੈ ਇੱਕੁਰ ਮਿੱਠੀਆਂ ੨ ਅਵਾਜਾਂ ਨਾਲ ਰੋਜ ਗਾਉਂਦਾ ਸੀ ਤੇ ਬੋਲਦਾ ਸੀ। ੮

ਕਿਨ ਮਾਹਿ=ਕਿੰਨਾ ਵਿੱਚ ਹਨ ਭਾਵ ਸਾਰੀਆਂ ਉਸ ਰਾਜ ਪੁਤਰ ਨੂੰ ਵੇਖਕੇ ਮੋਹਤ ਹੋ ਜਾਂਦੀਆਂ ਸਨ। ੧੦

ਚਰਿਯੋ=ਚੜ੍ਹ ਗਿਆ ਰਾਜੇ ਦਾ ਪੁਤਰ ਰੁੱਖ ਦੇ ਉਤੇ। ੧੧

ਉਤਰ=ਰੁੱਖ ਉੱਤੋਂ ਉਤਰ ਕੇ ਰਾਜ ਪੁਤਰ ਨੇ। ਤਾਲ=ਤਾੜੀ। ੧੨

ਲੇਹਜ=ਦੁਧ, ਅੰਬ। ਪੇਹਜ=ਚਟਣੀ। ਭੱਛ=ਰੋਟੀ,ਇਹ ਚਹੁੰਆਂ ਤਰਾਂ ਦਾ ਚੰਗਾ ਅੰਨ ਖੁਆਇਆ ਹੈ। ੧੩

ਰਾਜ ਨੀਤ ਹੈ—ਚੰਗੇ ਪਦਾਰਥ ਨੂੰ ਵੇਖ ਕੇ ਫੇਰ ਮਾੜੇ ਨੂੰ ਨਾ ਵੇਖੀਏ। ਸਿਆਣੇ ਆਦਮੀ ਨੂੰ ਲੱਭਕੇ ਫੇਰ ਮੂਰਖ ਨੂੰ ਨ ਯਾਦ ਕਰੀਏ। ਧਨਵਾਨ=ਸਿਆਣੇ, ਅਤ ਜੁਆਨ ਆਦਮੀ ਨੂੰ ਜਦੋਂ ਜੇਹੜੀ ਕੋਈ ਇਸਤ੍ਰੀ ਪਾਉਂਦੀ ਹੈ। ਹੇ ਭਰਾਓ ਦੱਸੋ ਫੇਰ ਓਹ ਬੁੱਢੇ, ਮਾੜੇ ਭੈੜੇ ਰੂਪ ਵਾਲੇ, ਧਨ ਤੋਂ ਬਿਨਾ ਜੇਹੜਾ ਗਰੀਬ ਹੈ ਅਤੇ ਮੂਰਖ ਹੈ ਉਸ ਪਾਸ ਕਿਉਂ ਜਾਵੇਗੀ ਭਾਵ ਨਹੀ ਜਾਵੇਗੀ। ੧੫

ਜੋਗੀ ਨੂੰ ਬੁਲਾ ਮੇਰਾ ਪ੍ਰੇਮ ਮੰਨਕੇ। ੧੬

ਮੇਰੇ ਹੱਥ ਤੋਂ ਤਾਲ ਦਿਵਾਵੇ। ੧੭

ਉਸ ਜੋਗੀ ਨੇ ਦੋਵੇਂ ਅੱਖਾਂ ਮੀਟ ਕੇ ਬੀਨ ਵਜਾਈ। ਘਾਤ=ਦਾ, ਲੁਕਾਂਦਾ ਸਮਾ—ਜੇਹੜਾ ਚਿਤੜਾਂ ਦੇ ਚਟਾਕਿਆਂ ਦਾ ਸ਼ਬਦ ਹੁੰਦਾ ਸੀ ਓਹ ਤਾਲ ਦਿੱਤਾ। ੧੮

ਹੈ=ਘੋੜੇ ਉਤੇ ਅਸਵਾਰ। ੧੯

## ਚਰਿਤ੍ਰ ੯

ਤਾਤ=ਪਿਆਰੇ ਭਰਾ ਜੀ। ਬਧੂ=ਇਸਤ੍ਰੀ। ੧

ਗਵਾਰ=ਮੂਰਖ ਨੇ ਵਰ ਲਈ। ੨

ਲੰਗ ਚਲਾਲਾ=ਇਕ ਸ਼ਹਿਰ ਦਾ ਨਾਮ ਹੈ। ੩

ਜਟਿ=ਜੱਟੀ। ਯਾਸੋ=ਇਸਦੇ ਨਾਲ। ਨੇਹ=ਪ੍ਰੇਮ। ਭਵਨ=ਘਰ। ਤਵਨ= ਤਿਸਦੇ। ੪

ਰੀਛ=ਰਿੱਛ ਵਾਂਗ ਡਰੌਣਾ ਰੂਪ ਰੰਗ ਬਣਾਇਆ ਹੋਇਆ। ੫

ਕੁਠਰਿਯਾ=ਕੋਠੀ। ਵਿਚ ਰਾਜੇ ਨੂੰ ਪਾਕੇ ਰੱਖਿਆ। ਉਸ ਪਤੀ ਜਟ ਨੂੰ ਰੋਇਕੇ ਆਖਿਆ। ੬

ਜਾਨਕ=ਮਾਨੋ। ਤੋਕਹਿ, =ਤੈਨੂੰ। ਭੁਜੰਗ=ਸੱਪ। ੭

ਹਿਤ=ਪ੍ਰੇਮ ਨਾਲ ਜਾਪ ਜਪੇ। ੮

ਭਾਇ=ਰਾਜੇ ਵਰਗਾ। ੯

ਓਹ ਵੱਡਿਆਂ ਭਾਗਾਂ ਵਾਲਾ ਆਦਮੀ ਜੇ ਤੇਰੇ ਸਿਰ ਉਤੇ ਪੈਰ ਧਰਕੇ ਚਲਿਆ ਜਾਵੇ ਤਾਂ ਤੂੰ ਜੀਉਂਦਾ ਬਚ ਸੱਕਦਾ ਹੈ ਤਾਂ ਫੇਰ ਤੇਰੇ ਵੀ ਵੱਡੇ ਭਾਗ ਹੋਣਗੇ ਤੇ ਮੇਰਾ ਸਹਾਰਾ=ਪਤੀ ਭਾਵ ਤੂੰ ਬਚ ਰਹੇਂਗਾ। ੧੦

ਜੇ ਮੈ ਹੈਗੀ ਹਾਂ ਚੰਗੀ ਪਤਿਬ੍ਰਤਾ ਜੇਕਰ ਮੇਰੇ ਵਿਚ ਸਤ ਹੈ ਭਾਵ ਮੈ ਸਤੀ ਹਾਂ ਮੇਰੇ ਵਿਚ ਸਤ ਆਇਆ ਹੋਇਆ ਹੈ। ੧੨।

## ਚਰਿਤ੍ਰ ੭

ਸਾਹਜਹਾਨਾ ਬਾਦ=ਦਿੱਲੀ ਜਾਂ ਹੋਰ ਕੋਈ ਸ਼ਹਿਰ ਹੈ। ੧

ਸ੍ਵਾਨ=ਕੁੱਤਾ ਵੀ ਲੱਜਿਆ ਕਰਦਾ ਸੀ ਉਸ ਨੂੰ ਵੇਖਕੇ। ੨

ਬਾਮਾ=ਇਸਤ੍ਰੀ ਓਹ ਇਕ ਮੁਗਲ ਦੀ ਸੀ। ਢੀਠ=ਬੇਸ਼ਰਮ। ੩

ਬੇਗ ਯੂਸਫ=ਦੂਜੇ ਦਾ ਨਾਮ ਹੈ। ਜੇਹੜਾ ਉਸਦਾ ਖਾਸ ਪਤੀ ਹੈ। ਭਰ ਭਰਾਇ=ਛੇਤੀ ਨਾਲ ਕਾਹਲੀ ਹੋਕੇ। ੪

ਟਰ=ਟਲਕੇ ਭਾਵ ਹਟਕੇ ਛੇਤੀ ਨਾਲ ਭੌਂਕੇ ਅਗੇ ਵਧਕੇ। ਅਰਥ=ਵਾਸਤੇ। ਬੇਗ=ਛੇਤੀ ਨਾਲ। ੫

ਦੌੜ ਕੇ ਆਉਣ ਨਾਲ ਹੌਕਣੀ ਚੜ ਜਾਂਦੀ ਹੈ ਭਾਵ ਛੇਤੀ ੨ ਸਾਹ ਔਣ ਲਗ ਜਾਂਦੇ ਹਨ ਭਾਵ ਦਮਾ ਅਤੇ ਸੁੱਤਿਆਂ ਹੋਇਆਂ ਉਚੇ ੨ ਲੰਮੇ ਸ੍ਵਾਸ ਔਂਦੇ ਹਨ। ਜੇ ਬਹੁਤ ਚਿਰ ਖੜੋਤਾ ਰਹੇ ਤਾਂ ਜਾਨੁ=ਗੋਡੇ ਦੁਖਦੇ ਹਨ ਇਹ ੩ ਰੋਗ ਹਨ। ੬

ਹੇਤ=ਵਾਸਤੇ। ਅਨੁਸਰੋ=ਮੈ ਆਪ ਦੇ ਅਨੁਸਾਰ ਹਾਂ ਭਾਵ ਜਰੂਰ ਆਪ ਨੂੰ ਰਾਜੀ ਕਰਨਾ ਹੈ। ਰਾਜਨੀਤ ਹੈ, ਹਕੀਮ, ਦਾਈ, ਗੁਰੂ, ਮਿੱਤ੍ਰ ਪਾਸੋਂ ਕੋਈ ਗੱਲ ਲੁਕਾ ਛਪਾਕੇ ਨ ਰੱਖੀਏ। ਜੇ ਭਾਈ ਇਹਨਾਂ ਪਾਸੋਂ ਆਪਦੀਆਂ ਲੁਕਾਵੀਆਂ ਗੱਲਾਂ ਲੁਕਾਕੇ ਰੱਖੀਏ ਤਾਂ ਫੇਰ ਅਪਣੀ ਪੀੜਾ, ਦੁਖ ਰੋਗ ਕਿਸ ਦੇ ਅੱਗੇ ਦਸੀਏ। ੭

ਦਾਦਰ=ਡੱਡੀ ਛੱਪੜ ਦੀ ਜਾਂ ਜਵਾਰ, ਮਕਈ ਦਾ ਨਾਮ ਵੀ ਹੈ। ਮੂਰਿ=ਮੂਲੀ। ਘਨਿ=ਬਹੁਤੀ। ਛੇਰਨਿ=ਬੱਕਰੀ। ਡਰਾਈ=ਵਿਛਵਾਈ ਜਾਂ ਡਰਾਇਆ ਹੈ। ਮੂਰਿ=ਦਾ ਅਰਥ ਮੂਲੀ ਹੈ ਜੋ ਬਹੁਤੀ ਲੰਮੀ ਮੂਲੀ ਹੈ ਜੋ ਬਹੁਤੀ ਲੰਮੀ ਮੂਲੀ ਉਸ ਦੀ ਗੁਦਾ ਵਿਚ ਲੰਘਾ ਦਿਤੀ। ੮

ਨੈਕ=ਥੋੜਾ ਜੇਹਾ। ਜੜ=ਮੂਰਖ। ੯

ਅਬਲਾ=ਇਸਤ੍ਰੀ। ਕਰ=ਹਥ। ਦੈ=ਦੇ ਜਾਂਦਾ ਹੈ। ੧੦

ਮੰਤ੍ਰੀ=ਕੋਈ ਚੰਗਾ ਸੱਪ ਆਦਕ ਦਾ ਮੰਤ੍ਰ ਜੇਹੜਾ ਜਾਣਦਾ ਹੋਵੇ। ਜੌ=ਜੇ। ਦੈ=ਦੇਕੇ। ਭਜੈ=ਦੌੜ ਜਾਂਦਾ ਹੈ। ੧੧

ਅਕਬਰਾ ਬਾਦ=ਆਗਰਾ। ਕ੍ਰਿਆ=ਚੰਗੀ ਕਿਰਿਆ ਤੋਂ ਖਾਲੀ ਸੀ ਭਾਵ ਬਹੁਤ

## ਚਰਿਤ੍ਰ ੮

ਮੈਲੀ ਕਿਰਿਆ ਵਾਲੀ ਭਾਵ ਬਹੁਤ ਭੈੜੀ ਇਸਤ੍ਰੀ ਸੀ। ਪ੍ਰਬੀਨ=ਮਾੜਿਆਂ ਜਾਦੂਆਂ ਟੂਣਿਆਂ ਵਿਚ ਸਿਆਣੀ ਸੀ। ੧

ਵਰਿਆ=ਵਾਰੀ ਅਪਣੀ ਅਪਣੀ। ੪

ਖਾਟਤਰ=ਮੰਜੀਦੇ ਹੇਠਾਂ। ਗਰੇ=ਗਲ ਨਾਲ ਲਾਲਿਆ।੬ ਗੋਨਿ=ਛੱਟ,ਬੋਰੀ ੭
ਕੁਟਵਾਲੇ ਦੇ ਪਿਆਦੇ ਸਪਾਹੀ ਔਣ ਨਾਲ ਫੇਰ ਉਸਦੇ ਘਰ ਚਲੀ ਗਈ।

ਛੇਤੀ ਨਾਲ ਅਨਾਜ ਵਾਲੀ ਕੋਠੀ ਵਿਚ ਛਪਾ ਦਿਤਾ ਮੁਗਲ ਨੂੰ। ੮

ਓਹ ਵਿਚਾਰੇ ਚਾਰੇ ਘਰ ਸੜ ਗਏ ਓਨਾਂ ਦੀ ਸੁਆਹ ਕਿਸੇ ਨੇ ਵੀ ਨਹੀ ਵੇਖੀ ਹੈ। ੧੦

## ਚਰਿਤ੍ਰ ੯

ਬਹੁਰਿਯਾ=ਇਸਤ੍ਰੀ ਸ਼ਾਹੂਕਾਰ ਦੀ ਸੀ। ਉਸ ਦੀਆਂ ਅੱਖਾਂ ਨੂੰ ਦੇਖਕੇ ਕੌਲ ਫੁਲ ਵੀ ਲੱਜਿਆ ਵਾਲੇ ਹੁੰਦੇ ਸੀ ਤੇ ਮੂੰਹ ਨੂੰ ਵੇਖਕੇ ਚੰਦ ਵੀ ਲੱਜਿਆ ਖਾਂਦਾ ਸੀ। ੧

ਉਸ ਇਸਤ੍ਰੀ ਦੀ ਬਹੁਤ ਹੀ ਸ਼ੋਭਾ ਬਿਰਾਜ=ਪ੍ਰਕਾਸ਼ਦੀ ਸੀ। ਉਸਨੂੰ ਵੇਖਕੇ ਬਿਜਲੀ ਦੀ ਸ਼ੋਭਾ ਵੀ ਲੱਜਿਆ ਖਾਂਦੀ ਸੀ। ੨

ਇਕ ਚਿਤ੍ਰਕਲਾ ਨਾਮ ਦੀ ਦਾਸੀ ਸੀ ਉਸਨੂੰ ਉਸ ਆਪਣੇ ਮਿਤ੍ਰ ਦੇ ਘਰ ਘੱਲਿਆ ਕਰਦੀ ਸੀ। ੪

ਬਿਹੋਸ਼ ਹੋਕੇ ਧਰਤੀ ਉਤੇ ਡਿੱਗ ਪਈ ਸ਼ਿਵਜੀ ਦਾ ਵੈਰੀ ਕਾਮਦੇਵ ਉਸ ਦਾਸੀ ਨੂੰ ਤੀਰ ਮਾਰ ਗਿਆ ਹੈ। ੫

ਭਜੋ=ਭੋਗੋ। ਮੈ ਆਪ ਨੂੰ ਦੇਖਕੇ ਸ਼ਿਵਜੀ ਦੇ ਵੈਰੀ ਕਾਮਦੇਵ ਦੇ ਵੱਸ ਹੋਗਈ ਹਾਂ। ੬

ਰਾਜੇ ਨੇ ਉਸ ਨਾਲ ਬਿਭਚਾਰ ਨਹੀ ਕੀਤਾ। ਇਹ ਦਾਸੀ ਗੁੱਸਾ ਖਾਕੇ ਰਾਜੇ ਨੂੰ ਨਾਲ ਲੈ ਆਈ ਅਤੇ ਓਧਰੋਂ ਜਾਕੇ ਉਸ ਇਸਤ੍ਰੀ ਦੇ ਪਤੀ ਸ਼ਾਹੂਕਾਰ ਨੂੰ ਇਸ ਦਾਸੀ ਨੇ ਸਾਰੀ ਗੱਲ ਦੱਸ ਦਿੱਤੀ ਪਈ ਤੇਰੇ ਘਰ ਇਕ ਆਦਮੀ ਔਂਦਾ ਹੈ। ੭

ਸ਼ਾਹੂਕਾਰ ਇਸ ਦਾਸੀ ਦਾ ਬਚਨ ਸੁਣਕੇ ਛੇਤੀ ਨਾਲ ਘਰ ਨੂੰ ਆ ਗਿਆ। ਉਸ ਇਸਤ੍ਰੀ ਨੇ ਵੀ ਪਤੀ ਦੇ ਔਣ ਦਾ ਭੇਤ ਵੇਖ ਲਿਆ ਤੇ ਬੜਾ ਦੁਖ ਪਾਇਆ ਕਿ ਬੜਾ ਮਾੜਾ ਕੰਮ ਹੋ ਗਿਆ ਹੈ। ਮੇਰੇ ਵੇਖਦਿਆਂ ਹੀ ਮੇਰਾ ਮਾਲਕ ਇਸ ਰਾਜੇ ਨੂੰ ਜੀਉਂਦਾ ਹੀ ਮਾਰ ਦੇਵੇਗਾ। ਇਸ ਦੇ ਪਿਛੋਂ ਫੇਰ ਮੈਨੂੰ ਵੀ ਛੇਤੀ ਨਾਲ ਮਾਰਦੇਵੇਗਾ ।੮

ਇਸ ਲਈ ਪਹਿਲੋਂ ਹੀ ਰਾਜੇ ਦੇ ਬਚੌਣ ਦਾ ਜਤਨ ਕਰ ਲੌਂ। ਜੀਅ ਤੋਂ ਜੀਵੰਦਿਆਂ ਹੀ ਇਸ ਨੂੰ ਘਰ ਤੋਂ ਕੱਢੀਏ ਪਰ ਚੰਗੇ ੨ ਭੋਜਨ ਖੁਆ ਕੇ। ੯

ਭੀਤ=ਕੰਧ ਨਾਲ ਖੜਾ ਕਰਕੇ ਲਾ ਦਿਤਾ। ੧੦

ਤਾਹਿ=ਉਸ ਰਾਜਾ ਨੂੰ ਸ਼ਾਹੂਕਾਰ ਅਪਣੇ ਪਤੀ ਤੋਂ ਭੋਜਨ ਮੰਗਾਵਾ ਕੇ ਖੁਆਏ। ਮੁਠਿ=ਮੁਠੀ, ਬੁਕ। ਯਾ=ਇਸ। ੧੧

ਸਹਿਨਿ=ਸ਼ਾਹੂਕਾਰਨੀ ਸ਼ਾਹਣੀ। ਸਾਹੁ=ਸ਼ਾਹੂਕਾਰ। ਭੀਤਰ=ਵਿਚ ਸਫ ਦੇ। ਖਾਹਿ=ਹੇ ਰਾਜਿਆ ਖਾਹ ਤੂੰ। ਭਛ=ਭੋਜਨ। ੧੨

ਚਮਕਯੋ=ਬੜਾ ਗੁਸਾ ਕੀਤਾ। ਰਿਸਾਇ=ਗੁੱਸੇ ਹੋ ਕੇ। ੧੩

ਸਾਹੁ ਕੀ=ਸ਼ਾਹੂਕਾਰ ਦੀ ਇਸਤ੍ਰੀ ਨੇ ਰਾਜੇ ਨੂੰ ਘਰ ਤੋਂ ਬਾਹਰ ਕੱਢ ਦਿਤਾ। ਇਹ ਪਿਛਲੀ ਗੱਲ ਰਾਜਾ ਪਾਸੋਂ ਸੁਣ ਕੇ, ਬਹੁਤ ਹੀ ਗੁੱਸਾ ਕਰਕੇ, ਬਹੁਤ ਹੀ ਉਸ ਦਾਸੀ ਨੂੰ ਮਾਰਿਆ ਕਿ ਤੂੰ ਮੇਰੇ ਨਾਲ ਤੇ ਮੇਰੇ ਮਿਤ੍ਰ ਨਾਲ ਬੁਰਾ ਕੰਮ ਕੀਤਾ ਹੈ। ੧੫

## ਚਰਿਤ੍ਰ ੧੦

ਰੋਹੁ=ਗੁੱਸਾ ਉਸ ਦਾਸੀ ਨੇ ਬੜਾ ਕੀਤਾ। ਇਕ ਸੱਯਦ ਨੂੰ ਜਾ ਕੇ ਮਿੱਤ੍ਰ ਕਰ ਲਿਆ। ਸ਼ਾਹੂਕਾਰ ਦੀ ਇਸਤ੍ਰੀ ਦਾ ਧਨ ਲੁਟਾ ਦਿਆ ਕਰੇ। ੨

ਖਾਟ ਪਰ=ਮੰਜੀ ਉਤੇ ਅਪਣੇ ਮਿਤ੍ਰ ਨੂੰ। ਅਗਮਨੇ=ਅੱਗੇ। ੩

ਓਹ ਰਾਜਾ ਤੇਰੇ ਪਿਆਰ ਵਾਸਤੇ ਪਗਯੋ=ਪ੍ਰੇਮ ਵਿਚ ਮਿਲਿਆ ਹੋਇਆ ਭਾਵ ਭਿੱਜਾ ਹੋਇਆ, ਖੱਚਤ ਹੋਇਆ ੨ ਖੁਭਿਆ ਹੋਇਆ ਤੈਨੂੰ ਛੇਤੀ ਨਾਲ ਬੁਲਾਂਦਾ ਹੈ। ਮੇਰੀ ਬਾਤ ਕੰਨਾਂ ਵਿਚ ਧਰ ਭਾਵ ਸੱਚੀ ਮੰਨ। ੪

ਪਾਗਿ=ਖੱਚਤ, ਜੜਿਆ ਜਾਣਾ, ਪ੍ਰੇਮ ਵਿਚ ਖੁਭ ਗਿਆ ਹੈ। ਬਹੁਤ ਹੀ ਪ੍ਰੇਮ ਵਿਚ। ਆਗ=ਜਿਥੇ ਅੱਗ ਵਰਦੀ ਹੈ ਭਾਵ ਅੱਗ ਬਲਦੀ ਹੈ। ੫

ਦਾਸੀ ਦਾ ਬਚਨ ਸੁਣਕੇ ਸ਼ਾਹੂਕਾਰ ਦੀ ਇਸਤ੍ਰੀ ਅਪਣੇ ਮਿਤ੍ਰ ਰਾਜਾ ਵਲ ਤੁਰ ਪਈ, ਓਧਰੋਂ ਫੇਰ ਇਸੇ ਦਾਸੀ ਨੇ ਦੌੜਕੇ ਰਾਜਾ ਨੂੰ ਵੀ ਜਾ ਆਖਿਆ ਹੈ। ਤੁਹਾਡੀ ਮਿਤ੍ਰ ਇਸਦੀ ਸ਼ਾਹੂਕਾਰ ਦੀ ਇਸਤ੍ਰੀ ਸੌਂ ਰਹੀ ਹੈ ਤੂੰ ਜਾਕੇ ਉਸਦੇ ਪੈਰ ਫੜ ਭਾਵ ਓਹ ਰੁੱਸੀ ਹੋਈ ਹੈ ਤੂੰ ਚੱਲਕੇ ਮਨਾ ਉਸਨੂੰ। ੬

ਫੇਰ ਏਧਰੋਂ ਓਸੇ ਦਾਸੀ ਨੇ ਆਪ ਦੌੜਕੇ ਅਪਣੇ ਮਿਤ੍ਰ ਸੱਯਦ ਨੂੰ ਬੁਲਾਕੇ ਬਚਨ ਆਖਿਆ। ਤੂੰ ਤਲਵਾਰ ਫੜਕੇ ਜਾਗਦਾ ਰਹੋ ਮਤਾਂ ਕੋਈ ਚੋਰ ਆਕੇ ਤੈਨੂੰ ਫੜਕੇ ਮਾਰ ਜਾਵੇ। ੭

ਓਧਰੋਂ ਜਿਥੇ ਚੋਰ ਅੱਗ ਬਾਲਦੇ ਸਨ ਓਥੇ ਓਹ ਸ਼ਾਹੂਕਾਰ ਦੀ ਇਸਤ੍ਰੀ ਜਾ ਪੁੱਜੀ ਹੈ। ਸਭ ਮਾਲ ਲੱਦਕੇ ਚੋਰਾਂ ਦੇ ਹਵਾਲੇ ਕੀਤਾ ਤੇ ਉਸਨੂੰ ਚੰਗੀਤਰਾਂ ਮਾਰਿਆ ਕੁੱਟਿਆ ਤੇ ਫੇਰ ਡੂੰਘੇ ਟੋਏ ਵਿਚ ਦਬਾ ਦਿਤਾ ਇੱਕੁਰ ਉਸ ਦਾਸੀ ਨੇ ਸ਼ਾਹੂਕਾਰ ਦੀ ਇਸਤ੍ਰੀ ਤੇ ਸ਼ਾਹੂਕਾਰ ਦੀ ਇਸਤ੍ਰੀ ਦੇ ਮਿਤ੍ਰ ਰਾਜੇ ਤੋਂ ਅਪਣਾ ਬਦਲਾ ਲਿਆ।

ਮੌਤ ਦਾ ਪ੍ਰੇਰਿਆ ਘੇਰਿਆ ਰਾਜਾ ਆਇਆ ਹੈ ਅਪਣੀ ਮਿਤ੍ਰ ਦੇ ਦੋਵੇਂ ਚਰਨ ਛੋਹਣ ਵਾਸਤੇ ਭਾਵ ਪੈਰਾਂ ਨੂੰ ਹੱਥ ਲੌਣ ਵਾਸਤੇ, ਮਨਾਉਣ ਵਾਸਤੇ ਉਸ ਦਾਸੀ ਚਿਤ੍ਰ ਕਲਾ ਦਾ ਬਚਨ ਸੱਚਾ ਕਰਕੇ ਮੰਨਿਆਂ। ਤਾਂ ਓਹ ਜੇਹੜਾ ਸਯਦ ਅੱਗੇ ਸ਼ਾਹੂਕਾਰਨੀ ਦੀ ਮੰਜੀ ਉਤੇ ਸੁੱਤਾ ਪਿਆ ਸੀ ਉਸਨੇ ਉਠਦਿਆਂ ਹੀ ਤਲਵਾਰ ਦਾ ਜ਼ਖਮ ਮਾਰਿਆ ਭਾਵ ਰਾਜੇ ਨੂੰ ਤਲਵਾਰ ਮਾਰ ਘੱਤੀ। ਹੇ ਭਰਾ ਉਸ ਸੁਘੜ ਸਿੰਘ ਰਾਜਾ ਨੂੰ ਸਯਦ ਨੇ ਓਥੇ ਹੀ ਮਾਰਕੇ ਸੁੱਟ ਦਿਤਾ। ੯

ਸ਼ਾਹੂਕਾਰ ਦੀ ਇਸਤ੍ਰੀ ਤਾਂ ਚੋਰਾਂ ਨੇ ਮਾਰ ਘੱਤੀ, ਰਾਜੇ ਨੂੰ ਸੱਯਦ ਨੇ ਮਾਰ ਘੱਤਿਆ। ਫੇਰ ਓਹ ਸੱਯਦ ਉਸ ਅਪਣੀ ਮਿਤ੍ਰ ਦਾਸੀ ਨੂੰ ਅਪਣੇ ਘਰ ਨੂੰ ਬਣਾ ਕੇ ਭਾਵ ਚੰਗੀ ਤਰਾਂ ਬੇ-ਡਰ ਹੋ ਕੇ ਨਾਲ ਲੈ ਗਿਆ। ੧੦

ਕਵੀ ਜੀ ਸਿਖਜ਼ਾ ਦਿੰਦੇ ਹਨ ਕਿ ਇਸਤ੍ਰੀ ਨੂੰ ਅਪਣੇ ਮਨ ਦਾ ਭੇਤ ਨਹੀ ਦੇਣਾ ਤੇ ਉਸ ਦੇ ਮਨ ਦਾ ਪਤਾ ਲੈ ਲੈਣਾ ਹੈ। ਇਹ ਜੇਹੜੀ ਇਸਤ੍ਰੀ ਰੱਬ ਨੇ ਬਣਾਈ

ਹੈ ਇਹ ਬਹੁਤ ਸਾਰਿਆਂ ਆਦਮੀਆਂ ਦੇ ਹਿਰਦਿਆਂ ਨੂੰ ਚੀਰ ਪਾੜ ਖਾਂਦੀ ਹੈ (ਕੋਈ ਮਹਾਤਮਾ ਹੀ ਇਸ ਤੋਂ ਬਚਦਾ ਹੈ) ੧੧

ਇਸਤ੍ਰੀ ਦਾ ਮਨ ਬੇਸ਼ਕ ਖੋਹ ਲਓ ਪਰ ਉਸ ਨੂੰ ਅਪਣਾ ਮਨ ਨ ਦਿਓ ਭਾਵ ਇਸਤ੍ਰੀ ਨਾਲ ਪਿਆਰ ਨਾ ਪਾਓ ਭਾਵ ਪਰ ਇਸਤੀ ਨਾਲ ਪਿਆਰ ਨ ਪਾਓ। ਅਗਨਿਤ=ਬਹੁਤ ਸਾਰਾ, ਅਗਿਣਤ ਧਨ। ੧੨

ਮਨ=ਬਹੁਤ ਸਾਰੇ ਜਾਂ ਸ਼ਿਵ ਜੀ ਦੇ ਨੌਕਰ। ਬਪਰੇ=ਵਿਚਾਰੇ। ੧੩

## ਚਰਿਤ੍ਰ ੧੧

ਫੇਰ ਵਜ਼ੀਰ ਨੇ ਚੰਗੇ ਸ੍ਰੇਸ਼ਟ ਰਾਜੇ ਨੂੰ। ਇਹ ਦਸਵੀਂ ਹੀ ਕਹਾਣੀ ਹੈ ਭਾਵੇਂ ਇਸ ਚਰਿੱਤ੍ਰ ਦਾ ਨੰਬਰ ੧੧ ਵਾਂ ਹੈ ਪਰ ਪਹਿਲਾ ਅਧਿਆਇ ਸ਼ਕਤੀ, ਤਲਵਾਰ ਦੀ ਉਸਤਤਿ ਦਾ ਸੀ ਇਸ ਲਈ ਜੇ ਉਸਨੂੰ ਗਿਣਤੀ ਤੋਂ ਬਾਹਰ ਰਖੀਏ ਤੇ ਤਾਂ ਇਹ ਅਗੇ ਵਾਲੀ ਕਥਾ ਦੱਸਵੀਂ ਹੀ ਹੈ। ੧

ਕਪਿ=ਬਾਂਦਰੀ। ਰਮੈ=ਰਮਨ ਕਰਦਾ, ਭੋਗਦਾ। ਖੋਟੀ ਕਿਰਿਆ ਵਾਲੀ ਇਸਤ੍ਰੀ। ਜਰੀ=ਸੜ ਗਈ। ੨

ਹਿਤ=ਵਾਸਤੇ। ਪਿਛੋਂ ਇਸਤ੍ਰੀ ਤੋਂ ਪਤੀ ਬਿਨਾ ਨ ਰਹਿਆ ਗਿਆ। ੩

ਮਾਂ ਦੀ ਪ੍ਰੀਤ ਵੇਖਕੇ ਬਾਲਕ ਦੁਧ ਦੇ ਵਾਸਤੇ ਉਚੀ ਅਵਾਜ ਨਾਲ ਰੋ ਪੈਂਦਾ ਹੈ। ੪

ਹੇ ਇਸਤ੍ਰੀ ਤੂੰ ਅਪਣੇ ਪੁਤ੍ਰ ਨੂੰ ਚੁਪ ਕਿਉਂ ਨਹੀ ਕਰਾਂਦੀ। ੫

ਅਸਿਥਨ=ਮੰਮਾ। ਅਪਣੇ ਪੁਤ੍ਰ ਨੂੰ ਆਪਣਿਆਂ ਹੱਥਾਂ ਨਾਲ ਹੀ ਮਾਰ ਘੱਤਿਆ। ੬

ਤਾਂ ਇਸਤ੍ਰੀ ਨੇ ਆਖਿਆ ਮੈ ਤੇਰੇ ਪਿਆਰ ਕਰਕੇ ਉਸ ਆਪਣੇ ਪੁਤ੍ਰ ਨੂੰ ਮਾਰ ਛੱਡਿਆ ਹੈ। ੭

ਤ੍ਰਾਸ=ਡਰ ਗਿਆ ਮਨ ਵਿਚ। ਛਲ=ਇਸਤ੍ਰੀਆਂ ਦੇ ਛਲ। ੮

ਤਰਨਿ=ਇਸਤ੍ਰੀ ਵੱਲ ਵੇਖਕੇ। ਇਸਤ੍ਰੀ ਨੇ ਅਪਣੇ ਮਿਤ੍ਰ ਦੇ ਹਿਰਦੇ ਵਿੱਚ ਡਰੌਣੀ ਕਟਾਰੀ ਮਾਰਕੇ ਓਥੇ ਹੀ ਮਾਰ ਘੱਤਿਆ। ੯

ਅਪਣੇ ਪੁਤ੍ਰ ਤੇ ਮਿਤ੍ਰ ਦੋਹਾਂ ਨੂੰ ਘਰ ਦੇ ਇਕ ਕੋਣੇ ਭਾਵ ਨੁੱਕਰ ਵਿਚ ਜਾਕੇ ਇੱਕ ਆਦਮੀ ਤਕ ਡੂੰਘਾ ਜਮੀਨ ਨੂੰ ਪੁੱਟਿਆ ਐਡਾ ਵੱਡਾ ਕੱਲੀ ਨੇ ਟੋਆ ਕੱਢਕੇ ਦੋਹਾਂ ਨੂੰ ਦਬਾ ਦਿਤਾ। ੧੦

ਇਕ ਕੋਈ ਸਾਧੂ ਉਸ ਇਸਤ੍ਰੀ ਦੇ ਘਰ ਦੇ ਚੁਬਾਰੇ ਵਿਚ ਰਹਿੰਦਾ ਹੁੰਦਾ ਸੀ ਉਸਨੇ ਇਹ ਸਾਰਾ ਤਮਾਸ਼ਾ ਅੱਖਾਂ ਨਾਲ ਵੇਖਿਆ ਉਸਦਾ ਆਪਣਾ ਮਿਤ੍ਰ ਬਣੀਆਂ ਹੁੰਦਾ ਸੀ ਉਸ ਸਾਧੂ ਨੇ ਇਹ ਸਾਰਾ ਤਮਾਸ਼ਾ ਉਸਨੂੰ ਚੰਗੀਤਰਾਂ ਮਸਾਲੇ ਲਾਕੇ ਦੱਸਿਆ। ੧੧

ਜੇ ਤੂੰ ਮੈਨੂੰ ਘਰ ਦੇ ਵਿਚੋਂ ਕੋਣਾ ਪੁੱਟਕੇ ਦਿਖਾਵੇਂ। ਪਤਿ=ਮਾਲਕ। ੧੨

ਜਦੋਂ ਉਸ ਬਣੀਏ ਨੇ ਉਸ ਇਸਤ੍ਰੀ ਨੂੰ ਇੱਕੁਰ ਦਾ ਬਚਨ ਆਖਿਆ ਤਾਂ ਇਸਤ੍ਰੀ ਨੇ ਗੁੱਸਾ ਖਾਕੇ ਤਲਵਾਰ ਉਸਦੇ ਢਿੱਡ ਵਿਚ ਦੇ ਦਿਤੀ ਤੇ ਓਥੇ ਹੀ ਉਸਨੂੰ ਮਾਰ ਕੇ ਰੱਖ ਦਿੱਤਾ ਭਾਵ ਓਥੇ ਹੀ ਮਾਰ ਘੱਤਿਆ, ਹਿੱਲਣ ਜੋਗਾ ਵੀ ਨ ਛੱਡਿਆ, ਉਸ ਦਾ ਸਿਰ ਵੱਢਕੇ ਫੇਰ ਹਾਲ ਪਾਹ੍ਰਿਆ ਕਰਕੇ ਇੱਕੁਰ ਉਚੀ ੨ ਆਖਿਆ। ਓਇ ਲੋਕੋ ਮੇਰਾ ਘਰ ਚੋਰ ਲੁਟਕੇ ਲੈ ਗਏ ਹਨ ਅਤੇ ਇਸਨੂੰ ਮਾਰਕੇ ਸੁਟ ਗਏ ਹਨ। ੧੩

ਲਕਟਨ=ਲੱਕੜੀਆਂ ਦਾ ਸਾਜ=ਅਕੱਠ ਜਾਂ ਲਸ਼ਕਰ=ਪਾਠ ਹੋਵੇ ਤਾਂ ਬਹੁਤ ਸਾਰੇ ਲੋਕਾਂ ਦੇ ਟੋਲਿਆਂ ਦੇ ਟੋਲੇ ਤਮਾਸ਼ਾ ਦੇਖਣ ਤੁਰ ਪਏ। ੧੫

ਜੇਹੜੇ ਸਾਧੂ ਨੇ ਤਮਾਸ਼ਾ ਵੇਖਿਆ ਹੋਇਆ ਸੀ ਓਹ ਵੀ ਨਾਲ ੨ ਤੁਰ ਪਿਆ। ੧੬

ਉਸ ਸਾਧੂ ਨੇ ਆਖਿਆ ਹੇ ਇਸਤ੍ਰੀ ਮੇਰੀ ਇਕ ਗੱਲ ਸੁਣ। ੧੭

ਓਹ ਤੂੰ ਕੀ ਕੀਤਾ ਜੋ ਪੁਤ੍ਰ ਨੂੰ ਮਾਰਿਆ, ਓਹ ਤੂੰ ਕੀ ਕੀਤਾ ਜੋ ਮਿਤ੍ਰ ਨੂੰ ਮਾਰਿਆ ਫੇਰ ਇਹ ਤੂੰ ਕੀਤਾ ਹੈ ਜੋ ਖਸਮ ਨੂੰ ਵੀ ਮਾਰ ਘੱਤਿਆ ਹੈ ਹੇ ਕੁਕਾਇ= ਖੋਟੇ ਸਰੀਰ ਵਾਲੀਏ ਇਸਤ੍ਰੀਏ। ਤਾਂ ਇਹ ਗੱਲ ਸੁਣ ਕੇ ਇਸਤ੍ਰੀ ਨੇ ਆਖਿਆ ਕਿ ਜੇ ਤੂੰ ਇਹ ਗੱਲ ਮੈਨੂੰ ਪਹਿਲੋਂ ਹੀ ਆਖ ਦੇਂਦੋਂ ਤਾਂ ਮੈ ਤੇਰਾ ਇਹਨਾਂ ਤਿੰਨਾਂ ਦੇ ਨਾਲ ਹੀ ਮਾਰਨ ਦਾ ਜਤਨ ਕਰ ਲੈਂਦੀ।

ਇਤਨੀ ਗੱਲ ਆਖਕੇ ਫੇਰ ਇਸਤ੍ਰੀ ਆਖਦੀ ਹੈ ਹੱਛਾ ਸੰਤ ਜੀ ਖੜੋ ਜਾਓ ਤੁਹਾਡਾ ਹੁਣ ਵੀ ਮੈਂ ਮਾਰਨ ਦਾ ਜਤਨ ਕਰ ਸਕਦੀ ਹਾਂ। ਇਤਨੀ ਗੱਲ ਆਖਕੇ ਚਿਖਾ ਉਤੇ ਚੜ ਬੈਠੀ ਤਾਂ ਸਾਰਿਆਂ ਲੋਕਾਂ ਪੁਛਿਆ ਕਿ ਹੇ ਦੇਵੀ ਮਾਤਾ ਸਾਨੂੰ ਕੋਈ ਅੱਗੇ ਔਣ ਵਾਲੀ ਦੁਖ ਸੁਖ ਦੀ ਗੱਲ ਦੱਸ। ਤਾਂ ਉਸ ਇਸਤ੍ਰੀ ਨੇ ਆਖਿਆ ਇਹ ਜੇਹੜਾ ਸਾਧੂ ਖੜੋਤਾ ਹੋਇਆ ਹੈ ਜੇਹੜਾ ਕੋਈ ਆਦਮੀ ਜਾਂ ਇਸਤ੍ਰੀ ਇਸ ਦਾ ਮਾਸ ਜਾਂ ਵਾਲ ਅਪਣੇ ਘਰ ਵਿਚ ਲੈ ਜਾਵੇਗਾ ਉਸ ਨੂੰ ਜੇਹੜਾ ਹੁਣ ਅੱਗੇ ਇਸ ਪਿੰਡ ਉਤੇ ਵੱਡਾ ਦੁਖ ਆ ਰਿਹਾ ਹੈ ਓਹ ਨਹੀ ਆਵੇਗਾ ਸਾਰਾ ਟਲ ਜਾਵੇਗਾ ਅਰ ਉਸਦੇ ਘਰ ਵਿੱਚ ਰਿਧੀਆਂ ਸਿੱਧੀਆਂ ਧਨ ਪਦਾਰਥ ਬਹੁਤ ਆ ਜਾਵੇਗਾ ਕਿਉਂਕਿ ਇਸ ਸੰਤ ਦੇ ਅੰਗ ਬੜੇ ਪਵਿੱਤ੍ਰ ਹਨ ਬਸ ਇਸ ਦੀ ਗੱਲ ਦੇ ਸੁਣਦਿਆਂ ਹੀ ਕਿਸੇ ਨੇ ਕੁਛ ਵਿਚਾਰਿਆ ਸੋਚਿਆ ਨਹੀ ਹੈ ਉਸ ਸਾਧੂ ਨੂੰ ਓਥੇ ਹੀ ਧਕਿਆਂ ਦੇ ਨਾਲ ਧੂਹ ਘਸੀਟ ਕੇ ਮਾਰ ਘੱਤਿਆ ਤੇ ਉਸ ਦੀ ਬੋਟੀ ੨ ਵਾਲ ੨ ਵੰਡਕੇ ਘਰਾਂ ਨੂੰ ਲੈ ਗਏ। ੧੮

ਨਿਜ=ਅਪਣੇ ਖਸਮ ਦਾ। ੧੯। ਫੇਰ ਪਛਾਤਾਪ ਕਰੀ ਦਾ ਹੈ। ੨੦

## ਚਰਿਤ੍ਰ ੧੨

ਦਿਨਕਹਿ=ਦਿਨਦੇ ਸਮੇ, ਵੇਖਦਿਆਂ ਹੀ ਸਾਰਿਆਂ ਦੇ। ੧

ਸ੍ਵੇਤਤਾ=ਚਿਟਿਆਈ। ਅਤਿ=ਬਹੁਤ। ਮੇਖਲੀ=ਗੋਦੜੀ, ਨਿਮੇਖ=ਅੱਖਾਂ ਦੀਆਂ ਝਿਮਣੀਆਂ ਭਾਵ ਅੱਖੀਆਂ ਮੀਟਣੀਆਂ ਖੋਹਲਣੀਆਂ, ਝਮਕਣੀਆਂ, ਬਹੁਤ ਰੋਣਾ। ਸੰਦੀ=ਦੀ ਜਾਂ ਬਰਾਬਰ। ਰੋਦਨ=ਰੋਣਦਾ। ਮੱਜਣ=ਇਸ਼ਨਾਨ। ਪਤ੍ਰ=ਪਤ੍ਰ, ਪੱਤੇ ਜਾਂਚਿੱਠੀ ਪੱਤ੍ਰ ਜੋ ਕਰਨਾ ਹੈ ਜਾਂ ਪਾਤ੍ਰ=ਭਾਂਡਾ। ਪੁਤ੍ਰ=ਅੱਖਾਂ ਦੀਆਂ ਪੁਤਲੀਆਂ। ਗੀਤਾ=ਗੌਣ ਗੌਣਾ।

ਜੇਹੜੀ ਅੱਖੀਆਂ ਵਿਚ ਚਿਟਿਆਈ ਹੈ ਇਹ ਅਸਾਂ ਬਹੁਤ ਸਾਰੀ ਸੁਆਹ ਮਲੀ ਹੋਈ ਹੈ। ਜੇਹੜਾ ਅੱਖੀਆਂ ਝਮਕ ੨ ਕੇ ਮੁੜ ੨ ਅੱਖੀਆਂ ਦਾ ਖੋਲਣਾ ਮੀਟਣਾ ਹੈ ਇਹ ਸਾਡੀ ਗੋਦੜੀ ਹੈ। ਜੇਹੜੀ ਅਸਾਂ ਗਲ ਵਿਚ ਸੇਲੀ ਪਾਈ ਹੋਈ ਹੈ ਇਹ ਸਾਡਾ ਸੁਰਮਾ ਹੈ। ਇਹ ਸਾਡਾ ਚੰਗਾ ਸੁਭਾਵ ਜਾਕੇ ਕ੍ਰਿਸ਼ਨ ਜੀ ਨੂੰ ਆਖਣਾ।

ਪ੍ਰੀਤਮ ਦੇ ਵਿਛੋੜੇ ਕਰਕੇ ਰੋ ਰੋ ਕੇ ਜੇਹੜੀ ਸਾਡੇ ਨੇਤ੍ਰਾਂ ਵਿਚ ਲਲਿਆਈ ਆ ਗਈ ਹੈ ਭਾਵ ਸਾਡੀਆਂ ਅੱਖੀਆਂ ਬੜੀਆਂ ਲਾਲ ਹੋ ਗਈਆਂ ਹਨ ਇਹ ਸਾਡਾ ਭਗਵਾ ਵੇਸ ਹੈ। ਹੇ ਸਖੀਓ ਜੇਹੜਾ ਪ੍ਰੀਤਮ ਦਾ ਧਿਆਨ ਹੈ ਇਹ ਅਸਾਂ ਜੰਗਲ ਦੇ ਫਲਾਂ ਫੁੱਲਾਂ ਦਾ ਚੱਖਣਾ ਕੀਤਾ ਹੈ ਭਾਵ ਜੇਹੜੇ ਪ੍ਰਮੇਸਰ ਦੇ ਪਿਆਰੇ ਬਣਾਂ ਵਿਚ ਰਹਿੰਦੇ ਹਨ ਓਹ ਬ੍ਰਿਛਾਂ ਦੇ ਪੱਤ ਜੜਾਂ ਆਦਕ ਖਾਕੇ ਗੁਜ਼ਾਰਾ ਕਰਦੇ ਹਨ। ਜੇਹੜਾ ਪ੍ਰੀਤਮ ਦੇ ਵਿਛੋੜੇ ਵਿਚ ਰਾਤ ਦਿਨੇ ਰੋਣਾ ਹੈ ਇਹ ਸਾਡਾ ਇਸ਼ਨਾਨ ਕਰਨਾ ਹੈ ਜੇਹੜੀਆਂ ਅੱਖਾਂ ਦੀਆਂ ਪੁਤਲੀਆਂ ਹਨ ਇਹ ਸਾਡਾ ਚੀਜ ਵਸਤ ਪੌਣ ਵਾਲਾ ਪਾਤ੍ਰ ਭਾਵ ਭਾਂਡਾ ਹੈ ਜੇਹੜਾ ਗੀਤਾ (ਜੋ ਹਿੰਦੂਆਂ ਦੀ ਜਾਪ ਪੋਥੀ ਹੈ) ਦਾ ਪੜ੍ਹਨਾ ਹੈ ਇਹ ਸਾਡੇ ਵੈਰਾਗ ਦੇ ਗੌਣ ਗੌਣੇ ਹਨ। ਜੇਹੜਾ ਪ੍ਰੀਤਮ ਦਾ ਦਰਸ਼ਨ ਕਰਨਾ ਹੈ ਇਹ ਸਾਡੀ ਭਿੱਖਿਆ ਮੰਗਣੀ ਹੈ ਜੇਹੜਾ ਪ੍ਰੀਤਮ ਦਾ ਧਿਆਨ ਲੌਣਾ ਹੈ ਇਹ ਅਸਾਂ ਧੂੰਆਂ ਬਾਲ ਕੇ ਰੱਖਿਆ ਹੋਇਆ ਹੈ। ਹੇ ਸਖੀ ਇਹਨਾਂ ਗੋਪੀਆਂ ਦੀਆਂ ਅੱਖੀਆਂ ਦਾ ਜੇਹੜਾ ਉਤੇ ਦੱਸਿਆ ਸਾਰਾ ਜੋਗ ਦਾ ਹਾਲ ਹੈ ਇਹ ਨੰਦ ਦੇ ਕੁਮਾਰ ਨੂੰ ਜਰੂਰ ਜਾ ਕੇ ਆਖਣਾ। ੬

ਦੇਸੀ=ਦਾਸੀ। ਕੈ=ਕਰ ਗਏ ਹਨ। ਬੀਸ ਬਿਸਵੇ=ਬਹੁਤ ਨਿਸਚੇ ਕਰਨੇ। ਚਖਨ=ਅੱਖਾਂ। ਚਿੰਤਨ=ਵੇਖਣਾ। ਲਟ ਪਟੀ=ਖੁੱਲੀ, ਖਿੱਲਰੀ ਹੋਈ, ਲਾਂਬੇ ਚਾਂਬੇ ਖੁੱਲ੍ਹਿਆਂ ਹੋਇਆਂ ਲੜਾਂ ਵਾਲੀ ਭਾਵ ਚੰਗੀ ਤਰਾਂ ਬੱਧੀ ਹੋਈ ਨਹੀ ਹੈ। ੭

ਪਗੀ=ਮਿਲੀ, ਜੜੀ ਗਈ। ਖੱਚਤ ਹੋ ਗਈ। ਅਕੁਲਾਇ=ਕਾਹਲੀ ਹੋ ਕੇ। ੮

ਰਾਗ=ਪ੍ਰੇਮ। ਸੁਹਾਗ=ਸਦਾ ਜੀਉਂਦਾ ਰਹਿਣਾ ਹੈ, ਪਤੀ ਜਿਸਦਾ। ਮਮੋਲਾ= ਦਰਿਆਵਾਂ ਦੇ ਕੰਢੇ ਇਕ ਬੜਾ ਚੰਚਲ ਜਨੌਰ ਰਹਿੰਦਾ ਹੈ। ਖਾਨ=ਖਾਣੀ ਹਨ ਭਾਵ ਬਹੁਤ ਚੰਚਲ ਹਨ। ਮੀਨ=ਮੱਛ ਵੀ ਸੋਭਾ ਤੋਂ ਖਾਲੀ ਕਰ ਦਿਤੇ ਹਨ ਭਾਵ ਮੱਛੀਆਂ ਨੂੰ ਹੀਣੀਆਂ, ਨਿਕੰਮੀਆਂ ਕਰ ਦਿਤਾ ਹੈ। ਛੀਨ=ਖੋਹ। ਬਿਧੂਪ=ਗੁਲ ਦੁਪਹਿਰੀ ਦਾ ਫੁਲ ਜਾਂ ਚੰਦ ਦੇ ਪ੍ਰਕਾਸ਼ ਨੂੰ ਮੂੰਹ ਨੇ ਮਾਤ ਕਰ ਦਿਤਾ ਹੈ। ਲੋਗੋਂ=ਲੋਕਾਂ ਦੇ। ਨਾਗਰ=

ਸਿਆਣੇ। ਨਿਧਾਨ=ਖਜ਼ਾਨੇ। ਸਾਹਿਬੀ=ਵਡਿਆਈ ਦੀ ਮਿਠਾਸ ਨਾਲ ਭਰੇ ਹਨ। ਚੇਟਕ=ਜਾਦੂ ਦੀ। ਚੀਰੀ=ਚਿੱਠੀ। ਪੜ੍ਹੇ-ਪੜ੍ਹੇ ਹੋਏ ਹਨ, ਆਲੀ=ਹੇ ਸਖੀ। ਬਾਨ=ਤੀਰ। ੯

ਸਹਿਚਰੀ=ਸਖੀ, ਦੂਤੀ। ੧੦ ਕਰ=ਹਥ। ਬਧੀ=ਵਿੰਨ੍ਹੀ ਗਈ ਜਾਂ ਬੰਨ੍ਹੀ ਗਈ ਹੈ। ੧੧

ਬਾਲਾ=ਇਸਤ੍ਰੀ। ਬਿਰਹਿਨ=ਵਿਛੋੜੇ ਵਾਲੀ ਇਸਤ੍ਰੀ ਦਾ ਨਾਮ ਹੈ। ੧੨

ਬ੍ਰਿਜਨਾਥ=ਕ੍ਰਿਸ਼ਨ, ਇਕ ਬ੍ਰਿਜ ਪਿੰਡ ਹੈ ਉਸਦਾ ਮਾਲਕ ੧੩

ਲਖੀ=ਵੇਖੀ। ਓਹ ਜੇਹੜੇ ਉਸ ਨੇ ਕਬਿੱਤ ਉਚਾਰਕੇ ਚਿਠੀ ਵਿਚ ਲਿਖੇ ਹਨ ਮਾਨੋ ਓਹ ਕਬਿੱਤ ਨਹੀ ਹਨ ਓਹ ਤਾਂ ਬੱਜ੍ਰ=ਹੀਰੇ, ਲਾਲ, ਚਿੱਠੀ ਦੇ ਕਾਗਜ਼ ਉਤੇ ਜੜਕੇ ਸੁੱਟੇ ਹੋਇ ਹਨ ਭਾਵ ਜੜੇ ਪਏ ਹਨ। ੧੪

ਰੀਝ=ਪ੍ਰਸੰਨਤਾ, ਖੁਸ਼ੀ। ਹੇਰੇ=ਵੇਖਣ ਨਾਲ ਸੁਖ ਪਾਈਦਾ ਹੈ। ਚਾਰ=ਸੁੰਦਰ। ਸਰੋਰੁਹ=ਕੌਲ ਫੁਲ ਵਰਗੇ। ਸਾਰਸ=ਇਕ ਪੰਛੀਆਂ ਦਾ ਜੋੜਾ ਹੈ। ਸੁਹਾਗ=ਅਨੰਦ। ਖੰਜਨ=ਮਮੋਲੇ। ਚੇਰੇ=ਦਾਸ। ਅਨੁਰਾਗ=ਪ੍ਰੇਮ। ਜਹਾਨ=ਜੇਹੜੇ ਸਾਰੇ ਜਗਤ ਦੇ ਨੇਤ੍ਰ ਹਨ ਮਾਨੋ ਹੇ ਕ੍ਰਿਸ਼ਨ ਓਹ ਸਾਰੇ ਤੇਰੇ ਹੀ ਨੇਤ੍ਰ ਹਨ। ਇਹ ਸਾਰੀ ਨੇਤ੍ਰਾਂ ਦੀ ਉਪਮਾ ਹੈ। ੧੫

ਸੁਧ=ਪਵਿਤ੍ਰ। ਸੁਧਾਰੇ=ਸਵਾਰੇ ਹੋਇ, ਬਣੇ ਹੋਏ, ਸੋਹਣੇ ਲਗਦੇ ਹਨ। ਢਾਰ=ਸੁੰਦਰ ਜੋਬਨ ਦੀ ਜੋਤ ਦੇ ਸੱਚੇ ਦੀ ਢਾਲ ਵਿਚ ਢਲੇ ਹੋਏ ਹਨ। ਸਾਰਸ=ਜਾਨਵਰਾਂ ਦਾ ਜੋੜਾ ਜਾਂ ਕੌਲ ਫੁਲ ਵਰਗੇ। ਸੋਮ=ਇਕ ਬੂਟੀ ਹੈ ਜਾਂ ਚੰਦ੍ਰਮਾ। ਸੁਰਾ=ਸ਼ਰਾਬ। ਸਿਤ=ਤਿਖੇ, ਚਿੱਟੇ। ਸਾਇਕ=ਤੀਰ ਵਰਗੇ ਤਿਖੇ ਹਨ। ਕੌਲ ਤੇ ਹਰਨਾਂ ਦੀ ਸ਼ੋਭਾ ਨੂੰ ਨਾਸ ਕਰਦੇ ਹਨ। ਖੰਜਨ=ਮਮੋਲੇ। ਮਕਰੰਧੁਜ=ਕਾਮਦੇਵ ਵਰਗੇ ਚੰਚਲ ਸੁੰਦਰ। ਇਹ ਸਾਰੇ ਮੱਛ ਆਦਕ ਵੇਖਕੇ ਲੱਜਿਆ ਨਾਲ ਮਰ ਜਾਂਦੇ ਹਨ। ਬਿਧਿ=ਬ੍ਰਹਮਾ ਨੇ। ਤੀਰ ਬਣਾਕੇ ਰੱਖੇ ਹਨ। ੧੬

ਚਿਤਾ=ਚਿਖਾ, ਮੁਰਦਾ ਸੜਨ ਵਾਲੀ। ਚਿੰਤਾ=ਫਿਕਰ। ਚੇਟਕ=ਜਾਦੂ। ਚਿਤ੍ਰ=ਤਿਲਕ। ਚਾਰੁ=ਸੁੰਦਰ। ਚੌਪਖਾ=ਅਟਾਰੀਆਂ। ਕੁਸੈਲ=ਖੋਟਾ ਪਹਾੜ। ਚਿੰਤਾ=ਇਕ ਵਿਸ਼ੇਸ਼ ਬੂਟੀ ਦਾ ਨਾਮ ਹੈ। ਚੀਰਬੇ=ਚੀਰਨ ਵਾਲਾ ਕਾਸ਼ੀ ਦਾ ਕਲਵੱਤ੍ਰ। ਚੌਪਖਾ=ਚੌਲੜਾ ਹਾਰ ਗਲ ਦਾ। ਰੁਚੈ=ਪ੍ਰੇਮ ਨਾਲ। ਜਾਂ ਰੁਚੀ ਨਹੀ ਲਗਦੀ ਹੈ। ਚੰਗੁਲ=ਹਥ ਦਾ ਧੱਪਾ, ਚਪੇੜ। ਚੋਪਸਰ=ਸਿਰ ਦਾ ਚੌਕ। ਸਰ=ਸ੍ਰੇਸ਼ਟ ਚੌਕ ਜੋ ਸਿਰ ਉਤੇ ਹੁੰਦਾ ਹੈ। ਚਾਪ=ਧਨੁਖ। ਚਾਮੀਕਰ=ਸੋਨਾ। ਚੋਟ=ਸੱਟ। ਚਨੌਤ=ਦੌਣੀ ਜਾਂ ਚਿਤੌਨ=ਦੌਣੀ ਹੈ। ਸੀਰੀ=ਮਿਠੀ ਮਿਠਿਆਈ। ਸੈਲ=ਪਹਾੜ, ਪੱਥਰ। ਚਟਕ=ਚਾਨਣ। ਚਪੇਚ=ਚਪੇੜ। ਚਿੰਤਾਮਨਿ=ਇਕ ਮਣੀ ਦਾ ਨਾਮ ਹੈ ਪਰ ਏਥੇ ਕ੍ਰਿਸ਼ਨ ਦਾ ਅਰਥ ਹੈ। ਚੌਰ=ਸਿਰ ਆਦਕ ਦੇ ਫੇਰਨ ਵਾਲਾ। ਚੁਰੈਲ=ਚੁੜੇਲ। ਚਿਖਾ ਵਰਗਾ ਚੰਨਣ ਲਗਦਾ ਹੈ, ਦੀਵਾ ਚਿੰਤਾ ਵਰਗਾ ਲਗਦਾ ਹੈ, ਚਿਤ੍ਰਕਾਰੀ ਜਾਂ ਸੁੰਦਰ ਟਿਕਾ ਜਾਦੂ ਵਰਗਾ ਲਗਦਾ

ਹੈ, ਅਟਾਰੀ ਖੋਟੇ ਭਾਵ ਉੱਜੜੇ ਹੋਏ ਪਹਾੜ ਵਰਗੀ ਲਗਦੀ ਹੈ। ਚਿੰਤਾ=ਘਾਹ ਵਰਗੇ ਕਪੜੇ ਲਗਦੇ ਹਨ ਭਾਵ ਜੇਹੜਾ ਘਾਹ ਕਪੜਿਆਂ ਨਾਲ ਲਗਣ ਵਾਲਾ ਹੈ ਭਾਵ ਇਹ ਘਾਹ ਇਕ ਤਰਾਂ ਦੀ ਇਜੇਹੀ ਬੂਟੀ ਹੈ ਜੋ ਕਪੜਿਆਂ ਨੂੰ ਪਾੜ ਸੁੱਟਦੀ ਹੈ ਜਦੋਂ ਵੀ ਕਪੜਿਆਂ ਨਾਲ ਲਗ ਜਾਵੇ, ਹਥ ਨਾਲ ਲਾਹੁਣ ਨਾਲ ਵੀ ਕਪੜਾ ਪਾਟ ਜਾਂਦਾ ਹੈ। ਬਿਜਲੀ ਵਰਗਾ ਵੇਖਣਾ ਲੱਗਦਾ ਹੈ, ਚੌਲੜਾ ਹਾਰ ਆਰੇ ਵਰਗਾ ਲਗਦਾ ਹੈ, ਇਹ ਮਨ ਨੂੰ ਕੁਛ ਵੀ ਚੰਗਾ ਨਹੀ ਲਗਦਾ ਹੈ ਇਸਦੇ ਨਾਲ ਰੁਚੀ ਨਹੀ ਲਗਦੀ ਹੈ ਭਾਵ ਕਿਸੇ ਦੇ ਨਾਲ ਵੀ ਪ੍ਰੀਤੀ ਨਹੀ ਲਗਦੀ ਹੈ। ਸਿਰ ਦਾ ਚੌਕ ਹਥ ਦੇ ਧੱਫੇ ਵਰਗਾ ਲਗਦਾ ਹੈ, ਧਨਖ ਵਰਗਾ ਸੋਨਾ ਲੱਗਦਾ ਹੈ, ਦੌਣੀ ਸੱਟ ਵਰਗੀ ਲੱਗਦੀ ਹੈ, ਮਿਠਿਆਈ ਪੱਥਰ ਵਰਗੀ ਲੱਗਦੀ ਹੈ। ਚਿੰਤਾ ਮਣੀ ਰੂਪ ਕ੍ਰਿਸ਼ਨ ਤੋਂ ਬਿਨਾ ਚਾਨਣੀ ਜਾਂ ਕਿਸੇ ਚੀਜ਼ ਦੀ ਜੋ ਚੇਟਕ= ਲਾਗ, ਪ੍ਰੀਤ ਹੁੰਦੀ ਹੈ ਓਹ ਚਪੇੜ ਵਰਗੀ ਲੱਗਦੀ ਹੈ, ਚੌਰ ਚਾਬਕ ਵਰਗਾ ਲਗਦਾ ਹੈ, ਚੰਦ ਦੀ ਚਾਨਣੀ ਚੁੜੇਲ ਵਰਗੀ ਲਗਦੀ ਹੈ। ੧੭

ਪਠਵਤ=ਘੱਲਣਾ। ਮੈਨ ਪ੍ਰਭਾ=ਸਖੀ ਦਾ ਨਾਮ ਹੈ। ੧੮

ਬਦਯੋ=ਠਟਿਆ, ਇਕਰਾਰ ਕੀਤਾ ਕਿ ਉਸ ਥਾਂ ਤੇ ਜਰੂਰ ਮਿਲਨਾ ਹੈ ਮੁਹਿ= ਮੈਨੂੰ। ਤਿਹ=ਓਥੇ ਜਾਂ ਉਸ ਨੂੰ। ੧੯

ਜਦਪਤਿ=ਜਾਦਵਾਂ ਦਾ ਪਤੀ, ਰਾਜਾ, ਕ੍ਰਿਸ਼ਨ। ਜਿਕੁਰ ਛੇਤੀ ਚੱਲਣ ਵਾਲੀ ਹਵਾ ਦਾ ਸਰੀਰ ਨਹੀ ਵਿਖਾਈ ਦੇਂਦਾ ਹੈ। ਇੱਕੁਰ ਸਖੀ ਛੇਤੀ ਗਈ। ੨੦

ਤੜਿਤਾ ਕ੍ਰਿਤ=ਇਕ ਸਖੀ ਦਾ ਨਾਮ ਹੈ ਜੋ ਬਿਜਲੀ ਨੂੰ ਬਣੌਣ ਵਾਲੀ ਹੈ ਭਾਵ ਬਹੁਤ ਪ੍ਰਕਾਸ਼ ਵਾਲੀ, ਸਿਆਣੀ, ਛੇਤੀ ਤੁਰਨ ਫਿਰਨ ਵਾਲੀ, ਗੱਲਾਂ ਕਰਨ ਵਿਚ ਬੜੀ ਸਿਆਣੀ। ੨੧

ਫੁਲ, ਅਤਰ, ਚੰਦਨ ਲਾਕੇ, ਅੰਨ ਬਣਾਕੇ ਇਸਤ੍ਰੀ ਬੈਠ ਰਹੀ ਹੈ। ਵੱਡੀਆਂ ਅੱਖੀਆਂ ਵਾਲੇ ਕ੍ਰਿਸ਼ਨ ਕੋ ਤੈਨੂੰ ਛੇਤੀ ਬੁਲਾਂਦੇ ਹਨ ਤੇ ਹਾਥੀ ਦੀ ਚਾਲ ਵਰਗੀਏ ਛੇਤੀ ਚੱਲ ਚਿਰ ਨ ਕਰ। ਕ੍ਰਿਸ਼ਨ ਜੋ ਬਦਲ ਵਰਗੇ ਸ਼ਾਮ ਸਰੀਰ ਵਾਲਾ ਹੈ ਉਸਨੂੰ ਤੂੰ ਅਜ ਮਿਲ ਜਿਕੁਰ ਸੰਘਣੇ ਬੱਦਲਾਂ ਵਿਚ ਬਿੱਜਲੀ ਚਮਕਦੀ ਹੁੰਦੀ ਹੈ। ਹੇ ਸਖੀ ਮੈ ਰੋਜ ਹੀ ਤੇਰੀਆਂ ਗੱਲਾਂ ਜਾਣਦੀ ਹਾਂ ਇਧਰ ਐਵੇਂ ਬੈਠਿਆਂ ਬਹੁਤ ਸਾਰੀਆਂ ਰਾਤਾਂ ਐਵੇਂ ਹੀ ਬੀਤਦੀਆਂ ਜਾਂਦੀਆਂ ਹਨ। ੨੨

ਗੋਪ=ਗੁਆਲੇ। ਕੁੰਜ ਗਲੀ=ਬਣਦੀਆਂ ਗਲੀਆਂ। ਪਖੋਅਨ=ਖੰਭ। ਗੋਰਸ= ਦੁਧ, ਮੱਖਨ। ਤਟ=ਕੰਢੇ। ਪਠੈ=ਘੱਲਿਆ ਹੈ। ੨੩

ਸਰਾਹਿ=ਸਿਫਤ। ਸਦੈਵ=ਸਦਾ। ਬੇਨ=ਬੰਸਰੀ। ਹਰਿਯੋ=ਚੁਰਾਇਆ ਹੈ। ੨੪

ਪਖਾ=ਖੰਭਾਂ। ਛਟਾ=ਪ੍ਰਕਾਸ਼। ਮਧ=ਵਿਚ। ਬਿਹਾਲ=ਬੁਰੇਹਾਲ। ਭੇ=ਭਏ,ਹੋਏ। ਬਾਲਕ=ਪਿਆਰੇ, ਬੱਲਭ। ਬਾਲ=ਇਸਤ੍ਰੀਏ। ਬਿਹਾਰੇ=ਫਿਰਦਾ ਹੈ। ਮਾਧਵ=ਕ੍ਰਿਸ਼ਨ। ਅਕੁਲਾਇ=ਕਾਹਲੀ, ਛੇਤੀ। ਡਾਰੇ=ਡਰ ਨੂੰ ਭੁਆਂਕੇ ਪਰਾਂ ਸੁੱਟਿਆ। ਐਨ=ਘਰ।

ਮਾਨ=ਹੰਕਾਰ। ਮਨੋਜ=ਕਾਮਦੇਵ । ੨੫

ਭੂਖਨ=ਗਹਿਣੇ। ਬੇਸਰ=ਨੱਥ। ਚੌਸਰ=ਚੌਲੜਾ ਹਾਰ। ਗਜਰਾਨ=ਗਜਰੇ, ਹਥਾਂ ਵਿਚ ਹੁੰਦੇ ਹਨ। ਕਰ=ਹਥ ਵਿਚ ਕੌਲ ਫੁਲ ਫੜਕੇ। ਮਥ=ਰਿੜਕਕੇ। ਚੀਰ=ਆਰੇ ਨਾਲ ਚੀਰਕੇ। ੨੬

ਪਾਰ=ਪਰਲਾ ਬੰਨਾਂ। ਬਾਰ=ਉਰਲਾ ਬੰਨਾ। ਤਾਰੀ=ਤਾੜੀ ਹਥ ਦੀ। ੨੭

ਕ੍ਰੀੜਤ=ਪਾਣੀ ਵਿਚ ਖੇਡਣਾ। ਗੁਪਾਲ=ਕ੍ਰਿਸ਼ਨ। ਦਲ=ਅਕੱਠ। ਰਤਿ=ਪ੍ਰੀਤੀ, ਮਧਰਾ ਰਤੀ। ਦ੍ਰਿੜ=ਚੰਗੀ ਤਰਾਂ ਪੱਕੀ ਕਰਕੇ। ੨੮

ਲਾਲ=ਪਿਆਰੇ। ਬਾਲ=ਇਸਤ੍ਰੀ। ਨਵ=ਨਵਾਂ। ਗਡ=ਖੁਭਜਾਣਾ। ਬਾਰ ਬਿਹਾਰ=ਪਾਣੀ ਵਿਚ ਫਿਰਦੇ ਹਨ। ਥਲ=ਥਾਂ। ਤੌਨਹਿ=ਤਿਸ। ਤੇ=ਉਤੋਂ ੨੯

ਜੇਹੜਾ ਆਦਮੀ ਆਪਣਾ ਕੁਛ ਥੋੜਾ ਜੇਹਾ ਭੇਤ ਆਪਣੀ ਇਸਤ੍ਰੀ ਨੂੰ ਦੇਂਦਾ ਹੈ। ਬ੍ਰਹਮਾ ਉਸਦੇ ਪ੍ਰਾਣ ਪਲ ਵਿਚ ਨਾਸ ਕਰ ਲੈਂਦਾ ਹੈ। ੩੦

## ਚਰਿੱਤ੍ਰ ੧੩

ਸੁ ਮੰਤ੍ਰੀ=ਵਜੀਰ। ਆਨ=ਹੋਰ। ਧੁਨਿਯੋ=ਹਿਲਾਇਆ ਭਾਵ ਬੜਾ ਪ੍ਰਸੰਨ ਹੋਇਆ। ਮੋਨ=ਚੁਪ ਕਰ ਗਿਆ ਭਾਵ ਖੁਸ਼ੀ ਹੋਕੇ ਹੈਰਾਨ ਹੋਕੇ ਚੁਪ ਕਰ ਬੈਠਾ। ੧

ਇਕ ਪਦੂਆ ਆਦਮੀ ਇਕ ਟਿਬੀ ਥਾਂ ਦਾ ਨਾਮ ਹੈ ਕੋਈ ਪਹਾੜ ਉਤੇ ਥਾਂ ਜਾਂ ਕੋਈ ਕੁੱਲੀ ਛੱਪਰੀ ਹੋਵੇਗੀ ਓਥੇ ਵੱਸਦਾ ਸੀ ਅਤੇ ਇਕ ਗੈਨੀ ਨਾਮ ਵਾਲੀ ਇਸਤ੍ਰੀ ਪਿੰਡ=ਅਨੰਦ ਪੁਰ ਵਿਚ ਵਸਦੀ ਸੀ ਜਾਂ ਇਕ ਵਜੀਰ ਆਖਦਾ ਹੈ ਜਾਂ ਉਸ ਰਾਜਾ ਦੇ ਵਜੀਰ ਨਾਲ ਕੋਈ ਹੋਰ ਵਜੀਰ ਗੱਲ ਕਰਦਾ ਹੈ ਕਿ ਓਹ ਸਾਡੇ ਪਿੰਡ ਵਿਚ ਵੱਸਦੀ ਸੀ ਪਰ ਅਸਲ਼ ਭਾਈ ਬਖਸੀਸ ਸਿੰਘ ਜੀ ਦੀ ਸੰਪ੍ਰਦਾਇ ਦਾ ਅਰਥ ਸਾਡਾ ਗ੍ਰਾਮ=ਅਨੰਦ ਪੁਰ ਹੀ ਲਾਉਂਦੇ ਹਨ। ਉਸਦਾ ਮਾਲਕ ਜੇਹੜਾ ਅਸਲੀ ਖਸਮ ਸੀ ਓਹ ਸਾਡਾ ਨੌਕਰ ਰਹਿੰਦਾ ਸੀ ਅਤੇ ਰਾਮਦਾਸ ਉਸਦਾ ਨਾਮ ਸੀ। ੨

ਇਹ ਰਾਮਦਾਸ ਤਾਂ ਕਿਤੇ ਹੋਰ ਜਗਾ ਸੌ ਰਹਿੰਦਾ ਸੀ ਅਤੇ ਇਸਤ੍ਰੀ ਪਦੂਆ ਆਦਮੀ ਦੇ ਨਾਲ ਸੌਂ ਰਹਿੰਦੀ ਸੀ। ਇਸ਼ਨਾਨ ਕਰਨ ਵਾਸਤੇ ਉਠਕੇ ਚਲਿਆ ਜਾਂਦਾ ਸੀ ਜਦੋਂ ਦੁਪਹਿਰ ਦਿਨ ਹੁੰਦਾ ਸੀ। ੩

ਸਦਨ=ਘਰ। ਬੈਸੇ=ਬੈਠੇ। ਮੈਨਿ=ਇਸਤ੍ਰੀ ਨੂੰ ਪਤਾ ਨਹੀ ਸੀ। ੪

ਮੇਰਾ ਰਾਮਦਾਸ ਪਤੀ ਤੁਹਾਡੇ ਘਰ ਨਹੀ ਆਇਆ ਓਹ ਤਾਂ ਮੇਰਾ ਪ੍ਰਮੇਸਰ ਹੈ।੫

ਇੱਕੁਰ ਆਖਕੇ ਬਹਾਨਾ ਕਰਕੇ ਕਿਸੇ ਗਲੀ ਦੇ ਕੋਣੇ ਵਾਲੇ ਪਾਸੇ ਚਲੀ ਗਈ ਹੈ। ਨਿਸੋਗ=ਗ਼ਮ ਤੋਂ ਬਿਨਾ। ੬

ਜਿਥੇ ਅਪਣਾ ਅਸਲੀ ਘਰ ਸੋਹਣਾ,ਸਵਾਰ ਬਣਾਕੇ ਰੱਖਿਆ ਹੋਇਆ ਸੀ। ੭

ਕਿਸੇ ਤਰਾਂ ਵੀ ਕੋਈ ਚੰਗੀ ਅਕਲ ਵਾਲਾ ਆਦਮੀ ਭਾਵੇਂ ਕਿੱਡਾ ਵੀ ਸਿਆਣਾ ਹੋਵੇ। ਜੇਹੜੇ ਛਲ ਤਮਾਸੇ ਇਹਨਾ ਸਿਆਣੀਆਂ ਭਾਵ ਛਲ ਵਾਲੀਆਂ ਇਸਤ੍ਰੀਆਂ

ਦੇ ਹਨ ਇਹਨਾਂ ਦਾ ਕੋਈ ਵੀ ਭੇਤ ਨਹੀ ਪਾ ਸਕਦਾ ਹੈ ਭਾਵ ਇਹਨਾਂ ਛਲਾਂ ਦਾ ਜਾਂ ਛਲ ਵਾਲੀਆਂ ਇਸਤ੍ਰੀਆਂ ਦਾ। ੮

ਜੇਹੜਾ ਕੋਈ ਆਦਮੀ ਅਪਣੇ ਮਨ ਨੂੰ ਇਸਤ੍ਰੀ ਦੇ ਹੱਥ ਵਿਚ ਬਣਾਕੇ ਫੜਾ ਦੇਂਦਾ ਹੈ ਭਾਵ ਇਸਤ੍ਰੀ ਦਾ ਆਖਿਆ ਮੰਨਣ ਲਗ ਪੈਂਦਾ ਹੈ। ਬੁਢੇਪਾ ਤਾਂ ਉਸ ਦੀ ਜੁਆਨੀ ਦਾ ਸੱਤਿਆਨਾਸ ਕਰ ਘੱਤਦਾ ਹੈ ਅਤੇ ਜਮ ਰਾਜਾ ਉਸਦੇ ਪ੍ਰਾਣਾਂ ਨੂੰ ਨਾਸ ਕਰ ਘੱਤਦਾ ਹੈ। ੯

ਸਿੰਮ੍ਰਤੀਆਂ ਅਤੇ ਵੇਦ ਆਖਦੇ ਹਨ— ੧੦

## ਚਰਿੱਤ੍ਰ ੧੪

ਉਸ ਨੂੰ ਸੁਣਕੇ ਬਹੁਤ ਅਨੰਦ ਮਨ ਵਿਚ ਵਧੇਗਾ ਅਤੇ ਅਨੇਕਾਂ ਗੁਣ ਵੀ ਵਧਣਗੇ। ੧

ਜੁਤ=ਜੁੜ ਕੇ ਮਿਲ ਕੇ। ਮੋਦ=ਅਨੰਦ। ੪

ਸਿਖ=ਸਿਖਿਆ ਜਾਂ ਸਿਖ ਮਤ ਦਿਤੀ। ਘਨੇ=ਬਹੁਤੇ। ਕਰ=ਹਥ। ਜਿਨ=ਮਤ ਭਾਵ ਇਹ ਨਿਰਾਸ ਨ ਜਾਵੇ, ਇਸਤ੍ਰੀ ਅਪਣੇ ਅਸਲੀ ਪਤੀ ਨੂੰ ਆਖਦੀ ਹੈ ਕਿ ਇਹ ਆਦਮੀ ਜੋ ਮਾਲੀ ਹੈ ਇਸ ਨੂੰ ਬਹੁਤ ਸਾਰਾ ਧਨ ਦਿਓ। ੭

ਹਾਥ=ਉਸ ਅਸਲੀ ਪਤੀ ਆਦਮੀ ਨੇ ਅਪਣੇ ਹਥ ਨਾਲ। ੮

ਪੁਹਪ ਮਤੀ=ਫੁੱਲਾਂ ਦੀ ਸੁਗੰਧੀ, ਅਕਲ ਭਾਵ ਇਸਤ੍ਰੀ ਦਾ ਨਾਮ ਹੈ ਟਰਾਇ=ਟਾਲ। ਜੇਹੜੇ ਰਾਜੇ ਵਾਂਗ ਨਗਰ ਦਾ ਰੂਪ ਵਾਲਾ ਸੀ। ੯

## ਚਰਿਤ੍ਰ ੧੫

ਚਤਰ ਦਸ=ਚੌਦਵੀਂ ਭਾਵ ਇਹ ਚੌਦਵੀਂ ਕਥਾ ਇੱਕੁਰ ਹੈ ਕਿ ਪਹਿਲਾ ਸ਼ਕਤੀ ਦਾ ਧਿਆਇ ਗਿਣਤੀਵਿਚ ਨਹੀਂ ਲਿਆ ਗਿਆ ਹੈ। ਬਰ=ਚੰਗਾ ਵਜ਼ੀਰ। ੧

ਬਿਮਾਤਾ=ਮਾਂ। ਭਾਨ=ਇਕ ਬਾਲਕ ਦਾ ਨਾਮ ਹੈ ਜਾਂ ਆਦਮੀ। ਰਾਮਦਾਸ ਪੁਰ=ਅਮ੍ਰਿਤਸਰ ਸ਼ਹਿਰ ਦਾ ਪਹਿਲਾ ਨਾਮ ਇਹ ਹੈ। ੨

ਅਵਿਧਾਨ=ਗਰਭ। ਭੀਤਰ=ਵਿਚ। ੩

ਭਾਨਮਤੀ=ਇਸਤ੍ਰੀ ਦਾ ਨਾਮ ਹੈ ਜੋ ਸੂਰਜ ਵਰਗੀ ਚਮਕਦੀ ਅਕਲ ਰੱਖਦੀ ਸੀ ਛਿਨਾਰਿ=ਚੰਚਲ, ਛਲ ਕਰਨ ਵਾਲੀ। ਅਧਾਨਾ=ਗਰਭ। ੪

ਪ੍ਰਸਾਦਿ=ਜੱਗ ਕੀਤਾ ਬਹੁਤਿਆਂ ਨੂੰ ਪ੍ਰਸ਼ਾਦ ਛਕਾਇਆ। ਖਾਟ=ਮੰਜੀ ਡਾਹ ਕੇ ਸੌ ਰਹੀ। ਚਮਕ=ਛੇਤੀ ਨਾਲ ਕਾਹਲੀ ਹੋਕੇ। ਆਨ=ਛਲ ਨੂੰ ਮਨ ਵਿਚ ਆਂਦਾ। ੫

ਮੇਰੇ ਪਤੀ ਨੇ ਮੈਨੂੰ ਇਹ ਆਖਿਆ ਸੀ ਕਿ ਜੇ ਹੁਣ ਤੂੰ ਮੇਰੇ ਨਾਲ ਸੜੇਂਗੀ ਤਾਂ ਨਰਕ ਵਿਚ ਜਾ ਪਵੇਂਗੀ। ੬

ਇਹ ਜੇਹੜਾ ਭਾਨ ਲੜਕਾ ਪਿਛੇ ਰਿਹਾ ਹੈ। ਖਾਟ=ਖੱਟ ਕਮਾਕੇ ਖਾਵੇਂਗਾ ਉਸ ਦਿਨ ਮੈਂ ਤੈਨੂੰ ਸੁਪਨੇ ਵਿਚ ਦਰਸਨ ਦਿਆਂਗਾ। ੭

ਭਾਨ=ਲੜਕੇ ਨੂੰ ਵੱਡਾ ਕਰੋ ਪਾਲਕੇ ਸੋ ਮੈਂ ਵੱਡਾ ਕਰ ਲਿਆ ਹੈ ਸੋ ਅਜ ਮੈਨੂੰ ਪਤੀ ਨੇ ਵੀ ਦਰਸ਼ਨ ਆ ਦਿੱਤਾ ਹੈ। ਇਸ ਲਈ ਹੁਣ ਮੈਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਕੀਰਤਪੁਰ ਨਗਰ ਵਿਚ ਜਾਕੇ ਚਿਖਾ ਬਣਾਕੇ ਸੜ ਮਰਦੀ ਹਾਂ। ੮

ਬਹੁਤ ਸਾਰੇ ਲੋਕ ਬਥੇਰਾ ਹਟਾ ਰਹੇ ਪਰ ਉਸ ਨੇ ਇਕ ਬਚਨ ਨ ਮੰਨਿਆਂ ਘਨੋ=ਬਹੁਤਾ ਹਠ ਕੀਤਾ। ਅੰਮ੍ਰਿਤਸਰ ਨੂੰ ਛੱਡਕੇ ਕੀਰਤਪੁਰ ਆ ਗਈ। ਹੇ ਭਰਾਓ ਦੇਖੋ ਇਕ ਭਾਰ ਭਾਵ ਇਕ ਪੈਰ ਦੇ ਭਾਰ ਖੜੋਕੇ ਢੋਲ ਵਜਾਕੇ ਸੜ ਗਈ (ਪੇਟ ਦੀ ਸ਼ਰਮ ਕਰਕੇ ਸੜੀ। ਹੈ ਇਹ ਐਡਾ ਵੱਡਾ ਛਲ ਇਸ ਨੇ ਗਰਭ ਦੇ ਰਹਿ ਜਾਣ ਕਰਕੇ ਕੀਤਾ ਹੈ ਜੋ ਅਪਣੀ ਜਾਨ ਗਵਾ ਲਈ ਹੈ। ੯

ਰੀਝਨ=ਪ੍ਰਸੰਨ ਹੋਣ ਵਾਲੇ ਤਮਾਸ਼ ਬੀਨ ਬੜੇ ਪ੍ਰਸੰਨ ਹੋਇ ਗਿੱਧਾ ਪਾਣ ਲੱਗੇ। ੧੦

ਸਾਰੇ ਜਗਤ ਵਿਚ ਜੇਹੜਾ ਵੀ ਕੋਈ ਆਦਮੀ ਇਸਤ੍ਰੀ ਉਤੇ ਭਰੋਸਾ ਕਰਦਾ ਹੈ। ਉਸ ਦਾ ਸੱਤਾਂ ਦਿਨਾਂ ਦੇ ਵਿਚ ਛੇਤੀ ਨਾਲ ਨਾਸ ਹੋ ਜਾਂਦਾ ਹੈ। ੧੧

ਜੇਹੜਾ ਕੋਈ ਆਦਮੀ ਕਿਸੇ ਇਸਤ੍ਰੀ ਨੂੰ ਮਨ ਦੇ ਦੇਂਦਾ ਹੈ। ਉਸ ਆਦਮੀ ਨੂੰ ਰੋਜ ਹੀ ਇਸ ਜਗਤ ਵਿਚ ਖੁਵਾਰੀ ਹੁੰਦੀ ਹੈ।

ਚਰਿਤ੍ਰਾਂ ਵਿਚ ਕਿਤਨੀਆਂ ਸਿਖਿਆ ਦਿੱਤੀਆਂ ਹੋਈਆਂ ਹਨ ਫਿਰ ਲੋਕ ਆਖਦੇ ਹਨ ਕਿ ਇਹ ਚਰਿਤ੍ਰ ਨਹੀਂ ਪੜਨੇ ਯੋਗ ਭਾਵ ਜੇਹੜੇ ਇਹ ਗਲ ਆਖਦੇ ਹਨ ਓਹ ਚਰਿਤ੍ਰਾਂ ਦੀ ਸਿਖਿਆ ਤੋਂ ਅਗਜਾਤ ਹਨ। ੧੨

## ਚਰਿਤ੍ਰ ੧੬

ਇਕ ਰਾਜਾ ਸਤੁੱਦਰਵ ਦਰਿਆ ਦੇ ਕੰਢੇ ਅਪਣਾ ਗਰਾਮ ਬਣਾਕੇ ਸੁਖ ਪਾਕੇ ਰਹਿੰਦਾ ਸੀ। ਧਨ ਕਮਾਉਣ ਵਾਸਤੇ ਇਕ ਵੇਸ਼ਵਾ ਵੀ ਓਥੇ ਆ ਰਹੀ ਹੈ। ੧

ਉਸ ਇਸਤ੍ਰੀ ਦਾ ਨਾਮ ਛਜੀਆ ਸੀ। ਲਧੀਆ ਉਸਦੀ ਗੋਲੀ ਸੀ। ਸੋ ਭਰਾਓ ਮਨ ਬਾਣੀ ਸਰੀਰ ਕਰਕੇ ਹਰ ਕੋਈ ਉਸ ਉਤੇ ਮੋਹਤ ਹੋ ਜਾਂਦਾ ਸੀ ਤੇ ਦਰਸ਼ਨ ਕਰਕੇ ਸੁਖ ਪਾਂਦਾ ਸੀ। ੨

ਓਹ ਇਸਤ੍ਰੀ ਤਾਂ ਉਸ ਰਾਜਾ ਨੂੰ ਵੇਖਕੇ ਵੱਸ ਹੋ ਗਈ ਪਰ ਓਹ ਰਾਜਾ ਜੋ ਧਰਮੀ ਸੀ ਉਸ ਇਸਤ੍ਰੀ ਦੇ ਵੱਸ ਨਹੀ ਹੁੰਦਾ ਜਾਂ ਹੋਇਆ ਹੈ। ੩

ਇਹ ਰਾਜਾ ਮੇਰੇ ਉਤੇ ਪ੍ਰਸੰਨ ਨਹੀ ਹੁੰਦਾ ਦਸੋ ਖਾਂ ਸਖੀਓ ਜਾਂ ਹੇ ਮੇਰੇ ਮਨਾ ਦਸ ਖਾਂ ਹੁਣ ਕੀ ਜਤਨ ਕਰੀਏ ਉਸਦੇ ਵੱਸ ਕਰਨ ਦਾ ਨ ਓਹ ਮੇਰੇ ਘਰ ਔਂਦਾ ਹੈ ਨ ਓਹ ਮੈਨੂੰ ਆਪਣੇ ਘਰ ਬੁਲਾ ਲੈਂਦਾ ਹੈ। ੪

ਚੇਟਕ=ਜਾਦੂ। ੫ ਭਾਇ=ਤਰਾਂ। ੬

ਸਭਾ=ਦੀਵਾਨ ਜੋ ਧਾਰਮਿਕ ਦੀਵਾਨ ਲਗਾਹੋਇਆ ਸੀ। ਅਦੇਸ=ਨਮਸਕਾਰ ਆ ਕੀਤੀ। ੮

ਸੰਗ੍ਰਹੋਂ=ਇਸਦੇ ਪਾਸੋਂ ਕੋਈ ਕਿਸੇ ਮੰਤ੍ਰ ਦਾ ਗੁਣ ਗ੍ਰਹਣ ਕਰਾਂਗੇ ਭਾਵ ਸਿੱਖਾਂਗੇ
ਪਠਾ=ਘੱਲਿਆ। ਕਲਾ=ਸ਼ਕਤੀ। ੮

ਸੇਵਕ=ਕੋਈ ਦਾਸ ਜੋਗੀ ਦੇ ਘਰ ਆਇਆ। ਮੁਹਿ=ਮੈਨੂੰ। ਈਸਹਿ=ਪ੍ਰਮੇਸਰ ਦਾ ਮੰਤ੍ਰ ਉਪਦੇਸ਼ ਜਾਂ ਹੇ ਪ੍ਰਮੇਸਰ ਦੇ ਪਿਆਰੇ। ੯

ਇਕ ਪਹਿਰ ਪਿਛੋਂ ਨੇਤ੍ਰ ਖੋਲੇ। ਗੁਣ ਜੇਹੜਾ ਸਿੱਖਣਾ ਚਾਹੁੰਦਾ ਹੈ। ੧੦

ਗੋਰਖ ਨਾਥ ਦੀ ਕਿਰਪਾ ਨਾਲ ਖਾਲੀ ਨਹੀ ਜਾਵੇਗਾ। ੧੧

ਗ੍ਰਹ=ਘਰ ਜੋਗੀ ਦੇ ਰਾਜਾ ਨੂੰ ਰਾਜਾ ਦਾ ਨੌਕਰ ਲੈਕੇ ਆ ਗਿਆ ਉਸ ਜੋਗੀ ਨੇ ਰਾਜਾ ਨੂੰ ਵੇਖਕੇ ਬਹੁਤ ਹੀ ਸੁਖ ਪਾਇਆ। ੧੨

ਆਇਸੁ=ਆਗਿਆ ਦਿਤੀ ਕਿ ਸਾਰੇ ਲੋਕਾਂ ਨੂੰ ਉਠਾ ਦਿਓ। ਅੱਛਤ=ਚੌਲ। ਪੁਹਪ=ਫੁਲ। ਆਛੋ=ਚੰਗੀ। ਸੁਰਾ=ਸ਼ਰਾਬ। ੧੩

ਜੋ ਕੁਛ ਜੋਗੀ ਨੇ ਆਖਿਆ ਸੋ ਰਾਜਾ ਨੇ ਮੰਗਾ ਦਿਤਾ। ੧੪

ਸੰਤਾਂ ਨੂੰ ਸੁਖ ਦੇਣ ਵਾਸਤੇ ਆਪ ਓਥੇ ਰਿਹਾ ਭਾਵ ਕੋਈ ਅਜੇਹਾ ਮੰਤ੍ਰ ਸਿਖਿਆ ਜਾਵੇ ਜਿਸਤੋਂ ਗਰੀਬ ਪਰਜਾ ਨੂੰ ਲਾਭ ਪੁੱਜੇ। ੧੫

ਚਮਤਕਾਰ=ਕਰਾਮਾਤ, ਚਾਨਣਾ, ਤਮਾਸ਼ਾ, ਛਲ। ੧੬

ਮੈਂ ਆਦਮੀ ਤੋਂ ਇਸਤ੍ਰੀ ਬਣ ਜਾਂਦਾ ਹਾਂ ਤੇ ਇਸਤ੍ਰੀ ਤੋਂ ਆਦਮੀ ਹੋ ਜਾਂਦਾ ਹਾਂ। ੧੭

ਰਾਜਾ ਨੇ ਉਸ ਇਸਤ੍ਰੀ ਪਖੰਡੀ ਜੋਗੀ ਨੂੰ ਆਖਿਆ ਹੇ ਜੋਗੀ ਜੀ ਜੇਹੜਾ ਕੋਈ ਆਦਮੀ ਉਪਦੇਸ਼ ਦੇਣ ਵਾਲਾ ਹੁੰਦਾ ਹੈ ਓਹ ਪਿਤਾ ਹੁੰਦਾ ਹੈ ਜੇਹੜੀ ਇਸਤ੍ਰੀ ਧਰਮ ਸਿਖਿਆ ਦੇਣ ਵਾਲੀ ਹੁੰਦੀ ਹੈ ਓਹ ਮਾਂ ਹੁੰਦੀ ਹੈ। ੧੮

ਬਰਖਨਿ=ਵਰ੍ਹੇ। ਨਿਹੁਰਾਈਐ=ਨੀਵਾਂ ਕਰੀਏ ਸਿਰ। ੧੯

ਭੇਟਨਿ=ਮਿਲਨ ਵਾਸਤੇ। ੨੦

ਤਵ=ਤੇਰੇ ਮਿਲਨ ਵਾਸਤੇ। ਰਮੋ=ਰਮਨ ਕਰੋ। ਮੁਹਿ=ਮੇਰੇ ਨਾਲ। ੨੧

ਜੇ ਦੌੜ ਜਾਓਗੇ ਤਾਂ ਚੋਰ ਆਖਕੇ ਬਨ੍ਹਾ ਦਿਆਂਗੀ ਜਾਂ ਮਰਵਾ ਦਿਆਂਗੀ ਜੇ ਮੈਨੂੰ ਤਿਆਗਕੇ ਚਲੇ ਜਾਓਗੇ ਤਾਂ ਗਾਲੀਆਂ ਦਿਆਂਗੀ। ਬਿਹਾਰ=ਬਿਭਚਾਰ ਕਰੋ। ੨੨

ਕਾਮ ਦੀ ਦੁਖੀ ਕੀਤੀ ਹੋਈ ਜੇਹੜੀ ਇਸਤ੍ਰੀ ਪਤੀ ਦੇ ਪਾਸ ਔਂਦੀ ਹੈ ਜੇ ਪਤੀ ਇਸਤ੍ਰੀ ਨੂੰ ਨਿਰਾਸ ਜਾਣ ਦੇਂਦਾ ਹੈ ਤਾਂ ਪਤੀ ਨੂੰ ਵੱਡੇ ਨਰਕ ਵਿੱਚ ਸੁੱਟ ਦਿਓ। ੨੩

ਅਨੰਗ=ਕਾਮ। ਜਗੈ=ਜਾਗਣ ਨਾਲ। ਦੈ=ਦੇਂਦਾ। ਰਤਿ=ਭੋਗ। ੨੪

ਰਾਮਜਨੀ=ਵੇਸ਼ਵਾ। ਹਿਤ=ਵਾਸਤੇ, ਮੈ ਆਪਦੀ ਦਾਸੀ ਹੋਕੇ ਘਰ ਰਹਾਂਗੀ ਮੈਨੂੰ ਤਰਸਾਓ ਨਾ। ੨੫

ਕੀ ਹੋਇਆ ਜੇ ਤੁਸੀ ਚੰਗੇ ਘਰ ਵਿੱਚ ਬੜੇ ਚੰਗੇ ਸਿਆਣੇ ਹੋ ਗਏ ਹੋ ਤਾਂ ਜੁਆਨੀ ਦਾ ਹੰਕਾਰ ਤਾਂ ਨ ਕਰੋ। ਬ੍ਰਿਥਾ=ਖਾਲੀ। ੨੬

ਮੈਨ=ਕਾਮ ਦੇ ਵੱਸ, ਭਾਵ ਦੁਖੀ, ਵਿਛੋੜੇ ਦੇ ਸਮੁੰਦਰ ਵਿੱਚ ਮੈਂ ਸਿਰ ਤੱਕ

ਡੁੱਬ ਗਈ ਹਾਂ। ਘਨ=ਬਦਲਾਂ ਵਾਲੀ ਰਾਤ ਵੇਖਕੇ ਭਾਵ ਜੁਆਨੀ ਵੀ ਬਦਲਾਂ ਦੀ ਛਾਂ ਵਾਂਗ ਹੈ ਭਾਵ ਬੱਦਲਾਂ ਵਾਲੀ ਸੰਘਣੀ ਰਾਤ ਦੇ ਬਰਾਬਰ ਜੁਆਨੀ ਹੈ। ੨੭

ਦੇਸਾਂ ਦੇਸਾਂ ਦੇ ਭਾਵ ਸਾਰੀਆਂ ਦਿਸ਼ਾ ਵੱਲੋਂ ਸਾਰੇ ਜਹਾਨ ਉਤੋਂ ਲੋਕ ਆਪ ਦੇ ਪਾਸ ਔਂਦੇ ਹਨ, ਜੇਹੜੀ ਗਲ ਓਨਾਂ ਦੇ ਮਨ ਨੂੰ ਚੰਗੀ ਲਗਦੀ ਹੈ ਓਹੋ ਹੀ ਓਹ ਵਰ ਪਾਂਦੇ ਹਨ। ਮੇਰੇ ਪਾਸੋਂ ਕੀ ਅਪਰਾਧ ਹੋਇਆ ਹੈ ਜੋ ਮੈਂ ਆਪ ਤੋਂ ਕੁਛ ਪ੍ਰਾਪਤਿ ਨਹੀਂ ਕਰ ਸਕਦੀ ਮੇਰੇ ਕੈਸੇ ਮੰਦੇ ਭਾਗ ਹਨ। ਮੈਂ ਦਾਸੀਆਂ ਦੀ ਦਾਸੀ ਹੁੰਦੀ ਹਾਂ। ੨੮

ਮੈਂ ਧਰਮ ਛੁੱਟਣ ਦੇ ਵਾਸਤੇ ਮਨ ਵਿਚ ਬਹੁਤ ਡਰਦਾ ਹਾਂ ਭਾਵ ਮੇਰਾ ਧਰਮ ਜਾਂਦਾ ਹੈ। ੨੯

ਉਸ ਇਸਤ੍ਰੀ ਨੇ ਬੜਾ ਜਤਨ ਕੀਤਾ ਪਰ ਕਿਸੇ ਤਰਾਂ ਵੀ ਓਹ ਰਾਜਾ ਉਸ ਇਸਤ੍ਰੀ ਦੇ ਹੱਥ ਉਤੇ ਨ ਪਿਆ ਭਾਵ ਵੱਸ ਨਹੀਂ ਆਇਆ। ੩੦

ਆਂਗਨ=ਵੇਹੜੇ ਵਿਚ ਜਾਕੇ। ਤ੍ਰਾਸ=ਡਰ। ਹਿਤ=ਵਾਸਤੇ। ਬਧੈ=ਬੰਨ੍ਹਾ ਦਿਆਂ ਗੀ ਜਾਂ ਮਰਵਾ ਦਿਆਂ ਗੀ। ਭਜੀਜੀਐ=ਭੋਗਣਾ ਕਰੋ। ੩੧

ਸੋਤ=ਮੈਂ ਸੁੱਤੀ ਪਈ ਬਰੜਾ ਉੱਠੀ ਹਾਂ। ਧਾਮ=ਘਰ ਤੋਂ ਲੋਕ ਜਦੋਂ ਚਲੇ ਗਏ। ੩੨

ਚਰਿਤ=ਛਲ, ਤਮਾਸ਼ਾ। ਸਾਰ=ਮੰਤਰ ਦਾ ਨਿਚੋੜ ਹੈ। ੩੩

ਭਜੋਂ=ਜੇ ਭੋਗਾਂ ਤਾਂ ਜਤ ਜਾਂਦਾ ਹੈ ਜਾਂ ਇੱਜ਼ਤ ਜਾਂਦੀ ਹੈ ਜਾਂ, ਭਜੋਂ=ਦੌੜਾਂ। ਧਰਮ ਵੀ ਜਾਂਦਾ ਹੈ। ਕਰਤਾ=ਪ੍ਰਮੇਸਰ ਸਹੈਤਾ ਕਰੇ। ੩੪

ਜੇ ਇਸ ਤੋਂ ਪੁਤ ਪ੍ਰਗਟ ਹੋਇਆ ਤਾਂ ਭੂੰਡ ਹੋਵੇਗਾ ਓਹ ਜੇ ਧੀ ਹੋਈ ਤਾਂ ਵੇਸ਼ਵਾ ਹੋਵੇਗੀ ਭਾਵ ਇਹ ਮਨ ਵਿਚ ਖਿਆਲ ਕਰਦੇ ਹਨ ਕਿ ਜੇ ਮੈਂ ਇਸਦੇ ਨਾਲ ਸਬੰਧ ਕੀਤਾ ਤਾਂ ਇਹ ਪਾਪ ਹੋਵੇਗਾ। ਭਾਜਤ=ਦੌੜਦਾ। ਭਜੇ=ਦੌੜਨ ਨਾਲ। ੩੫

ਜੇ ਤੁਹਾਡੇ ਵਰਗੀ ਇਸਤਰੀ ਹੱਥ ਆ ਪਵੇ ਭਾਵ ਹੱਥ ਲੱਗ ਜਾਵੇ, ਮਿਲ ਪਵੇ ਫਿਰ ਓਹ ਬੜਾ ਮੂਰਖ ਆਦਮੀ ਹੈ ਜੇ ਇੱਕੁਰ ਦੀ ਸੁੰਦਰ ਇਸਤਰੀ ਨੂੰ ਛੱਡਦਾ ਹੈ ਤਾਂ।੩੬

ਕਰ=ਜੇ ਹੱਥ ਵਿਚ ਆ ਪਵੇ। ਉਸਦੇ ਜਨਮ ਨੂੰ ਲੱਜਿਆ ਹੈ। ੩੭

ਅਪਣਿਆਂ ਹੱਥਾਂ ਨਾਲ ਮੈਨੂੰ ਪਿਆਓ। ੩੮

ਮਦਰਾ=ਤੂੰ ਸ਼ਰਾਬ ਪੀ। ਘਨੋ=ਬਹੁਤ। ੩੯

ਜੇਹੜਾ ਅਮਲ ਆਖਿਆ ਹੈ ਓਹ ਉਸਨੇ ਛੇਤੀ ਨਾਲ ਮੰਗਾ ਲਿਆ ੪੦

ਮਦ ਸਤ ਬਾਰ=ਸ਼ਰਾਬ ਦਾ ਪਾਣੀ ਜੋ ਬਹੁਤ ਵਾਰੀ ਸਤ ਕੱਢਿਆ ਹੋਇਆ ਹੈ ਭਾਵ ਬਹੁਤ ਚੰਗੀ ਸ਼ਰਾਬ ਤੋਂ ਹੈ। ੪੧

ਭਜਿ=ਨਹੀਂ ਭੋਗਾਂ ਗਾ। ਮੱਤ=ਬਹੁਤ ਮਸਤ ਕਰਕੇ। ਖਾਟ=ਮੰਜੀ। ਧਰਮ ਨੂੰ ਸੰਭਾਲਕੇ ਭਾਵ ਰੱਖਕੇ ੬੦ ਮੁਹਰਾਂ ਦੇਕੇ ਦੌੜ ਜਾਵਾਂਗਾ। ੪੨

ਪ੍ਰੀਤ ਦੀ ਰੀਤ ਨਹੀਂ ਜਾਣਦੀਆਂ ਪੈਸਿਆਂ ਦੀ ਹੀ ਪ੍ਰਤੀਤ ਹੈ ਭਾਵ ਇਹਨਾਂ ਦੀ ਪ੍ਰੀਤੀ ਕਿਸੇ ਨਾਲ ਨਹੀਂ ਹੈ ਇਹ ਤਾਂ ਪੈਸਿਆਂ ਦੀਆਂ ਹੀ ਯਾਰ ਹਨ। ਬਿਛੂ, ਸੱਪ,

ਵੇਸਵਾ ਦਸੋਂ ਖਾਂ ਇਹ ਕਿਸ ਦੇ ਮਿੱਤਰ ਹਨ।

ਸਭਾ ਪ੍ਰਕਾਸ਼ ॥ ਦੋਹਿਰਾ ॥

ਗੁਨੀ ਪੁਰਸ਼ ਸੋਂ ਰੀਝਨਹਿ ਨਿਗੁਨੀ ਸੋਂ ਨ ਬਿਗਾਰ।
ਧਨੀ ਪੁਰਸ਼ ਮਨ ਹਰਨ ਕੇ ਅੰਗ ਦਿਖਾਵਤ ਸਾਰ। ੪੩

ਮਦ=ਸ਼ਰਾਬ। ਘਨੋ=ਬਹੁਤ। ਮੋਦ=ਅਨੰਦ। ਮੱਤ=ਮਸਤ। ਖਾਟ=ਮੰਜੀ। ਭਜਨ=ਦੌੜਨ ਵਾਸਤੇ ਜਾਂ ਤਰਾਂ। ੪੪

ਨਿਜਕਰ=ਅਪਣੇ ਹੱਥ ਨਾਲ। ਸੁਵਾਰਿ=ਸੁਆ ਰੱਖੀ ਹੈ। ੪੫

ਭਜਨ=ਦੌੜਨ ਦਾ। ਮਗ=ਰਸਤਾ। ੪੬

ਰਾਜਨੀਤ ਦੁਆਰਾ ਉਪਦੇਸ਼ ਕਰਦੇ ਹਨ, ਜੇ ਕੋਈ ਪਰਾਈ ਇਸਤਰੀ ਤੁਹਾਡੇ ਨਾਲ ਪ੍ਰੇਮ ਕਰਦੀ ਹੈ ਤਾਂ ਤੁਸੀਂ ਉਸਦੇ ਨਾਲ ਕਦੀ ਪ੍ਰੇਮ ਨਾ ਕਰੋ। ਜੇ ਕੋਈ ਪਰਾਈ ਇਸਤਰੀ ਤੁਹਾਡੇ ਨਾਲ ਪ੍ਰੇਮ ਕਰਨ ਵਿਚ ਢਲ ਪੈਂਦੀ ਹੈ ਤਾਂ ਤੁਸੀ ਉਸਦੇ ਨਾਲ ਪ੍ਰੇਮ ਕਰਨ ਵਿਚ ਨ ਢਲ ਪਓ। ਜਿਸਦੇ ਚਿੱਤ ਦੀ ਗੱਲ ਆਪ ਪਾ ਹੀ ਨਹੀਂ ਸਕੀਦੀ ਭਾਵ ਇਸਤਰੀਆਂ ਥੋੜੇ ਕੀਤਿਆਂ ਕਿਸੇ ਨੂੰ ਆਪਣੀ ਗੱਲ ਨਹੀਂ ਦਸਦੀਆਂ ਇਹੋ ਜਹੀ ਗੱਲ ਜੋ ਕਿਸੇ ਆਦਮੀ ਨਾਲ ਬਿਭਚਾਰ ਕਰਨ ਦੀ ਹੁੰਦੀ ਹੈ ਤਾਂ ਫਿਰ ਤੁਸੀਂ ਕਿਉਂ ਪਰਾਈਆਂ ਇਸਤਰੀਆਂ ਦੇ ਨਾਲ ਪ੍ਰੇਮ ਕਰਦੇ ਹੋ। ਤੁਸੀ ਤਿਸ ਪਰਾਈ ਇਸਤ੍ਰੀ ਦੇ ਮਨ ਨੂੰ ਅਪਣੇ ਮਨ ਦਾ ਭੇਤ ਕਦੀ ਵੀ ਨਾ ਜਤਾਓ। ੪੭

ਉਸਨੂੰ ਮਸਤ ਕਰਕੇ ਰਾਜਾ ਦੌੜ ਆਇਆ ਉਸਨੂੰ ੬੦ ਮੁਹਰਾਂ ਦੇਕੇ ਅਪਣੇ ਘਰ ਵਿਚ ਆ ਬਿਰਾਜਿਆ ਉਸ ਰਾਜਾ ਨੂੰ ਕਿਸੇ ਨੇ ਵੀ ਨ ਵੇਖਿਆ। ੪੮

ਤਾਂ ਰਾਜੇ ਨੇ ਘਰ ਵਿਚ ਆਕੇ ਇੱਕੁਰ ਦਾ ਪ੍ਰਣ ਕਰ ਲਿਆ ਮੈਂ ਚੰਗੇ ਜਤਨ ਦੇ ਨਾਲ ਅਪਣਾ ਧਰਮ ਰੱਖ ਲਿਆ ਹੈ ਮੈਂ ਦੇਸ ਦੇਸ ਉਤੇ ਅਪਣੇ ਪ੍ਰਮੇਸਰ ਦੀ ਸ਼ੋਭਾ ਖਿਲ਼ਾਰਾਂਗਾ ਭਾਵ ਹਰ ਇਕ ਨੂੰ ਪਰ ਇਸਤ੍ਰੀ ਤੋਂ ਬਚਨ ਦਾ ਉਪਦੇਸ਼ ਦਿਆਂਗਾ ਹੋਰ ਕਿਸੇ ਪਰ ਇਸਤ੍ਰੀ ਨੂੰ ਫੇਰ ਹੁਣ ਮੈਂ ਕਦੀ ਵੀ ਨਹੀਂ ਵੇਖਾਂਗਾ। ੪੯

ਓਹ ਪ੍ਰਤੱਗਜਾ ਕੀਤੀ ਹੋਈ ਉਸ ਦਿਨ ਤੋਂ ਮੇਰੇ ਮਨ ਵਿਚ ਵਿਆਪੀ ਹੋਈ ਹੈ। ਉਸ ਦਿਨ ਤੋਂ ਮੈਂ ਪਰਾਈ ਇਸਤ੍ਰੀ ਨੂੰ ਕਦੀ ਵੀ ਨਹੀਂ ਵੇਖਦਾ ਹਾਂ। ੫੦

## ਚਰਿੱਤ੍ਰ ੧੭

ਬਦਖਸਾ=ਸ਼ਹਿਰ ਦਾ ਨਾਮ ਹੈ। ਨ੍ਰਿਪਾਲ=ਹੇ ਰਾਜਾ। ੨

ਬਿਤਨਮਤੀ=ਨਾਮ ਹੈ ਭਾਵ ਸਰੀਰ ਤੋਂ ਬਿਨਾ ਕਾਮ ਹੈ ਓਹ ਕਾਮ ਵਰਗੀ ਸੀ ਤੇ ਅਕਲ ਵਾਲੀ ਸੀ। ਚੰਚਲਾ=ਇਸਤ੍ਰੀ। ੩

ਹੋਡ=ਸ਼ਰਤ, ਜ਼ਿਦ। ਕਾਲ=ਕੱਲ, ਭਲਕੇ, ਸਵੇਰੇ। ਯੋ=ਇੱਕੁਰ ਭਾਵ ਇਸਤਰਾਂ ਜਾਵਾਂਗੀ ਕਿ ਓਥੇ ਜਾਕੇ ਇਕ ਵੱਡਾ ਛਲ ਕਰਾਂਗੀ। ੪

ਸਖਿ=ਹੇ ਸਖੀ, ਸਹੇਲੀ। ਨਾਰ=ਨਾਲਾ। ਬਧੈ=ਬੰਧਵਾਂਵਾਂਗੀ। ੫

ਅਸਤਾਚਲ=ਡੁੱਬਗਿਆ ਭਾਵ ਜਦੋਂ ਸੂਰਜ ਅਸਤਾਚਲ=ਪਹਾੜਦੇ ਓਲ੍ਹੇ ਚਲਿਆ ਗਿਆ। ਪ੍ਰਾਚੀ=ਪੂਰਬ ਭਾਵ ਚੜ੍ਹਦੇ ਪਾਸਿਓਂ। ਭਾਗ ਵਤਣ=ਭਾਗ ਵਾਲੀਆਂ ਬਿਸਤ੍ਰੀਆਂ ਭਾਵ ਚੰਗੀਆਂ ਸੁਹਾਗਣਾਂ। ਵਿਛੋੜੇ ਵਾਲੀਆਂ ਇਸਤ੍ਰੀਆਂ ਨੂੰ ਚੰਦ੍ਰਮਾ ਨੇ ਬਾਣ ਮਾਰਿਆ ਭਾਵ ਚੰਦ ਵਿਛੋੜੇ ਵਾਲੀਆਂ ਨੂੰ ਦੁਖਦਾਈ ਹੁੰਦਾ ਹੈ। ੬

ਮੰਡਰਾਇ=ਐਨ ਅਕਾਸ਼ ਵਿਚ ਸੋਹਣਾ ਟਿਕਿਆ ਹੋਇਆ ਚੜ੍ਹਿਆ ਹੋਇਆ ਹੈ। ੭

ਉਡਗ=ਤਾਰਿਆਂ ਨੂੰ ਤਗੀਰੀ=ਵਿਦਾਇਗੀ ਹੋ ਗਈ ਸੂਰਜ ਦੇ ਚੜ੍ਹਨ ਨਾਲ, ਸੂਰਜ ਦਾ ਪ੍ਰਕਾਸ਼, ਚਾਨਣਾ ਰੂਪ ਪਰਵਾਨਾ ਪ੍ਰਾਪਤਿ ਕਰਕੇ ਭਾਵ ਸੂਰਜ ਦਾ ਚਾਨਣ ਵੇਖਣਾ ਹੀ ਓਨਾਂਨੂੰ ਘਰ ਨੂੰ ਜਾਣਦਾ ਪ੍ਰਵਾਨਾ ਮਿਲ ਗਿਆਹੈ ਕਿ ਛੁੱਟੀ ਹੋਗਈ ਹੈ ਭਾਵ ਤਾਰੇ ਛਪ ਗਏ ਹਨ। ਮਾਨੋ ਚੰਦ੍ਰਮਾ ਰੂਪ ਅਮੀਨ=ਠਾਣੇਦਾਰ ਦੇ ਬਿਭਾਲੀ=ਚੋਬਦਾਰ ਜਾਂ ਚੌਕੀਦਾਰ ਸਿਪਾਹੀ ਪਹਿਰਾ ਦੇਂਦੇ ਫਿਰਦੇ ਹੋਇ ਮੁੜਕੇ ਘਰ ਨੂੰ ਆ ਫਿਰੇ ਭਾਵ ਮੁੜ ਪਏ ਹਨ। ੮

ਅਸ=ਇਸ ਪ੍ਰਕਾਰ ਤਾਸੋ=ਓਨਾਂ ਨਾਲ ਭਾਵ ਇਸਤ੍ਰੀਆਂ ਨਾਲ ਪੁਰਸ਼ਾਂ ਨੇ ਰਤੀ ਕੀਤੀ ਚਹੁ ਪਹਿਰਾਂ ਨੂੰ ਇਕ ਘੜੀ ਜਾਣਿਆਂ ਹੈ। ਸਿਆਣੀਆਂਇਸਤ੍ਰੀਆਂ ਦੇ ਪੁਰਸ਼ਾਂ ਨੇ ਕੁਚ ਫੜੇ ਅਤੇ ਇਸਤ੍ਰੀਆਂ ਨੇ ਸਿਆਣੇ ਆਦਮੀਆਂ ਦੀਆਂ ਗਰਦਨਾਂ ਫੜੀਆਂ। ੯

ਨਾਨ=ਇਸ਼ਨਾਨ। ਦਿਨ ਦਿਸ ਪਿਆ ਭਾਵ ਦਿਨ ਦਾ ਰਾਜ ਜਾਗ ਪਿਆ ਜਾਂ ਰਾਜੇ ਦਿਨ ਨੂੰ ਚੜ੍ਹਿਆ ਵੇਖਕੇ ਜਾਗਦੇ ਹਨ ਅਤੇ ਇਸ਼ਨਾਨ ਕਰਦੇ ਹਨ ਕੁਛ ਖਾਂਦੇ ਹਨ ਅਤੇ ਗਰੀਬਾਂ ਨੂੰ ਦਾਨ ਦੇਂਦੇ ਹਨ। ਦੁਜਨ=ਖੋਟਿਆਂ ਭਾਵ ਵੈਰੀਆਂ ਆਦਮੀਆਂ ਦੇ ਦਲਨ ਭਾਵ ਮਾਰਨ ਵਾਸਤੇ ਅਤੇ ਦੀਨੋਧਰਨ=ਗਰੀਬਾਂ ਦਾ ਉਧਾਰ ਕਰਨ ਵਾਸਤੇ ਭਾਵ ਕੁਛ ਦਾਨ ਦੇਕੇ ਪਾਲਣਾ ਕਰਨੀ, ਅਤੇ ਪਾਪੀਆਂ ਨੂੰ ਸਾੜਨ ਵਾਸਤੇ ਰਾਜਿਆਂ ਦਾ ਜਾਗਣਾ ਹੋਇਆ ਹੈ। ੧੦

ਦਿਨ ਚੜ੍ਹਦੇ ਸਮੇ ਦਾ ਕਥਨ ਹੈ। ਇਸਤ੍ਰੀਆਂ ਨੇ ਜਾਣਿਆਂ ਹੈ ਕਿ ਸਾਡਿਆਂ ਪਤੀਆਂ ਨੇ ਹੁਣ ਚਲਿਆਂ ਜਾਣਾ ਹੈ, ਇਸ ਲਈ ਇਸਤ੍ਰੀਆਂ ਦੇ ਮਨ ਵਿਚ ਭਾਰਾ ਦੁਖ ਵਧਿਆ ਹੈ। ਪਤੀਆਂ ਦੇ ਮੂੰਹਾਂ ਉਤੇ ਕਪੜਿਆਂ ਨੂੰ ਸੁੱਟ ਦੇਂਦੀਆਂ ਹਨ ਅਤੇ ਮੋਤੀਆਂ ਦੇ ਹਾਰ ਲੁਕਾਲੈਂਦੀਆਂ ਹਨ ਕਿਉਂਕਿਜਾਣ ਲੈਂਦੀਆਂ ਹਨ ਹੁਨ ਚਾਨਣ ਹੁੰਦਾ ਜਾਂਦਾ ਹੈ। ਪਾਨ=ਹੱਥ, ਨਾਲ ਪਿਆਰਿਆਂ ਦੇ ਸਰੀਰ ਪੂੰਝਦੀਆਂ ਹਨ ਪਿਆਰੀਆਂ ਚਾਹੁੰਦੀਆਂ ਹਨ ਕਿ ਇਹ ਕਿਸੇ ਨ ਕਿਸੇ ਤਰਾਂ ਏਥੇ ਹੀ ਰਹਿਣ। ਇਹ ਚਾਹੁੰਦੀਆਂ ਹਨ ਕਿ ਚੰਦ ਚਿਰ ਤਕ ਚੜ੍ਹਿਆ ਰਹੇ ਭਾਵ ਰਾਤ ਹੀ ਪਈ ਰਹੇ ਅਤੇ ਸੂਰਜ ਦੀ ਤਰਫ ਵੇਖਕੇ ਗਾਲੀਆਂ ਦੇਂਦੀਆਂ ਹਨ। ੧੧

ਚਿਪੈ=ਪ੍ਰਕਾਸ਼ਦੇ। ਚਾਰੁ=ਸੁੰਦਰ। ਮੈਨ=ਕਾਮ। ਸਾਛੇ=ਸੱਚੇ ਇੱਟਾਂ ਪੱਥਰ ਵਾਲੇ। ਗੀਰਬਾਨੇਸ=ਗੀਰਬਾਣ=ਦੇਵਤੇ। ਏਸ=ਮਾਲਕ ਰਾਜਾ ਓਨਾ ਦਾ ਇੰਦਰ ਹੈ। ਮਾਨੋ ਇਹ ਇੰਦ੍ਰ ਦੇ ਬਣਾਏ ਹੋਏ ਹਨ। ਨ ਕੰਨਾਂ ਨਾਲ ਇੱਕੁਰ ਦੇ ਸੁਣੇ ਹਨ ਨ ਅੱਖਾਂ

ਨਾਲ ਵੇਖੇ ਹਨ। ੧੨

ਤਰੋਰਹੁ=ਤਰ=ਰੁਖ। ਰੁਹ=ਪੁਤ੍ਰ ਭਾਵ ਬ੍ਰਿਛਾਂ ਦੇ ਫਲ ਖਾਣ ਵਾਲੇ। ਚਬੈਯੈ=ਚੱਬਾਂ ਭਾਵ ਖਾਵਾਂਗੇ। ਭਾਵਤ=ਮਨ ਭਾਉਂਦਾ। ਬਿਲੰਬ=ਦੇਰ। ਪਧਾਰੋ=ਚਲੋ। ਕੈ=ਕਰੋ। ਡਾਰੋ=ਸੁੱਟ ਘੱਤੋ। ੧੩

ਪਿਯਰਵਾ=ਪਿਆਰਾ। ਕਰ=ਹਥ। ਕਾਲ=ਕਲ, ਸਵੇਰੇ। ੧੪

ਪਿਆਰ=ਪਿਆਰੇ ਨੂੰ। ਸਜਨਵਾ=ਸਜਣਾਂ। ਮਿਲਿਯਹੁ=ਮਿਲਨਾਂ। ੧੫

ਲਵਾਇ=ਨਾਲ ਲੈਕੇ। ਮਦਰਾ=ਸ਼ਰਾਬ। ੧੬

ਚਬਾਵਨ=ਚੱਬਣਾ, ਖਾਣਾ। ਧਾਇ=ਦੌੜਕੇ। ਪਰ=ਉਤੇ। ੧੭

ਅਨਤ=ਹੋਰ ਕਿਸੇ ਇਸਤ੍ਰੀ ਨਾਲ। ਲਾਜ=ਸ਼ਰਮ ਨਹੀ ਔਂਦੀ। ੧੮

ਓਹ ਦੂਸਰੀ ਇਸਤ੍ਰੀ ਕਿਥੇ ਚਲੀ ਗਈ ਹੈ। ੧੯

ਅਨਤ=ਹੋਰ ਕਿਸੇ ਦੇ ਨਾਲ ਮੈ ਤਾਂ ਬਿਭਚਾਰ ਕੀਤਾ ਹੀ ਨਹੀ ਹੈ। ਬਧੀ=ਬੰਨੀ, ਚੁਪ। ੨੦

ਰਾਜੇ ਦੇ ਪੁਤ੍ਰ ਨੂੰ ਪਾਸ ਬੁਲਾਕੇ। ੨੧

ਉਸ ਰਾਜੇ ਦੇ ਪੁਤ੍ਰ ਨੂੰ ਇਸਤ੍ਰੀ ਨੇ ਛੇਤੀ ਨਾਲ ਦੌੜਾ ਦਿਤਾ। ੨੨

ਲਹਯੋ=ਮੈ ਆਪ ਅੱਖਾਂ ਨਾਲ ਵੇਖਿਆ ਹੈ। ੨੩

ਨਿਜ=ਆਪਣੀ ਨਾਰਿ। ਇਸਤ੍ਰੀ। ਤਰ=ਹੇਠਾਂ। ੨੪

ਚਰੇ=ਚੜ੍ਹਕੇ ਭਾਵ ਰੁੱਖ ਦੇ ਉਤੇ ਜਦੋਂ ਓਹ ਚੜ੍ਹ ਗਿਆ ਸੀ। ੨੫

ਸਤਿ=ਸੱਚਾ ਭਾਵ ਮੈ ਸੱਚ ਜਾਣਿਆਂ ਹੈ। ਹਿਤੂ=ਪਿਆਰਾ। ਚੇਰੋ=ਗੁਲਾਮ,ਦਾਸ।੨੬

ਕੋਟ ਕਸ਼ਟ ਸਜਾਨੇ ਸਹਹਿ ਕੈਸੌਂ ਦਹੈ ਅਨੰਗ।
ਨੈਕ ਨੇਹ ਨਹਿ ਕੀਜਿਯੇ ਤਊ ਤਰਨਿ ਕੇ ਸੰਗ।

ਕਰੋੜਾਂ ਹੀ ਦੁਖ ਸਿਆਣੇ ਆਦਮੀ ਸਹਾਰਦੇ ਹਨ ਭਾਵੇਂ ਕਿਸੇ ਹੀ ਤਰਾਂ ਨਾਮ ਦੇਵ ਆਕੇ ਸਾੜੇ ਭਾਵ ਦੁਖ ਦੇਵੇ। ਫੇਰ ਵੀ ਥੋੜਾ ਜੇਹਾ ਵੀ ਪ੍ਰੇਮ ਨ ਕਰੀਏ ਕਿਸੇ ਪਰਾਈ ਇਸਤ੍ਰੀ ਦੇ ਨਾਲ। ੨੭

## ਚਰਿਤ੍ਰ ੧੮

ਪਿੱਛੇ ਗੁਰੂ ਜੀ ਸਤਾਰਵੀਂ ਕਥਾ ਉਚਾਰੀ ਹੈ ਜੇ ਇਸਅਠਾਰਵੀਂ ਕਥਾ ਦਾ ਨਾਮ ੧੭ ਵੀਂ ਹੈ ਤਾਂ ਪਿਛੇ ਇਕ ਸ਼ਕਤੀ ਦਾ ਧਿਆ ਮਿਲਕੇ ਇਹ ਅਠਾਰਵੀਂ ਹੁੰਦੀ ਹੈ ਇਸ ਲਈ ਸ਼ਕਤੀ ਧਿਆ ਕਢ ਦੇਈਏ ਤਾਂ ਇਹ ਵੀ ਸਤਾਰਵੀਂ ਹੀ ਰਹਿ ਜਾਂਦੀ ਹੈਃ-

ਬੰਧਨਿ=ਗੁੰਥਨ ਕਰਨ ਵਾਸਤੇ ਭਾਵ ਪ੍ਰਸੰਗ ਵਿਚ ਗੁੰਦਨ ਵਾਸਤੇ, ਜੋੜਨ ਵਾਸਤੇ। ੧

ਹੇਰ=ਪਿਛੇ ਜਿਸ ਇਸਤ੍ਰੀ ਨੇ ਸ਼ਰਤ, ਜਿਦ ਬਧ=ਬੱਧੀ ਜਾਂ ਠਟੀ, ਸੁਣਾਈ ਸੀ ਉਸਦੇ ਘਰ ਦੇ ਪਾਸ ਇਹ ਇਸਤ੍ਰੀ ਹੁੰਦੀ ਸੀ। ਸੁਧਾਰ ਕੇ ਸੁਣੋ। ੨

ਛਲ ਛਿਦ੍ਰ=ਪਖੰਡਾਂ ਦੇ ਔਗੁਣਾਂ ਦੀ ਭਰੀ ਹੋਈ ਭਾਵ ਇਹ ਇਸਤ੍ਰੀ ਦਾ ਨਾਮ ਹੈ। ੩

ਲੀਪਿ=ਲਿੰਬ। ਐਹੋਂ=ਮੈ ਆਵਾਂਗੀ। ਤੀਰ=ਪਾਸ ਤੇਰੇ। ੪

ਲਘੁ=ਪਿਸ਼ਾਬ ਕਰਨ ਵਾਸਤੇ। ਨਾਰ=ਨਾਲ੍ਹਾ। ਬਧੈ=ਬੰਨ੍ਹਵਾਵਾਂਗੀ। ੫

ਰਾਜਨੀਤ ਦਾ ਉਪਦੇਸ਼ ਹੈ। ਜਿਸ ਕਿਸੇ ਨੂੰ ਸੋਨੇ ਦੀ ਮੁਹਰ ਮਿਲੇ ਭਲਾ ਇਹ ਕੌਣ ਹੈ ਜੋ ਦੋ ਪੈਸੇ ਲੈਂਦਾ ਹੈ ਭਾਵ ਦੋ ਪੈਸੇ ਕੋਈ ਨਹੀ ਲੈਂਦਾ ਹੈ। ਜਿਥੇ ਧਨ ਦਿੱਤਿਆਂ ਤੋਂ ਬਿਨਾਂ ਹੀ ਕੰਮ ਸੌਰ ਜਾਵੇ ਤਾਂ ਫੇਰ ਧਨ ਕੌਣ ਦੇਂਦਾ ਹੈ। ਧਨੀ ਨੂੰ ਛੱਡਕੇ ਗਰੀਬ ਦੇ ਘਰ ਕੌਣ ਜਾਂਦਾ ਹੈ ਹੇ ਭਰਾਓ ਰਾਜੇ ਨੂੰ ਛਡਕੇ ਕੰਗਾਲ ਨਾਲ ਕੌਣ ਚਿਤ ਲਾਂਦਾ ਹੈ। ੭

ਨੇਹ=ਪ੍ਰੇਮ ਕਰਕੇ। ਕਰ=ਹੱਥ। ਨਾਹਿ=ਨਾਲ੍ਹਾ। ੮

ਇਜ਼ਾਰ=ਸੁੱਥਨ ਦਾ ਨਾਮ ਹੈ। ਬੰਧ=ਬੰਧਨ, ਨਾਲ੍ਹਾ। ੯

ਪ੍ਰੀਤ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ।
ਤਊ ਤਰੁਨਿ ਸੋਂ ਦੋਸਤੀ ਭੂਲਿ ਨ ਕਰਿਯਹੁ ਕੋਇ।

ਭਾਵੇਂ ਕਿਤਨੀ ਹੀ ਪ੍ਰੀਤੀ ਜਾਂ ਕਿਸੇ ਤਰਾਂ ਵੀ ਆਕੇ ਪ੍ਰੀਤੀ ਤੁਹਾਡੇ ਸਰੀਰ ਵਿਚ ਆਕੇ ਵਸ ਜਾਵੇ ਭਾਵੇਂ ਕਿਤਨਾ ਹੀ ਤੁਹਾਨੂੰ ਦੁਖ ਹੋਵੇ ਭਾਵ ਕਾਮਕਰਕੇ। ਪਰ ਫਿਰਵੀ ਤੁਸੀ ਕੋਈ ਭੁੱਲਕੇ ਵੀ ਪਰਾਈ ਇਸਤ੍ਰੀ ਦੇ ਨਾਲ ਦੋਸਤੀ ਨ ਕਰੀਓ। ੨੦

## ਚਰਿਤ੍ਰ ੧੯

ਸਾਹ ਜਹਾਨ ਬਾਦ=ਦਿੱਲੀ। ਨਿਪਾਲ=ਹੇ ਰਾਜਾ। ੨

ਅਨਤ=ਹੋਰ ਕਿਸੇ ਥਾਂ ਉਤੇ। ਰਾਜਤ=ਬਿਰਾਜਦੀ, ਰਹਿੰਦੀ ਕਿਤੇ ਕੋਈ ਨਹੀਂ ਸੀ। ੩

ਬਾਸ=ਵੱਸਣਾ। ਨਿਸ=ਰਾਤ। ਅਨਤੈ=ਹੋਰ ਕਿਸੇ ਥਾਂ ਉਤੇ। ਭਜੈ=ਭੋਗਦਾ ਸੀ। ਸੰਕਾਇ=ਸੰਕਾ ਨਹੀਂ ਕਰਦਾ ਸੀ। ੪

ਹੇਰ=ਵੇਖਿਆ। ਅਨਤੈ=ਹੋਰ ਕਿਸੇ ਥਾਂ ਜਾਂਦਾ ਹੈ। ਰਿਸ=ਗੁਸਾ ਕੀਤਾ। ਬਾਲ=ਮੁੰਡਾ। ਤਨਿਕ=ਬਾਣੀਏ ਦਾ ਜਾਂ ਇਸਤ੍ਰੀ ਨੇ ਬਾਣੀਏ ਨੂੰ। ੫

ਉਸਨੇ ਪੁਤ੍ਰ ਨੂੰ ਘਰ ਵਿਚ ਰੱਖਿਆ ਅਪਣੇ ਪਤੀ ਤੋਂ ਡਰਕੇ। ੬

ਸੁਤ ਬਣਿਕ=ਪੁਤ੍ਰ ਬਾਣੀਏ ਦਾ। ਬਿਹਾਰੀ=ਭੋਗਣਾ। ੭

ਇਸਤ੍ਰੀ ਆਪਣੇ ਪਤੀ ਨੂੰ ਆਖਦੀ ਹੈ ਹੇ ਪਤੀ ਜੀ ਜੇਕਰ ਪਤੀ ਸੁਤਾ ਹੋਵੇ ਅਤੇ ਇਸਤ੍ਰੀ ਜਾਗਦੀ ਹੋਵੇ ਅਤੇ ਉਸ ਸਮੇਂ ਕੋਈ ਦੁਸ਼ਟ ਆਦਮੀ ਆਕੇ ਆਖ ਦੇਵੇ ਜੋ ਤੇਰੀ ਇਸਤ੍ਰੀ ਓਸ ਫਲਾਣੇ ਆਦਮੀ ਦੇ ਨਾਲ ਮਿਲਕੇ ਬੈਠੀ ਹੋਈ ਹੈ। ਛੇਤੀ ਨਾਲ ਹੀ ਪਤੀ ਉਸ ਨਾਲੋਂ ਦੋਸਤੀ ਤਿਆਗ ਦੇਂਦਾ ਹੈ ਬਸ ਪਿਆਰ ਦਾ ਨਾਤਾ=ਸਾਕ ਜਾਂਦਾ ਰਹਿੰਦਾ ਹੈ ਭਾਵ ਫੇਰ ਪਿਆਰ ਨਹੀਂ ਰਹਿੰਦਾ ਹੈ। ੮

ਪਹਿਲਾਂ ਪਤੀ ਨੂੰ ਪ੍ਰਸ਼ਾਦ ਛਕਾਈਏ ਫੇਰ ਆਪ ਖਾਈਏ ਇਹ ਓਹ ਇਸਤ੍ਰੀ ਪਤੀ ਨੂੰ ਆਖਦੀ ਹੈ। ਪਤੀ ਦੇ ਪੁੱਛੇ ਬਿਨਾ ਥੋੜਾ ਜੇਹਾ ਪਿਸ਼ਾਬ ਕਰਨ ਵੀ ਨਹੀਂ ਜਾਣਾ ਚਾਹੀਦਾ ਹੈ। ਜੋ ਪਤੀ ਆਗਿਆ ਦੇਵੇ ਓਹ ਸਿਰ ਉਤੇ ਰੱਖ ਲੈਣੀ ਚਾਹੀਦੀ ਹੈ। ਪਤੀ ਦੇ ਆਖਿਆਂ ਬਿਨਾ ਕੁਛ ਵੀ ਕੰਮ ਨਹੀਂ ਕਰਨਾ ਚਾਹੀਦਾ। ੯

ਲਘੁ=ਪਿਸ਼ਾਬ ਕਰਨ ਨਹੀਂ ਜਾਵਾਂਗੀ। ਸਹੋ=ਸਹਾਰਾਂਗੀ। ੧੦

ਜੜ=ਬਹੁਤ ਮੂਰਖ। ਚੀਨ=ਛਲ ਨ ਜਾਣ ਸੱਕਿਆ। ੧੧

ਪਰੈ ਆਪਦਾ ਕੈਸਿਯੋ ਕੋਟ ਕਸ਼ਟ ਸਹਿ ਲੇਤ।
ਤਊ ਸੁਘਰਨਰ ਇਸਤ੍ਰਿਯਨ ਭੇਦ ਨ ਅਪਨੋ ਦੇਤ।

ਭਾਵੇਂ ਕਿੱਡੀ ਵੀ ਬਿਪਤਾ ਆ ਪਵੇ, ਕ੍ਰੋੜਾਂ ਦੁਖ ਸਹਾਰ ਲਵੇ। ਪਰ ਫਿਰ ਵੀ ਸਿਆਣਾ ਆਦਮੀ ਇਸਤ੍ਰੀ ਨੂੰ ਅਪਣਾ ਭੇਤ ਨ ਦੇਵੇ ਭਾਵ ਪਰਾਈ ਇਸਤ੍ਰੀ ਨਾਲ ਪ੍ਰੀਤੀ ਨ ਕਰੇ। ੧੩

## ਚਰਿੱਤ੍ਰ ੨੦

ਗ੍ਰਹਿੰ=ਘਰ ਵਿਚ ਬੰਦ ਕਰ ਦਿਤਾ। ਜਦੋਂ ਸਵੇਰ ਹੋਇਆ ਤਾਂ ਆਪਣੇ ਪਾਸ ਬੁਲਾ ਲਿਆ। ਚਿਤ੍ਰ ਸਿੰਘ ਰਾਜੇ ਦੇ ਪੁਤ੍ਰ ਦੇ ਪ੍ਰਾਣਾ ਨੂੰ ਬਚਾ ਰੱਖਿਆ। ੧

ਜੁ ਸੋ=ਜੇਹੜੇ ਓਹ ਇਸਤ੍ਰੀ ਬਚਨ ਆਖੇ ਓਹੋ ਹੀ ਗੱਲ ਮੰਨੇ। ੨

ਡੇਰੇ=ਘਰ ਵਿਚ ਹੀ ਬੈਠਾ ਰਹੇ। ਇੰਦਰ ਦੀ ਅਪੱਛਰਾਂ ਵੀ ਨਹੀਂ ਵੇਖਦਾ ਹੈ। ਪਾਨ=ਪਾਣੀ ਵੀ ਨਹੀਂ ਪੀਂਦਾ ਹੈ। ੩

ਉਸ ਇਸਤ੍ਰੀ ਨੇ ਅਪਣਾ ਨਾਮ ਬੜਾ ਚੰਗਾ ਲਾਲ ਮਤੀ ਰਖਾਇਆ ਹੋਇਆ ਸੀ। ਬੜੀ ਚੰਗੀ ਸੁੰਦਰ ਸੋਭਾ ਬਿਰਾਜਦੀ ਸੀ ਮਾਨੋਂ ਰਾਗਾਂ ਦੀ ਮਾਲਾ=ਪੰਗਤੀ ਹੈ। ੪

ਦੇਵ=ਸ਼ੁਕਰ ਦੇਵਤੇ ਦੀ ਧੀ ਹੈ ਜਾਂ ਕਾਮ ਦੀ ਜਮਾਈ ਹੋਈ ਧੀ ਹੈ। ੫

ਵੱਡਾ ਸਿਆਣਾ ਉਸ ਨੇ ਮਨ ਦੇ ਅੰਦਰ ਜਾਣਿਆਂ ਹੈ। ਜਿਸ ਨੂੰ ਵੇਖਕੇ ਕਾਮ ਦੇਵ ਦਾ ਹੰਕਾਰ ਵੀ ਦੌੜ ਜਾਂਦਾ ਹੈ। ੬

ਬਿਧੀ=ਵਿੰਨੀ ਗਈ। ਬਾਨ=ਤੀਰ ਵਿਛੋੜੇ ਦੇ। ੭

ਲਲਾ=ਪਿਆਰਾ। ੮

ਸਗਰੀ=ਸਾਰੀ ਰਾਤ। ਆਨ ਪਰਿਯੋ=ਪਤੀ ਆ ਗਿਆ। ਜਾਨ=ਔਂਦਾ ਜਾਣਕੇ ਬਹੁਤ ਡਰੀ। ਠਯੋ=ਠਟਿਆ, ਕੀਤਾ। ੯

ਤਕਿਯਾ=ਸਿਰਾਣਾ ਬਣਾਕੇ ਅਪਣੇ ਮਿਤ੍ਰ ਰਾਜੇ ਦਾ ਰੱਖ ਦਿੱਤਾ ਭਾਵ ਰਾਜੇ ਨੂੰ ਸਿਰਾਣਾ ਬਣਾਕੇ ਰੱਖ ਦਿੱਤਾ ਜੋ ਪਤੀ ਢੋਹ ਲਾਕੇ ਸੁੱਤਾ ਰਹੇਗਾ। ੧੦

ਰਾਜੇ ਨੇ ਮਨ ਵਿਚ ਵੇਖਿਆ ਕਿ ਮੈਂ ਪਰਾਈ ਹੋਰ ਕਿਸੇ ਇਸਤ੍ਰੀ ਦੇ ਨਾਲ ਪ੍ਰੇਮ ਕਰਨ ਦੇ ਨਾਲ ਅੱਜ ਬੁਰਾ ਫਸ ਗਿਆ ਹਾਂ ਖਬਰੇ ਹੁਣ ਮਰ ਹੀ ਜਾਵਾਂ। ਰਾਜਾ ਬਹੁਤ ਹੀ ਮਨ ਦੇ ਵਿਚ ਡਰਿਆ ਜੋ ਉਚਾ ਸਾਹ ਵੀ ਨਹੀਂ ਲੈਂਦਾ ਹੈ। ੧੧

ਜੋ ਸਜਾਨੇ ਹ੍ਵੈ ਜਗਤ ਮੈ ਤ੍ਰਿਯ ਸੋ ਕਰਤ ਪਿਆਰ।
ਤਾਂਹਿ ਮਹਾਂ ਜੜ ਸਮ੍ਝਿਯੈ ਚਿਤ ਭੀਤਰ ਨਿਰਧਾਰ।

ਜੇਹੜੇ ਜਗਤ ਵਿਚ ਸਿਆਣੇ ਹੋਕੇ ਪਰ ਇਸਤ੍ਰੀ ਨਾਲ ਪਿਆਰ ਕਰਦੇ ਹਨ। ਚਿਤ ਦੇ ਵਿਚ ਨਿਰਨੇ ਕਰਕੇ ਓਨਾਂ ਨੂੰ ਬਹੁਤ ਹੀ ਮੂਰਖ ਸਮਝਣਾ ਚਾਹੀਦਾ ਹੈ। ੧੨

## ਚਰਿਤ੍ਰ ੨੧

ਗਹਿ ਕਰ=ਫੜਕੇ। ਪਠਾਇ=ਘੱਲ ਦਿੱਤਾ। ੧

ਆਦਮੀਆਂ ਸਿਆਣਿਆਂ ਦੇ ਤੇ ਇਸਤ੍ਰੀਆਂ ਸਿਆਣੀਆਂ ਦੇ ਚਰਿੱਤ੍ਰ ਮੈਨੂੰ ਸੁਣਾਓ। ੨

ਇਕ ਸਤੱਦਰਵ ਦਰਿਆ ਦੇ ਕੰਢੇ ਉਤੇ ਅਨੰਦਪੁਰ ਗ੍ਰਾਮ ਹੈ। ਉਚਿਆਂ ਭਾਵ ਚੰਗਿਆਂ ਨੇਤ੍ਰਾਂ ਵਾਲੀ ਜੇਹੜੀ ਨੈਣਾ ਦੇਵੀ ਹੈ ਉਸਦੇ ਪਾਸ ਵੱਸਦਾ ਹੈ ਕਹਿਲੂਰ ਸ਼ਹਿਰ ਚੰਗੀ ਜਗਾ ਵਾਲਾ। ਜਾਂ ਕਹਿਲੂਰ ਦੀ ਰਿਆਸਤ ਦੀ ਥਾਂ ਵਿਚ ਨੈਣਾ ਦੇਵੀ ਦੇ ਹੇਠਾਂ ਅਨੰਦਪੁਰ ਵੱਸਦਾ ਹੈ। ਜਿਸਦੀ ਜਗਾ ਬਹੁਤ ਸੁੰਦਰ ਹੈ। ੩

ਓਥੇ ਸਿਖ ਤੇ ਗੁਰੂ ਦੇ ਪਿਆਰੇ ਬਹੁਤ ਅਨੰਦ ਵਧਾਕੇ ਔਂਦੇ ਹਨ। ਮਨ ਭਾਂਦੇ ਮੂੰਹੋਂ ਵਰ ਮੰਗਕੇ ਸੁਖ ਪਾਕੇ ਘਰਾਂ ਨੂੰ ਜਾਂਦੇ ਹਨ। ੪

ਤੌਨ=ਤਿਸ ਨਗਰ ਵਿਚ। ਰਾਜਾ ਨੂੰ ਵੇਖਕੇ ਕਾਮ ਦੀ ਪੀੜੀ ਹੋਈ ਦੁਖੀ ਹੋਈ ਬਿਧੀ=ਵਿੰਨੀ ਗਈ। ਬਾਨਿ=ਤੀਰ। ੫

ਮਗਨ ਦਾਸ=ਉਸ ਇਸਤ੍ਰੀ ਦੇ ਨੌਕਰ ਦਾ ਨਾਮ ਹੈ। ੬

ਅਮਿਤ=ਬਹੁਤ ਸਾਰਾ ਧਨ ਮੈਂ ਤੈਨੂੰ ਦਿਆਂਗੀ। ੭

ਪੈਰੀਂ ਪੈਕੇ ਹਥ ਜੋੜਕੇ ਇਕੁਰ ਬੇਨਤੀ ਕੀਤੀ। ੮

ਮੂਰ=ਮੇਰੇ ਹੱਥ ਆਇਆ ਹੈ ਆਦਮੀ ਮੰਤ੍ਰ ਸਿਖਾਉਣ ਵਾਲਾ। ੯

ਅਤੀਤ=ਸੰਤ ਦਾ ਭੇਖ ਪੰਡਤ ਤਾਰਾ ਸਿੰਘ ਜੀ ਨੇ ਗੁਰੂ ਜੀ ਦਾ ਇਕ ਇਹ ਭੇਖ ਵਰਨਨ ਕੀਤਾ ਹੈ ਦੂਸਰਾ ਸਿਖਾਂ ਦੇ ਲੰਗਰ ਲੱਗੇ ਹੋਏ ਵੇਖਣ ਵਾਸਤੇ ਗਏ ਸੀ ਓਹ ਵੀ ਇਕ ਕਿਸੇ ਸਿੱਖ ਦਾ ਭੇਖ ਰਾਤ ਵੇਲੇ ਹੀ ਧਾਰਿਆ ਸੀ ਓਹ ਦੂਸਰਾ ਭੇਖ ਦੱਸਿਆ ਹੈ। ਮਨ ਦੇ ਵਿਚ ਮਨ=ਸਿਰੋਮਣੀ ਭਗੌਤੀ ਮਨਾਈ ਹੈ। ਜਾਂ ਆਪਣੇ ਮਨ ਵਿਚ। ਸੋਤ=ਸੌਣ ਦਾ ਸਮਾਂ ਖਾਉ ਪੀਆ ਰਾਤ ਦੇ ੧੦ ਵਜੇ ਦਾ ਸਮਾ ਹੈ। ਫੇਰੇ=ਮੋੜਿਆ ਹੋਇਆ। ੧੦

ਫੂਲ=ਗੁਲਾਬ ਆਦਕ ਦੇ, ਪਾਨ ਬੀੜੇ, ਕੈਫ=ਸ਼ਰਾਬ। ੧੧

ਅਤਿਥ=ਸੰਤ ਦਾ ਭੇਸ ਲਾਹ ਸੁੱਟਿਆ। ੧੨

ਪਸਪਤਾਰ=ਪਸ਼ੂਆਂ ਦਾ ਪਤੀ ਸ਼ਿਵਜੀ, ਸ਼ਿਵਜੀ ਦਾ ਵੈਰੀ ਕਾਮ ਮੈਨੂੰ ਬਹੁਤ ਦੁਖ ਦੇਂਦਾ ਹੈ। ੧੩

ਰਾਜੇ ਨੇ ਵਿਚਾਰਿਆ ਇਹ ਕੀ ਹੋਗਿਆ ਏਥੇ ਤਾਂ ਹੋਰ ਦੀ ਹੋਰਹੋਗਈ ਹੈ। ੧੪

ਅਨੂਪ ਕੌਰ ਆਖਦੀ ਹੈ। ਨਿਰਧਨ=ਗਰੀਬਾਂ ਨੂੰ। ਐਠ=ਆਕੜਾਂ ਪਾਹਨੇ=ਪਰਾਹੁਣੇ। ੧੫

ਰਾਜਾ ਵਾਚ=ਧਰਮ ਕਰਨ ਨਾਲ ਹੀ ਚੰਗਾ ਜਨਮ ਮਿਲਦਾ ਹੈ ਧਰਮ ਕਰਨ ਨਾਲ ਹੀ ਸੁੰਦਰ ਰੂਪ ਪਾਈਦਾ ਹੈ। ੧੬

ਮੇਰੀ ਧਰਮ ਇਸਤਰੀ ਹੈ ਮੈਂ ਉਸਨੂੰ ਨਹੀਂ ਛੱਡਦਾ ਹਾਂ। ੧੭

ਕਾਮਾਂਤਰ=ਕਾਮ ਦੀ ਦੁਖੀ ਕੀਤੀ ਹੋਈ, ਵੱਡੇ ਨਰਕ ਵਿੱਚ ਸੁਟੋ। ੧੮

ਰਾਜਾ ਆਖਦਾ ਹੈ ਸਾਰਾ ਜਗਤ ਮੇਰੇ ਪੈਰੀਂ ਪੈਂਦਾ ਹੈ। ੧੯

ਅਨੂਪ ਕੌਰ ਆਖਦੀ ਹੈ ਕ੍ਰਿਸਨ ਵੀ ਤਾਂ ਜਗਤ ਦੇ ਪੂਜ ਹੀ ਹੋਇ ਹਨ ਜਿਨ੍ਹਾਂ ਨੇ ਅਨੇਕਾਂ ਇਸਤਰੀਆਂ ਵਰੀਆਂ ਸਨ। ੨੦

ਪ੍ਰਮੇਸ਼ਰ ਨੇ ਪੰਜਾਂ ਤੱਤਾਂ ਨੂੰ ਲੈਕੇ ਆਦਮੀ ਦੀ ਦੇਹ ਬਨਾਈ ਹੈ। ੨੧

ਮੂਰ=ਮੇਰੇ ਸਰੀਰ ਨੂੰ ਬਹੁਤ ਹੀ ਕਾਮਦੇਵ ਦੁਖ ਦੇਂਦਾ ਹੈ। ਬਿਰਹਾਨਲ= ਵਿਛੋੜੇ ਦੀ ਅੱਗ। ੨੨

ਕਾਮਦੇਵ ਆਦਮੀ ਦੇ ਅੰਗਾਂ ਤੋਂ ਪੈਦਾ ਹੋਇਆ ਹੈ ਤਾਂ ਇਹ ਮੈਨੂੰ ਆਕੇ ਦੁਖ ਦੇਂਦਾ ਹੈ ਜਾਂ ਮੇਰੇ ਅੰਗ ਤੋਂ ਕਾਮ ਪ੍ਰਗਟ ਹੋਇਆ ਹੈ ਭਾਵ ਮੈਨੂੰ ਕਾਮਦੀ ਵਾਸ਼ਨਾ ਹੈ, ਸ਼ਿਵਜੀ ਮਹਾਰਾਜ ਜੀ ਨੇ ਇਸ ਨੂੰ ਫੜਕੇ ਸਾੜ ਹੀ ਨ ਸੁੱਟਿਆ। ੨੩

ਹੇ ਇਸਤ੍ਰੀ ਮਨ ਵਿਚ ਧੀਰਜ ਕਰ ਕਾਮ ਦੇਵ ਤੇਰਾ ਕੀ ਕਰ ਸਕਦਾ ਹੈ। ਅਸੀਂ ਧਰਮ ਦੀ ਇਸਤ੍ਰੀ ਛੱਡਕੇ ਤੈਨੂੰ ਕਦੀ ਵੀ ਨਹੀਂ ਵਰਾਂਗੇ। ੨੪

ਤੇਰੇ ਨਾਲ ਅਲਿੰਗਨ=ਸੰਬੰਧ ਕਰਨ ਨਾਲ ਧਰਮ ਰਾਜਾ ਮੈਨੂੰ ਵੈਰੀ ਭਾਵ ਚੋਰ ਕਰਕੇ ਫੜ ਲਵੇਗਾ। ੨੫

ਬਕਤ੍ਰ=ਮੂੰਹ। ਕਸ=ਕਿਸਤਰਾਂ। ੨੬

ਆਪਦੀ ਨਿੰਦਿਆ ਲੋਕ ਕਿਸਤਰਾਂ ਕਰਕੇ ਮੂੰਹ ਤੋਂ ਕਰ ਸੱਕਣਗੇ । ਆਪਦੇ ਡਰ ਕਰਕੇ ਤਾਂ ਸਾਰੇ ਲੋਕ ਮਨ ਵਿਚ ਡਰਦੇ ਹਨ। ੨੭

ਤੁਹਾਡੇ ਡਰ ਕਰਕੇ ਸਾਰੇ ਚੁੱਪ ਰਹਿਣਗੇ। ਨਾਤਰ=ਨਹੀਂ ਤਾਂ । ਹੋਇ=ਹੋਕੇ ਨਕਰੀਯੈ=ਨਿਕਲ ਜਾਓ। ੨੮

ਨਿਪੁੰਸਕ=ਖੁਸਰਾ, ਨਮਰਦ । ਮੈਂ ਤਾਂ ਧਰਮ ਦਾ ਬੱਧਾ ਹਾਂ। ਮੈਨ=ਮੈਂ ਨਹੀਂ ਕਰਾਂਗਾ। ੨੯

ਭਜੈ=ਭੋਗ ਕੀਤਿਆਂ ਬਿਨਾ। ਛੋਰੋਂ=ਨਹੀਂ ਛੱਡਾਂਗੀ। ਗਹਿ=ਫੜਕੇ। ਤੋਰੋਂ=ਤੋੜ ਸੁੱਟਾਂਗੀ,ਭਾਵ ਤੁਹਾਡਾ ਸਰੀਰ ਕਮਜ਼ੋਰ ਕਰ ਦਿਆਂਗੀ। ਕਾਸਿ=ਕਾਸ਼ੀ ਦਾ ਆਰਾ। ੩੦

ਰੁਚਿਤ=ਰੁਚੀ ਨਾਲ ਪ੍ਰੇਮ ਨਾਲ। ਸੁਰਤਿ=ਚੰਗੀ ਪ੍ਰੀਤੀ। ਸਿਵਬੈਰੀ=ਕਾਮ। ਦਰਪ= ਹੰਕਾਰ। ਪ੍ਰਹਰਹੋ=ਨਾਸ ਕਰਾਂਗੀ। ੩੧

ਬਿਧ=ਪ੍ਰਮੇਸਰ ਨੇ। ਉਜਾਰੋ=ਲੋਕਾਂ ਨੂੰ ਚਾਨਣ ਕਰਨ ਵਾਲਾ ਭਾਵ ਧਰਮ ਉਪਦੇਸ਼ ਦੇਣ ਵਾਲਾ । ੩੨

ਜਨਮ ਦੀ ਕੀ ਗੱਲ ਹੈ ਜਨਮ ਤਾਂ ਸਾਰੇ ਤੁਹਾਡੇ ਹੀ ਕੀਤੇ ਹੋਇ ਹਨ। ਪਾਵਕ=ਅੱਗ ਵਿਚ। ਬਰੀਯੇ=ਬਲ, ਸੜ ਜਾਈਏ। ਹਲਾਹਲ=ਜ਼ਹਿਰ। ੩੩

ਰਾਜਾ ਮਨ ਵਿਚ ਬੜਾ ਡਰਿਆ ਕਿ ਕਿਤੇ ਮੈਨੂੰ ਪ੍ਰਮੇਸਰ ਦੀ ਸੌਂਹ ਨ ਪਾ ਦੇਵੇ, ਹੱਛਾ ਸੌਂਹ ਪਾ ਦੇਵੇਗੀ ਤਾਂ ਫੇਰ ਮੈਂ ਸ਼ੰਕਾ ਨੂੰ ਛੱਡਕੇ ਰਮਨ ਕਰਾਂਗਾ ਤੇ ਨਰਕ ਨੂੰ ਚਲਿਆ ਜਾਵਾਂਗਾ ਦੁਖ ਪਾਵਾਂਗਾ ਪਰ ਪ੍ਰਮੇਸਰ ਦੀ ਸੌਂਹ ਨੂੰ ਨਹੀਂ ਛੱਡਾਂਗਾ। ੩੪

ਨਵਿਰਤ=ਦੂਰ ਕਰੋ ਭਾਵ ਮਨ ਤੋਂ ਕ਼ਾਮ ਦੂਰ ਕਰਕੇ। ੩੫

ਤੇਰੇ ਸਰੀਰ ਵਿਚ ਮੇਰੇ ਸਰੀਰ ਤੋਂ। ਅਨੰਗ=ਕਾਮ। ੩੬

ਤਰਨ=ਜੁਆਨ। ਮਦਨ=ਕਾਮ। ਨੈਕ=ਥੋੜਾ ਜੇਹਾ। ੩੭

ਜੇਹੜੀ ਇਸਤਰੀ ਮੈਨੂੰ ਪੂਜ ਜਾਣਕੇ ਮੇਰੇ ਵੱਲ ਮੇਰੀ ਪੂਜਾ ਕਰਨ ਵਾਸਤੇ ਔਂਦੀ ਹੈ। ਓਹ ਇਸਤ੍ਰੀ ਤਿਸ ਮੇਰੇ ਵਰਗੇ ਗੁਰੂ ਦੀ ਧੀ ਬਰਾਬਰ ਲਗਦੀ ਹੈ ਭਾਵ ਸਿਖ ਮੇਰੇ ਪੁਤ੍ਰ ਹਨ ਓਨਾਂ ਦੀਆਂ ਇਸਤ੍ਰੀਆਂ ਮੇਰੀਆਂ ਧੀਆਂ ਹਨ। ੩੮

ਰਾਜ ਨੀਤ ਹੈ—ਇਸਤ੍ਰੀ ਦੀ ਪ੍ਰੀਤ ਕੀ ਹੈ ਇਹ ਤਾਂ ਤੋੜ ਤਕ ਪ੍ਰੇਮ ਨਹੀਂ ਨਬਾਹੁੰਦੀ ਹੈ। ਇਕ ਆਦਮੀ ਨੂੰ ਛੱਡਕੇ ਹੋਰ ਕਿਸੇ ਸੁੰਦਰ ਆਦਮੀ ਨੂੰ ਚਾਹੁੰਦੀ ਹੈ। ਜਦੋਂ ਬਹੁਤ ਹੀ ਕੋਈ ਜੁਆਨ ਆਦਮੀ ਬਹੁਤ ਹੀ ਪ੍ਰੀਤੀ ਕਰਕੇ ਇਸਤ੍ਰੀ ਨਾਲ ਪ੍ਰੇਮ ਕਰਦਾ ਹੈ । ਤਾਂ ਹੇ ਭਰਾਓ ਓਹ ਇਸਤ੍ਰੀ ਪ੍ਰਸੰਨ ਹੋਕੇ ਅਗੋਂ ਵਡਾ ਸਾਰਾ ਮੂਤ ਗੰਦ ਦਾ ਘਰ ਅੱਗੇ ਲਿਆ ਰੱਖਦੀ ਹੈ। ੩੯

ਕੀ ਕਰਾਂ ਮੈਂ ਕਿਕੁੱਰ ਬਚਾਂ ਭਾਵ ਮਰਦੀ ਜਾਂਦੀ ਹਾਂ । ਤੈਨੂੰ ਮੈਂ ਮਾਰਨਾ ਚਾਹੁੰਦੀ ਹਾਂ ਤੇ ਮਾਰ ਵੀ ਸਕਦੀ ਹਾਂ ਪਰ ਜੇ ਮੈਂ ਤੈਨੂੰ ਮਾਰ ਦਿਤਾ ਤਾਂ ਕਿਸਤਰਾਂ ਜੀਵਾਂਗੀ ਭਾਵ ਤੈਨੂੰ ਮਾਰਕੇ ਆਪ ਵੀ ਮਰ ਜਾਵਾਂਗੀ ਪਰ ਮੈਂ ਇਹ ਨਹੀਂ ਕਰਨਾ ਚਾਹੁੰਦੀ ਉਸ ਇਸਤ੍ਰੀ ਦੇ ਇਕੁੱਰ ਦੇ ਜੇਹੜੇ ਬਚਨ ਹਨ ਇਹ ਇਕ ਪਿਆਰ ਦਾ

ਨਾਤਾ=ਸਾਕ ਪ੍ਰਗਟ ਕਰਨ ਵਾਲੇ ਹਨ ਭਾਵ ਬਹੁਤ ਪਿਆਰ ਕਰਦੀ ਹੈ ਮਿਲਨ ਨੂੰ ਤੜਫਦੀ ਹੈ ਇਸ ਦੋਹਰੇ ਦਾ ਸਾਫ ਭਾਵ ਇਹ ਹੈ। ੪੦

ਸਿਖ=ਏਥੇ ਕੋਈ ਮੇਰਾ ਸਿਖ ਨਹੀ ਹੈ। ਭਜੈ=ਭੋਗਣ ਨਾਲ। ਗਹਾਈ=ਫੜਾ ਦੇਵੇਗੀ।੪੧

ਪਰਹਰੋਂ=ਤਿਆਗ, ਛੱਡ ਜਾਵਾਂ। ਰਤ ਕੀਤਿਆਂ ਬਿਨਾਂ ਦੌੜਿਆ ਤਾਂ ਇਸਤ੍ਰੀ ਨੇ ਮੈਨੂੰ ਜੀਅ ਤੋਂ ਮਾਰ ਹੀ ਦੇਣਾ ਹੈ। ਏਥੇ ਕੇਹੜਾ ਕੋਈ ਮੇਰਾ ਸਿਖ ਹੈ ਜੇਹੜਾ ਮੈਨੂੰ ਆਕੇ ਬਚਾਵੇ। ੪੨

ਇਸ ਛੰਦ ਵਿਚ ਇਸਤ੍ਰੀ ਦੀ ਉਸਤਤਿ ਕਰਕੇ ਆਪਦਾ ਧਰਮ ਬਚਾਇਆ ਹੈ।

ਹੇ ਇਸਤ੍ਰੀ ਧੰਨ ਤੇਰਾ ਰੂਪ ਹੈ, ਧੰਨ ਤੇਰਾ ਮਾਤਾ ਪਿਤਾ ਹੈ। ਧੰਨ ਤੇਰਾ ਦੇਸ ਹੈ, ਧੰਨ ਤੇਰਾ ਪਾਲਣ ਹਾਰ ਹੈ—ਹੇ ਅਨੂਪ ਕੌਰ ਸੁੰਦਰ ਇਸਤ੍ਰੀ ਧੰਨ ਤੇਰਾ ਮੂੰਹ ਹੈ ਜਿਸਦੇ ਉਤੇ ਬਹੁਤ ਸਾਰੀ ਉਪਮਾ ਬਿਰਾਜਦੀ ਹੈ ਭਾਵ ਮੂੰਹ ਬਹੁਤ ਸੁੰਦਰ ਤੋਂ ਸੁੰਦਰ ਹੈ—ਹੇ ਇਸਤ੍ਰੀ ਤੇਰਾ ਮੂੰਹ ਬਹੁਤ ਹੀ ਸੁੰਦਰ ਹੈ ਕੌਲ ਫੁਲ, ਸੂਰਜ ਅਤੇ ਚੰਦ੍ਰਮਾਂ ਅਤੇ ਕਾਮ ਵਰਗਿਆਂ ਦਾ ਤੇਰੇ ਮੂੰਹ ਨੂੰ ਵੇਖਕੇ ਹੰਕਾਰ ਦੌੜ ਜਾਂਦਾ ਹੈ ਭਾਵ ਇਹ ਸਾਰੇ ਆਖਦੇ ਹਨ ਕਿ ਅਸੀਂ ਕੀ ਸੁੰਦਰ ਹਾਂ ਇਸਇਸਤ੍ਰੀ ਦਾ ਮੂੰਹ ਤਾਂ ਸਾਡੇਨਾਲੋਂ ਵੀ ਸੁੰਦਰ ਹੈ।੪੩

ਸੁਭ ਸੁਹਾਗ ਤਨ ਭਰੇ ਚਾਰ ਚੰਚਲ ਚਖ ਸੋਹਹਿ।
ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮਨ ਮੋਹਹਿ।
ਸ਼ਿਵ ਸਨਕਾਦਿਕ ਥਕਿਤ ਰਹਿਤ ਲਖਿ ਨੇਤ੍ਰ ਤਿਹਾਰੇ।
ਹੋ ਅਤਿ ਅਚਰਜ ਦੀ ਬਾਤ ਚੁਭਤ ਨਹਿ ਹ੍ਰਿਦੈ ਹਮਾਰੇ।

ਚੰਗੇ ਅਨੰਦ ਦੇ ਨਾਲ ਤੇਰਾ ਸਾਰਾ ਸਰੀਰ ਭਰਿਆ ਹੋਇਆ ਹੈ ਭਾਵ ਬਹੁਤ ਹੀ ਸੁੰਦਰ ਹੈ ਤੇਰੇ ਨੇਤ੍ਰ ਬਹੁਤ ਹੀ ਸੁੰਦਰ ਸੋਭ ਰਹੇ ਹਨ। ਜਾਨਵਰ, ਹਰਨ, ਦੇਵਤਿਆਂ ਦੇ ਰਾਗੀ, ਸੱਪ, ਦੈਂਤ, ਦੇਵਤੇ ਆਦਮੀ ਤੂ ਇਹਨਾਂ ਸਾਰਿਆਂ ਦਾ ਮਨ ਮੋਹ ਲੈਣ ਵਾਲੀ ਹੈਂ ਸ਼ਿਵ ਜੀ ਤੇ ਬ੍ਰਹਮਾਂ ਦੇ ਚਾਰੇ ਪੁਤ੍ਰ ਜੋ ਸਦਾ ਬਾਲ ਉਮਰ ਵਿਚ ਵਿਚਰਦੇ ਰਹਿੰਦੇ ਹਨ ਆਦਕ ਤੇਰੇ ਨੇਤ੍ਰਾਂ ਨੂੰ ਵੇਖਦੇ ੨ ਥੱਕ ਜਾਂਦੇ ਹਨ ਪਰ ਵੇਖਣ ਤੋਂ ਨਹੀ ਹਟਦੇ ਹਨ ਬਹੁਤ ਹੀ ਅਸਚਰਜ ਦੀ ਗੱਲ ਹੈ ਜੇਹੜੇ ਤੇਰੇ ਇਸਤਰਾਂ ਦੇ ਨੇਤ੍ਰ ਹਨ ਜਿਨਾਂ ਨੇ ਸਾਰਿਆਂ ਦੇਵਤਿਆਂ ਨੂੰ ਮੋਹ ਲਿਆ ਹੈ, ਇਹ ਨੇਤ੍ਰ ਮੇਰੇ ਮਨ ਵਿਚ ਨਹੀਂ ਚੁਭਦੇ ਹਨ ਭਾਵ ਮੇਰੇ ਮਨ ਦਾ ਕੁਛ ਨਹੀਂ ਵਿਗਾੜ ਸੱਕਦੇ ਹਨ। ੪੪

ਪੋਢਤੀ=ਲੰਮੀਆਂ ਪੈਂਦੀਆਂ ਹਨ ਇਸਤ੍ਰੀਆਂ। ਅੰਕ=ਜੱਫੀਆਂ ਵਿਚ ਅਪਣਿਆਂ ਪਿਆਰਿਆਂ ਨੂੰ ਨਾਲ ਲੈਕੇ, ਪ੍ਰਜੰਕ=ਮੰਜਿਆਂ ਉਤੇ ਸੌਂਦੀਆਂ ਹਨ, ਲਲਾ=ਪਿਆਰਿਆਂ ਨੂੰ ਨਾਲ ਲੈਕੇ। ਜੀਅ ਦਾ ਭੇਤ ਕਿਸੇ ਨਾਲ ਵੀ ਨਹੀਂ ਆਖਦੀਆਂ ਹਨ ਭਾਵ ਕੋਈ ਗੱਲ ਵੀ ਕਰਨੀ ਚੰਗੀ ਨਹੀਂ ਸਮਝਦੀਆਂ ਹਨ। ਬਿਹਾਤ=ਸਾਰੀ ਰਾਤ ਬੀਤ ਜਾਂਦੀ ਹੈ। ਕਾਮ ਦੇ ਤਮਾਸ਼ੇ ਫਿੱਕੇ ਨਹੀਂ ਲੱਗਦੇ। ਜਿਸ ਸਮੇਂ ਫਿਰ ਵੱਡੇ ਦਿਨ ਚੜੇ ਜਾਗ-

ਦੀਆਂ ਹਨ ਤਾਂ ਬੜੀ ਵੱਡੀ ਲੱਜਿਆ ਔਂਦੀ ਹੈ। ਹੇ ਸਜਨੀ=ਸਖੀ ਉਸ ਡਰ ਵਿਚ ਪਿਆਂ ਹੋਇਆਂ ਭਾਵ ਸਾਰਾ ਦਿਨ ਡਰ ਵਿਚ ਰਹਿੰਦਿਆਂ ਹੋਇਆਂ ਸਾਰੀਆਂ ਇਸ-ਤ੍ਰੀਆਂ ਨੂੰ ਰਿਦੇ ਵਿਚ ਡਰ ਲੱਗਦਾ ਹੈ ਭਾਵ ਜੇਹੜੀਆਂ ਇੱਕੁਰ ਦੀਆਂ ਇਸਤ੍ਰੀਆਂ ਹੁੰਦੀਆਂ ਹਨ ਓਹ ਸਾਰਾ ਦਿਨ ਸਸ ਸਾਹੁਰੇ ਆਦਿਕਾਂ ਤੋਂ ਡਰਦੀਆਂ ਰਹਿੰਦੀਆਂ ਹਨ ਇਸ ਲਈ ਮੈਂ ਚਿਤ ਵਿਚ ਇਹ ਵਿਚਾਰਦੀ ਹਾਂ ਕਿ ਹੇ ਸਖੀ ਇਸ ਜਾਗਣ ਨਾਲੋਂ ਸੌਣਾ ਚੰਗਾ ਹੈ। ੪੫

ਜਾਂ ਜ਼ਹਿਰ ਖਾਕੇ ਮਰ ਜਾਵਾਂਗੀ। ਤੇਰੇ ਨੇਤਰ ਤੀਰਾਂ ਬਰਾਬਰ ਹਨ। ਕੌਂਚ=ਲੱਜਿਆ ਰੂਪ ਸੰਜੋਅ ਮੈਨੂੰ ਦਿੱਤੀ ਹੈ। ੪੭

ਬਹੁਤ ਹੀ ਸੁੰਦਰ ਬਣੇ ਤਣੇ ਔਂਦੇ ਹਨ ਜੇ ਵੇਖੀਏ ਤਾਂ ਸਾਰਾ ਗਿਆਨ ਨਾਸ ਕਰ ਦੇਂਦੇ ਹਨ ਭਾਵ ਬਹੁਤ ਸੁੰਦਰ ਜੁਆਨ ਹਨ ਦਰਸ਼ਨੀ ਹਨ ਦਰਸ਼ਨ ਕਰਨ ਨਾਲ ਹੀ ਸਾਰੀਆਂ ਸੋਚਾਂ ਜਾਂਦੀਆਂ ਰਹਿੰਦੀਆਂ ਹਨ ਪਰ ਉਂਞ ਨਮਰਦ ਹਨ। ਗਲ ਘੁੱਟਣ ਵਾਲੇ ਬੇਰ ਸਮਾਨ ਹਨ। ੪੮

ਸਾਡੇ ਨਾਲੋਂ ਓਹ ਬੇਰ ਧੰਨ ਹਨ ਜਿਨਾਂ ਨੂੰ ਸਾਰਾ ਰਾਹੀ ਜਗਤ ਵੇਖਕੇ ਲੈਂਦਾ ਖਾਂਦਾ ਹੈ। ਬੇਰੀ ਦਾ ਰੁੱਖ, ਬਰਬਸ=ਬਦੋਬਦੀ ਫਲ ਫੜਕੇ ਰਾਹੀਆਂ ਨੂੰ ਖੁਆਉਂਦਾ ਹੈ ਤਾਂ ਫੇਰ ਘਰ ਜਾਣ ਦੇਂਦਾ ਹੈ। ੪੯

ਮੈਨ=ਕਾਮ। ਬਾਨ=ਤੀਰ। ਬਾਲ=ਇਸਤ੍ਰੀ। ਬਿਧੀ=ਵਿੰਨ੍ਹੀ ਗਈ। ੫੦

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।
ਪੂਤ ਇਹੈ ਪ੍ਰਨ ਤੋਹਿ ਪ੍ਰਾਣ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤ ਬਢੱਯੋ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੱਯੋ।

ਜਦੋਂ ਤੋਂ ਮੈਂ ਹੋਸ਼ ਸੰਭਾਲੀ ਹੈ ਤਦੋਂ ਤੋਂ ਹੀ ਮੇਰੇ ਗੁਰੂ ਨੇ ਮੈਨੂੰ ਉਪਦੇਸ਼ ਦਿੱਤਾ ਹੈ। ਹੇ ਪੁਤ੍ਰ ਜਿਤਨਾ ਚਿਰ ਤੇਰੇ ਰਿਦੇ ਅੰਦਰ ਪ੍ਰਾਣ ਹਨ ਉਤਨਾ ਚਿਰ ਤੂੰ ਇਹ ਪ੍ਰਣ ਧਾਰੀ ਰੱਖਣਾ ਹੈ ਕਿ ਆਪਣੀ ਇਸਤ੍ਰੀ ਦੇ ਨਾਲ ਤੂੰ ਰੋਜ ੨ ਪ੍ਰੇਮ ਵਧਾ, ਪਰ ਪਰ ਇਸਤ੍ਰੀ ਦੀ ਸੇਜਾ ਉਤੇ ਭੁੱਲਕੇ ਸੁਪਨੇ ਵਿਚ ਵੀ ਨਹੀਂ ਜਾਣਾ ਹੈ। ੫੧

ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ।
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ।
ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ।
ਹੋ ਪਰਨਾਰੀ ਕੇ ਹੇਤ ਕਟਕ ਕੌਰਨ ਕੋ ਘਾਯੋ।

ਪਰਇਸਤ੍ਰੀ ਦੇ ਭਜਿਆਂ ਇੰਦਰ ਨੇ ਹਜ਼ਾਰ ਭੁਗ ਪਾਏ ਸੀ। ਪਰ ਇਸਤ੍ਰੀ ਦੇ ਭਜਿਆਂ ਚੰਦ ਨੇ ਅਪਣੇ ਆਪ ਨੂੰ ਕਲੰਕ ਲਗਾ ਲਏ ਸੀ। ਪਰ ਇਸਤ੍ਰੀ ਦੇ ਵਾਸਤੇ ਦਸਾਂ ਸਿਰਾਂ ਵਾਲੇ ਰਾਵਨ ਨੇ ਅਪਣੇ ਸਿਰ ਗਵਾ ਲਏ ਸੀ। ਪਰ ਇਸਤ੍ਰੀ ਦੇ ਵਾਸਤੇ ਕੈਰਵਾਂ ਦਾ ਦਲ ਮਾਰਿਆ ਗਿਆ ਸੀ। ੫੨

ਪਰ ਨਾਰੀ ਸੋਂ ਨੇਹ ਛੁਰੀ ਪੈਨੀ ਕਰ ਜਾਨੋ।
ਪਰ ਨਾਰੀ ਕੇ ਭਜੇ ਕਾਲ ਬਜਾਪਯੋ ਤਨ ਮਾਨੋ।
ਅਧਿਕ ਹਰੀਫੀ ਜਾਨ ਭੋਗ ਪਰ ਤ੍ਰੀਆ ਜੋ ਕਰਹੀ।
ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ।

ਜੇਹੜਾ ਪਰ ਇਸਤ੍ਰੀ ਦਾ ਪ੍ਰੇਮ ਹੈ ਇਹ ਤਿੱਖੀ ਛੁਰੀ ਸਮਝੋ। ਪਰ ਇਸਤ੍ਰੀ ਦੇ ਭਜਿਆਂ ਕਾਲ ਸਰੀਰ ਨੂੰ ਚੰਬੜਿਆ ਹੀ ਸਮਝੋ। ਭਾਵ ਮੌਤ ਬਹੁਤ ਛੇਤੀ ਔਂਦੀ ਹੈ। ਬਹੁਤ ਹੀ ਹਰੀਫੀ=ਸਿਆਣੀ ਮਧਰਾਰਤੀ ਵਿਚ ਚਤਰ ਜਾਂ ਪਿਆਰੀ ਜਾਣਕੇ ਜੇਹੜਾ ਪਰ ਇਸਤ੍ਰੀ ਨੂੰ ਭੱਜਦਾ ਹੈ, ਓਹ ਓੜਕ ਨੂੰ ਕੁਤੇ ਦੀ ਮੌਤ ਮਰਦਾ ਹੈ ਅਤੇ ਕਿਸੇ ਲੇਂਡੀ=ਡਰਪੋਕ ਆਦਮੀ ਦੇ ਹੱਥੋਂ ਮਰਦਾ ਹੈ ਭਾਵ ਸੂਰਮਿਆਂ ਆਦਮੀਆਂ ਵਾਸਤੇ ਕਾਇਰ ਦੇ ਹੱਥੋਂ ਮਰਨਾ ਨਰਕ ਦਾ ਕਾਰਨ ਹੈ ਤੇ ਲੱਜਿਆ ਦੀ ਬਾਤ ਹੈ। ੫੩

ਹੇ ਇਸਤ੍ਰੀ ਸਾਡੇ ਪਾਸ ਦੇਸਾਂ ੨ ਤੋਂ ਇਸਤ੍ਰੀਆਂ ਔਂਦੀਆਂ ਹਨ ਮਨ ਭਾਂਦੇ ਵਰ ਮੰਗ ਕੇ ਮੈਨੂੰ ਗੁਰੂ ਜਾਣਕੇ ਸਿਰ ਨਿਵਾਉਂਦੀਆਂ ਹਨ। ਓਹ ਸਿੱਖ ਮੇਰੇ ਪੁਤਰ ਹਨ—ਸਿਖਾਂ ਦੀਆਂ ਇਸਤ੍ਰੀਆਂ ਮੇਰੀਆਂ ਧੀਆਂ ਹਨ ਮੈਂ ਇਹ ਸੱਚ ਜਾਣਕੇ ਅਪਣੇ ਚਿਤ ਵਿਚ ਧਰਮ ਦਾ ਪੱਕਾ ਖਿਆਲ ਧਰਿਆ ਹੈ—ਹੇ ਸੁੰਦਰੀ ਦੱਸ ਖਾਂ ਫਿਰ ਓਨਾਂ ਦੇ ਨਾਲ ਕਿਕੁਰ ਰਵਨ ਕਰੀਏ ਭਾਵ ਸੰਬੰਧ ਭਜਨਾ। ੫੪

ਸੜ ਬਲਕੇ ਅੱਠ ਟੋਟੇ ਹੋ ਗਈ। ੫੫

ਰੋਖ=ਗੁੱਸਾ। ਨਿਹੁਰਾਇ=ਨੀਵੇ। ਹੇਰਤ=ਵੇਖਕੇ। ਲੱਜਤ=ਲੱਜਿਆ। ੫੬

ਵੇਖਣ ਨਾਲ ਮਤੇ ਲਗਨ ਲਗ ਜਾਵੇ। ੫੭

ਬ੍ਰਾਹਮਣਾ ਭਾਵ ਵਿਦਵਾਨ ਸਿੱਖਾਂ ਨੂੰ ਭਾਵ ਯਤੀਮ ਬੱਚਿਆਂ ਨੂੰ ਜੇਹੜੇ ਕਿ ਕਿਸੇ ਚੰਗੇ ਵਿਦਵਾਨ ਪਾਸ ਚੰਗੀ ਉਚੀ ਵਿਦਿਆ ਪ੍ਰਾਪਤੀ ਕਰਦੇ ਹੋਣ ਓਨਾਂ ਨੂੰ ਦਾਨ ਦਿਓ ਅਤੇ ਖੋਟਿਆਂ ਆਦਮੀਆਂ ਨੂੰ ਨਜਰ ਵਿਖਾਓ ਭਾਵ ਅੱਖਾਂ ਨਾਲ ਤਾੜ ਘੂਰਕੇ ਰੱਖੋ। ਅਪਣੇ ਸਾਥੀਆਂ ਨੂੰ ਸੁਖੀ ਰਖੋ ਵੈਰੀਆਂ ਦੇ ਸਿਰ ਉਤੇ ਤਲਵਾਰ ਵਜਾਓ, ਮਾਰੋ। ਲੋਕ ਲੱਜਿਆ ਨੂੰ ਛਡਕੇ ਕੋਈ ਵੀ ਕੰਮ ਨ ਕਰੋ। ਪਰ ਇਸਤ੍ਰੀ ਦੀ ਸੇਜਾ ਉਤੇ ਸੁਪਨੇ ਵਿਚ ਵੀ ਪੈਰ ਨ ਧਰੋ। ਮੈਨੂੰ ਜਦੋਂ ਤੋਂ ਗੁਰੂ ਜੀ ਨੇ ਆਖਿਆ ਹੈ ਮੈਂ ਓਦੋਂ ਤੋਂ ਇਹ ਪ੍ਰਣ ਧਾਰ ਲਿਆ ਹੈ। ਮੈਨੂੰ ਪਰਾਇਆ ਧਨ ਪੱਥਰ ਸਮਾਨ ਹੈ ਤੇ ਪਰ ਇਸਤ੍ਰੀ ਮਾਤ ਸਮਾਨ ਹੈ। ੫੮

ਰਿਸਾਇ=ਗੁੱਸਾ। ਸਿਖਯਨ=ਸਿੱਖਾਂ ਨੂੰ ਜਾਂ ਸਖੀਆਂ ਨੂੰ। ੫੯
ਸ੍ਰਵਨ=ਕੰਨ। ਨਰਨਾਹ=ਰਾਜਾ। ਪਨੀ=ਜੁਤੀ। ਪਾਮਰੀ=ਰੇਸ਼ਮ ਦੀ ਫਰਦ ਜਾਂ ਉਸ ਪਾਮਰ ਇਸਤ੍ਰੀ ਦੇ ਘਰ ਇਕ ਜੁਤੀ ਛੱਡ ਆਏ ਜੋ ਛੇਤੀ ਕਰਕੇ ਨ ਪਾ ਸਕੇ ਜਾਂ ਰੇਸ਼ਮ ਦਾ ਕਪੜਾ ਤੇ ਜੁੱਤੀ ਦੋਵੇਂ ਹੀ ਕਾਹਲੀ ਕਰਕੇ ਨਹੀਂ ਲਿਆ ਸੱਕੇ। ਇਨਾਂ ਦੇ ਲਿਆ-ਉਣ ਦੀ ਮਨ ਵਿਚ ਖਬਰ ਨਹੀਂ ਰਹੀ ਹੈ। ੬੦

## ਚਰਿਤ੍ਰ ੨੨

ਪਨੀ=ਜੁੱਤੀ। ਪਾਮਰੀ=ਰੇਸ਼ਮ ਦੀ ਫਰਦ, ਕੰਬਲੀ ਜਾਂ ਪਾਮਰ ਇਸਤ੍ਰੀ ਦੇ ਘਰ ਜੁੱਤੀ
ਭਜਨ=ਦੌੜਨ। ੨ ਤਸਕਰ=ਚੋਰ। ੩
ਦਾਹਨੇ=ਸੱਜੇ ਪਾਸੇ ਤੋਂ। ਪੈਂਡ=ਕਦਮ ਜਾਂ ਰਸਤਾ। ਭਜਨ=ਦੌੜਨ ਵਾਸਤੇ। ੪
ਉਸ ਇਸਤ੍ਰੀ ਦੇ ਭਰਾ ਦੀ ਹਥ ਵਿਚ ਦਾਹੜੀ ਫੜ ਲਈ ਅਤੇ ਪਗ ਵੀ ਉਸ ਦੀ ਉਤਾਰ ਲਈ ਸਿਰ ਤੋਂ। ਉਸ ਨੂੰ ਚੋਰ ੨ ਕਰਕੇ ਫੜ ਲਿਆ ਦੋ ਕੁ ਸਲੋਤਰ ਭਾਵ ਸੋਟੇ ਮਾਰਕੇ। ੫
ਮੂਰਛਾ=ਬਿਹੋਸ਼ ਹੋ ਗਿਆ ਮੂਰਛਾ ਖਾ ਗਿਆ। ੬
ਲਤਾਂ ਮੁੱਕੀਆਂ। ਛੁਰਾਟਿ=ਕੋਈ ਵੀ ਛੁਡਾ ਨਹੀਂ ਸਕਿਆ ਹੈ। ਐਂਠ=ਖਿੱਚਕੇ। ੭

## ਚਰਿਤ੍ਰ ੨੩

ਜੁੱਤੀ ਤੇ ਕੰਬਲੀ ਸਾਡੀ ਚੁਰਾਈ ਗਈ ਹੈ। ਉਸਦੇ ਨੇੜੇ ਕਾਲ ਨਹੀਂ ਆਵੇਗਾ। ੩
ਗੁਰੂ ਦੇ ਮੂੰਹ ਤੋਂ ਬਚਨ ਸੁਣਕੇ ਸਿਖ ਇਸ ਗਲ ਨੂੰ ਛਪਾ ਨਹੀਂ ਸੱਕੇ ਹਨ। ਜੁਤੀ ਤੇ ਕੰਬਲੀ ਦੇ ਸਹਿਤ ਹੀ ਓਹ ਇਸਤ੍ਰੀ ਦੱਸ ਦਿਤੀ। ੪
ਤੀਰ=ਪਾਸ ਸਾਡੇ ਫੜ ਲਿਆਓ। ਤ੍ਰਾਸ=ਡਰ ਨ ਦਿਓ। ੫
ਅਰਰਾਇ=ਅਰੜਾਕੇ ਭਾਵ ਪਾਹਰਿਆ ੨ ਕਰਦੇ ਛੇਤੀ ੨ ਬੋਲਦੇ। ੬
ਹਰੇ=ਚੁਰਾਏ। ਸੁੰਦਰ=ਹੇ ਇਸਤ੍ਰੀ। ਭਟਨ=ਸੂਰਮਿਆਂ ਦੀ ਭੀੜ। ਇਸਤ੍ਰੀ ਜਾਣ ਕੇ ਮੈਂ ਸਜ਼ਾ ਦੇਣ ਤੋਂ ਟਲ ਜਾਂਦਾ ਹਾਂ ਨਹੀਂ ਤਾਂ ਜੀਅ ਤੋਂ ਤੈਨੂੰ ਮਾਰਨਾ ਚਾਹੀਦਾ ਸੀ। ੭
ਮੂੰਹ ਤੇ ਪੀਲੱਤਣ ਪੈ ਗਈ ਭਾਵ ਮੂੰਹ ਪੀਲਾ ਹੋ ਗਿਆ ਅਤੇ ਨੇਤਰਾਂ ਨੂੰ ਨੀਵਾਂ ਕਰ ਲਿਆ ਸੁ। ੮
ਤੁਸੀਂ ਇਸ ਨੂੰ ਕੁਛ ਨ ਆਖੋ ਅਸੀ ਇਸਨੂੰ ਆਪ ਹੀ ਪੁਛਾਂਗੇ। ੯
ਕੁਪਿ=ਗੁੱਸੇ ਭਾਵ ਤੂੰ ਗੁੱਸੇ ਹੋਕੇ ਸਾਡੇ ਨਾਲ ਹੀ ਛਲ ਕਰਨਾ ਸੀ। ੧੦
ਛੋਰਯੋ=ਛੱਡ ਦਿੱਤਾ। ਨਿਹੋਰਿਯੋ=ਤਰਲੇ ਕੀਤੇ ਜਾਂ ਉਸ ਨੂੰ ਤਾੜਿਆ। ੧੧
ਗਧਿ=ਛਲ। ਵੀਹ ਸੌ ਭਾਵ ਦੋ ਹਜਾਰ ਰੁਪਿਆ ਉਸਦੀ ਛੇਮਾਹੀ ਬਨ੍ਹਾ ਦਿੱਤੀ ਕਿ

ਹੁਣ ਅੱਗੇ ਤੋਂ *ਸਾਡੀ ਦਾਸੀ ਹੋ ਚੁਕੀ ਹੈ।

## ਚਰਿੱਤ੍ਰ ੨੪

ਭਾਵ=ਜਨਮ ਲਿਆ। ਮਾਨੋ ਪ੍ਰਮੇਸਰ ਨੇ ਸੂਰਜ ਗੋਦ ਵਿਚ ਸੁੱਟ ਦਿਤਾ ਹੈ ਭਾਵ ਬਹੁਤ ਪ੍ਰਕਾਸ਼ਵਾਨ ਹੈ। ਜੇਬ=ਸੋਭਾ, ਮਾਨੋ ਚੰਦ੍ਰਮਾਂ ਤੋਂ ਰਿੜਕਨ ਭਾਵ ਰਗੜ ੨ ਕੇ ਨਿਚੋੜ, ਤੱਤ, ਸਿੱਟਾ ਭਾਵ ਚੰਦ੍ਰਮਾਂ ਦਾ ਚੰਗਾ ਹਿੱਸਾ ਟੁਕ ਕੇ ਇਸਤਰੀ ਬਣਾਈ ਹੈ। ੪

ਵੁਈ=ਪੈਦਾ ਹੋਈ ਹੈ, ਮਾਨੋ ਚੰਦ੍ਰਮਾਂ ਦੀ ਸ਼ਕਤੀ। ੫

ਮਾਨੋ ਕਾਮਦੇਵ ਰੂਪ ਸੁਨਿਆਰੇ ਨੇ ਸੱਚੇ ਵਿਚ ਭਰੀ ਹੈ ਭਾਵ ਢਾਲੀ ਹੈ। ਮਾਨੋ ਮਾਲਤੀ ਫੁੱਲ ਰਹੀ ਹੈ। ੬

ਜਗੈ=ਜਾਗਣ ਨਾਲ ਭਾਵ ਜੁਆਨੀ ਔਣ ਨਾਲ। ਦਮਕਤ ਛੀਰ ਤਰੰਗ=ਦੁਧ ਦੇ ਚਿਟੇ ੨ ਬੁਲਬੁਲੇ ਪ੍ਰਕਾਸ਼ਦੇ ਹਨ। ੭ ਵੁਈ=ਪ੍ਰਗਟ ਹੋਈ ਹੈ। ੮

ਬਿਧ=ਪ੍ਰਮੇਸਰ ਨੇ ਉਸਦੇ ਸਿਰ ਉਤੇ ਛੱਤ੍ਰ ਧਰਿਆ, ਉਹ ਰਾਜਾ ਬਣਿਆਂ। ੯

ਹਿਯਰਾ=ਦਿਲ। ਜਰੇ=ਸੜਦਾ ਹੈ ਵਿਛੋੜੇ ਕਰਕੇ। ੧੦

ਕੈਸਕ=ਕਿਸਤਰਾਂ। ਬੰਧੇ=ਬੰਨੇ, ਭਾਵ ਕਰੇ। ਪੀਰ=ਪੀੜ। ਮੂੰਹ ਫਿੱਕੀਆਂ ਗੱਲਾਂ ਕਰਦੀ ਹੈ ਕਿ ਇਹ ਸਾਰਾ ਸੰਸਾਰ ਝੂਠਾ ਹੈ। ੧੧

ਗਡੇ=ਕਾਮ ਦੇ ਬਾਣ ਸਰੀਰ ਵਿਚ ਗੱਡੇ ਗਏ ਹਨ, ਨਹੀਂ ੨ ਗੱਡੇ ਨਹੀਂ ਗਏ। ਦਸਊਅਲ=ਦੂਸਰੇ ਪਾਸੇ ਸਰੀਰ ਨੂੰ ਚੀਰ ਪਾੜਕੇ। ਫੂਟ=ਫੁੱਟ ਗਏ ਭਾਵ ਨਿਕਲ ਗਏ ਹਨ ਜਾਂ ਕਾਮ ਨੇ ਗੱਡੇ=ਮਾਰੇ ਹਨ ਬਾਣ ਜੋ ਸਰੀਰ ਨੂੰ ਫੂਟ=ਵਿੰਨ ਕੇ ਦੁਸਾਰ ਪਾਰ ਨਿਕਲ ਗਏ ਹਨ। ਤਰਕ=ਛੇਤੀ ਨਾਲ ਤੜਾਕਾ ਖਾ ਕੇ ਟੁੱਟ ਗਈ ਹੈ। ੧੨

---

*ਅਨੰਦਪੁਰ ਦੇ ਅਖੀਰਲੇ ਜੰਗ ਦੇ ਹਾਲ ਵਿਚ ਇਸ ਦਾ ਬੜਾ ਸਮਾਚਾਰ ਆਇਆ ਹੈ ਕਿ ਜਿਸ ੨ ਤਰਾਂ ਹੋਰ ਸਾਰਾ ਪਰਵਾਰ ਖਿੱਲਰ ਗਿਆ ਸੀ ਇੱਕੁਰ ਹੀ ਸਰਸਾ ਨਦੀ ਦੇ ਲੰਘਣ ਸਮੇਂ ਇਸ ਅਨੂਪ ਕੌਰ ਨੂੰ ਜੋ ਗੁਰੂ ਘਰ ਦੀ ਟਹਿਲਣ ਸੀ ਮਲੇਰ ਕੋਟਲੇ ਵਾਲੇ ਖਾਨ ਫੜਕੇ ਲੈ ਗਏ ਸੀ ਓਹ ਇਸ ਦਾ ਸਤ ਭੰਗ ਕਰਨ ਵਾਸਤੇ ਬੜਾ ਜਤਨ ਕਰਦੇ ਰਹੇ ਪਰ ਇਹ ਇਸਤ੍ਰੀ ਅਜੇਹੀ ਧਰਮ ਦੀ ਪੱਕੀ ਨਿਕਲੀ ਜੋ ਇਸ ਨੇ ਉਸ ਤੁਰਕ ਨਾਲ ਬਿਭਚਾਰ ਨ ਕੀਤਾ ਉਸ ਨੇ ਬਥੇਰੇ ਤਰਲੇ ਕੀਤੇ ਤੇ ਧਮਕੀਆਂ ਵੀ ਦਿੱਤੀਆਂ ਜਦੋਂ ਅਨੂਪ ਕੌਰ ਨੇ ਸਮਝਿਆ ਕਿ ਏਥੇ ਮੇਰਾ ਧਰਮ ਨਸ਼ਟ ਹੋ ਜਾਵੇਗਾ ਤਾਂ ਕਟਾਰੀ ਮਾਰਕੇ ਮਰ ਗਈ ਤਾਂ ਤੁਰਕ ਨੇ ਇਸ ਨੂੰ ਕਬਰ ਬਣਾਕੇ ਦੱਬ ਦਿੱਤਾ ਸੀ ਸੋ ਬਾਬੇ ਬੰਦੇ ਬਹਾਦਰ ਨੇ ਆਕੇ ਇਸ ਦੀਆਂ ਹੱਡੀਆਂ ਦਾ ਸਸਕਾਰ ਕੀਤਾ ਤੇ ਮਲੇਰੀਆ ਖਾਨ ਨੂੰ ਮਾਫ ਕਰ ਦਿੱਤਾ। ਇਸ ਪ੍ਰਸੰਗ ਤੋਂ ਸਿੱਧ ਹੁੰਦਾ ਹੈ ਕਿ ਇਹ ਦਾਸੀ ਹੋਕੇ ਗੁਰੂ ਘਰ ਵਿਚ ਰਹੀ ਹੈ ਤੇ ਅੰਤ ਨੂੰ ਧਰਮ ਵਿਚ ਪੱਕੀ ਨਿਤਰੀ ਹੈ।

ਰਸੀ=ਅਨੰਦ ਵਿਚ ਆਈ ਭਾਵ ਪ੍ਰੇਮ ਕਰਨ ਲਗ ਪਈ। ਮਾਨੋ ਉਸ ਮਿਤ੍ਰ ਦੀ ਇਸਤ੍ਰੀ ਬਣਕੇ ਉਸਦੇ ਘਰ ਵਿਚ ਹੀ ਵੱਸ ਪਈ ਹੈ। ਨਿਸਾ=ਰਾਤ ਨੂੰ। ੧੪

ਮੇਰੀ ਇਹ ਸਲਾਹ ਕੰਨਾਂ ਵਿਚ ਧਰਲਓ ਕਿ ਹੋਰਕਿਸੇ ਨੂੰ ਇਸਦਾ ਭੇਤ ਨ ਦੇਣਾ। ੧੯

ਇਕ ਬਾਉਲੀ ਦੇ ਵਿਚ ਜਾਕੇ ਇਸ਼ਨਾਨ ਕਰਨਾ। ਜਦਪਤਿ=ਕ੍ਰਿਸ਼ਨ ਮਿਲਿਆ ਹੈ। ਮੌਨ=ਚੁਪ। ੨੦

ਝੰਪਾਨ=ਪਾਲਕੀ ਉਤੇ ਚੜ੍ਹਕੇ ਅਸੀਂ ਆਪ ਉਥੇ ਆਵਾਂਗੇ। ਤਵ=ਤੈਨੂੰ। ੨੨

ਇਕ ਬਾਉਲੀ ਦੇ ਵਿਚ ਫਿਰਿਆ ਭਾਵ ਇਸ਼ਨਾਨ ਕੀਤਾ। ੨੩

ਬਾਪੀ=ਬਾਉਲੀ ਵਿਚ ਇਸ਼ਨਾਨ ਕਰਕੇ। ਕ੍ਰਿਸ਼ਨ ਜੀ ਦਰਸ਼ਨ ਦੇ ਗਏ ਹਨ। ੨੪

ਛੇਰਾ=ਸੇਵੀਆਂ। ਸੱਕਰ ਮਿੱਠਾ। ਕਚਾਲੂ=ਕਚਾਲੂਆਂ ਦਾ ਸਲੂਣਾ ਜਾਂ ਜ਼ਵਾਰ ਦੀਆਂ ਘੁੰਘਣੀਆਂ ਲਿਆਏ ਹਨ। ਭਾਤ=ਚੌਲ। ੨੫

ਮੈਨੂੰ ਗੁਰੂ ਆਖਕੇ ਭਾਵ ਬਣਾਕੇ ਵਡਿਆਈ ਦੇ ਗਏ ਹਨ। ਵੱਡੀ ਡਰੌਣੀ ਮੌਤ ਦੇ ਬੰਧਨਾ ਵਿਚ ਨਹੀਂ ਪੈਣਗੇ ਜਾਂ ਪਵਾਂਗੇ। ੨੬

ਛੁਹਾਇ=ਛੁਡਾ ਲਵਾਂਗਾ ਸਾਰਿਆਂ ਲੋਕਾਂ ਨੂੰ। ਪ੍ਰਸ਼ਾਦ=ਕਿਰਪਾ ਤੇਰੀ ਨਾਲ। ੨੭

ਨਾਰਿ=ਇਸਤ੍ਰੀ ਨੇ ਜਾਂ ਦੂਜਾ ਪਾਠ=ਰਾਨੀ ਹੈ ਉਸ ਰਾਣੀ ਨੇ। ਝੰਪਾਨ=ਪਾਲਕੀ। ਅਲੀ=ਸਹੇਲੀਆਂ ਜਾਂ ਖਾਸ ੨ ਦਾਸੀਆਂ। ੨੮

ਉਸ ਨੂੰ ਗੁਰੂ ਆਖਕੇ ਪੈਰਾਂ ਉਤੇ ਡਿਗੀ ਤੇ ਸੁਖ ਪਾਇਆ। ੨੯

ਇਕ ਚਿਤ ਹੋਕੇ ਭਾਵ ਮਨ ਨੂੰ ਪੱਕਾ ਕਰਕੇ ਉਡਦੇ ਮਨ ਨੂੰ ਰੋਕਕੇ ਮੈਂ ਜਪ ਕੀਤਾ। ੩੨

ਮੈਨੂੰ ਤਾਂ ਉਸ ਵੇਲੇ ਸਭ ਕੁਛ ਹੀ ਭੁੱਲ ਗਿਆ ਸੀ। ੩੩

ਉਰ=ਗਲ ਵਿਚ। ਪੀਤ=ਪੀਲੇ ਕਪੜੇ। ਦਿਪਤ=ਪ੍ਰਕਾਸ਼ ਨੂੰ। ਦਾਮਨਿ=ਬਿਜਲੀ ਸ਼ਰਮਾਂਦੀ ਹੈ। ੩੪

ਖਗ=ਜਾਨਵਰ। ਨੇਤ੍ਰਾਂ ਨੂੰ ਵੇਖਕੇ ਹਰਨ ਸੰਕੋਚ ਭਾਵ ਸ਼ਰਮਿੰਦੇ ਹੋ ਗਏ ਹਨ। ਕੌਲ ਜਾਣਕੇ ਭੌਰੇ ਕਮਲੇ ਸ਼ੁਦਾਈ ਹੋਏ ਫਿਰਦੇ ਹਨ। ੩੫

ਕੌਸਤਨ ਮਨਿ=ਕੌਸਤਨ ਮਣੀ ਇਕ ਪ੍ਰਕਾਸ਼ਕ ਮਣੀ ਹੈ। ਸਾਰੰਗ=ਧਨੁਖ। ਨੰਦਗ=ਖੰਡਾ ਅਸਿ=ਤਲਵਾਰ ਜਾਂ ਇਸ ਪ੍ਰਕਾਰ ਬਿਰਾਜਦਾ ਹੈ। ਸਾਵਰੀ=ਸ਼ਾਮ ਦੇਹ। ਘਨ=ਬਦਲ ਲਜਿਆ ਕਰਦਾ ਹੈ। ੩੬

ਕਾਨ=ਕ੍ਰਿਸ਼ਨ ਸਿਆਣਾ। ਆਯੁਧ=ਸ਼ਸਤ੍ਰ ਵੀ ਚਾਰ ਹਨ ਚਹੁੰਆਂ ਹੱਥਾਂ ਵਿਚ। ਦੀਨੋ ਧਰ=ਗਰੀਬਾਂ ਦਾ ਉਧਾਰ ਕਰਨ ਵਾਲੇ। ਨਾਥ=ਮਾਲਕ। ੩੭

ਨਵਲ=ਨਵੇਂ। ਰੰਗਤ=ਰੰਗੇ ਹੋਏ ਕਈ ਤਰਾਂ ਦੇ ਰੰਗ ਨਾਲ। ੩੯

ਸਾਰੀਆਂ ਇਸਤ੍ਰੀਆਂ ਪੈਰਾਂ ਉਤੇ ਪਈਆਂ, ਡਿੱਗੀਆਂ। ਪਧਾਰਹੁ=ਚਲੋ। ੪੧

ਨਿਰਧਾਰ=ਨਿਰਨਾ ਕਰ ਲੌ ਭਾਵ ਅਜਮਾ ਲੌ ਜਾਂ ਅਸਾਂ ਨਿਰਨਾ ਕਰਲਿਆ ਹੈ ਕਿ ਅਸੀ ਇਕ ਪੈਰ ਦੇ ਭਾਰ ਖੜੋਕੇ ਆਪਦੀ ਸੇਵਾ ਵਿਚ ਹਾਜ਼ਰ ਰਹਾਂਗੀਆਂ। ੪੨

ਹੇ ਰਾਨੀ ਤੇਰਾ ਪੁਤ ਜੀਊਂਦਾ ਰਹੇ ਤੇ ਤੇਰਾ ਦੇਸ ਵੀ ਸੁਖੀ ਵੱਸੇ।

ਅਤੀਤ=ਫਕੀਰ ॥ ੪੩
ਫੇਰੇ=ਤੇਰੀ ਆਗਿਆ ਮੇਰੇ ਸਾਰੇ ਘਰ ਵਿਚ ਕੋਈ ਨਹੀਂ ਮੋੜੇਗਾ। ੪੪
ਅਲਿ=ਸਖੀਆਂ ਸਾਰੀਆਂ ਉਠਾ ਦਿਤੀਆਂ। ਹਰਖ=ਅਨੰਦ ਖੁਸ਼ੀ। ੪੫
ਹਰਿ=ਕ੍ਰਿਸ਼ਨ ਪ੍ਰਮੇਸਰ ਮਿਲਿਆ ਹੈ ਸਾਰੇ ਏਹੋ ਆਖਦੇ ਹਨ। ੪੬
ਅਲੀ=ਸਖੀਆਂ ਭਾਵ ਇਸਤ੍ਰੀਆਂ ਦਾਸੀਆਂ। ੪੭
ਨਿਜ ਨਾਰੀ=ਅਪਣੀ ਇਸਤ੍ਰੀ। ਪਗ=ਪੈਰੀ ਪੈਂਦੇ ਹਨ। ੪੮
ਇਸਤ੍ਰੀਆਂ ਦੇ ਛਲਾਂ ਨੂੰ ਕੋਈ ਵੀ ਪਾ ਨਹੀਂ ਸਕਦਾ ਹੈ। ਚੰਦ੍ਰਮਾ, ਸੂਰਜ, ਦੇਵਤੇ, ਦੈਂਤ, ਸਾਰੇ ਬ੍ਰਹਮਾ, ਬਿਸ਼ਨ ਇੰਦਰ। ੪੯

## ਚਰਿਤ੍ਰ ੨੫

ਕੈਲਾਖਰ=ਦੇਸ। ਦੂਨ=ਆਸ ਪਾਸ ਪਹਾੜ ਤੇ ਵਿਚ ਮਦਾਨ ਹੋਵੇ ਉਸ ਨੂੰ ਦੂਨ ਆਖਦੇ ਹਨ। ਘਨੇ=ਬਹੁਤੇ। ੧
ਬਰਨਾਰਿ=ਚੰਗੀ ਇਸਤ੍ਰੀ। ਨਸ਼ਟ=ਨਾਸ। ਹੇਤ=ਵਾਸਤੇ। ੩
ਰਾਜੇ ਨੂੰ ਬੁੱਢਾ ਵੇਖਕੇ ਓਹ ਬਹੁਤ ਡਰ ਪਈ। ੪
ਕੇਲ ਕਲਾ=ਭੋਗ ਕਰਨ ਦੀ ਸ਼ਕਤੀ ਨਹੀਂ ਰਹੀ ਹੈ। ੫
ਮੈਂ ਆਪਣੇ ਘਰ ਤੋਂ ਰਾਜ ਨਹੀਂ ਜਾਣ ਦੇਣਾ। ਹੋਰ ਕਿਸੇ ਦਾ ਪੁਤ ਲੈਕੇ ਆਪ ਪਾਲ ਲੈਂਦੀ ਹਾਂ। ਬਦਨ=ਮੂੰਹ। ੬
ਅਧਾਨ=ਗਰਭ। ਰਨਿਯਹਿ=ਰਾਣੀ ਨੂੰ। ਉਡਾਇ=ਪ੍ਰਗਟ ਕੀਤਾ। ੭
ਉਤਸਵ=ਉਤਸ਼ਾਹ, ਖੁਸ਼ੀ, ਅਨੰਦ ਕੀਤਾ। ੮
ਡੂਮ=ਮਰਾਸੀ। ਭਾਟ=ਬੰਸਾਵਲੀ ਉਚਾਰਨ ਵਾਲੇ ਕਵੀ, ਢਾਢੀ। ੯
ਕਰਮ ਰੇਖ ਭਾਵ ਭਾਗਾਂ ਦੇ ਲੇਖ ਕਰਕੇ ਗਰੀਬ ਤੋਂ ਰਾਜਾ ਹੋਗਿਆ। ਰਾਵਤ=ਛੋਟੇ, ਜਹੇ ਆਦਮੀ ਤੋਂ ਰਾਜਾ ਬਣਾ ਲਿਆ, ਇਸਤ੍ਰੀ ਨੇ ਇਕ ਛਲ ਬਣਾਕੇ। ੧੧

## ਚਰਿਤ੍ਰ ੨੬

ਬੁਰ=ਗੁਦਾ ਉਤੇ। ਬਿਹੰਗ=ਪੰਛੀ ਦਾ ਨਿਸ਼ਾਨ ਖੋਦਿਆ। ੧
ਹਨੋ=ਮਾਰੇ। ਸੰਘਾਰੇ=ਮਾਰੇ ਹਨ। ੨ ਮੌਨ=ਚੁਪ। ੩
ਬਾਜ ਸਾਲ=ਘੋੜਿਆਂ ਦੇ ਤਬੇਲੇ ਤੋਂ ਇਕ, ਹੈ=ਘੋੜਾ ਲਿਆ। ਸਿਰ ਉਤੇ ਪੱਗ ਬੰਨ ਲਈ ਹੱਥ ਵਿਚ ਤਲਵਾਰ ਫੜ ਲਈ। ੪
ਸਜੇ ਹੱਥ ਵਿਚ ਬਰਛੀ ਸੋਭਦੀ ਹੈ। ਜਿਸਦੇ ਪਾਸ ਭਾਵ ਅਗੇ ਸਿਪਾਹੀ ਕੀ ਚੀਜ਼ ਹੈ ਭਾਵ ਬਹੁਤ ਤਕੜੀ ਹੈ ਸਿਪਾਹੀਆਂ ਦੇ ਮਾਰਨ ਵਾਸਤੇ। ਮਾਨੋ ਇਕ ਮਹਾਰਾਜਾ ਹੈ ਤੇ ਉਸਦੇ ਪਾਸ ਬਹੁਤ ਸਾਰੀ ਅਨੀ=ਫੌਜ ਹੈ। ਜਾਂ ਓਹ ਇਸਤ੍ਰੀ ਮਾਨੋ ਮਹਾਰਾਜ ਦੀ ਫੌਜ ਦੀਂਹਦੀ ਹੈ। ੫

ਸਿਪਰ=ਢਾਲ, ਤਲਵਾਰ। ਬਰਛੀ। ਧੁਜਾ=ਝੰਡੀ। ੬
ਨਿਹਾਰਿਯੋ=ਵੇਖਿਆ। ਬਾਲ=ਇਸਤ੍ਰੀ ਨੇ। ਸਾਮੁਹੇ=ਸਾਹਮਣੇ। ੮
ਡਰ ਨੂੰ ਸੁੱਟਕੇ ਜੁੱਧ ਕਰ। ਪੱਗ ਤੇ ਕਪੜੇ ਲਾਹਕੇ ਮੈਨੂੰ ਦੇ ਦੇਹ। ੯
ਦੰਦਾਂ ਵਿਚ ਘਾਹ ਫੜਕੇ ਰਾਮ ਰਾਮ ਆਖਣ ਲੱਗ ਪਿਆ ਤੇ ਡਰਦਾ ਮਾਰਿਆ ਇੱਕੁਰ ਆਖਣ ਲਗਾ ਹੇ ਚੋਰ ਸੁਣ ਮੈਂ ਤਾਂ ਤੇਰਾ ਦਾਸ ਹਾਂ। ਉਬਾਰੋ=ਬਚਾ ਲਓ। ੧੦
ਬਿਹੰਗ=ਪੰਛੀ ਦਾ ਨਿਸ਼ਾਨ ਮੈਨੂੰ ਗੁਦਾ ਉਤੇ ਕਰ ਲੈਣ ਦੇਹ। ੧੧
ਕੰਬਦਾ ਕੰਬਦਾ ਧਰਤੀ ਉਤੇ ਡਿੱਗ ਪਿਆ। ਭਾਖਜੋ=ਆਖਿਆ। ੧੨
ਤਰਨੀ=ਇਸਤ੍ਰੀ ਨੇ। ਹੈ=ਘੋੜੇ ਤੋਂ। ਛੁਰ=ਛੁਰੀ ਨਾਲ। ਰਾਮ ਭਨੈ=ਕਵੀ ਜੀ ਆਖਦੇ ਹਨ। ਬੁਰ=ਗੁਦਾ, ਚਿੱਤੜ। ਨਿਸ਼ਾਨ ਕੀਤਾ ਜਨੌਰ ਦਾ। ੧੩

## ਚਰਿਤ੍ਰ ੨੮

ਕੰਕ=ਬ੍ਰਾਹਮਣ ਦਾ ਨਾਮ ਹੈ। ਸੂਰ=ਸੂਰਜ ਨੇ ਜਿਸਤੋਂ ਚਾਨਣ ਲਿਆ ਹੈ। ੧
ਨਾਗ=ਸੱਪ। ਬਹੁਤ ਸਾਰੇ ਲੰਮੇ ਕੇਸ ਵਲਾਂ ਵਾਲੇ ਛਕੇ=ਫਬ ਰਹੇ ਹਨ। ੨
ਬਯੋਮ ਕਲਾ ਰਾਣੀ ਉਸ ਨੂੰ ਵੇਖਕੇ ਪ੍ਰੇਮ ਨਾਲ ਭਰ ਗਈ। ਰਾਜੇ ਨੂੰ ਬੁਢਾ ਜਾਣਕੇ ਤੇ ਪੁਤਰ ਦਾ ਨ ਹੋਣਾ ਇਸ ਦੁਖ ਵਾਸਤੇ ਬੜਾ ਸੜੀ ਭਾਵ ਪੁਤ੍ਰ ਦੇ ਪੈਦਾ ਕਰਨ ਵਾਸਤੇ ਬੜਾ ਦੁਖ ਪਾਇਆ ਪਰ ਪੁਤਰ ਫੇਰ ਭੀ ਨ ਹੋਇਆ। ਉਸਨੇ ਬੜਾ ਪ੍ਰੇਮ ਕੀਤਾ ਜਾਂ ਪੁਤ੍ਰ ਨ ਹੋਇਆ ਤਾਂ ਬੜਾ ਸੜੀ। ਫੇਰ ਓੜਕ ਓਸ ਇਸਤ੍ਰੀ ਨੇ ਕੰਕ ਨਾਮੇ ਬ੍ਰਾਹਮਣ ਨਾਲ ਬਿਭਚਾਰ ਕਰਨਾ ਚਾਹਿਆ। ਇਕ ਦਿਨ ਉਸ ਨੂੰ ਮੁਸ਼ਕਪੂਰ ਲਈ ਆਂਵਦਾ ਵੇਖਕੇ ਫੜ ਲਿਆ। ੩
ਭਜਹੁ=ਰਮਨ ਕਰੋ। ਬ੍ਰਾਹਮਣ ਨੇ ਨ ਮੰਨਿਆਂ। ਰਾਣੀ ਨੇ ਉਸਦੀ ਜੋਰ ਨਾਲ ਬਾਂਹ ਫੜ ਲਈ। ੪
ਗਹਿ=ਫੜਕੇ। ਸਕੁਚਾਇ=ਸੰਕੋਚ ਕਰਕੇ, ਸ਼ਰਮ ਕਰਕੇ। ੫
ਸੂਰ=ਹੇ ਸੂਰਮੇ ਰਾਜਾ। ਮਤੇ ਇਸ ਚੋਰ ਨੇ ਕਪੂਰ ਖਾ ਲਿਆ ਹੋਵੇ ਮੈਂ ਮੂੰਹ ਨਾਲ ਮੂੰਹ ਲਾਕੇ ਸੁੰਘਦੀ ਹਾਂ। ੬

## ਚਰਿਤ੍ਰ ੨੯

ਮੋਨ=ਚੁਪ। ਅਹੀਰ=ਗੁਜਰ। ਤਟ=ਕਨਾਰੇ। ੧
ਗੁੱਜਰ ਬੜੇ ਭੈੜੇ ਰੂਪ ਵਾਲਾ ਕੋਝਾ ਸੀ। ਅਟਕੀ=ਪ੍ਰੇਮ ਲਗ ਗਿਆ ਤੇ ਉਸ ਉਤੇ ਮਸਤ ਹੋਕੇ ਖੜੋ ਗਈ। ੨
ਗੁੱਜਰ ਇਸਤ੍ਰੀ ਨੂੰ ਦੁਖੀ ਰੱਖਦਾ ਸੀ। ਕਟਕ=ਕੌੜੇ ਬੋਲ। ਗੋਰਸ=ਦੁਧ ਵੇਚਨ। ਸਾਰੇ ਗਹਿਣੇ ਖੋਹਕੇ ਵੇਚ ਲਏ ਸੀ। ੩
ਸੂਰਛਟਾ=ਇਸਤ੍ਰੀ ਦਾ ਨਾਮ ਹੈ। ਛੱਤ੍ਰ ਕੇਤ=ਰਾਜਾ। ਭੈਸ=ਮਹੀਆਂ ਸਰਤਾ=ਨਦੀ ਦਾ

ਨਾਮ ਚੰਦ੍ਰ ਭਗਾ ਹੈ। ਤਟ=ਕੰਢਾ। ਝਨਾ ਨਦੀ ਦੇ ਕੰਢੇ ਮੱਝੀਆਂ ਚਾਰਦਾ ਹੁੰਦਾ ਸੀ। ਹੇ ਭਰਾਓ ਜਹੀ=ਓਥੇ ੧ ਰਾਜਾ ਰੋਜ ਇਸ਼ਨਾਨ ਕਰਨ ਵਾਸਤੇ ਔਂਦਾ ਹੁੰਦਾ ਸੀ। ੪
ਮਹੀਆਂ ਦਾ ਦੁਧ ਚੋਣ ਵਾਸਤੇ ਓਥੇ ਇਸਤ੍ਰੀ ਨੂੰ ਨਾਲ ਲਿਔਂਦਾ ਸੀ। ਦੁਹਤ=ਚੋਂਣ ਲਗਿਆਂ। ਛੀਰ=ਦੁਧ। ਇਸਤਰੀ ਨੂੰ ਆਖਦਾ ਸੀ ਤਾਂ ਇਸਤ੍ਰੀ ਕੱਟੀ ਨੂੰ ਫੜ ਲੈਂਦੀ ਸੀ। ੫
ਭਜੈ=ਬਿਭਚਾਰ ਕਰਦਾ ਸੀ। ਈਸ ਰਾਜਾ। ੬
ਖਪੈ=ਟੱਪਦੀ ਸੀ ਮਹੀ। ਦੁਧ੍ਯ=ਦੁਧ। ਛਿਤ=ਧਰਤੀ ਉਤੇ ਡੁਲ ਜਾਂਦਾ ਸੀ। ੮
ਪੈ=ਦੁਧ। ੯ ਦੁਘ੍ਦ=ਦੁਧ ਤਾਂ ਜੀਆਂ ਭਾਵ ਕੱਟੀਆਂ ਕੱਟਿਆਂ ਵਾਸਤੇ ਹੀ ਬਣਿਆਂ ਹੈ। ੧੨

## ਚਰਿਤ੍ਰ ੨੯

ਦੂਸਰਾ ਵਜੀਰ ਚੰਗੀ ਅਕਲ ਵਾਲਾ ਜੋ ਰਾਜ ਰੀਤ ਭਾਵ ਰਾਜਨੀਤ ਦੀ ਖਾਣ ਹੈ। ੨
ਉਸ ਰਾਜੇ ਦੇ ਨਾਲ ਪ੍ਰੇਮ ਕਰਨ ਵਾਲ਼ੀ ਹੋ ਗਈ। ੩
ਪੈਰ=ਤਰਕੇ। ੪ ਬਹਾਇ=ਰੋੜ੍ਹਕੇ। ੯
ਰੁੜ੍ਹਾਂਦੀ ਰੁੜ੍ਹਾਂਦੀ ਬਹੁਤ ਕੋਹਾਂ ਤਕ ਚਲੀ ਗਈ। ੧੦ ਨਾਹਿ=ਖਸਮ। ੧੧
ਧਾਵਤ=ਦੌੜਦਾ। ਐਂਚ=ਖਿੱਚਕੇ। ਤੀਰ=ਕੰਢੇ ਉਤੇ। ਘਰਨਿ=ਇਸਤ੍ਰੀ। ੧੨
ਆਨ=ਉਸ ਇਸਤ੍ਰੀ ਦੀ ਰਾਜਾ ਨਾਲ਼ ਫੇਰ ਆਕੇ ਪ੍ਰੀਤੀ ਮਿਲਨ ਦੀ ਵਧ ਪਈ। ੧੩
ਮੈਂ ਇਸ ਨਗਰ ਵਿਚ ਕੋਈ ਰਾਜਾ ਨਹੀਂ ਵੇਖਿਆ ਹੈ ਭਾਵ ਮੈਂ ਕਿਸੇ ਰਾਜੇ ਨੂੰ ਵੇਖਣਾ ਚਾਹੁੰਦੀ ਹਾਂ। ੧੪
ਭੇਟਤ=ਮਿਲਦੀ ਹੋਈ ਓਸੇ ਪਹਿਲੇ ਰਾਜੇ ਨੂੰ। ੧੬
ਕੁਸਲ=ਸੁਖ ਵਾਸਤੇ ਤੂੰ ਕੋਈ ਆਦਮੀ ਵੀ ਨ ਘਲਿਆ। ੧੮
ਪ੍ਰਾਨਕੁਲ=ਪ੍ਰਾਣਾਂ ਤੋਂ ਵਿਆਕੁਲ ਹੋਕੇ ਜਾਂ ਕਾਹਲੀ ਹੋਕੇ। ਬੈਦ=ਹਕੀਮ ਉਬਾਰੈ= ਬਚਾਵੇ। ਨਾਥ=ਖਸਮ ਬਣਕੇ, ਬਿਭਚਾਰ ਕਰੇ। ੧੯
ਉਪਚਾਰ=ਇਲਾਜ ਕਰਕੇ। ਉਬਾਰ=ਬਚਾ ਲਿਆ। ੨੦
ਕਰ=ਹੱਥੋਂ। ਬਾਤ ਰਹਿ ਗਈ ਹੈ ਭਾਵ ਮੈਂ ਕੁਛ ਨਹੀਂ ਕਰ ਸਕਦੀ ਹਾਂ। ੨੧
ਸਰਤਾ=ਨਦੀ ਵਿਚ ਰੋੜ੍ਹ ਦਿਤਾ। ੨੨
ਦੇਖੋ ਗੁੱਜਰ ਨੇ ਇਸਤ੍ਰੀ ਦੇ ਪ੍ਰਾਣਾ ਨੂੰ ਬਚਾਇਆ ਤੇ ਸੁਖ ਦਿਤਾ ਜਮ ਤੋਂ ਬਚਾ ਲਿਆ। ਆਪ ਉਸ ਗੁੱਜਰ ਨੂੰ ਰਾਜੇ ਵਾਸਤੇ ਮਰਵਾ ਦਿਤਾ ਇਕੁੱਰ ਦਾ ਚਰਿਤ੍ਰ ਬਣਾਕੇ। ੨੩

## ਚਰਿੱਤ੍ਰ ੩੦

ਚਿਤ੍ਰ ਸਿੰਘ ਨੇ ਵਜ਼ੀਰ ਨੂੰ ਇਹ ਗੱਲ਼ ਆਖੀ। ਮੇਰੇ ਪਾਸੋਂ ਮਾੜੀ ਸਾਰੀ ਕਿਰਿਆ, ਕਾਰ, ਭਾਵ ਪੁਤ੍ਰ ਨੂੰ ਮਾਰਨ ਦੀ ਰਹਿ ਗਈ ਹੈ। ਤੂੰ ਜੇਹੜੇ ਮੈਨੂੰ ਬਚਨ ਉਚਾਰ ਕੇ

ਸੁਣਾਏ ਹਨ ਮਾਨੋ ਓਹ ਬਚਨ ਅੰਮ੍ਰਿਤ ਦੇ ਭਰੇ ਹੋਇ ਪਿਆਲੇ ਮੇਰੇ ਕੰਨਾਂ ਵਿਚ ਤੂੰ ਪਾ ਦਿਤੇ ਹਨ। ੧

ਮਨ, ਸਰੀਰ, ਬਾਣੀ ਕਰਕੇ ਹੇ ਚੰਗੇ ਵਜ਼ੀਰ ਮੈਂ ਇਹ ਬਚਨ ਤੈਨੂੰ ਆਖਦਾ ਹਾਂ। ੨

ਕੁਕ੍ਰਿਯਾ=ਮਾੜੀ ਕਿਰਿਆ ਵਾਲੀ ਭਾਵ ਬਿਭਚਾਰਨੀ। ਅੰਬੀਰਹਿ=ਗੁਲਾਲ ਭਾਵ ਹੋਲੀਆਂ ਦਾ ਲਾਲ ਰੰਗ। ੩

ਫਾਗ=ਫੱਗਣ। ਕੁਲਾਹਲ=ਅਨੰਦ। ਤਾਰੀ=ਤਾੜੀ, ਤੌੜੀ ਹੱਥ ਦੀ। ੪

ਬਪੁ=ਸਰੀਰ ਉਸ ਦਾ ਬਣਾਇਆ। ੫

ਨਟ=ਮੰਦਾਰੀ ਉਸਨੇ ਵੇਖਿਆ। ਕਾਮਦੇਵ ਨੇ ਉਸਦੇ ਸਰੀਰ ਨੂੰ ਬਾਣ ਮਾਰਿਆ। ਮਾਨੋ ਦਾਸੀ ਮੂਲ ਲੈ ਲਈ ਹੈ। ੬

ਮਦਨ=ਕਾਮਦੇਵ ਨੂੰ ਲੁਕਾ ਲਈਏ ਤੇ ਉਸ ਨੂੰ ਕੱਢ ਲਈਏ ਭਾਵ ਦੋਵੇਂ ਇਕ ਰੂਪ ਦੇ ਹਨ ਮਦਨ=ਕਾਮ ਤੇ ਨਵਰੰਗ ਰਾਇ ਜੇਹੜਾ ਨਟ ਹੈ। ੮

ਚਾਚਰ=ਹੋਲੀ। ਫੁੱਲਾਂ ਦੀ ਛਟੀਆਂ ਹੱਥਾਂ ਵਿਚ ਲਮਕੀਆਂ ਹੋਈਆਂ ਹਨ। ਸਿਆਣੀਆਂ ਇਸਤ੍ਰੀਆਂ ਸਿਆਣਿਆਂ ਆਦਮੀਆਂ ਨੂੰ ਮਾਰਦੀਆਂ ਹਨ। ੯

ਹਰਿਦਰ=ਹਰ ਇਕ ਦਰਵਾਜੇ ਉਤੇ। ਮਚੰਗ=ਮਿਠਾ ਵਾਜਾ। ੧੦

ਅਬਲਾ=ਇਸਤ੍ਰੀਆਂ। ਬਚਿਤ੍ਰ=ਸੁੰਦਰ। ਮੁਰਜਾ=ਇਕ ਵਾਜਾ ਹੈ। ੧੧

ਫੂਲ ਗੁਲਾਬ ਆਦਕ ਦੇ। ਪਾਨ=ਪਾਨ ਬੀੜੇ। ਕੈਫਾਨ=ਸ਼ਰਾਬ। ਨਵਲਾ-ਸਨ=ਸੋਟੀਆਂ। ੧੨

ਛੈਲ=ਸੁੰਦਰ। ਛਬੀਲੀ=ਇਸਤ੍ਰੀਆਂ। ਜਾਂ ਛੈਲ=ਸੁੰਦਰ ਆਦਮੀ ਤੇ ਛਬੀਲੀ=ਸੁੰਦਰ ਇਸਤ੍ਰੀਆਂ ਖੇਡਦੀਆਂ ਹਨ। ਭੀਰ=ਭੀੜ। ਚੀਰ=ਕਪੜੇ। ਕਿਸਰਿਯਾ=ਕੇਸਰ ਦੇ ਰੰਗ ਵਾਲੇ। ੧੩

ਅਟਕ=ਖੜੋ ਗਈ ਭਾਵ ਮਸਤ ਹੋਗਈ ਹੈ। ੧੫

ਫਾਗੁ=ਹੋਲੀ। ਗਤਿ=ਰੀਤੀ ਸੁੰਦਰ। ਅਲਿਤਾ=ਗੁਲਾਲੀ ਆਧੀ=ਹਨੇਰੀ। ੧੬

ਕ੍ਰਮ ੨=ਸਹਿਜੇ ਸਹਿਜੇ। ਰੁਨਝੁਨ=ਲਗਾਤਾਰ। ਲਗਾਤਾਰ ਪ੍ਰੇਮ ਰਸ ਵਰ੍ਹਿਆ ਹੈ ਦ੍ਰਿਮ ਦ੍ਰਿਮ ਕਰਕੇ ਮਰਦੰਗ ਨੇ ਅਵਾਜ ਕਢਿਆ ਹੈ। ੧੭

ਪਸਾਰੇ=ਹੱਥ ਲੰਮਾ ਕੀਤਾ ਹੋਇਆ। ਰਾਣੀ ਨੇ ਆਪਣੇ ਖਸਮ ਦੀਆਂ ਅੱਖੀਆਂ ਵਿਚ ਗੁਲਾਲ ਪਾ ਦਿਤਾ। ਮਾਨੋ ਰਾਜੇ ਨੂੰ ਅੰਨ੍ਹਾਂ ਕਰ ਸੁੱਟਿਆ। ੧੮

ਅਸੀਰ=ਕੈਦੀ ਭਾਵ ਹੈਗਾ ਤਾਂ ਅੱਖਾਂ ਵਾਲਾ ਸੀ ਪਰ ਅੰਨ੍ਹਾਂ ਹੋਗਿਆ ਹੈ। ੧੯

## ਚਰਿੱਤ੍ਰ ੩੧

ਬਿਹਸ=ਹੱਸਕੇ। ੧ ਬਿਭਚਾਰ ਵਾਸਤੇ ਫੜਕੇ ਘਰ ਮੰਗਾਇਆ। ੨

ਬਨਿਤਾ=ਇਸਤ੍ਰੀ ਬਿਦਿਆ ਨਿਧਿ=ਆਦਮੀ ਦਾ ਨਾਮ ਹੈ ਜੋ ਬਾਲ=ਬਾਲ ਭਾਵ ਅਜੇ ਬਾਲਕ ਉਮਰ ਦਾ ਸੀ। ਸਾਧੁ=ਉਸ ਸਾਧੁ ਨੂੰ ਧਨ ਦੇ ਜੋਰ ਕਰਕੇ ਮਰਵਾ ਦਿਤਾ। ੭

# ਚਰਿਤ੍ਰ ੩੨

ਚੰਨ ਨੇ ਵੀ ਜਿਸਤੋਂ ਚਾਨਣੀ ਲਈ ਹੈ ਭਾਵ ਬਹੁਤ ਸੁੰਦਰ ਹੈ। ੧
ਉਸਦੇ ਜਾਣਦਾ ਉਸਦੇ ਜੀਅ ਨੂੰ ਬੜਾ ਭਾਰਾ ਸ਼ਕ ਲਗਾ। ੨
ਚੋਰਾਂ ਨੇ ਇਹ ਗੱਲ ਚੰਗੀਤਰਾਂ ਸੁਣ ਲਈ। ਰੈਨ ਪਰੀ=ਰਾਤ ਪਈ। ਮਸਾਲੈ=ਚਾਨਣ ਕਰਨ ਵਾਲੀਆਂ ਮਸਾਲ੍ਹਾਂ ਬਾਲਕੇ ਉਸਦੇ ਘਰ ਚੋਰੀ ਕਰਨ ਜਾਪਏ। ੩
ਤਸਕਰ=ਹੇ ਚੋਰੋ। ਮੈਨੂੰ ਆਪਣੀ ਇਸਤ੍ਰੀ ਜਾਣਕੇ ਰੱਖਵਾਰੀ ਕਰੋ ਭਾਵ ਬਚਾ ਲਓ। ੪
ਹਰਹੁ=ਚੁਰਾ ਲਓ। ੪ ਕੋ=ਪਾਠੰਤ੍ਰ ਪਾਠ ਮੈਂ ਹੈ। ੬
ਭੱਛ=ਭੋਜਨ। ਪਹਿਲੇ ਤੂੰ ਸਾਨੂੰ ਭੋਜਨ ਛਕਾ। ਉਸਦੇ ਪਿਛੋਂ ਤੂੰ ਸਾਡੀਇਸਤ੍ਰੀ ਕਹਾਵੀਂ। ੭
ਚੌਛੱਤੇ ਚੌਬਾਰੇ ਉਤੇ ਇਸਤ੍ਰੀ ਨੇ ਚੋਰਾਂ ਨੂੰ ਚੜ੍ਹਾ ਦਿਤਾ। ੮
ਤਾਲੇ=ਜੰਦਰੇ, ਸਾਰਿਆਂ ਬੂਹਿਆਂ ਨੂੰ। ਭੋਜ=ਭੋਜਨ। ਬਹੁਤ ਜ਼ਹਿਰ ਰੋਟੀਆਂ ਜਾਂ ਵੜਿਆਂ, ਪਕੌੜਿਆਂ ਵਿਚ ਰਲਾ ਦਿਤਾ। ੯ ਦ੍ਰਿੜ ਪੱਕੇ ਕਰਕੇ। ੧੦
ਗਹੈ=ਫੜਕੇ। ਬਿਰਮਾਵੈ=ਪਰਚਾਵੇ ਜਾਂ ਭਰਮਾਵੇ। ਅਟਵਾਵੈ=ਕਾਹੜਦੀ ਹੈ। ੧੧
ਚੋਰ ਜਰਾਇ=ਚੋਰਾਂ ਨੂੰ ਸਾੜਕੇ। ਚੋਰਾਂ ਦਾ ਰਾਜਾ ਸੜਕੇ ਮਰ ਗਿਆ ਤੇ ਚੋਰ ਜ਼ਹਿਰ ਖਾਕੇ ਮਰ ਗਏ। ਬੰਧਾਇ ਦਬਾ ਦਿਤੇ ਕੁਟਵਾਲ ਨੂੰ ਆਖਕੇ ਸਾਰੇ ਕਬਰਾਂ ਵਿਚ ਦਬਾ ਦਿਤੇ। ੧੩

ਇਕ ਪੰਜਾਬਣ ਰਸ ਮੰਜਰੀ ਇਸਤ੍ਰੀ ਦਾ ਪਤੀ ਪ੍ਰਦੇਸ ਨੂੰ ਗਿਆ ਹੋਇਆ ਸੀ। ਬਹੁਤਾ ਧਨ ਵੇਖਕੇ ਚੋਰ ਰਾਤ ਨੂੰ ਇਸਦੇ ਘਰ ਡਾਕਾ ਮਾਰਨ ਆ ਪਏ। ਚੋਰਾਂ ਨੂੰ ਆਉਂਦਿਆਂ ਵੇਖਕੇ ਆਖਣ ਲੱਗੀ। ਆਓ ਜੀ ਆਇਆਂ ਨੂੰ। ਸਾਰਾ ਧਨ ਪੰਡਾਂ ਬੰਨ ਲਓ। ਮੈ ਤਾਂ ਅੱਗੇ ਹੀ ਬੜੀ ਤੰਗ ਹਾਂ। ਮੈਂ ਅੱਜ ਤੋਂ ਤੁਹਾਡੀ ਹੋ ਚੁੱਕੀ। ਪਰ ਕਾਹਲੀ ਨ ਕਰੋ। ਕੁਛ ਚੰਗਾ ੨ ਅੰਨ ਪਕਾਂਦੀ ਹਾਂ। ਖਾਕੇ ਚੱਲਾਂਗੇ। ਮੈਂ ਵੀ ਤੁਹਾਡੇ ਨਾਲ ਜਾਣਾ ਹੈ। ਚੋਰ ਇਸਤ੍ਰੀ ਦਾ ਇਹ ਸਲੂਕ ਵੇਖਕੇ ਬੜੇ ਪ੍ਰਸੰਨ ਹੋਇ। ਘਰ ਦੀ ਚੌਥੀ ਛੱਤ ਉਤੇ ਚੜ੍ਹਕੇ ਬੈਠ ਗਏ। ਇਸਤ੍ਰੀ ਨੇ ਭੰਗ ਵਾਲੇ ਪਕੌੜੇਸਾਰਿਆਂ ਨੂੰ ਛਕਾਏ। ਚੋਰ ਅਮਲੀ ਹੋਕੇ ਹੱਸਹੱਸ ਕੇ ਬੜੀਆਂ ਗੱਲਾਂ ਕਰਨ ਲੱਗੇ। ਪਿਛੋਂ ਜ਼ਹਿਰਪਾਕੇ ਰੋਟੀਆਂ ਖੁਆ ਦਿਤੀਆਂ। ਸਾਰੇ ਲੰਮੀਆਂ ਤਾਣਕੇ ਐਸੇ ਸੁੱਤੇ ਕਿ ਫੇਰ ਓਨਾਂ ਨੂੰ ਜਾਗ ਨ ਆਈ। ਪਿੱਛੋਂ ਤੱਤਾ ੨ ਤੇਲ ਡਾਕੂਆਂ ਦੇ ਸਰਦਾਰ ਦੇ ਸਿਰ ਵਿਚ ਪਾਕੇ ਸਾੜ ਸੁੱਟਿਆ ਤੇ ਸਰਕਾਰ ਤੋਂ ਬੜਾ ਇਨਾਮ ਪਾਇਆ।

# ਚਰਿਤ੍ਰ ੩੩

ਚੌਦਾਂ ਲੋਕਾਂ ਵਿਚ ਪ੍ਰਕਾਸਮਾਨ ਭਾਵ ਪ੍ਰਗਟ ਹੈ। ੨ ਉਤੰਗ=ਉੱਚੇ, ਉਤ ਕ੍ਰਿਸ਼ਟ, ਚੰਗੇ। ਆਰਾਮ=ਅੱਗੇ ਦੇ ਵਾਧੇ ਵਾਸਤੇ ਭਾਵ ਪੁਤ੍ਰ ਦੇ ਪੈਦਾ ਹੋਣ ਵਾਸਤੇ। ਸਰੇ=ਸੌਰ ਭਾਵ ਕਿਸੇ ਨ ਕਿਸੇਤਰਾਂ ਸਾਡਾ ਰਾਜ ਸੌਰ ਜਾਵੇ, ਬਚ ਜਾਵੇ, ਸਾਡੇ ਪਾਸ ਰਹੇ, ਸੋ ਜਦੋਂ ਪੁਤ੍ਰ ਘਰ ਵਿਚ ਹੋਵੇਗਾ ਤੇ ਤਾਂ ਹੀ ਰਾਜ ਰਹਿ ਸਕਦਾ ਹੈ। ੩

ਦੈਵ ਗਤਿ=ਹੇ ਭਈ ਲੋਕੋ ਪ੍ਰਮੇਸਰ ਨੇ ਕਿਸਤਰਾਂ ਦੀ ਗਤੀ ਸਾਡੀ ਕੀਤੀ ਹੈ ਘਰ ਦੇ ਲੋਕ ਵੀ ਉਲਾਂਭੇ ਦੇਂਦੇ ਹਨ। ੫

ਦੁਰਾਚਾਰ=ਮਾੜਾ ਕੰਮ ਭਾਵ ਬਿਭਚਾਰ। ਬਦਨ=ਮੂੰਹ ਤੋਂ ਰਾਜਾ ਦਾ ਪੁਤ੍ਰ ਆਖੀਏ। ਇਹ ਕਿਸਨੇ ਆਕੇ ਵੇਖਣਾ ਹੈ ਕਿ ਇਹ ਰਾਜੇ ਦਾ ਪੁਤ੍ਰ ਹੈ। ੬

ਸਵਤ=ਸੌਕਣ। ਅਕੁਲਾਈ=ਕਾਹਲੀ ਹੋਗਈ ਭਾਵ ਦੁਖੀ ਹੋਈ। ਸੇਵਕਾਨ=ਦਾਸੀਆਂ ਨੂੰ ਲਾਲਚ ਦੇਕੇ ਬੜਾ ਧਨ ਲੁਟਾਇਆ। ਜਾਂ ਨੌਕਰਾਂ ਆਦਮੀਆਂ ਨੂੰ ਧਨ ਦਿਤਾ। ੭

ਸੌਕਣ ਦੇ ਡਰ ਤੋਂ ਉਸ ਨਾਰੀ ਨੇ। ਪਰ ਓਹ ਨੌਕਰ ਉਸ ਧਨ ਦੇਣ ਵਾਲੀ ਰਾਣੀ ਦੀ ਸੌਕਣ ਨੂੰ ਸਗੋਂ ਚੰਗਾ ਚਾਹੁੰਦੇ ਹਨ ਪਰ ਇਹ ਮੂਰਖ ਰਾਣੀ ਇਸ ਗਲ ਦਾ ਭੇਤ ਨਹੀ ਪਾ ਸਕਦੀ। ੮

ਸਾਡਾ ਟੁਕ ਬਹੁਤ ਚਲ ਪਏਗਾ ਭਾਵ ਸਾਡੀ ਨੌਕਰੀ ਦਾ ਵਾਧਾ ਹੋਵੇਗਾ। ੯

ਉਸ ਰਾਣੀ ਦਾ ਸਿਰ ਮੁੰਨ ਮੁੰਨਕੇ ਖਾਂਦੇ ਹਨ ਭਾਵ ਬਹੁਤ ਧਨ ਲੁਟਦੇ ਹਨ। ਸੌਕਣ ਦਾ ਦੁਖ ਇਸਤ੍ਰੀ ਨੂੰ ਵਿਖਾਂਦੇ ਹਨ। ਉਸਨੂੰ ਧਨ ਵੇਖਣ ਹੀ ਨਹੀਂ ਦੇਂਦੇ। ਬਾਹਰੋਂ ਔਂਦਾ ਹੀ ਲੁਟ ਲੈਂਦੇ ਹਨ। ੧੦

ਤੈਨੂੰ ਸਾਡਾ ਰਾਜਾ ਵਰ ਲਵੇਗਾ ਭਾਵ ਤੂੰ ਰਾਣੀ ਬਣ ਜਾਵੇਂਗੀ। ੧੧

ਦੋਹਾਂ ਦਾ ਸਿਰ ਮੁੰਨ ਮੁੰਨਕੇ ਖਾਂਦੇ ਹਨ। ੧੨

ਤੇ=ਓਹ ਨੌਕਰ ਰਾਜੇ ਨੂੰ ਆਖਦੇ ਹਨ ਤੂੰ ਹੋਰ ਇਸਤਰੀ ਦੇ ਨਾਲ ਸੰਬੰਧ ਕਰ ਜਾਂ ਓਹ ਨੌਕਰ ਆਖਦੇ ਹਨ ਇਹ ਇਸਤ੍ਰੀ ਹੋਰਨਾਂ ਆਦਮੀਆਂ ਨਾਲ ਬਿਭਚਾਰ ਕਰਦੀ ਹੈ ਇਹ ਖੋਟੀ ਇਸਤ੍ਰੀ ਕਿਸ ਕੰਮਦੀ ਹੈ। ਦਜ ਰਾਜ=ਕ੍ਰਿਸ਼ਨ, ਪ੍ਰਮੇਸ਼ਰ। ੧੫

ਅਨਤ=ਹੋਰ ਦੀ। ਬਿਹਾਰਨ=ਬਿਭਚਾਰ ਕਰਨ ਵਾਸਤੇ। ੧੭

ਬਿਸੇਖ=ਬਹੁਤ। ਕਰ ਪਰੇ=ਹਥ ਪੈ ਜਾਵੇ ਭਾਵ ਲੱਭ ਪਵੇ। ੧੯

ਜੋ=ਜੋਰੂ ਭਾਵ ਇਸਤ੍ਰੀ ਨੂੰ ਜਿੱਤਣ ਵਾਲਾ ਭਾਵ ਜਤੀ ਨ ਕਹਾ ਜਗਤ ਵਿਚ ਭਾਵ ਇਸਤ੍ਰੀ ਜਿੱਤ ਅਪਣੇ ਆਪਨੂੰ ਨਹੀ ਕਹਾਉਣਾ ਚਾਹੀਦਾ ਹੈ। ੨੦

ਸਾਡੇ ਪਾਸੋਂ ਸਾਡਾ ਰਾਜਾ ਨਿਕਲਨਾ ਨਹੀਂ ਪਾਵੇਗਾ ਭਾਵ ਅਸੀਂ ਕਿਤੇ ਬਾਹਰ ਨਹੀਂ ਜਾਣ ਦਿਆਂਗੇ। ਅਸੀਂ ਫਿਰ ਜਤਨ ਕਰਦੇ ਹਾਂ ਕਿ ਸਾਡਾ ਰਾਜਾ ਸਾਥੋਂ ਨਿਕਲਨਾ ਨ ਪਾਵੇ ਪਰ ਓਹ ਅਨੇਕਾਂ ਇਸਤ੍ਰੀਆਂ ਨਾਲ ਸੰਬੰਧ ਕਰਦਾ ਹੈ। ੨੩

ਭ੍ਰਿਤਨ=ਨੌਕਰਾਂ ਦਾ। ੨੪ ਭੱਛ=ਖਾਣਾ। ਮਦਹਿ=ਸ਼ਰਾਬ। ੨੫

ਰਾਜਾ ਸ਼ਰਾਬ ਦੀ ਮਸਤੀ ਨਾਲ ਬੜਾ ਮਸਤ ਹੋ ਗਿਆ। ੨੬
ਸੋਯੋ=ਸੁਤਾ ਹੋਇਆ ਜਾਣਕੇ। ਧਾਇ=ਦੌੜਕੇ ਦੂਜੇ ਪਾਸ ਚਲੀ ਗਈ। ਕੁਕਾਇ=ਖੋਟੀ ਕਿਰਿਆ ਜਾਂ ਸਰੀਰ ਵਾਲੀ ਇਸਤ੍ਰੀ ਨੇ। ੨੭
ਅਨੁਰਾਗਜੋ=ਪ੍ਰੇਮੀ ਹੋਇਆ। ਗਹਜੋ=ਫੜਿਆ ਪਿਛਾ ਖੋਜ। ਸੁੰਞੇ ਘਰ ਵਿਚ ਕੇਲ ਕਮਾਉਂਦੀ ਵੇਖਿਆ। ੨੮
ਤਿਸ ਰਾਜਾ ਨੇ ਤੀਰ ਨੂੰ ਕੰਨ ਤਕ ਖਿਚਿਆ। ਹਨੋ=ਮਾਰਾਂਗਾ। ੨੯
ਮਿਤ੍ਰ ਭਾਵ ਪਰਾਇ ਆਦਮੀ ਦੇ ਸਹਿਤ ਇਸ ਅਪਣੀ ਇਸਤ੍ਰੀ ਨੂੰ ਨ ਮਾਰਾਂ। ੩੦
ਇੱਕੁਰ ਬਾਹਰ ਗੱਲ ਉਡ ਜਾਵੇਗੀ। ਹੋਰ ਆਦਮੀ ਦੇ ਪਾਸੋਂ ਅੱਪਣੀ ਇਸਤ੍ਰੀ ਨੂੰ ਫੜਕੇ ਮਾਰ ਦਿਤਾ (ਇਸ ਵਿਚ ਮੇਰੀ ਬਦਨਾਮੀ ਹੈ) ੩੧
ਆਪ ਇੱਕੁਰ ਸੁੱਤਾ ਰਿਹਾ ਕਿ ਇਸਤ੍ਰੀ ਨੇ ਸੁੱਤਾ ਹੋਇਆ ਹੀ ਜਾਣਿਆਂ। ੩੨
ਪੌਢ=ਲੰਮੀ ਪੈ ਰਹੀ ਹੈ। ਹਰਖਾਈ=ਬੜੀ ਪ੍ਰਸੰਨ ਹੋਈ। ੩੩
ਜਾਗਦੇ ਪਤੀ ਨੂੰ ਮੂਰਖ ਇਸਤ੍ਰੀ ਨੇ ਸੁੱਤਾ ਹੋਇਆ ਜਾਣਿਆ ਹੈ। ੩੪
ਹੇ ਚੰਗੇ ਰਾਜੇ ਸੁਣ ਇਕ ਮੈਨੂੰ ਟਕ=ਬੁਰੀ ਖੋਟੀ ਆਦਿਤ ਪਈ ਹੋਈ ਹੈ। ਜੇਹੜਾ ਇਕ ਪਹਿਲੇ ਪ੍ਰਮੇਸਰ ਨੇ ਸਾਨੂੰ ਪੁਤ੍ਰ ਦਿੱਤਾ ਸੀ। ੩੬
ਓਸ ਮਰ ਗਏ ਹੋਏ ਪੁਤ੍ਰ ਦੀ ਮੰਜੀ ਦੇ ਆਸ ਪਾਸ ਮੈਂ ਰੋਜ ਭੁਆਟਣੀਆਂ ਲੈਂਦੀ ਰਹਿੰਦੀ ਹਾਂ ਕਿ ਮੁੜਕੇ ਸਾਡੇ ਘਰ ਜੰਮ ਪਵੇ। ਇਸ ਏਹੋ ਗਲ ਸੱਚੀ ਜਾਣ ਲੈ ਮੈਂ ਇਹ ਕੰਮ ਕਰਕੇ ਮੁੜਕੇ ਆ ਗਈ ਹਾਂ ਜਾਂ ਓਥੇ ਪਰਕਰਮਾਂ ਕਰਦੀ ਸਾਂ। ੩੭
ਪਤੀ ਇਸਤ੍ਰੀ ਨੂੰ ਮਾਰ ਤਾਂ ਨਹੀਂ ਸੱਕਿਆ ਪਰ ਮਨ ਤੋਂ ਖੁਰਕ ਨਹੀਂ ਜਾਂਦੀ ਭਾਵ ਜੋ ਮਨ ਵਿਚ ਖਰਾਬੀ ਜਾਂ ਚਿੰਤਾ ਜਾਂ ਖਾਰ ਪੈਦਾ ਹੋ ਗਈ ਹੈ। ੩੮
ਲਜਿਆ ਦੀ ਮਾਰੀ ਰਾਜਾ ਨੂੰ ਕੁਛ ਨ ਆਖ ਸਕੇ। ਗੱਲਾਂ ਨਾਲ ਹੀ ਉਸ ਨੂੰ ਪਰਚਾਂਦੀ ਰਿਹਾ ਕਰੇ। ੪੦



ਸਿਖਿਆ ਹੈ —ਹੇ ਮਿਤ੍ਰ ਸਿਖੋ ਜਾਣ ਲਓ ਕਿ ਸਭ ਕੁਛ ਟੁੱਟਾ ਹੋਇਆ ਜੁੜ ਜਾਂਦਾ ਹੈ ਸ਼ੀਸ਼ਾ ਅਤੇ ਮਨ ਟੁੱਟਾ ਹੋਇਆ ਇਹ ਦੋਵੇਂ ਕਦੀ ਨਹੀਂ ਜੁੜਦੇ ਹਨ। ੪੧
ਨੌਕਰਾਂ ਤੇ ਇਸਤ੍ਰੀਆਂ ਨੂੰ ਇੱਕ ਏਹੋ ਹੀ ਬੜੀ ਵੱਡੀ ਸਜ਼ਾ ਹੈ ਜੀਅ ਤੋਂ ਕਦੀ ਵੀ ਨ ਮਾਰੀਏ ਤੇ ਮਨ ਤੋਂ ਭੁੱਲਾ ਛੱਡੀਏ ਭਾਵ ਅਪਣਾ ਮਨ ਪ੍ਰਸੰਨ ਰੱਖੀਏ ਇਨਾਂ ਦੀਆਂ ਚਿੰਤਾਂ ਮਨ ਵਿਚ ਨ ਰੱਖੀਏ ਇਹਨਾਂ ਨੂੰ ਮਨ ਤੋਂ ਹੀ ਵਿਸਾਰ ਛੱਡੀਏ।

## ਚਰਿਤ੍ਰ ੩੪

ਉਸ ਇਸਤ੍ਰੀ ਦਾ ਖਸਮ ਇਸ ਗਲ ਦਾ ਕੁਛ ਭੇਤ ਨਹੀਂ ਪਾਂਦਾ ਸੀ। ੩
ਤੂੰ ਹਥ ਵਿਚ ਤਲਵਾਰ ਕੱਢਕੇ ਦੌੜਦਾ ਆ। ਐਵਹੁ=ਆਓਗੇ ਇਸਦੇ ਪਾਸ। ਮੇਰੇ

ਖਸਮ ਨੂੰ ਸੁਣਾਕੇ ਇੱਕੁਰ ਆਖਣਾ। ਇਸ ਇਸਤ੍ਰੀ ਨੇ ਮੇਰਾ ਚੋਰ ਚੋਰੀ ਕਰਕੇ ਘਰ ਵਿਚ ਰੱਖਿਆ ਹੋਇਆ ਹੈ। ੫ ਇਹ ਜੇਹੜਾ ਤੇਰਾ ਨੌਕਰ ਚੇਲਾ ਹੈ ਇਸ ਨੂੰ ਤੂੰ ਸਾਡੇ ਘਰ ਵਿਚ ਲੁਕ ਜਾਹ। ੬
ਇੱਕੁਰ ਆਖਕੇ ਇਧਰ ਇਸਨੂੰ ਘੱਲ ਦਿਤਾ ਜਾਂ ਆਗਿਆ ਦੇ ਘੱਲਿਆ ਹੈ। ਪਤਹਿ=ਪਤੀ ਨੂੰ। ਤਾਕੋ=ਉਸ ਚੇਲੇ ਨੂੰ ਛਪਾ ਲਿਆ। ਵਾਕੋ=ਪਤੀ ਨੂੰ। ੭
ਨਾਥ=ਹੇ ਮੇਰੇ ਮਾਲਕ। ਜਾਗਯੋ=ਗੁੱਸਾ ਜਾਗਿਆ ਹੈ। ੮
ਤੂੰ ਮੇਰਾ ਚਿਤ ਸੁਖੀ ਕੀਤਾ ਹੈ। ਆਪਣੀ ਸਰਨ ਆਇਆ ਨੂੰ ਹੀ ਦੇਈ ਦਾ ਮਰਨਾ ਇਹ ਵਡਿਆਂ ਦੀ ਰੀਤੀ ਹੈ। ੧੦ ਮਨੋਹਰ=ਸੁੰਦਰ ੧੧

## ਚਰਿਤ੍ਰ ੩੫

ਨਰ=ਆਦਮੀ ਦਾ ਛਲ। ੧ ਲਹਨ=ਵੇਖਣ ਔਂਦੀਆਂ ਹਨ ਇਸਤ੍ਰੀਆਂ ਪੀਯ ਪਤੀ ਪਤੀ। ਭਾਖ=ਆਖਦੀਆਂ ਹਨ। ੨
ਨ੍ਰਿਪਬਰ=ਚੰਗੇ ਰਾਜੇ ਨੇ। ਆਂਖ ਮੀਚ=ਲੁਕਣ ਮਿਚੀ ਖੇਡ। ਨੇਹ=ਪ੍ਰੇਮ। ੪
ਮੈ ਪ੍ਰੀਤੀ ਨਾਲ ਤੇਰੇ ਨਾਲ ਰਮਨ ਕਰਾਂਗਾ ਤੇ ਉਸਦੇ ਨਾਲ ਨਹੀ ਰਮਾਂਗਾ ਕੈਸੋ=ਭਾਵੇਂ ਮੈਨੂੰ ਕਿਸੇਤਰਾਂ ਭਾਵ ਬਹੁਤ ਹੀ ਕਾਮ ਆਕੇ ਸਾੜੇ ਕਿਆ ਦੁਖ ਦੇਵੇ। ੬
ਭਜ=ਬਿਭਚਾਰ ਕਰਕੇ। ਰੁਕਮ ਕੇਤ=ਦੂਜੀ ਇਸਤ੍ਰੀ। ੭
ਛੁਰਾਈ=ਹੱਥਾਂ ਨਾਲ ਬੰਦ ਕੀਤੀਆਂ ਹੋਈਆਂ ਸੀ ਸੋ ਛੱਡ ਦਿਤੀਆਂ। ੮

## ਚਰਿਤ੍ਰ ੩੬

ਗੈਂਡੇ ਖਾਂ ਡੋਗਰ ਦਾ ਨਾਮ ਹੈ। ੧ ਮਹਿਖ=ਮੱਝੀਆਂ। ੨
ਘਟਦੀ=ਦਿਲਦੀ ਸੁੱਧ ਬੁੱਧ ਭੁੱਲ ਗਈ ਤੇ ਉਸਦੇ ਉਤੇ ਅਟਕ ਗਈ। ਪੈਰ=ਤਰਦੇ। ੩
ਸੋਧ=ਖਬਰ। ਸੁਧ। ਗਹਯੋ=ਫੜਿਆ ਭਾਵ ਖੋਜ ਫੜਿਆ। ੪
ਬਿਸੰਭਾਰ=ਰਤੀ ਕਰਦੇ ਬਿਹੋਸ਼ ਹੋਗਏ। ਨਾਥ=ਖਸਮ ਨੇ ਵੇਖਿਆ। ਡਾਰਯੋ=ਮਾਰ ਸੁੱਟਿਆ। ੫ ਜਦੋਂ ਥੋੜਾ ਜਿਹਾ ਤੱਤਾ ਲਹੂ ਲੱਗਾ ਤਾਂ ਇਸਤ੍ਰੀ ਕਾਹਲੀ ਨਾਲ ਘਬਰਾਈ ਹੋਈ ਜਾਗ ਪਈ। ੬
ਅਸਿ=ਤਲਵਾਰ ਕਢਕੇ ਦੌੜੀ। ਹਾਥ=ਹੱਥ ਪੈ ਜਾਵੇ ਭਾਵ ਲੱਭ ਪਵੇ। ੭
ਪੈਰ=ਤਰਕੇ। ਬਹਾਈ=ਰੋੜ੍ਹ। ੮ ਨਦੀ ਤਰਕੇ ਘਰ ਆਈ। ਲੰਮੀ ਪੈ ਰਹੀ ਮਾਨੋ ਸੱਪ ਨੇ ਚੱਬੀ ਹੋਈ ਹੈ। ੯
ਸਮਾ ਬੀਤ ਗਿਆ। ਇਕ ਦਿਨ ਜਾਣਿਆਂ ਕਿ ਹੁਣ ਵੇਲਾ ਬੀਤ ਗਿਆ ਹੈ। ੧੦
ਮੈਨੂੰ ਘਰ ਤੋਂ ਮੱਖਨ ਕੱਢਕੇ ਲਿਆ ਦੇਹ। ਇਸਤ੍ਰੀ ਨੇ ਆਖਿਆ ਮੈਂ ਨਹੀਂ ਜਾਂਦੀ ਹਾਂ ਕਿਉਂਕਿ ਘਰ ਵਿਚ ਬੜਾ ਹਨੇਰਾ ਹੈ ਮੈਨੂੰ ਡਰ ਔਂਦਾ ਹੈ। ੧੧
ਖਸਮ ਨੇ ਆਖਿਆ ਮੈਨੂੰ ਬੜਾ ਦੁਖ ਲਗਦਾ ਹੈ ਭਾਵ ਬੜਾ ਅਫਸੋਸ ਹੈ। ਹੇ ਇਸਤ੍ਰੀ

ਤੈਨੂੰ ਓਹ ਦਿਨ ਭੁੱਲ ਗਿਆ ਹੈ। ਜਦੋਂ ਤੂੰ ਨਦੀ ਤਰਕੇ ਪਾਰ ਗਈ ਸੀ ਅਪਣੇ ਮਿਤ੍ਰ ਨੂੰ ਰੋੜਕੇ ਘਰ ਆਈ ਸੀ। ੧੨
ਸੰਘਾਰੋ=ਹੁਣੇ ਹੀ ਮਾਰ ਸੁੱਟਦੀ ਹਾਂ। ਤੇ ਚੋਰ ਮਾਰ ਗਏ ਹਨ ਇਹ ਆਖਾਂਗੀ। ੧੩
ਘਰ ਹਨੇਰੇ ਵਿਚ ਜਾਕੇ। ਅਪਣੇ ਪਤੀ ਦੇ ਉੱਤੇ ਮਾਰਨ ਵਾਸਤੇ। ੧੪
ਓਹ ਮਹੀਆਂ ਦੇ ਥੱਲੇ ਜਾ ਲੁਕਿਆ। ਉਸਨੇ ਆਪਣੇ ਸਰੀਰ ਨੂੰ ਥੋੜਾ ਜੇਹਾ ਵੀ ਜ਼ਖਮ ਨਹੀਂ ਲਗਨ ਦਿੱਤਾ ਇਹ ਛਲ ਨਾਲ ਸਰੀਰ ਬਚਾਕੇ ਦੌੜ ਗਿਆ। ੧੫
ਨਦੀ ਤਰਕੇ ਮਿਤ੍ਰ ਪਾਸ ਗਈ। ਫੇਰ ਉਸਨੂੰ ਮੋਇਆ ਵੇਖ ਦਬਾ ਆਈ। ਆਪਣੇ ਖਸਮ ਨੂੰ ਜ਼ਖਮੀ ਕੀਤਾ ਥੋੜੀ ਜਹੀ ਵੀ ਉਸਨੂੰ ਲੱਜਿਆ ਨ ਰਹੀ ਭਾਵ ਆਈ। ੧੬

## ਚਰਿਤ੍ਰ ੩੭

ਡੋਰਾ ਘਾਵਾਂ ਤੋਂ ਬਚ ਗਿਆ। ਗਲ ਵਿਚ ਰੱਸੀ ਪਾਕੇ। ੨
ਉਸ ਰੱਸੀ ਨੂੰ ਬਣਾਕੇ ਛੱਪਰ ਦੇ ਰੱਸੇ ਨਾਲ ਬੰਨਿਆਂ। ਬਚੇ=ਬੇੜ ਵੱਟਕੇ ਜਾਂ ਲਕੜ ਦੇ ਵਲੇ ਨਾਲ। ੩ ਸੁਰਮਾਰੀ=ਧਾਹ ਮਾਰੀ। ੪
ਭੇਦ ਪਾਇ=ਭਈ ਇਹ ਤਾਂ ਮਰ ਜਾਵੇਗਾ ਤਾਂ ਪਿਛੋਂ ਮੈਨੂੰ ਦੁਖ ਹੋਵੇਗਾ ਮੈਨੂੰ ਪਰੇ ਹਟਾ ਦਿਤਾ ਹੈ। ਆਪ ਫਾਹੀ ਗਲ ਵਿਚ ਪਾਕੇ ਮਰਕੇ ਸੁਰਗ ਨੂੰ ਚਲੀ ਗਈ ਹੈ। ੫
ਮੈ ਕੱਟੀ ਵਾਸਤੇ ਦੁਧ ਚੋਂਦਾ ਸੀ ਤਦੋਂ ਮੈਨੂੰ ਮਹੀ ਨੇ ਮਾਰਿਆ ਹੈ। ੬
ਬਿਰਹੋਂ=ਸੜਾਂਗਾ ਇਸਦੇ ਵਿਛੋੜੇ ਕਰਕੇ। ੭ ਦੁਰਾਚਾਰਨੀ=ਬਿਭਚਾਰਨੀ ਇਸਤ੍ਰੀ। ੮

## ਚਰਿਤ੍ਰ ੩੮

ਇਕ ਇਸਤ੍ਰੀ ਜੋ ਭਾਰੀ ਬਣ ਦੀ ਨਿਵਾਸਣ ਸੀ। ਉਸਨੇ ਇਕ ਚੋਰ ਤੇ ਦੂਜੇ ਠਗ ਨੂੰ ਵਰ ਲਿਆ। ੧
ਇਸਤ੍ਰੀ ਓਨਾਂ ਦੋਹਾਂ ਨੂੰ ਜਾਣਦੀ ਸੀ। ੩
ਬਾਲ=ਇਸਤ੍ਰੀ ਨੇ। ਬਾਢਾ=ਚੰਗਾ ਲੱਗਾ। ਹਿਤ ਕੈਹੈ=ਮੇਰੇ ਵਾਸਤੇ ਕਰਦੀ ਭਾਵ ਬਣਾਂਦੀ ਹੈ। ਲਖੈ=ਜਾਣਦਾ ਹੈ। ੪
ਬਿਹਾਲ=ਬੜਾ ਦੁਖੀ ਹੋਇਆ। ੫
ਮੁੱਕੀਆਂ ਦਾ ਜੁੱਧ ਚੋਰ ਨਾਲ ਕੀਤਾ। ਛੀਨ=ਖੋਹ। ੬
ਦਾਤਿ ਨਿਕਾਰ=ਦੰਦ ਕੱਢਕੇ। ਕਿਚ ਕਿਚਾਇਕੇ ਭਾਵ ਕਚੀਚੀਆਂ ਖਾਕੇ। ਗਹਿ=ਫੜ। ਪ੍ਰਹਾਰਾ=ਮਾਰਨਾ, ਸੱਟਾਂ। ਮਾਨੋ ਘੜਿਆਲ ਉਤੇ ਸੱਟ ਪੈਂਦੀ ਹੈ। ੭
ਜੇਹੜਾ ਬਹੁਤੇ ਛਲ ਬਲ ਜਾਣੇ ਤੇ ਜਿਸ ਵਿੱਚ ਬਹੁਤ ਹੀ ਬਲ ਹੋਵੇ। ੯
ਸਾਰੀਆਂ ਮੁਹਰਾਂ ਗਿਣਕੇ ਨਜ਼ਰ ਵਿਚ ਰੱਖ ਲਈਆਂ ਤੇ ਮਨ ਅੰਦਰ ਆਖਿਆ ਅੱਜ ਮੈਂ ਸ਼ਾਹੂਕਾਰ ਬਣ ਗਿਆ ਹਾਂ। ੧੨

ਮੈਂ ਮੋਹਰਾਂ ਲੈ ਲੈਂਦਾ ਹਾਂ ਤੇ ਤੈਨੂੰ ਰੁਪਏ ਦੇ ਦਿਆਂਗਾ। ੧੪
ਸਾਰਿਆਂ ਰਾਜਿਆਂ ਦੇ ਸੰਨਾਂ ਦੀ ਮਨ ਅੰਦਰ ਗਿਣਤੀ ਕਰਕੇ ਰੱਖ ਲਈ ਹੈ। ਭਾਵ ਜੇਹੜੇ ੨ ਸੰਮਤ ਦੇ ਰਾਜਿਆਂ ਦੇ ਸਮੇਂ ਦੀਆਂ ਮੁਹਿਰਾਂ ਸਨ। ੧੫
ਅਨੁਰਾਗੇ=ਪ੍ਰੇਮੀ ਹੋਏ ਮੁੱਕੀਆਂ ਦਾ ਜੁੱਧ ਵੇਖਕੇ। ੧੭
ਬ੍ਰਿਥਾ=ਗੱਲ। ੧੮ ਉਦਿਤ=ਖੁਸ਼ੀ ਜਾਂ ਪ੍ਰਸੰਨ ਹੋਇਆ ਠੱਗ। ਪਹ=ਪਾਸ। ਦੀਨ=ਗਰੀਬ ਬਣਕੇ। ੧੯
ਸ੍ਰਵਤ=ਵਗਦਾ ਹੈ ਪਾਣੀ ਅੱਖੀਆਂ ਤੋਂ। ਭਾਵ ਕਾਜੀ ਨੂੰ ਆਖਣ ਲਗਿਆਂ ਉਸ ਦੀਆਂ ਅੱਖੀਆਂ ਵਿਚੋਂ ਪਾਣੀ ਨਿਕਲ ਪਿਆ। ੨੦
ਤੈਨੂੰ ਅਲਾ ਦੀ ਸੌਂਹ ਹੈ ਜਾਂ ਕੁਰਾਨ ਜੋ ਅੱਲਾ ਦੀ ਕਲਾਮ ਹੈ ਤੈਨੂੰ ਉਸਦੀ ਸੌਂਹ ਹੈ। ਦਾਦ=ਫਰਿਆਦ। ਦਾਦਨਗੀਰ=ਪੱਲਾ ਫੜਨ ਵਾਲਾ। ਮੈਂ ਤੁਹਾਡਾ ਹੋਵਾਂਗਾ। ੨੧
ਠੱਗ ਆਖਦਾ ਹੈ ਹੇ ਕਾਜੀ ਜੇ ਤੂੰ ਸਾਡਾ ਨਿਆਂ ਨਹੀਂ ਕਰੇਂਗਾ ਤਾਂ ਖੁਦਾ ਸਾਡੀ ਫਰਿਆਦ ਸੁਣੇਗਾ। ਸਨਹਿ=ਸੰਨ, ਸੰਮਤ ਜੇਹੜਾ ਦੱਸ ਦੇਵੇਗਾ। ੨੩
ਬਣੀਆਂ ਮੁਹਿਰਾਂ ਦੇ ਸੰਮਤਾਂ ਨੂੰ ਨਹੀਂ ਜਾਣਦਾ ਸੀ। ਮੂੰਹ ਮੀਟ ਛੱਡਿਆ ਨੀਵੀਂ ਧੌਣ ਕਰ ਲਈ। ਕੀਅਸਿ=ਕੀਤਾ ਕੀ ਹੈ। ੨੪
ਕਾਜੀ ਨੂੰ ਠੱਗ ਆਖਦਾ ਹੈ ਇਕ ਸੌ ਅਕਬਰੀ ਮੁਹਰ ਹੈ। ਦੋ ਸੌ ਜਹਾਂਗੀਰੀ ਹੈ। ਸ਼ਾਹਜਹਾਨੀ ਚਾਰ ਸੌ ਹੈ। ਸਭ ਕੋਈ ਵੇਖ ਲਓ। ੨੫
ਉਘਾਰੀ=ਨੰਗੀਆਂ ਕੀਤੀਆਂ। ਛੀਨ=ਖੋਹ। ਕਰ=ਹਥ ਚੋਰਦੇ ਦੇ ਦਿਤੀਆਂ। ੨੬
ਪਸਰਿਯੋ=ਫੈਲਿਆ। ਉਮਰ ਖਿਤਾਜ ਰਾਜੇ ਵਾਂਗੂ ਇਸਨੇ ਅਜ ਸਾਡਾ ਇਨਸਾਫ ਕੀਤਾ ਹੈ। ੨੭
ਕਾਜੀ ਨੇ ਬਣੀਏ ਨੂੰ ਘਰ ਤੋਂ ਬਾਹਰ ਕੱਢ ਦਿਤਾ ਹੈ। ੨੮
ਨਰਨਾਹ=ਕਾਜੀ ਨੇ ਮੁਹਰਾਂ ਉਸਦੇ ਹੱਥ ਦੇ ਦਿਤੀਆਂ ਜਾਂ ਹੇ ਨਰਨਾਹ=ਰਾਜਾ ਵਜ਼ੀਰ ਇਹ ਆਖਦੇ ਹਨ। ੨੯

## ਚਰਿਤ੍ਰ ੩੯

ਸ੍ਵਾਂਨ=ਕੁਤੇ ਦਾ ਭੇਖ ਬਣਿਆਂ। ਗੱਪਾਂ ਮਾਰਨ ਵਾਲਾ ਆਖਦਾ ਹੈ ਗੱਪੀ ਆਦਮੀ ਨੂੰ ਵੇਖਿਆ ਹੈ। ਜਾਂ ਗੋਪੀ ਆਖਦਾ ਸੀ ਗੋਪੀਆਂ ਰਾਜ ਮਤੀ ਰਾਣੀ ਦੇ ਨਾਲ ਲੰਮਾ ਪਿਆ ਹੋਇਆ ਸੀ। ੧
ਫੇਰ ਤਲਵਾਰ ਕੱਢਕੇ ਚੋਰ ਨੇ ਉਸ ਗੱਪੀ ਨੂੰ ਮਾਰ ਲਿਆ। ਫੇਰ ਲਾਲਾਂ ਦੇ ਹਾਰ ਨੂੰ ਪੱਗ ਦੇ ਨਾਲ ਹੀ ਉਤਾਰ ਲਿਆ ਜਾਂ ਜੇਹੜੀ ਪੱਗ ਲਾਲਾਂ ਦੇ ਹਾਰ ਨਾਲ ਜੜੀ ਹੋਈ ਸੀ ਉਸ ਨੂੰ ਉਤਾਰ ਲਿਆ ਹੈ ਤੇ ਰਾਜੇ ਦੀ ਇਜਾਰ=ਸਲਵਾਰ ਉਤੇ ਕੁਕੜੀ ਦਾ ਆਂਡਾ ਭੰਨ ਦਿਤਾ ਹੈ। ਤਾਂ ਫਿਰ ਪਾਤਸ਼ਾਹ ਨੇ ਸੁਥਣ ਉਤਾਰ ਦਿੱਤੀ ਹੈ ਸਾਰਿਆਂ ਕਪੜਿਆਂ ਨੂੰ ਉਸਨੇ ਹੱਥ ਵਿੱਚ ਕਰ ਲਿਆ ਹੈ। ਫੇਰ ਉਸ ਨਾਲ ਬੈਠਕੇ ਗੱਲ

ਬਾਤ ਵੀ ਕੀਤੀ ਹੈ ਇਸਤ੍ਰੀ ਦੇ ਪ੍ਰੇਮ ਵਾਸਤੇ ਤਕੜਾ ਹਿਰਦਾ ਕਰਕੇ। ੩
ਪ੍ਰਕਾਸ਼ੀ=ਉਚਾਰੀ। ਧਰਫਾਸੀ=ਫਾਸੀ ਦੇ ਧਾਰਨ ਵਾਲਾ ਠੱਗ। ੫
ਰਾਤ ਨੂੰ ਚੋਰ ਘਰਾਂ ਦੀ ਚੋਰੀ ਕਰਦਾ ਹੈ। ੬
ਹੋਡ=ਸ਼ਰਤ। ੭ ਲਾਲ ਤੇ ਕਪੜਿਆਂ ਨੂੰ ਚੁਰਾਕੇ। ੧੦
ਭੰਡਾਰਾ=ਖਜ਼ਾਨਾ ਖੋਹਲ ਦਿਤਾ। ੧੧
ਏਕਲ ਨਾਮ ਵਾਲੇ ਚੋਰ ਨੇ ਰਾਜ ਮਤੀ ਇਸਤ੍ਰੀ ਲੈ ਲਈ ਹੈ। ੧੨

## ਚਰਿਤ੍ਰ ੪੦

ਗਾਰਨ=ਗਾਲੀਆਂ। ਪ੍ਰਹਾਰ=ਕੱਢਣੀਆਂ ਜਾਂ ਮਾਰਨਾ ਕਰਨਾ। ੧
ਡਾਰਯੋ=ਉਸਦੇ ਘਰ ਪਿਆ ਰਹਿੰਦਾ ਸੀ। ਗ੍ਰਹ=ਘਰ ਤੋਂ। ੨
ਜਿਸ ਜਗਾ ਬਿਆਸਾ ਦਰਿਆ ਦੇ ਨਾਲ ਸਤੱਦ੍ਰਵ ਦਰਿਆ ਮਿਲਦਾ ਹੈ ਉਸ ਥਾਂ ਦਾ ਨਾਮ ਹਰੀ ਕੇ ਪੱਤਣ ਹੈ। ਚਵਧਰ=ਚੌਧਰ ਪੁਣਾ। ੩
ਪਿਤਰਨ ਪੱਖ=ਸ਼ਰਾਧਾਂ ਦਾ ਪੱਖ,ਜੇਹੜਾ ਕ੍ਰਿਸ਼ਨ ਪੱਖ ਹੈ। ੫
ਬੀਰਾ=ਪਾਨ ਦੇ ਬੀੜਿਆਂ ਸੰਜੁਗਤ। ਬਿਲੰਬ=ਦੇਰ। ੭
ਬੁਠੋਰਹਿ=ਮਾੜੀ ਥਾਂ ਸੁੱਟ ਦਿੱਤੇ। ੯
ਬਿਵਤ=ਵਿਓਂਤ, ਮਾਰਨ ਦੀ ਰੀਤੀ। ਬੋਰਿ=ਡੋਬਕੇ। ਤਾਪ=ਦੁਖ। ੧੦
ਡੋਰੀ=ਡੋਲੀ ਤੈਨੂੰ ਕਰ ਦੇਂਦਾ ਹਾਂ। ੧੧
ਸਰਤਾਟ=ਨਦੀ ਦੇ ਕੰਢੇ। ਅਬਲਾ=ਇਸਤ੍ਰੀ। ੧੨
ਹੇ ਪਿਆਰੀ ਬੇੜੀ ਤੇ ਚੜ੍ਹਕੇ ਸੁਖ ਨਾਲ ਲੰਘ ਚਲੋ। ੧੩
ਭੋਰ=ਸਵੇਰ। ਲਰਜੇ=ਕੰਬਦੀ ਭਾਵ ਲੜਦੀ ਹੈ। ਠਾਨੀ=ਠਹਿਰੀ ਨਹੀਂ। ਬਾਸ=ਵੱਸਣਾ।
ਸਵੇਰ ਹੁੰਦਿਆਂ ਹੀ ਗੱਜਣ ਭਾਵ ਬਕਵਾਸ ਕਰਨ ਬਹੁਤਾ ਬੋਲਣ ਲੱਗ ਪੈਂਦੀ ਹੈ ਅਤੇ ਲੋਕਾਂ ਨਾਲ ਲੜਨ ਲੱਗ ਪੈਂਦੀ ਹੈ ਸਾਰੇ ਲੋਕ ਵਰਜਦੇ ਹਨ ਪਰ ਠਹਿਰਦੀ ਨਹੀਂ ਹੈ। ਸੱਸ ਉਸ ਤੋਂ ਐਡੀ ਡਰਦੀ ਹੈ ਕਿ ਉਸ ਦੇ ਡਰਦਿਆਂ ਮਾਰਿਆਂ ਉਚੇ ਸਾਹ ਹੀ ਨਹੀਂ ਨਿਕਲਦੇ ਹਨ। ਜੇ ਜਿਠਾਣੀ ਕਿਸੇ ਕੰਮ ਨੂੰ ਘਰ ਵੱਲ ਔਂਦੀ ਹੈ ਤਾਂ ਓਹ ਇਸ ਨੂੰ ਬੋਲਦਿਆਂ ਵੇਖਕੇ ਬੂਹੇ ਤੋਂ ਹੀ ਪਿਛਾਹਾਂ ਮੁੜ ਜਾਂਦੀ ਹੈ। ਪਾਸ ਦੇ ਗੁਵਾਂਢੀਆਂ ਨੇ ਜੰਗਲ ਵਿਚ ਵੱਸਣਾ ਫੜ ਲਿਆ ਹੈ ਭਾਵ ਬਣਵਾਸ, ਬਣ ਦਾ ਵਾਸਾ ਕਰ ਲਿਆ ਹੈ, ਲੋਕਾਂ ਦੇ ਨੱਕ ਨੱਕ ਸਾਹ ਆ ਗਏ ਹਨ। ਜਦੋਂ ਪਤੀ ਪਾਣੀ ਮੰਗਦਾ ਹੈ ਤਾਂ ਓਹ ਪੱਥਰ ਮਾਰਦੀ ਹੈ ਇਹ ਇਸਤ੍ਰੀ ਹੈ ਕਿ ਘਰ ਵਿਚ ਸ਼ੇਰਨੀ ਲੈ ਆਂਦੀ ਹੈ। ੧੪
ਗਵਾਰ=ਮੂਰਖ ਆਦਮੀ ਨੇ ਆਖਿਆ ਤੂੰ ਚੰਗੀਤਰਾਂ ਪੱਕੀ ਕਰਕੇ ਪੂਛ ਫੜੀਂ। ੧੫
ਕਰ=ਹੱਥ ਤੋਂ। ਮਾਰੀ=ਗਾਲੀ। ਬਿਯਾਹਨ=ਇੱਕੁਰ ਦੀ ਜਿਸਦੀ ਇਸਤ੍ਰੀ

ਵਿਆਹੀ ਹੋਈ ਹੋਵੇ । ੧੬

## ਚਰਿਤ੍ਰ ੪੧

ਸਾਹੁ ਜਹਾਂ=ਦਿੱਲੀ ਜਾਂ ਕੋਈ ਹੋਰ ਸ਼ਹਿਰ ਹੈ। ਪਟੂਆ=ਰੇਸ਼ਮ ਦੇ ਨਾਲੇ ਆਦਿਕ ਬਨੌਣ ਵਾਲਾ। ੧ ਪਠੈ=ਘੱਲਕੇ ਦਾਸੀ। ੨
ਮਾਟ=ਵੱਡਾ ਸਾਰਾ ਮੱਟ ਆਟੇ ਆਦਿਕ ਦੇ ਪੌਣ ਵਾਲਾ। ੩
ਗੁੱਦਾ=ਗਿਰੀ ਵਿਚੋਂ ਖਾ ਲਈ ਤੇ ਓਹ ਬਾਕੀ ਹਦਵਾਣੇ ਦਾ ਖੱਪਰ ਉਸ ਮੱਟ ਦੇ ਸਿਰ ਉਤੇ ਰੱਖ ਦਿਤਾ। ਜਰਿਯੋ=ਜੜ ਦਿੱਤਾ ਭਾਵ ਕੱਠਾ ਕਰ ਦਿੱਤਾ। ੪
ਆਖਿਆ ਹੇ ਇਸਤ੍ਰੀ ਹੁਣ ਕੁਛ ਖਾਣਾ ਤੇਰੇ ਪਾਸ ਹੈ। ੫
ਇਸ ਇਸਤ੍ਰੀ ਨੇ ਸਾਡਾ ਹੁਣ ਮਾਰਨਾ ਕੀਤਾ ਹੈ। ੬
ਖਾਟ=ਮੰਜੀ ਹੇਠੋਂ ਮਿਤਰ ਨੂੰ ਕੱਢ ਲਿਆ ਹੈ ਕਿਤੇ ਮੱਟੀ ਵਿਚੋਂ ਕੱਢ ਲਿਆਈ ਪਾਠ ਹੈ। ੭

## ਚਰਿੱਤ੍ਰ ੪੨

ਝੂਰਤ=ਝੁਰਦੀ ਹੈ । ਬਿਰਧ=ਬੁੱਢਾ। ੧
ਚੜਤ=ਜਦੋਂ ਚੜਦਾ ਹੈ। ਖਲਤ=ਨਿਕਲਕੇ ਅਗੋਂ ਹੀ ਗਿਰਤ=ਡਿੱਗ ਪੈਂਦਾ ਹੈ ਬੀਰਜ । ਮੂੰਹ ਤੋਂ ਹਵਾ ਨਿਕਲਨ ਲੱਗ ਪੈਂਦੀ ਹੈ ਭਾਵ ਹੌਕਣੀ ਛਿੜ ਪੈਂਦੀ ਹੈ ਅਤੇ ਬਹੁਤ ਹੀ ਥੱਕ ਪੈਂਦਾ ਹੈ। ੨
ਖੁਦਾਇਨ=ਮੁਲਾਣਿਆਂ ਦੇ ਨਾਲ ਭੋਗ ਕਮਾਇਆ ਹੈ। ੪

## ਚਰਿਤ੍ਰ ੪੩

ਰਾਖਸ=ਵੱਡੀ ਦੇਹ ਵਾਲਾ। ੧ ਇਹ ਤੇਰੇ ਖਸਮ ਦੇ ੧੦ ਪਤਾਲੂ ਹਨ। ੨
ਬਰ ਰੇ=ਵਰ ਲੈ ਓਇ। ਤਟ=ਪਾਸ ਕਿਉਂ ਜਾਂਦਾ ਹੈ। ੪
ਨੇਹੁ=ਪ੍ਰੇਮ ਵਧਾਕੇ। ਸੋਯੋ=ਸੁੱਤਾ ਹੋਇਆ ਵੇਖੇਂਗੀ। ਖਾਇਨ=ਪਤਾਲੂ। ੫
ਚੇਰੇ=ਗੁਲਾਮ ਨੇ। ਅੰਡ=ਪਤਾਲੂ ਚਬ ਲਵੇਂਗੀ। ੬
ਬਾ=ਉਸ ਇਸਤ੍ਰੀ ਨੂੰ। ਸਿਮਰਨ=ਯਾਦ ਆਇਆ ਉਸਦਾ ਬਚਨ। ੭
ਕਰ=ਹੱਥ। ਡਾਰਯੋ=ਸੁੱਟਿਆ ਭਾਵ ਪਾਇਆ। ਤਲਵਾਰ ਨਾਲ ਮਾਰ ਸੁੱਟਿਆ। ੮

## ਚਰਿਤ੍ਰ ੪੪

ਉਜਿਯਾਰੀ=ਚਾਨਣੀ। ੧ ਜਿਹ=ਜਿਸ ਨੂੰ ਵੇਖਕੇ ਗੁਸਾ ਕਰਦੇ ਹਨ। ੨
ਸੁਧ=ਖਬਰ ਦਿਲ ਦੀ ਭਾਵ ਮਨ ਵਿਚ ਹੋਸ਼ ਨ ਰਹੀ। ੩
ਪਤੀ ਆ ਗਿਆ। ਮਿਤ੍ਰ ਨੂੰ ਸੰਦੂਕ ਵਿੱਚ ਪਾ ਦਿੱਤਾ। ੫

ਜੋ ਆਖੋ ਸੋ ਕਰੀਏ । ੬
ਅਜ ਇਸ ਇਸਤ੍ਰੀ ਨੇ ਮੈਨੂੰ ਮਾਰਿਆ ਹੈ। ਬਧ=ਚੰਗੀਤਰਾਂ ਮਾਰਨਾ ਕਰੇਗਾ। ੭
ਕਰ=ਹਥ ਜੋੜਕੇ। ਸੰਦੂਕ ਨੂੰ ਖੋਹਲਕੇ ਵੇਖ ਲੌ। ੮
ਚੌਹਾਂ ਹੱਥਾਂ ਦੀ ਉਸਦੇ ਸਿਰ ਉਤੇ ਧੌਲ ਮਾਰੀ। ਤੇ ਇਹ ਆਖਣ ਲਗੀ ਹੇ ਸ਼ਾਹ ਤੇਰੀ ਮੱਤ ਮਾਰੀ ਗਈ ਹੈ। ੧੦

## ਚਰਿਤ੍ਰ ੪੫

ਕਲਿਹਾਰੀ=ਕਲੈਹਣੀ, ਕਲਾ ਕਰਨ ਵਾਲੀ। ੧
ਪਦਾਰਥ ਵਾਲੇ ਧਨੀ ਅਤੇ ਬੜੀ ਸ਼ੋਭਾ ਵਾਲੇ ਰਹਿੰਦੇ ਸਨ। ੨
ਛੋਰ=ਖੋਲਕੇ ਗੀੜ। ਸਿਖਨ=ਚੇਲਿਆਂ ਨੇ। ਛਾਰ=ਸੁਆਹ। ੪
ਧਾਈ=ਦੌੜ ਕੇ ਗਈ। ੫
ਗੋਦ=ਗੋਦੀ ਤੋਂ ਲੱਜਿਆ ਨੂੰ ਸੁਟਕੇ ਭਾਵ ਮਨ ਤੋਂ ਸ਼ਰਮ ਲਾਹਕੇ। ਓਹ ਨ ਲੱਭਿਆ ਸੋ ਚੁਪ ਹੋ ਰਿਹਾ ਹੈ। ੯

## ਚਰਿਤ੍ਰ ੪੬

ਨਿਯਾਇ=ਇਨਸਾਫ ਕਰਨ ਵਾਲੀਆਂ ਕਿਤਾਬਾਂ ਵਿਚ। ਭਾਵ ਰਾਜਨੀਤੀ ਜਾਂ ਬਹੁਤੀਆਂ ਦਲੀਲਾਂ ਵਿਚ ਵਕੀਲਾਂ ਵਾਂਗ। ਨਿਪਨ=ਸਿਆਣਾ। ੨
ਮੁਸਫਾ=ਕੁਰਾਨ ਪੜ੍ਹਾਣ ਲਗ ਪਈ । ਬਾਂਧਿ=ਬੰਨਾ ਕੇ ਮੰਜੀ ਹੇਠਾਂ ਸਾਧਿ=ਸਿਧੇ ਕਰਕੇ । ੪
ਓਹ ਮੂਰਖ ਬਿਭਚਾਰੀ ਆਦਮੀ ਜੋ ਮੰਜੀ ਉਤੋਂ ਮਧਰਾ ਰਤੀ ਦੀਆਂ ਚਟਾਨਾਂ ਭਾਵ ਅਵਾਜਾਂ ਔਂਦੀਆਂ ਹਨ ਓਨਾਂ ਨੂੰ ਅਪਣੇ ਉਤੇ ਸੱਟਾਂ ਪੈਂਦੀਆਂ ਗਿਣਦਾ ਹੈ। ੫
ਲਥੇਰਾ=ਮਾਰਿਆ ਹੈ। ਜਾਂ ਲਤਾੜਿਆ ਹੈ। ਤਰਾਕੇ=ਤੜਾਕਾ, ਅਵਾਜ। ਪਨੀਨ=ਜੁਤੀਆਂ ਦੇ ਜੇਹੜੇ ਬੋਲ ਤੇਰੇ ਕੰਨੀ ਪਏ ਹਨ। ਹਨਾ=ਮਾਰਿਆ। ੮
ਓਸ ਮੂਰਖ ਨੇ ਸਚ ਸੱਚ ਆਖਿਆ। ੯

## ਚਰਿਤ੍ਰ ੪੭

ਹਰਿਆਬਾਦ ਸ਼ਹਿਰ ਵਿਚ ਇਸਤ੍ਰੀ ਇਕ ਸਿਆਣੀ ਸੀ ਜਾਂ ਵਿਚਾਰ ਲਓ। ੧
ਭਜਨ=ਬਿਭਚਾਰ ਕਰਨ ਵਾਸਤੇ ਉਸ ਨੇ ਇਸਤ੍ਰੀ ਵਲ ਹੱਥ ਲੰਮਾ ਕੀਤਾ। ੨
ਧਾਈ=ਦੌੜੀ ਉੱਚੀ ਨ ਬੋਲਦੀ। ਸਮੋਧ=ਉਪਦੇਸ਼ ਕਰ ਕੇ ਓਨਾਂ ਲੋਕਾਂ ਨੂੰ ਘਰ ਨੂੰ ਘੱਲ ਦਿੱਤਾ ਇਸਤ੍ਰੀ ਨੇ। ਇਸਦੇ ਗਲ ਵਿੱਚ ਟੁੱਕ ਫਸ ਗਿਆ ਸੀ। ੩
ਚੇਤ=ਸੁਚੇਤ, ਤਕੜਾ, ਰਾਜ਼ੀ। ਨਿਹੁਰਾਇ=ਨੀਵਾਂ। ੪
ਹੁਣ ਮੈਂ ਇਸ ਨੂੰ ਬਚਾਇਆ ਹੈ ਠੰਢਾ ਪਾਣੀ ਪਿਆਕੇ । ੫

# ਚਰਿਤ੍ਰ ੪੮

ਇਹ ਰਸ=ਇਹ ਵੱਸ ਕਰਨ ਦਾ ਰਸ ਜਿੱਥੇ ਕਿੱਥੇ ਹਰ ਥਾਂ ਹੈ। ਭਾਵ ਇਹ ਪ੍ਰੇਮਸਾਰਿਆਂ ਥਾਵਾਂ ਵਿਚ ਹੈ। ੧ ਅਖੇਟਕ=ਸ਼ਿਕਾਰ ਨੂੰ ਜਾਵਾਂਗੇ। ੨

ਅਰਨ=ਲਾਲ। ਇਮ=ਇੱਕੁਰ। ਅਬਲਾ=ਇਸਤ੍ਰੀ। ਬਪਰੇ=ਵਿਚਾਰੇ। ੪

ਨਵਲ=ਨਵੇਂ, ਡੋਲ=ਫਿਰਦੀਆਂ। ਰਤਿ=ਕਾਮਦੇਵ ਦੀ ਇਸਤ੍ਰੀ ਦਾ ਰੂਪ ਬਣਕੇ। ੫

ਝੁਮਕਹਿ=ਫੇਰੀਆਂ, ਭਵਾਟਣੀਆਂ ਦੇਂਦੀਆਂ ਹਨ। ਬਲੈਯਾ=ਬਲਿਹਾਰਨੇ, ਲੈਂਦੀਆਂ ਹਨ ਭਾਵ ਬਲਿਹਾਰ ਜਾਂਦੀਆਂ ਹਨ। ੬

ਹਾਥਨ=ਹਾਥੀਆਂ ਉਤੇ। ਬਿਹਸ ਬਿਹਸ=ਹਸ ਹਸ ਕੇ। ਕਰ ਜੋੜੈ=ਹਥ ਜੋੜੇ ਭਾਵ ਕੰਘਣੀ ਪਾਈ। ਹੈ=ਘੋੜੇ। ਗੈ=ਹਾਥੀਆਂ। ਅਰੂੜਤ=ਚੜੀਆਂ। ੮

ਗਹੀ=ਫੜੀ। ਕਰ=ਹੱਥ। ਤਨੀ=ਤਾਣੀ ਹੈ। ੯

ਸ੍ਵਾਨ=ਕੁੱਤੇ ਦੌੜਾਏ। ਗਹਾਏ=ਪਕੜਾਏ। ਜੁਰਨ=ਬਾਰਾਂ ਸਿੰਙੇ। ੧੦

ਰੋਝ=ਗਊਆਂ। ਝੰਖਾਰ=ਬਾਰਾਂ ਸਿੰਙੇ। ਤੁਪਕ=ਬੰਦੂਕ। ਹਨੇ=ਮਾਰੇ ਬੇਗਮਾਂ ਨੇ ਬਾਣ। ਪਸ਼ੂਆਂ ਨੇ ਜਮ ਦੇ ਘਰ ਨੂੰ ਜਾਣਾ ਕੀਤਾ ੧੧

ਕੋਟ=ਕਰੋੜਾਂ ਹੀ ਹਰਨ ਬੇਗਮਾਂ ਨੂੰ ਵੇਖਕੇ ਪ੍ਰਸੰਨ ਹੋ ਰਹੇ ਹਨ। ਬਾਣਾ ਦੀ ਚੋਟ ਲਗਿਆਂ ਬਿਨਾਂ ਹੀ ਬੇਹੋਸ਼ ਹੋਕੇ ਧਰਤੀ ਉਤੇ ਜਾ ਪਏ ਹਨ। ੧੨

ਜਿਨਾਂ ਨੂੰ ਤਿੱਖੀਆਂ ਤਲਵਾਰਾਂ ਲਗ ਜਾਣ ਓਨਾਂ ਨੂੰ ਮਲਮ ਪੱਟੀ ਕਰਕੇ ਬਚਾ ਲਈਦਾ ਹੈ। ਪਰ ਜਿਨਾਂ ਨੂੰ ਨੇਤ੍ਰਾਂ ਰੂਪ ਤੀਰ ਲੱਗ ਜਾਂਦੇ ਹਨ ਓਨਾਂ ਦਾ ਉਪਾ ਕੁਛ ਨਹੀਂ ਹੋ ਸਕਦਾ ਹੈ। ੧੩

ਕਈ ਦਾਸੀਆਂ ਘੋੜੇ ਦੁੜਾਂਦੀਆਂ ਹਨ। ਕਿਸੇ ਨੇ ਹਰਨ ਅਪਣੀਆਂ ਅਖੀਆਂ ਦੇ ਤੀਰਾਂ ਨਾਲ ਹੀ ਮਾਰ ਘੱਤੇ ਹਨ ਭਾਵ ਅੱਖੀਆਂ ਦੇ ਬਾਣ ਮਾਰੇ ਹਨ। ੧੪

ਅਰਨਾ=ਰੈਂਡਿਆਂ। ਭੈਸਾਨ=ਜੰਗਲ ਦੇ ਸੰਢਿਆਂ ਨੂੰ ਬਾਣਾਂਦੇ ਅੱਗੇ ਰੱਖਿਆ। ੧੬

ਤੱਕਕੇ ਬੰਦੂਕ। ਧਾਯੋ=ਦੌੜਿਆ। ੧੭

ਹਰ=ਸ਼ੇਰ। ਧਾਵਤ=ਦੌੜਿਆ। ਔਂਦਾ ਵੇਖਕੇ। ਨੂਰ ਜਹਾਂ ਆਦਕ ਬੇਗਮ ਕੋਈ ਵੀ ਨ ਖੜੋਤੀ। ਜੋਧਪੁਰ ਦੇ ਰਾਜੇ ਦੀ ਲੜਕੀ ਨੇ ਇਸ ਸ਼ੇਰ ਨੂੰ ਔਂਦਾ ਰਾਜੇ ਉਤੇ ਵੇਖਿਆ। ਤਕਕੇ ਬੰਦੂਕ ਨਾਲ ਮਾਰ ਘੱਤਿਆ। ੧੮

ਮਾਨੋ ਇਸਨੇ ਅਜ ਮੈਨੂੰ ਮੁੜਕੇ ਪ੍ਰਾਣ ਦਿਤੇ ਹਨ ਭਾਵ ਸ਼ੇਰ ਤੋਂ ਬਚਾਇਆ ਹੈ। ੨੦

ਜਿਸ ਇਸਤ੍ਰੀ ਨੇ ਸ਼ੇਰ ਬਲੀ ਨੂੰ ਮਾਰ ਦਿਤਾ ਹੈ। ਉਸ ਅੱਗੇ ਮਨੁਖ ਵਿਚਾਰਾ ਕੀ ਹੈ। ਹੈ ਹੈ ਪ੍ਰਮੇਸਰਾ ਭਾਵ ਹੈਰਾਨੀ ਨਾਲ ਆਖਿਆ ਹੈ ਹੁਣ ਅਸੀਂ ਕੀ ਕਰੀਏ। ਇੱਕੁਰ ਦੀ ਢੀਠ ਇਸਤ੍ਰੀ ਤੋਂ ਡਰਨਾ ਚਾਹੀਦਾ ਹੈ ਇਹ ਨੂਰ ਜਹਾਂ ਦੀ ਦਾਸੀ ਨੇ ਆਖਿਆ ਹੈ।੨੨

ਰਿਸਾਇ=ਗੁੱਸੇ ਹੋਕੇ। ਧੁਨਜੋ=ਹਿਲਾਇਆ ਹੈ। ਹੇ ਭਰਾਓ ਜੇ ਇਸ ਇਸਤ੍ਰੀ ਨੇ ਦੇਹ ਦਾ ਨਾਸ ਹੀ ਕਰ ਦਿਤਾ ਤਾਂ ਫੇਰ ਕੀ ਪਾਵਾਂਗੇ ਭਾਵ ਇਹਤਾਂ ਮੈਨੂੰਮਾਰ ਹੀ ਦੇਵੇਗੀ।੨੩

ਹਨਤ=ਮਾਰਦਿਆਂ। ਬਾਰਾ=ਦੇਰ। ੨੪
ਇਸਤ੍ਰੀਆਂ ਦੀ ਬੜੀ ਸੁੰਦਰ ਤੋਰ ਹੈ ਭਾਵ ਛਲ ਜਿਸਨੂੰ ਕੋਈ ਵੀ ਨਹੀਂ ਜਾਣ ਸਕਦਾ ਹੈ। ਇਸਤ੍ਰੀ ਜੋ ਚਾਹੁੰਦੀ ਹੈ ਸੋ ਕਰ ਦੇਂਦੀ ਹੈ, ਜੋ ਚਾਹੁੰਦੀ ਹੈ ਸੋ ਹੋ ਜਾਂਦਾ ਹੈ। ੨੫
ਪਤੀ ਨੂੰ ਬਚਾਇਆ, ਸ਼ੇਰ ਨੂੰ ਮਾਰਿਆ। ੨੬
ਉਸ ਸ਼ੇਰ ਮਾਰਨ ਵਾਲੀ ਇਸਤ੍ਰੀ ਨਾਲੋਂ ਗੱਲਾਂ ਕਰਨ ਤੋਂ ਓਹ ਰਾਜਾ ਹਟ ਗਿਆ ਡਰ ਕਰਕੇ ਗੱਲਾਂ ਕਰਨ ਤੋਂ ਵੀ ਨਿਰਾਸ ਹੋਗਿਆ ਹੈ। ੨੭

## ਚਰਿੱਤ੍ਰ ੪੯

ਨਾਥ=ਖਸਮ। ੧ ਕਵੀਜੀ ਆਖਦੇ ਹਨ ਓਹ ਮੂਰਖਆਦਮੀ ਗੁਰੂ ਦੇ ਦੀਵਾਨ ਵਿਚ ਜਾਂ ਬੂਹੇ ਉਤੇ ਹੀ ਪਿਆ ਰਹਿੰਦਾ ਹੈ।
ਸਿਧਾਵੈ=ਚਲਿਆ ਜਾਂਦਾ ਹੈ। ਇਸ ਮੇਰੇ ਪਤੀ ਨੂੰ ਕਲਜੁਗ ਦੀ ਹਵਾ ਨਹੀਂ ਲੱਗੀਹੈ। ੩
ਇਹ ਰਾਤ ਦਿਨੇ ਸ਼ਬਦ ਪੜ੍ਹਦਾ ਰਹਿੰਦਾ ਹੈ ਇਹ ਤਾਂ ਸਾਰੇ ਸੰਤਾਂ ਦਾ ਰਾਜਾ ਹੈ ਭਾਵ ਬਹੁਤ ਚੰਗਾ ਸੰਤ ਹੈ। ਮੇਰਾ ਪਤੀ ਤਾਂ ਗੁਰੂ ਦਾ ਭਗਤ ਹੈ ਇਸਨੂੰ ਕਲਜੁਗ ਦੀ ਵਾ ਹੀ ਨਹੀ ਲੱਗੀ ਹੈ। ੪
ਇਹ ਮੂਰਖ ਬਚਨ ਸੁਣਕੇ ਫੁੱਲ ਭਾਵ ਖੁਸ਼ੀ ਹੋ ਜਾਂਦਾ ਹੈ। ੫

## ਚਰਿੱਤ੍ਰ ੫੦

ਪੁਹਪ ਮੰਜਰੀ=ਫੁੱਲਾਂ ਦੀ ਡਾਹਣੀ ਨਾਮ ਹੈ ਇਸਤ੍ਰੀ ਦਾ। ਰਿਸਤ=ਇਸ ਲਈ ਇਸ ਇਸਤ੍ਰੀ ਨੂੰ ਵੇਖਕੇ ਹੋਰ ਇਸਤ੍ਰੀਆਂ ਮਨ ਵਿਚ ਗੁੱਸਾ ਕਰਦੀਆਂ ਹਨ। ੧
ਬਿਧ=ਬ੍ਰਹਮਾ ਨੇ ਬੜਾ ਰੂਪ ਦਿਤਾ। ੨
ਰਾਣੀ ਹੀ ਦੇਸਦਾ ਰਾਜ ਕਰਦੀ ਹੈ। ਰਾਜਾ ਰਾਣੀ ਵਾਂਗ ਹੋਗਿਆ ਹੈ ਭਾਵ ਇਸਤ੍ਰੀ ਦੇ ਬਰਾਬਰ ਬਣਕੇ ਘਰ ਵਿਚ ਬਹਿ ਗਿਆ ਹੈ। ਰਾਜੇ ਦੀ ਕੁਸ਼ਾਮਤਕੋਈ ਵੀ ਮਨਵਿਚ ਨ ਲਿਆਵੇ। ੩ ਕਾਨਿ=ਕੁਸ਼ਾਮਤ। ਰਾਣੀ ਨੂੰ ਰਾਜਾ ਬਣਾ ਦਿਤਾ ਹੈ। ੪
ਰਾਜਾ ਨੂੰ ਰਾਣੀ ਨੇ ਵੱਸ ਕਰ ਲਿਆ ਹੈ। ਸੁਹਾਤ=ਜਦੋਂ ਚੰਗਾ ਲਗਦਾ ਭਾਵ ਮਨ ਚਾਹੁੰਦਾ ਹੈ ਤਾਂ ਬੁਲਾ ਲੈਂਦੀ ਹੈ। ੫
ਹੇਰ=ਵੇਖਕੇ। ਤਜੀ=ਸਿਆਣਪ ਛੱਡ ਦਿਤੀ ਹੈ ਰਾਣੀ ਨੇ। ੬
ਰਾਣੀ ਘਰ ਵਿਚ ਨਹੀਂ ਹੈ ਰਾਜਾ ਆਗਿਆ ਹੈ, ਗੋਲੀ ਨੇ ਵੇਖਕੇ ਮਨ ਵਿਚ ਬੜਾ ਦੁਖ ਪਾਇਆ। ਦਾਸੀ ਨੇ ਇਹ ਚਲਾਕੀ ਕੀਤੀ ਕਿ ਰਾਜੇ ਨੂੰ ਘਰ ਵਿਚ ਵੜਨ ਹੀ ਨਹੀਂ ਦਿਤਾ। ੭
ਇਸ ਲਈ ਇਸਤ੍ਰੀ ਤੈਨੂੰ ਕੀ ਮੰਨਦੀ ਹੈ ਜਾਂ ਤੂੰ ਆਪਣੀ ਇਸਤ੍ਰੀ ਦਾ ਕਹਿਆ ਮੰਨ। ਰਾਣੀ ਨੇ ਆਖਿਆ ਹੈ ਕਿ ਮੇਰੇ ਘਰ ਰਾਜੇ ਨੂੰ ਪਿਆਨਾ ਨਹੀਂ ਕਰਨ ਦੇਣਾ ਭਾਵ ਵੜਨ ਨਹੀਂ ਦੇਣਾ। ੮ ਉਸ ਗੋਲੀ ਨੇ ਉਸ ਇਸਤ੍ਰੀ ਨੂੰ ਬੜਾ ਖੁਸ਼ੀ ਕੀਤਾ। ੯

ਉਸ ਇਸਤ੍ਰੀ ਨੇ ਗੋਲੀ ਨੂੰ ਬੜਾ ਧਨ ਦਿਤਾ। ਨਿਹੋਰੇ=ਤਰਲੇ ਕੀਤੇ ਕਿ ਰਾਜੇ ਨੂੰ ਨ ਦੱਸੀਂ। ਭਾਖੀਂ=ਆਖੀਂ। ਹਮਰੀ=ਸਾਡੀ ਤੂੰ ਅੱਜ ਲੱਜਿਆ ਰਖੀ ਹੈ। ੧੦

ਸਿਖਿਆ ਹੈ—ਜੇਹੜਾ ਰਾਜਾ ਜਾਂ ਆਦਮੀ ਆਪਦੀ ਇਸਤ੍ਰੀ ਉਤੇ ਚਮਕਾਨਾ=ਚਮਕਿਆ ਭਾਵ ਅੱਖਾਂ ਲਾਲ ਕਰਕੇ ਤਾੜਨਾ ਘੂਰਨਾ ਨਹੀਂ ਕਰਦਾ ਹੈ ਅਤੇ ਹਰ ਸਮੇਂ ਇਸਤ੍ਰੀ ਦਾ ਭਰੋਸਾ ਕਰਦਾ ਹੈ ਭਾਵ ਇਸਤ੍ਰੀ ਉਤੇ ਭਰੋਸਾ ਕਰਦਾ ਹੈ। ਤਾਂ ਫਿਰ ਇਸਤ੍ਰੀ ਹੋਰ ਕਿਸੇ ਆਦਮੀ ਨਾਲ ਪ੍ਰੇਮ ਪਾਕੇ ਆਪਣੇ ਖਸਮ ਦਾ ਨਾਸ ਕਰ ਦੇਵੇਗੀ। ੧੨

ਆਪ ਸਾਰਿਆਂ ਦਾ ਮਨ ਬਣਾਕੇ ਵੱਸ ਕਰ ਲਓ। ਤਾਂ ਸਾਰੇ ਆਖਣਗੇ ਜੀਉਂਦਾ ਰਹੋ ਜਾਂ ਫਿਰ ਸਾਰਿਆਂ ਨੂੰ ਤੁਸੀ ਜਿੱਤਦੇ ਰਹੋਗੇ ਭਾਵ ਵਸ ਕਰ ਲਓਗੇ ਤਾਂ ਤੁਸੀ ਸੁਖ ਪਾਕੇ ਰਾਜ ਕਰੋਗੇ ਜਾਂ ਸਾਰੇ ਤੁਹਾਨੂੰ ਕਹਿਣਗੇ ਕਿ ਸੁਖ ਪਾਕੇ ਰਾਜ ਕਰੋ। ੧੩

## ਚਰਿਤ੍ਰ ੫੧

ਅਧਿਕ=ਬਹੁਤ ਧਨ। ਬਿਪ੍ਰਨ=ਬ੍ਰਾਹਮਣਾਂ ਭਾਵ ਗਰੀਬ ਵਿਦਿਆਰਥੀਆਂ ਨੂੰ ਪਿਛਲੇ ਜਮਾਨੇ ਵਿਚ ਸਾਰੇ ਬ੍ਰਾਹਮਣ ਵਿਦਿਆ ਪੜ੍ਹਾਂਦੇ ਸਨ ਜੇਹੜਾ ਵਿਦਿਆ ਤੋਂ ਬਿਨਾ ਹੁੰਦਾ ਸੀ ਉਸਨੂੰ ਬ੍ਰਾਹਮਣ ਨਹੀ ਆਖਦੇ ਸੀ ਇਸ ਲਈ ਅਜ ਕਲ ਵੀ ਜੇਹੜਾ ਵਿਦਿਆ ਪੜ੍ਹੇ ਮੇਰੇ ਖਿਆਲ ਵਿਚ ਓਸੇ ਨੂੰ ਬ੍ਰਾਹਮਣ ਭਾਵ ਚੰਗਾ ਆਦਮੀ ਆਖਣਾ ਚਾਹੀਦਾ ਹੈ ਇਸ ਲਈ ਗਰੀਬ ਵਿਦਿਆਰਥੀਆਂ ਨੂੰ ਦਾਨ ਦੇਣਾ ਬੜਾਚੰਗਾ ਹੈ। ੧

ਨਾ ਸੂਰਜ ਨੇ ਇਸ ਨੂੰ ਵੇਖਿਆ ਹੈ ਨ ਚੰਦ੍ਰਮਾਂ ਨੇ ਦੇਖਿਆ ਹੈ। ਜਾਂ ਸੂਰਜ ਚੰਦ੍ਰਮਾਂ ਦੀ ਭੀ ਇੱਕੁਰ ਦੀ ਜੋਤ ਨਹੀ ਵੇਖੀ ਹੈ। ਓਹ ਅਪਣੇ ਪਤੀ ਦਾ ਰੂਪ ਵੇਖ ਕੇ ਜੀਉਂਦੀ ਹੈ ਉਸਦੇ ਵੇਖੇ ਬਿਨਾ ਪਾਣੀ ਵੀ ਨਹੀਂ ਪੀਂਦੀ ਹੈ। ੨

ਪ੍ਰਮੇਸਰ ਨੇ ਪ੍ਰਸੰਨ ਹੋਕੇ ਉਸਨੂੰ ਰੂਪ ਦਿਤਾ ਹੈ। ੪

ਬਰਨਾਰਿ=ਚੰਗੀ ਇਸਤ੍ਰੀ ਜੇਹੜੀ ਉਸ ਆਦਮੀ ਨੂੰ ਦੇਖਦੀ ਹੈ। ਲੱਜਿਆ ਨੂੰ ਛੱਡਕੇ ਉਸਨੂੰ ਵੇਖਦੀ ਰਹਿੰਦੀ ਹੈ। ੪

ਲਲਚਾਈ=ਭਰਮ ਗਈ ਹੈ, ਭਾਵ ਉਸਦੇ ਉਤੇ ਪ੍ਰੇਮਣ ਹੋਗਈ। ਉਸ ਇਸਤ੍ਰੀ ਨੇ ਚਿਤ ਵਿਚ ਆਖਿਆ ਉਸਨੂੰ ਵੱਸ ਕਰਨ ਵਾਸਤੇ ਕੋਈ ਚਰਿੱਤ੍ਰ ਬਣਾਈਏ। ੫

ਇਸ ਪਖੰਡਣ ਇਸਤ੍ਰੀ ਨੇ ਉਸ ਸ਼ਾਹੂਕਾਰ ਦੀ ਇਸਤ੍ਰੀ ਨਾਲ ਪ੍ਰੀਤੀ ਪਾ ਲਈ। ਧਰਮ ਦੀ ਭੈਣ ਬਣਾ ਲਈ। ਨਈ=ਨਵੀਂ। ੬

ਸਾਹੁਨਿ=ਹੇ ਸ਼ਾਹੂਕਾਰਨੀ ਜੀ। ਚੀਨੋ=ਜਾਣੋ। ਓਸੇ ਤਰਾਂ ਦਾ ਮੇਰਾ ਪਤੀ ਹੈ। ੭

ਅਗੋਚਰ=ਅਗੇ। ਭਾਵ ਤੇਰੇ ਨੇਤ੍ਰਾਂ ਦੀ ਦ੍ਰਿਸ਼ਟੀ ਅਗੇ ਕਰ ਦਿਆਂਗੀ। ਲਲਚਾਯੋ= ਲਾਲਚ ਵਾਲਾ ਹੋਇਆ। ੯

ਆਪ ਅਗੋਂ ਦੀ ਜਾਕੇ ਉਸ ਪਖੰਡਣ ਇਸਤ੍ਰੀ ਨੇ ਆਖਿਆ। ਹੇ ਸ਼ਾਹ ਤੇਰੀ ਇਸਤ੍ਰੀ

ਬੜੀ ਮਾੜੀ ਕਿਰਿਆ ਵਾਲੀ ਹੈ ਭਾਵ ਬਿਭਚਾਰਨੀ ਹੈ। ੧੦
ਗਵਨ=ਬਿਭਚਾਰ। ਮੈਂ ਤੈਨੂੰ ਓਥੇ ਲੈ ਜਾਕੇ ਖੜਾ ਕਰਾਂਗੀ। ਫੇਰ ਉਸਨੂੰ ਉਚਾਰਨ ਕਰਾਂਗੀ ਕਿ ਤੇਰਾ ਮਿਤ੍ਰ ਆ ਗਿਆ ਹੈ। ੧੧
ਤਾਕੀ=ਬਾਰੀ ਖੋਲਕੇ। ਪਸਾਰ=ਨੇਤ੍ਰ ਖੋਲਕੇ=ਲੰਮੀ ਨਜ਼ਰ ਕਰਕੇ। ੧੨
ਛੋਰ ਬਿਸ੍ਵਾਸ=ਮਨ ਦਾ ਭਰੋਸਾ ਛੱਡ। ਭਾਵ ਦੇਖ ਮੇਰਾ ਪਤੀ ਕਿੱਡਾ ਚੰਗਾ ਹੈ। ੧੩
ਉਸ ਪਖੰਡਣ ਇਸਤ੍ਰੀ ਦੀ ਗੱਲ ਆਖੀ ਹੋਈ ਉਸ ਭਲੀ ਇਸਤ੍ਰੀ ਨੇ ਅਪਣੇ ਕੰਨਾਂ ਵਿਚ ਧਰ ਲਈ ਭਾਵ ਸੁਣ ਲਈ। ਬਾਰੀ ਖੋਲਕੇ ਜਦੋਂ ਓਧਰ ਨਜ਼ਰ ਕੀਤੀ। ੧੪
ਉਸ ਇਸਤ੍ਰੀ ਨੇ ਮੈਨੂੰ ਸੱਚ ਆਖਿਆ ਹੈ। ਮੋਨਿ=ਚੁਪ। ਨੇਹ=ਪ੍ਰੇਮ ਅਪਣੀ ਇਸਤ੍ਰੀ ਨਾਲੋਂ ਤਿਆਗ ਦਿਤਾ। ੧੫
ਜੁਤਿ=ਸੰਜੁਗਤ ਜਾਂ ਨਾਲ ਸਹਿਤ। ਤੁਰਾਇਕੈ=ਤੋੜ ਕਰਕੇ। ੧੬

## ਚਰਿਤ੍ਰ ੫੨

ਰਘੁਬੰਸੀਆਂ ਦੀ ਕੁਲ ਵਿਚ ਚਾਨਣ ਕਰਨ ਵਾਲਾ ਸੀ। ਓਹ ਬਿਜੈ ਸਿੰਘ ਰਾਜੇ ਨੇ ਵਿਆਹਕੇ ਲੈ ਆਂਦੀ ਸੀ। ੧
ਕਾਮਦੇਵ ਠਠੰਬਰਕੇ ਖੜੋ ਜਾਂਦਾ ਸੀ ਉਸ ਇਸਤ੍ਰੀ ਨੂੰ ਅਪਣੀ ਇਸਤਰੀ ਰਤੀ ਪਛਾਣਕੇ। ੨
ਐ ਹੈਂ=ਔਣਗੇ। ਓਨਾਂ ਵਿਚੋਂ ਕੋਈ ਚੰਗਾ ਰਾਜਾ ਵੇਖਕੇ ਮੈਂ ਤੈਨੂੰ ਉਸਦੇ ਨਾਲ ਵਿਆਹ ਦਿਆਂਗਾ। ੩
ਪੈ=ਉਤੇ ਜਾਂ ਥਾਂ। ਭਰਾ ਆਦਕ ਸਰਬੰਧੀ, ਧੀਆਂ ਇਸਤ੍ਰੀਆਂ ਨੂੰ ਵੀ ਨਾਲ ਲੈ ਆਇਆ। ਜਾਨਵਿ=ਗੰਗਾ। ਪੂਰਬ=ਪਿਛੇ ਦੇ ਪਾਪ ਕੀਤੇ ਵਿਦਿਆ ਕਰ ਦਿਤੇ ਭਾਵ ਉਤਾਰ ਦਿਤੇ ਇਸ਼ਨਾਨ ਆਦਕ ਕਰਕੇ। ੪
ਜੇਹੜਾ ਤੇਰੇ ਜੀਅ ਨੂੰ ਚੰਗਾ ਲੱਗਦਾ ਹੈ ਉਸਨੂੰ ਤੂੰ ਵਰ ਲੈ। ੫
ਰਾਜਿਆਂ ਦੇ ਪੁਤ੍ਰ ਰਾਜੇ ਵੇਖਕੇ। ਜੇਹੜਾ ਸੁਭਟ ਸਿੰਘ ਸੁੰਦਰ ਸਿਆਣਾ ਹੈ ਮੈਂ ਉਸ ਕੁਮਾਰ=ਸੋਲਾਂ ਵਰਿਆਂ ਦੇ ਲੜਕੇ ਨੂੰ ਵਰਾਂਗੀ। ੬
ਸਾਰੇ ਰਾਜੇ ਗੁੱਸਾ ਖਾਂਦੇ ਸੀ। ਬਿਵਾਹੀਕੈ=ਵਿਆਹਕੇ ਅਸੀਂ ਲੈ ਜਾਈਏ। ੭
ਉਸ ਲੜਕੀ ਨੂੰ ਵਿਆਹੁਣ ਉਤੇ ਭਾਵ ਵਾਸਤੇ ਸਾਰੇ ਰਾਜੇ ਹੱਥ ਧਰਦੇ ਹਨ ਭਾਵ ਹਥ ਲੰਮਾ ਕਰਦੇ ਹਨ ਕਿ ਓਸ ਨੂੰ ਮੈ ਵਰਨਾ ਹੈ। ਬਹੁਤ ਗੁੱਸੇ ਵਿਚ ਆਕੇ ਮੂੰਹ ਤੋਂ ਬਚਨ ਆਖਦੇ ਹਨ। ਜੰਗ ਕੀਤਿਆਂ ਬਿਨਾਂ ਅਸਾਂ ਅੱਜ ਨਹੀਂ ਰਹਿਣਾ ਹੈ। ੮
ਰਾਜੇ ਨੇ ਪ੍ਰੋਹਤ ਨੂੰ ਸੱਦ ਲਿਆ। ਹੇ ਬ੍ਰਾਹਮਣ ਤੂੰ ਰਾਜੇ ਸੁਭਟ ਸਿੰਘ ਨੂੰ ਜਾਕੇ ਆਖੀਂ ਕਿ ਆਪ ਮੇਰੇ ਉਤੇ ਕ੍ਰਿਪਾ ਕਰਨੀ। ਵੇਦ ਦੀ ਰੀਤੀ ਅਨੁਸਾਰ ਇਸ ਮੇਰੀ ਲੜਕੀ ਨੂੰ ਵਿਆਹੁਣਾ ਕਰਨਾ। ੯

ਜੇਹੜਾ ਕੋਈ ਰਾਜਾ ਮੈਨੂੰ ਗੰਗਾ ਦੇ ਕੰਢੇ ਏਥੇ ਮਕਾਨ ਅੰਦਰ ਜਿੱਤ ਲਏਗਾ ਓਹੋ ਹੀ ਮੇਰਾ ਪਤੀ ਹੋਵੇਗਾ। ੧੨
ਜੇਹੜਾ ਕੋਈ ਤੁਮਲ=ਬੜਾ ਭਾਰਾ ਜੰਗ ਏਥੇ ਗੰਗਾ ਦੇ ਕੰਢੇ ਉਤੇ ਕਰੇਗਾ। ੧੩
ਸਮੁੰਦਰ ਰੂਪ ਸਾਰਿਆਂ ਦਲਾਂ ਨੂੰ ਰਿੜਕਕੇ ਭਾਵ ਮਾਰਕੇ ਇਸ ਲੜਕੀ ਦੇ ਮੂੰਹ ਚੰਦ ਦਾ ਅੱਜ ਦਰਸ਼ਨ ਪ੍ਰਾਪਤਿ ਕਰੇਗਾ। ੧੪
ਕਵਚ=ਸੰਜੋਆਂ। ਕਾਠੀਆਂ ਪਾਕੇ ਘੋੜੇ ਦੁੜਾਇ ਹਨ। ੧੫
ਹਾਥੀ ਗੱਜੇ ਘੋੜੇ ਹਿਣਕੇ। ਨਿਜਕਾਨੇ=ਨੇੜੇ ਆਏ। ਕਰ=ਹਥ। ਕੇਸਰ ਦੇ ਰੰਗ ਪੁਸ਼ਾਕੇ ਕਰ ਲਏ। ੧੬ ਤਿਲੌਂਨੇ=ਲਾਲ ਕਪੜੇ ਬਣਾਕੇ। ਕਟ=ਲੱਕ। ਤਟ=ਕੰਢੇ। ੧੭ ਅਨਨਿ=ਫੌਜ ਜੋੜਕੇ। ਨਿਸ਼ਾਨੇ=ਧੌਂਸੇ ਉਤੇ ਡੱਗਾ ਪਿਆ। ੧੮ ਸੁਰਸਰਿ=ਗੰਗਾ। ਤਟ=ਕੰਢਾ। ਨਾ ਤਰ=ਨਹੀਂ ਤਾਂ। ੧੯ ਨ ਕੱਟੇ ਜਾਣ ਵਾਲੇ ਕਟਕ ਦੇ ਸਾਰੇ ਸੂਰਮੇ ਅੱਜ ਜਮਦੇ ਘਰ ਨੂੰ ਘੱਲ ਦਿਆਂਗੀ। ੨੦
ਅਰੂੜਤ=ਚੜ ਪਈ। ਸਖਜਨ=ਅਪਣੀਆਂ ਸਹੇਲੀਆਂ ਨੂੰ। ਸਫਾ ਜੰਗ=ਮਦਾਨ ਅੰਦਰ ਘੋੜੇ ਨਚਾਇ ਹਨ। ਸੁਰਪਤਿ=ਇੰਦਰ। ੨੨
ਬਾਰਿਦ=ਬਦਲਾਂ ਦੀਆਂ ਬੂੰਦਾਂ ਸਮਾਨ। ਸਮਰ=ਜੰਗ ਨੂੰ ਸਵੰਬਰ ਜਾਣਦੇ। ੨੩
ਓਥੇ ਬੜਾ ਭਾਰਾ ਦੋਹਾਂ ਪਾਸਿਆਂ ਦੇ ਤੁਮਲ=ਅਕੱਠ ਦਾ ਜੰਗ ਮੱਚਿਆ ਖਿਚਕੇ ਧਨਖ ਨੂੰ ਰਣ ਵਿਚ ਤੀਰ ਚਲਾਂਦੇ ਹਨ। ਮਾਰ ਲੌ ੨ ਇਸ ਸ਼ਬਦ ਨੂੰ ਬੋਲਕੇ ਸੁਣਾਂਦੇ ਹਨ। ੨੪
ਜਿਸਨੂੰ ਬਚਿੱਤ੍ਰ ਦੇਵੀ ਨੇ ਬਾਣ ਮਾਰਿਆ ਹੈ ਓਹੋ ਹੀ ਸੂਰਮਾ ਮਰ ਕੇ ਸੁਰਗ ਲੋਕ ਨੂੰ ਚਲਿਆ ਜਾਂਦਾ ਹੈ। ਜਿਸਦੇ ਉਤੇ ਗੁੱਸੇ ਹੋਕੇ ਤਲਵਾਰ ਦੀ ਸੱਟ ਮਾਰਦੀ ਹੈ। ਮੂੰਡ=ਸਿਰ। ੨੫
ਸਿਮਟ=ਫੜਕੇ ਕਿਸੇ ਨੂੰ ਬਰਛੀ ਫੜਕੇ ਮਾਰਦੀ ਹੈ। ਮਨੈ=ਗਿਣਦੀ ਇਕ ਸੂਰਮੇ ਨੂੰ ਵੀ ਅਪਣੇ ਨਾਲ ਲੜਨ ਵਾਲਾ ਮਦਾਨ ਅੰਦਰ ਨਹੀਂ ਗਿਣਦੀ ਹੈ। ਸਾਰੇ ਦੇਵਤੇ ਹਵਾਈ ਜਹਾਜਾਂ ਉਤੇ ਚੜਕੇ ਵੇਖਦੇ ਹਨ। ੨੬
ਪਤ੍ਰ=ਖੱਪਰ ਲੈਕੇ ਲਹੂ ਨਾਲ ਭਰਨ ਵਾਸਤੇ ਅੜ ਖੜੋਤੀ ਹੈ। ੨੭
ਮੰਡਰਾਹੀ=ਫਿਰਦੀ ਹੈ ਗਿਰਝਾਂ ਦੀ ਡਾਰ। ਤਰੇ=ਤੱਲੇ, ਹੇਠਾਂ। ੨੮
ਇਸਤ੍ਰੀ ਦਾ ਬਹੁਤ ਸੁੰਦਰ ਰੂਪ ਵੇਖਕੇ ਰਾਜੇ ਚਹੁੰਆਂ ਪਾਸਿਆਂ ਤੋਂ ਉਤਸ਼ਾਹ ਨਾਲ ਘਰਾਂ ਤੋਂ ਜੰਗ ਕਰਨ ਚਲ ਪਏ ਸਨ। ਰਥਾਂ ਨੂੰ ਵਾਹੁਣ ਵਾਲੇ ਰਥੀ ਭਾਵ ਜੋ ਰਥਾਂ ਵਾਲੇ ਸੂਰਮੇਂ ਪੈਦਲ ਤੁਰਨ ਵਾਲੇ ਸੂਰਮੇ ਹੋਰ ਘੋੜਿਆਂ ਹਾਥੀਆਂ ਉਤੇ ਚੰਗੀ ਤਰਾਂ ਅਸਵਾਰ ਹੋਕੇ ਚਾਰ ਤਰਾਂ ਦੀ ਫੌਜ ਨੂੰ ਜੋੜਕੇ ਆਏ—ਜਦੋਂ ਰਾਜੇ ਦੀ ਲੜਕੀ ਬਚਿਤ੍ਰ ਦੇਵੀ ਨੇ ਹਥ ਵਿਚ ਤਲਵਾਰ ਫੜੀ ਤਾਂ ਸਾਰੇ ਹੀ ਹਠ ਵਾਲੇ ਸੂਰਮੇ ਹਠ ਨੂੰ ਛੱਡਕੇ ਸ਼ਰਮ ਦੇ ਮਾਰੇ ਜਾਂ ਸ਼ਰਮ ਨੂੰ ਤਿਆਗਕੇ ਭਾਵ ਸ਼ਰਮ ਦੀ ਵੀ ਪਰਵਾਹ ਨ ਰੱਖੀ ਕਿ

ਲੋਕ ਸਾਨੂੰ ਕੀ ਆਖਣਗੇ ਕਿ ਇਸਤ੍ਰੀ ਤੋਂ ਡਰਦੇ ਦੌੜ ਆਏ ਹਨ ਸਾਰੇ ਇਸ ਤਰਾਂ ਇਚਲੇ ਬਿਚਲੇ ਭਾਵ ਖਿਲਰਕੇ ਦੌੜ ਗਏ ਹਨ। ਮਾਨੋ ਪ੍ਰਮੇਸਰ ਦਾ ਨਾਮ ਮੂੰਹ ਤੋਂ ਆਖਣ ਨਾਲ ਬਹੁਤ ਸਾਰੇ ਪਾਪ ਡਰਦੇ ਮਾਰੇ ਬਹੁਤ ਸਾਰੀ ਦੂਰ ਚਲੇ ਗਏ ਹਨ। ੨੯

ਗੁਸਾ ਤਿੱਖਾ। ਚੌਂਪ=ਉਤਸ਼ਾਹ ਨਾਲ। ਚਹੁੰਆਂ ਪਾਸਿਆਂ ਤੋਂ। ਖਿਝਕੇ ਦੌੜਕੇ ਆਏ ਸਨ। ਸਨਾਹਨ=ਸੰਜੋਆਂ। ਬੇਧ=ਵਿੰਨਕੇ । ਪਾਰ=ਪਾਰ ਪਏ ਹਨ ਭਾਵ ਸਰੀਰ ਵਿਚ ਦੀ ਦੂਸਰੇ ਪਾਸੇ ਚਲੇ ਗਏ ਹਨ। ਸੂਰਮਿਆਂ ਨੂੰ ਚੀਰਕੇ, ਜ਼ਮੀਨ ਨੂੰ ਪਾੜਕੇ, ਪਾਣੀ ਨੂੰ ਫਾੜੀਆਂ ੨ ਭਾਵ ਪਾੜਕੇ, ਸਿੱਧੇ ਪਤਾਲ ਨੂੰ ਚਲੇ ਗਏ। ੩੦

ਕਿਤਨੇ ਸਾਰੇ ਹਾਥੀ ਸੁੰਡਾਂ ਤੋਂ ਬਿਨਾ ਹੋ ਗਏ। ਬੜੇ ੨ ਭਾਰੇ ਸੂਰਮੇ ਮਾਰੇ ਕੱਟੇ ਗਏ ਹਨ ਨਾਲ ਰਥ ਵੀ ਟੁੱਟ ਗਏ ਹਨ। ੩੧

ਬੇਨ=ਬੀਨ। ਡੌਰੂ ਵਜਾਂਦਾ ਹੈ। ਲਹੂ ਦਾ ਖੱਪਰ ਜੋਗਣੀਆਂ ਭਰ-ਦੀਆਂ ਹਨ। ੩੨

ਜੇਹੜਾ ਵੀ ਸੂਰਮਾ ਜੰਗ ਅੰਦਰ ਆ ਗਿਆ ਹੈ ਸੋ ਜਾਣਾ ਨਹੀਂ ਪਾਇਆ ਹੈ ਭਾਵ ਸਭ ਮਰਕੇ ਗਏ ਹਨ ਜਾਂ ਰਣ ਦਾ ਅੱਗਾ ਕੋਈ ਜਾਣ ਸਕਦਾ ਕਿ ਕਿੱਡਾ ਕੁ ਵੱਡਾ ਜੰਗ ਹੈ ਤੇ ਕਦੋਂ ਕੁ ਮੁਕੇਗਾ ਇਸਦਾ ਨਿਬੇੜਾ ਕਦੋਂ ਹੋਵੇਗਾ। ਜਾਂ ਰਣ ਅੰਦਰ ਆਇਆ ਜਾਨਵਰ ਕੋਈ ਵੀ ਭੁੱਖਾ ਨਹੀਂ ਗਿਆ ਹੈ ਸਭ ਅਨੰਦ ਹੋਕੇ ਗਏ ਹਨ। ਸ਼ਿਵਜੀ ਡੌਰੂ ਨੂੰ ਡੱਗੇ ਨਾਲ ਡਾਂ ਡਾਂ ਕਰਕੇ ਵਜਾਂਦਾ ਹੈ। ਕਹਿ ਕਹਿ ਸ਼ਬਦ ਕਰਕੇ ਲਹੂ ਪੀਣੀ ਦੇਵੀ ਬੋਲਦੀ ਹੈ। ਮਾਨੋ ਮੌਤ ਦੀ ਚੰਡੀ ਚਮਕਦੀ ਹੈ ॥ ੩੩

ਕਹ ਕਹਾਤ ਸ਼ਬਦ ਲਹੂ ਪੀਣੀ ਦੇਵੀ ਸੁਣਾਂਦੀ ਹੈ। ਭੀਖਨ=ਡਰੌਣਾ ਅਵਾਜ਼ ਸੁਣ ਕੇ ਡਰ ਔਂਦਾ ਹੈ। ੩੪

ਕਈ ਸੂਰਮੇਂ ਸਿਰ ਤੋਂ ਬਿਨਾ ਫਿਰਦੇ ਹਨ। ਤਮਕ=ਗੁੱਸੇ ਨਾਲ। ਤੁਰੇ=ਘੋੜੇ। ਸਿਧਾਵੈ=ਚਲੇ ਜਾਂਦੇ ਹਨ। ੩੫

ਹੋਰਨਾਂ ਨੂੰ ਕੱਟ ਕੱਟ ਕੇ ਭਾਰੇ ਸੂਰਮੇਂ ਆਪ ਵੀ ਜ਼ਮੀਨ ਉਤੇ ਡਿੱਗ ਪਏ ਹਨ। ਜਾਂ ਜ਼ਮੀਨ ਉਤੇ ਭਾਰੇ ਸੂਰਮੇ ਕੱਟੇ ਪਏ ਹਨ। ਪਛਾਰੇ=ਭੁਆਂਕੇ ਭਾਵ ਦੋਹਾਂ ਹੱਥਾਂ ਨਾਲ ਉਤਾਹਾਂ ਚੁੱਕਕੇ ਜਮੀਨ ਉਤੇ ਹੇਠਾਂ ਭੁਆਂ ਮਾਰੇ ਹਨ ਰਾਜੇ ਦੀ ਧੀ ਨੇ ਗੁਸਾ ਕਰਕੇ। ਜਿਨਾਂ ਸੂਰਮਿਆਂ ਦੇ ਹੱਥ ਪਿਆਰੀ ਇਸਤ੍ਰੀ ਨਹੀਂ ਪਈ ਹੈ ਭਾਵ ਹੱਥ ਲੱਗਣ ਦੀ ਉਮੈਦ ਟੁੱਟ ਗਈ ਹੈ ਓਹ ਮਾਰਿਆਂ ਤੋਂ ਬਿਨਾ ਹੀ ਆਪ ਪੇਟ ਵਿਚ ਕਟਾਰੀ ਮਾਰਕੇ ਮਰ ਗਏ ਹਨ। ੩੬

ਮੇੜ ਤੇ ਅਜਮੇਰ ਦਾ ਰਾਜਾ। ਬਾਲ=ਇਸਤ੍ਰੀ। ੩੭

ਸੰਗ੍ਰਾਮ=ਜੰਗ। ੩੮

ਦ੍ਵੈ=ਦੋਵੇਂ ਜੰਗ ਨੂੰ ਦੌੜਕੇ ਆਏ। ਬਾਜੰਤ੍ਰ=ਵਾਜੇ। ਨਿਹਾਰੇ=ਵੇਖੇ। ੩੯

ਅਬਲਾ=ਇਸਤ੍ਰੀ। ਠਟਕੇ=ਠਠੰਬਰ ਗਏ ਸਾਰੇ ਸੂਰਮੇ। ਇਹ ਇਸਤ੍ਰੀ ਜੰਗ ਵਿਚ ਕਿਸੇ ਨੂੰ ਛੱਡਿਆਂ ਬਿਨਾ ਨਹੀਂ ਟਲੇਗੀ ਭਾਵ ਸਾਰਿਆਂ ਨੂੰ ਮਾਰੇਗੀ। ੪੦

ਰਣ ਤੁਕ=ਰਣ ਵਿੱਚ ਉਤਕ੍ਰਿਸ਼ਟ ਜਾਂ ਨਾਮ ਹੈ ਰਾਜਾ ਦਾ ਬੂੰਦੀ ਸ਼ਹਿਰ ਦਾ ਮਾਲਕ ਬੜਾ ਚੰਗਾ ਰਣ ਵਿਚ ਦੌੜਕੇ ਆਇਆ ਹੈ। ਮਦੁਤ=ਸਹੈਤਾ ਵਾਸਤੇ ਜਾਂ ਪ੍ਰਸੰਨ ਹੋਕੇ ਬਹੁਤ ਗੁਸੇ ਨਾਲ ਕਟ ਸਿੰਘ ਵੀ ਆਇਆ ਹੈ। ਉਸਦੇ ਜਿਤਿਆਂ ਬਿਨਾ ਜਗਤ ਵਿਚ ਕੋਈ ਨਹੀਂ ਰਹਿ ਸਕਦਾ ਹੈ ਭਾਵ ਓਹ ਬਹੁਤ ਬਲੀ ਹੈ। ੪੧

ਲਹੇ=ਵੇਖੇ। ਤੁਪਕ=ਬੰਦੂਕ। ਪ੍ਰਹਾਰੇ=ਮਾਰੇ। ੪੨

ਗੰਗਾ ਪਹਾੜ ਵਿਚ ਰਹਿਣ ਵਾਲੇ ਜਮਨਾ ਪਹਾੜ ਵਾਲੇ, ਸਾਰਸੁਤੀ ਪਹਾੜ ਵਾਲੇ ਹਠ ਵਾਲੇ ਕੱਠੇ ਹੋਕੇ ਚਲੇ। ਅਦ੍ਰ=ਪਹਾੜਾਂ ਦਾ ਨਾਮ ਹੈ। ਸਤਦ੍ਰਵ ਆਦਿਕ ਪਹਾੜਾਂ ਵਾਲਿਆਂ ਬਹੁਤ ਪੱਕੇ ਕਰਕੇ ਪੈਰ ਰੋਕੇ ਹਨ। ਬੈਹਾਦਰੀ=ਬਿਆਸ ਦਰਿਆ ਵਿਚ ਰਹਿਣ ਵਾਲੇ ਭਾਵ ਜਿਨਾਂ ਪਹਾੜਾਂ ਦੇ ਵਿਚਕਾਰ ਦਰਿਆ ਵੱਗਦਾ ਹੈ। ਸਾਰੇ ਮਿਲਕੇ ਗੁਸੇ ਵਿਚ ਆਏ। ੪੩

ਪਰਬਤੀਸ=ਪਹਾੜ ਦੇ ਰਾਜੇ। ਖਸੀਆ=ਘੁਮਾਣੀਆਂ। ੪੪

ਪਾਹਨ=ਪੱਥਰਾਂ ਦੀ ਬਰਖਾ। ੪੬

ਕੁਪਿਕ=ਗੁਸੇ ਨਾਲ। ਲਰੇ=ਲੜੇ। ਬਰੰਗਨਿ=ਪਰੀਆਂ। ੪੭

ਫੌਜ ਦਾ ਅਕੱਠ ਬੰਨਕੇ ਸਾਹਮਣੇ ਔਂਦੇ ਹਨ। ਤਾਂ ਬਚਿਤ੍ਰ ਦੇਵੀ ਨੇ ਹਥਿਆਰਾਂ ਨਾਲ ਮਾਰ ਘੱਤੇ। ਹਨਿ=ਮਾਰ। ੪੮

ਕਾਸ਼ੀ ਤੇ ਮਘਦ=ਪਟਣੇ ਦਾ ਰਾਜਾ ਅੰਨ ਬੰਗ=ਦੋਹਾਂ ਦੇਸਾਂ ਦੇ ਰਾਜੇ। ਰੋਪੇ=ਰੋਕੇ ਭਾਵ ਪੈਰ ਗੱਡਕੇ ਖੜੇ ਗਏ। ਕਲਿੰਗ=ਦੇਸ ਹੈ। ਤ੍ਰਿਗਦ=ਦੇਸ ਹੈ। ੫੦

ਕਾਮਰੂ ਭਾਵ ਢਾਕੇ ਬੰਗਾਲੇ ਦਾ ਰਾਜਾ। ਦਾਰਨ=ਡਰੌਣਿਆਂ ਸੂਰਮਿਆਂ ਨੇ ਉਸ ਜਗਾ ਜੰਗ ਕੀਤਾ। ਸੂਰਜ ਚੰਦ ਹੈਰਾਨ ਹੋ ਗਿਆ। ਇੰਦਰ ਵੀ ਕੰਬ ਪਿਆ। ੫੧

ਅੰਗਰੀ=ਉਂਗਲੀ ਤੜਫਦੀ ਹੈ। ਟਗਰੀ=ਲੱਤ ਟਪਦੀ ਭੁੜਕਦੀ ਹੈ। ਭਾਵ ਪੀੜ ਨਾਲ। ੫੨

ਧਵਾਇ=ਦੌੜਾ ਕੇ ਰੱਥ ਨੂੰ। ਬਿਦਾਰੇ=ਮਾਰ ਘੱਤੇ। ਰਥੀ=ਰਥਵਾਹੀ। ਗਜੀ=ਹਾਥੀਆਂ ਵਾਲੇ। ੫੩

ਸਪਤਾਵਤ=ਸੱਤ ਔਂਦੇ ਰਾਜੇ ਇਸਤ੍ਰੀ ਨੇ ਵੇਖੇ। ਬਿਸਿਖ=ਤੀਰ। ਸਯੰਦਨ=ਰਥਾਂ ਦੇ ਸਹਿਤ। ਸੂਤ=ਰਥਵਾਹੀ ਸਾਰੇ ਮਾਰ ਘੱਤੇ। ਫੌਜ ਦੇ ਸਮੇਤ ਹੀ ਮਾਰਕੇ ਮ੍ਰਿਤ ਲੋਕ ਤੋਂ ਸੁਰਗ ਲੋਗ ਨੂੰ ਘੱਲ ਦਿੱਤੇ। ੫੪

ਤੁਮਣ ਬੰਨਕੇ ਸਾਹਮਣੇ ਆਏ। ਮੂੰਹ ਤੋਂ ਬੋਲਦੇ ਹਨ। ੫੫

ਰਥੀ=ਸੂਰਮੇ ਸੁੰਦਰ। ਸੁਰ=ਦੇਵਤਿਆਂ ਵਰਗਾ ਗਿਆਨੀ। ਛਤ੍ਰੀ=ਸੂਰਮਾ ਜੋ ਮਰਕੇ ਨ ਮਿੱਟ ਸਕੇ। ।੬

ਉਪਇੰਦ੍ਰ=ਸੂਰਮਾ। ਧੁਜ=ਝੰਡਾ । ਭਾਵ ਇਹ ਨਾਮ ਦੇ ਨਾਲ ਵਿਸ਼ੇਸ਼ਣ ਹੈ। ਗੀਧ ਕੇਤ ਦੈਂਤ ਦੇ ਸਹਿਤ । ੫੭
ਸਪਤ=ਸਤ ਰਾਜੇ। ਸ਼ਸਤ੍ਰ ਫੜਕੇ। ਬਢਾਰੀ=ਤਲਵਾਰ। ੫੮
ਜੋਰੇ=ਜੋੜਕੇ ਕੱਠੀ ਕਰਕੇ। ੮੯ ਕਟ=ਲੱਕ ਤੋਂ ਵੱਢ ਘੱਤਿਆ। ੬੦
ਅਰਰਾਇ=ਗੱਜਕੇ। ਮਰਨ ਵਾਲੇ ਲੋਕ ਵਿਚ ਭਾਵ ਮੌਤ ਦੇ ਘਰ ਘਲ ਦਿਤੇ ਹਨ। ੬੨
ਉਮਡ=ਉਛਲਕੇ। ਮਾਨੋਂ ਗੰਗਾ ਚੱਲੀ ਹੈ । ੬੩ ਖਟ ਬਕ੍ਰ ਧੁਜ=ਨਾਮ ਹੈ ਦੈਂਤ ਦਾ । ਬਿਸੇਖ=ਭਾਰੇ ਵੱਡੇ । ਭੇਖ=ਮੌਤ ਦਾ ਰੂਪ ਬਣਾਕੇ। ੬੪
ਬਿਖਯਾਤਾ=ਪ੍ਰਗਟ ਹੈ ਮਸ਼ਹੂਰ ਹੈ। ਕ੍ਰੂਰ ਕੇਤ=ਨਾਮ ਹੈ। ੬੫
ਕਰਿਵਾਰ=ਤਲਵਾਰ ਕੱਢ ਕੇ। ਸ਼ੇਰ, ਪੱਥਰ ਭਾਵ ਪਹਾੜ, ਵੱਡੇ ਸ਼ੇਰ, ਬਾਣ, ਅਸਾਲ ਤਮਾਲ ਦੇ ਰੁੱਖ, ਬੜੇ ਵੱਡੇ ਕਾਲੇ ਸਪ। ਉਸ ਰਾਕਸ਼ ਨੇ ਮਾਰ ਘੱਤੇ । ਕੁੱਤੇ, ਗਿੱਦੜ, ਸੁਰ=ਦੇਵਤਿਆਂ ਦਾ ਅੰਤ ਕਰਨ ਵਾਲੇ ਦੈਂਤ ਓਨਾਂ ਦੇ ਸਿਰ, ਝੰਡੇ, ਰਥ ਸੱਪ ਜਾਂ ਵੱਡੇ ਹਾਥੀ, ਪਹਾੜ ਜੋ ਭਾਰੇ ਹਨ । ਇੱਕੁਰ ਅਕਾਸ਼ ਤੋਂ ਵਰਿਆ ਹੈ ਪੱਥਰ ਗੋਲੇ ਆਦਿਕ ਅਨੰਦ ਹੋਇਆ ੨ ਵੈਰੀ ਅਕਾਸ਼ ਤੋਂ ਆਇਆ ਹੈ ਦਸਾਂ ਦਿਸਾਂ ਵਲੋਂ ਆਕੇ ਕਲਕਾਰਿਆ ਭਾਵ ਬੋਲਿਆ ਗੱਜਿਆ ਹੈ। ੬੬
ਨਿਜਐਨ=ਅਪਣੇ ਘਰ। ੬੭
ਕਵਿ ਰਾਮ ਭਨੈ=ਕਵੀ ਜੀ ਆਖਦੇ ਹਨ। ੬੮
ਇਕ ਫਾਹੀ ਨਾਲ ਹੀ ਸਾਰੇ ਝੁਲਾ ਭਾਵ ਧੱਕਾ ਮਾਰਕੇ ਹੇਠਾਂ ਸੁਟ ਘੱਤੇ ਹਨ। ਕਿਸੇ ਜਗਾ ਕਪੜੇ ਹਥਿਆਰ ਆਦਕ ਸਾਜ ਪਏ ਹੋਇ ਹਨ, ਕਿਸੇ ਜਗਾ ਸਿਰ ਦੇ ਮੁਕਟ ਡਿੱਗੇ ਪਏ ਹਨ ਕਿਸੇ ਜਗਾ ਜਰੇ=ਸੰਜੋਆਂ ਡਿੱਗੀਆਂ ਪਈਆਂ ਹਨ ਕਿਸੇ ਜਗਾ ਵੱਡੇ ਹਾਥੀ ਡਿੱਗੇ ਪਏ ਹਨ ਕਿਸੇ ਜਗਾ ਸਿਰ ਤੋੜੇ ਹੋਇ ਧਰਤੀ ਉਤੇ ਪਏ ਹਨ। ਰਥਾਂ ਵਾਲੇ ਸੁੱਟੇ ਗਏ ਹਨ ਕਿਤੇ ਰਥ ਟੁਟੇ ਪਏ ਹਨ ਅਸਵਾਰਾਂ ਤੋਂ ਬਿਨਾਂ ਕਿਤੇ ਘੋੜੇ ਹਿਣਕਦੇ ਫਿਰਦੇ ਹਨ। ੬੯
ਪਲਟ=ਮੁੜਕੇ। ਲਰੇ=ਲੜੇ। ਬਰੰਗਣ=ਪਰੀਆਂ। ੭੦
ਮਾਨੋ ਓਹ ਧੌਂਸੇ ਵਜਾਂਦੇ ਸੁਰਗ ਨੂੰ ਗਏ ਹਨ। ੭੧
ਜਿੰਨਾਂ ਇਸਤ੍ਰੀਆਂ ਨੇ ਅੱਗ ਵਿਚ ਸੜਕੇ ਆਪਣੇ ਪ੍ਰਾਣ ਦੇ ਦਿਤੇ ਹਨ ਭਾਵ ਪਤੀਆਂ ਨਾਲ ਸੜ ਗਈਆਂ ਹਨ। ਓਨਾਂ ਇਸਤ੍ਰੀਆਂ ਤੋਂ ਪਰੀਆਂ ਨੇ ਝਗੜਕੇ ਆਪਣੇ ਪਤੀ ਖੋਹ ਲਏ ਹਨ ਭਾਵ ਜੇਹੜੇ ਆਦਮੀ ਜੰਗ ਅੰਦਰ ਅੱਗੇ ਹੋਕੇ ਲੜ ਮਰਦੇ ਹਨ ਤੇ ਓਨਾਂ ਦੀਆਂ ਇਸਤ੍ਰੀਆਂ ਭਾਵੇਂ ਓਨਾਂ ਦੇ ਨਾਲ ਸੜ ਮਰਦੀਆਂ ਹਨ ਪਰ ਓਹ ਪਤੀਆਂ ਦੇ ਨਾਲ ਸੁਰਗ ਦੇ ਸੁਖ ਨਹੀਂ ਭੋਗ ਸਕਦੀਆਂ ਕਿਉਂਕਿ ਉਹ ਜੰਗ ਅੰਦਰ ਮੋਇਆ ਹੋਇਆ ਸੂਰਮਿਆਂ ਨੂੰ ਓਥੋਂ ਦੀਆਂ ਪਰੀਆਂ ਵਿਆਹਕੇ ਆਪਣੇ ਘਰ ਲੈ ਜਾਂਦੀਆਂ ਹਨ ਤੇ ਓਹ ਸਤੀਆਂ ਵਿਚਾਰੀਆਂ ਕੱਲੀਆਂ ਹੀ ਰਹਿੰਦੀਆਂ ਹਨ ਖਬਰੇ ਸੁਰਗ ਵਿਚ ਓਨਾਂ ਦਾ ਕੀ ਹਾਲ ਹੈ ਏਸੇ ਲਈ ਗੁਰੂ ਜੀ ਨੇ ਸਤੀਆਂ ਨੂੰ

ਚੰਗਾ ਨਹੀਂ ਲਿਖਿਆ ਹੈ ਦੇਖੋ ਵਾਰ ਸੂਹੀ ਸ੍ਰੀ ਗੁਰੂ ਅਮਰਦਾਸ ਜੀ ਦਾ ਵਾਕ। ੭੨
ਕੋਲ=ਸੂਰ ਦੇ ਮੂੰਹ ਵਾਲਾ। ਕੇਤ=ਨਾਮ ਝੰਡੇ ਦਾ ਹੈ। ਸ਼ੋਸਾਮਦੈਂਤ ਦਾ ਨਾਮ ਹੈ।
ਕਮਫ=ਕਛੂ ਦੇ ਨਾਮ ਵਾਲਾ ਦੈਂਤ। ਉਲੂਕ=ਉਲੂ ਦੇ ਮੂੰਹ ਵਾਲਾ। ਕੁਤਸਿਤ=ਪਾਪੀ,
ਕਾਲਾ। ਤੈਕੈ=ਤਪਾਕੇ ਸਰੀਰ ਨੂੰ। ੭੫
ਜਿਸਦੇ ਸਰੀਰ ਨੂੰ ਇਸਤ੍ਰੀ ਗਦਾ ਦੀ ਸੱਟ ਮਾਰਦੀ ਹੈ। ਇਕ ਸੱਟ ਨਾਲ ਹੀ ਸਿਰ
ਨੂੰ ਚਿੱਥ ਘੱਤਦੀ ਹੈ। ੭੭
ਅਸੁਰਾਰਦਨ=ਦੇਵਤਿਆਂ ਨੂੰ ਮਾਰਨ ਵਾਲੇ ਦੈਂਤ। ਉਘਾਰੇ=ਨੰਗੀਆਂ ਕਰ ਤਲਵਾਰਾਂ।
ਗੁੱਸੇ ਨਾਲ ਭਰੇ ਹੋਇ ਦੈਂਤ ਆ ਪਏ ਹਨ।—ਪਟੇ ਸ਼ਸਤ੍ਰ ਸਲੋਹ, ਬਰਛੀ, ਕੁਹਾੜੇ,
ਬਹੁਤ ਸਾਰੇ ਸ਼ਸਤ੍ਰ ਲੈਕੇ ਗੁਸੇ ਨਾਲ ਮਾਰਨ ਪਏ ਹਨ।—ਬਚਿਤ੍ਰ ਦੇਵੀ ਇਸਤ੍ਰੀ
ਨੇ ਹੱਥਾਂ ਵਿਚ ਹਥਿਆਰ ਸੰਭਾਲਕੇ ਦੇਵਤਿਆਂ ਦਿਆਂ ਵੈਰੀਆਂ ਨੂੰ ਪਾਸ ਬੁਲਾ
ਬੁਲਾਕੇ ਜਾਂ ਹੰਕਾਰੀਆਂ ਨੂੰ ਚੰਗੀ ਤਰਾਂ ਮਾਰਿਆ ਹੈ ਜੋ ਅਸਾਂ ਤੋਂ ਵਿਚਾਰੇ ਨਹੀਂ
ਜਾਂਦੇ ਹਨ ਭਾਵ ਲਿਖੇ ਪੜੇ ਨਹੀਂ ਜਾਂਦੇ ਜਾਂ ਆਪ ਹੰਕਾਰ ਨਾਲ ਮਾਰਿਆ ਹੈ।
ਮਾਨੋ ਵੱਡੇ ਖਡਾਰੀ ਹੋਲੀ ਖੇਡਕੇ ਸ਼ਰਾਬ ਨੂੰ ਚੱਖ ਭਾਵ ਪੀਕੇ ਮਸਤ ਹੋਕੇ
ਡਿੱਗ ਪਏ ਹਨ। ੭੯
ਘੋੜਿਆਂ, ਹਾਥੀਆਂ ਰਥਾਂ ਘੋੜਿਆਂ ਵਾਲੇ ਬਹੁਤੇ। ਜੁੱਧ ਰੂਪ ਸਵੰਬਰ
ਜਿੱਤ ਖੜੋਤੀ ਹੈ। ੮੦
ਘੋੜ ਚੜ੍ਹਿਆਂ ਸੂਰਮਿਆਂ ਦੀ ਏਥੇ ਬਾਜੀ ਪਈ ਹੈ ਏਸੇ ਲਈ ਏਥੇ ਅਨੇਕਾਂ ਵਾਜੇ
ਵੱਜੇ ਹਨ। ਬਹੁਤ ਹੀ ਬਾਣ ਓਥੇ ਬਰਖੇ ਹਨ ਏਸੇ ਲਈ ਓਥੇ ਇਕ ਵੀ ਘੋੜਾ
ਨਹੀਂ ਬਚਿਆ ਹੈ। ੮੧
ਉਸ ਨੂੰ ਇਸਤ੍ਰੀ ਨੇ ਆਖਿਆ ਕਿ ਹੁਣ ਤੂੰ ਮੇਰੇ ਨਾਲ ਆਕੇ ਲੜ। ਜਾਂ ਹੁਣ
ਹਾਰ ਮੰਨ ਕੇ ਮੈਨੂੰ ਵਰ ਲੈ। ੮੨
ਮੈਂ ਇਸਤ੍ਰੀ ਦੇ ਜੰਗ ਤੋਂ ਕੀ ਡਰਦਾ ਹਾਂ। ਇਸਦਾ ਡਰ ਮੰਨ ਕੇ ਇਸ ਨੂੰ ਵਰ ਲਵਾਂ
ਇਹ ਆਦਮੀ ਦਾ ਕੰਮ ਹੈ ਇਸਤ੍ਰੀ ਤੋਂ ਡਰਨਾ? ੮੩
ਕਈਆਂ ਸੂਰਮਿਆਂ ਨੇ ਹਾਥੀ ਗਰਜਾਇ ਹਨ। ਕਈਆਂ ਸੂਰਮਿਆਂ ਨੇ ਕਾਠੀਆਂ ਪਾਕੇ
ਘੋੜੇ ਹਿਣਕਾਏ ਹਨ। ਕਵਚ=ਸੰਜੋਆ। ਰੁਧਰ=ਲਹੂ। ੮੪
ਸੁਭਟੇਸ=ਰਾਜਾ। ਆਯੁਧ=ਹਥਿਆਰ ਸੁੰਦਰ। ਹਠ ਵਾਲੇ ਸੂਰਮੇ, ਸੰਜੋਆਂ ਵਾਲੇ,
ਤਲਵਾਰਾਂ ਵਾਲੇ, ਕੁਹਾੜਿਆਂ ਵਾਲੇ ਭਾਵ ਚਾਰ ਤਰਾਂ ਦੀ ਫੌਜ ਹੈ ਸੋ ਗੱਲ ਕਾਹਦੀ
ਸਾਰੇ ਹੀ ਸਰਦਾਰ ਨਿਸਾਕੇ=ਨਿਸ਼ਾ ਕਰਨ ਵਾਲੇ ਭਾਵ ਜੰਗ ਕਰਕੇ ਬੜਾ ਪ੍ਰਸੰਨ
ਕਰਨ ਵਾਲੇ ਹਨ ਭਾਵ ਬਹੁਤ ਹੀ ਚੰਗੇ। ਇਕ ਤਾਂ ਡਰਦੇ ਪਿਛਾਹਾਂ ਹਟ ਗਏ ਹਨ
ਇਕ ਬਹਾਦਰ ਅਗਾਹਾਂ ਆ ਅੜੇ ਹਨ। ਇਕ ਮਰ ਗਏ ਹਨ ਇਸਤ੍ਰੀ ਦੇ ਜ਼ਖਮ
ਖਾਕੇ ਸਰੀਰ ਨੂੰ ਸੁਆਹ ਮਲਕੇ, ਸੁੱਖਾ ਪੀਕੇ ਮਾਨੋ ਨਾਂਗੇ ਸਾਧੂ ਸੌਂ ਗਏ ਹਨ। ੮੫
ਸੂਰਮਿਆਂ ਦਾ ਜੁੱਧ ਇੱਕੁਰ ਦਾ ਓਥੇ ਆ ਪਿਆ ਹੈ। ਇੱਕ ਵੀ ਸੂਰਮਾ ਜੀਉਂਦਾ ਨਹੀਂ

ਬਚਿਆ ਹੈ। ਬਰ ਬਾਜ=ਚੰਗੇ ਘੋੜੇ ਮਾਰੇ। ੮੬
ਐਤ=ਲੱਖ। ਹਨਿ=ਮਾਰ। ਅਨਿ ਗਿਨਤ=ਬੇ ਗਿਣਤ। ੮੭
ਤਨਹਾ=ਕੱਲਾ ਬਚਿਆ ਹੈ। ੮੮
ਡਰੌਣਾ ਜੰਗ ਇਸਤ੍ਰੀ ਨੇ ਪਤੀ ਨਾਲ ਮਚਾਇਆ ਹੈ ਜਾਂ ਦੋਹਾਂ ਨੇ ਜੰਗ ਕੀਤਾ ਹੈ। ਨਿਰਖਨ=ਵੇਖਣ, ਸੂਰਜ, ਚੰਦ, ਜੰਗ ਨੂੰ ਆਇਆ। ਪੰਜਾਂ ਮੂੰਹਾਂ ਵਾਲੇ ਸ਼ਿਵਜੀ ਵੀ ਓਥੇ ਬੜੇ ਸੋਹਣੇ ਲੱਗਦੇ ਹਨ। ੮੯
ਇਸਤ੍ਰੀ ਨੇ ਨਰਮ ਤੀਰ ਮਾਰੇ ਹਨ ਭਾਵ ਹੌਲੀ ੨। ਜੀਅ ਵਿਚ ਇਹ ਖਿਆਲ ਹੈ ਜਾਂ ਮੇਰਾ ਬਾਣ ਜੀਅ ਤੋਂ ਨ ਉਸ ਨੂੰ ਮਾਰ ਘੱਤੇ। ਇਹ ਸਮਝਕੇ ਸਹਿਜੇ ੨ ਮਾਰਦੀ ਹੈ। ਬਾਣ ਦੇ ਲਗਿਆਂ ਮਤਾਂ ਕਿਤੇ ਪਤੀ ਮਰ ਜਾਵੇ। ਮੈਨੂੰ ਫੇਰ ਅੱਗ ਵਿਚ ਵੜਨਾ ਖਵੇ ਭਾਵ ਫੇਰ ਮੈਨੂੰ ਕਿਤੇ ਨਾਲ ਸਤੀ ਨ ਹੋਣਾ ਪਵੇ। ੯੦
ਬਿਸਿਖ=ਬਾਣਾਂ ਦੀ ਬਰਖਾ। ਪ੍ਰਾਚੀ=ਪੂਰਬ ਦੇ ਪਾਸੇ ਵਲੋਂ। ੯੧
ਹਕਾਹਕੀ=ਯਕਾਯਕੀ, ਇਕੋ ਇਕ ਵਾਰੀ ਜਾਂ ਵੰਗਾਰ ੨ ਕੇ। ਆਹਵ=ਜੰਗ। ਥੱਕ ਕੇ ਰਾਤ ਨੂੰ ਰਣ ਵਿਚ ਹੀ ਸੌਂ ਗਏ। ੯੨
ਬ੍ਰਿਣ=ਜ਼ਖਮ। ਲਰ=ਲੜਕੇ। ਸ੍ਰਮਤ=ਥੱਕ ਗਏ। ਆਹਵ=ਜੰਗ। ਗਿਰੇ=ਡਿੱਗ ਪਏ। ਕਰ=ਹੱਥ। ਡਾਰੀ=ਸੁੱਟੀ। ੯੩
ਜੰਬਕ=ਗਿੱਦੜ। ਨਿਸ=ਰਾਤ। ੯੪
ਪ੍ਰਾਚੀ=ਪੂਰਬ ਦੇ ਪਾਸੇ ਤੋਂ। ਰਵਿ=ਸੂਰਜ। ੯੫
ਤ੍ਰਾਨਿਨ=ਸੰਜੋਆਂ ਦੇ ਟੋਟੇ ੨ ਹੋਕੇ ਡਿੱਗ ਪਏ। ਅਥਯੋ=ਡੁੱਬ ਗਿਆ। ਰੈਨ=ਰਾਤ। ੯੬
ਇਸਤ੍ਰੀ ਨੇ ਚਾਰ ਘੋੜੇ ਬਾਣਾਂ ਨਾਲ ਮਾਰ ਘੱਤੇ। ਚਕ=ਪਹੀਏ। ਨਾਥ=ਅਪਣੇ ਖਸਮ ਦਾ ਝੰਡਾ ਕੱਟਕੇ। ਜਮੀਨ ਉਤੇ ਸੁੱਟ ਦਿਤਾ। ਸੂਤ=ਰਥਵਾਹੀ। ੯੭
ਸਰ=ਤੀਰ। ਅਕਲ ਤੋਂ ਬਿਨਾ ਹੋਇਆ ਉਸ ਨੂੰ ਵੇਖਿਆ ਭਾਵ ਬਹੁਤ ਬੇਹੋਸ਼। ਆਪ ਉਸਦੀ ਪਹਿਲੀ ਇਸਤ੍ਰੀ ਦਾ ਭੇਖ ਕਰ ਲਿਆ। ੯੮
ਬਾਰਿ=ਪਾਣੀ। ਹੇ ਪਤੀ ਜੀ ਸੁਣੋ ਮੈਂ ਆਪ ਦੀ ਇਸਤ੍ਰੀ ਹਾਂ। ੯੯
ਪਾਣੀ ਦੇ ਮੂੰਹ ਵਿਚ ਪੌਣ ਨਾਲ ਜੇਹੜੀ ਗਤੀ ਹੋਈ ਜਾਂ ਮੂੰਹ ਵਿਚ ਪਾਣੀ ਪਾਣ ਨਾਲ ਉਸ ਦੀ ਸੁਰਤੀ ਜਾਗਦੀ ਹੋਈ। ਸਰੀਰ ਨੂੰ ਬਹੁਤ ਹੀ ਜ਼ਖਮ ਲੱਗੇ ਹੋਏ ਸਨ। ਮੂਰਖ, ਸਿਆਣਾ, ਭਲਾ, ਬੁਰਾ, ਕੁਛ ਜਾਣਿਆਂ ਨਹੀਂ ਜਾਂਦਾ ਹੈ। ੧੦੦
ਹੇ ਮੇਰੀ ਇਸਤ੍ਰੀ ਤੂੰ ਏਥੇ ਜੰਗ ਵਿਚ ਕਿਸ ਵਾਸਤੇ ਆਈ ਹੈਂ। ੧੦੧
ਜੇ ਜੀਉਂਦਾ ਹੋਇਆ ਤਾਂ ਵੇਖਕੇ ਲੈ ਆਵਾਂਗੀ ਜੇਕਰ ਮਰ ਗਿਆ ਹੋਇਆ ਤਾਂ ਉਸਦੇ ਨਾਲ ਓਥੇ ਹੀ ਸੜ ਜਾਵਾਂਗੀ ਭਾਵ ਸਤੀ ਹੋ ਜਾਵਾਂਗੀ। ੧੦੨
ਰਾਜੇ ਨੇ ਜਖਮਾਂ ਨਾਲ ਤੜਫਦਿਆਂ ਹੋਇਆਂ ਤੇ ਅੱਖਾਂ ਮੀਟਿਆਂ ਹੋਇਆਂ ਇੱਕੁਰ ਬਚਨ ਕੀਤਾ ਕਿ ਹੇ ਇਸਤ੍ਰੀ ਮਨ ਭਾਂਦਾ ਵਰ ਮੰਗ ਮੈਂ ਹੇ ਇਸਤ੍ਰੀ ਜੋ ਤੂੰ ਮੰਗੇਗੀ ਤੈਨੂੰ ਦਿਆਂਗਾ। ੧੦੩

ਜਦ ਮੈਂ ਤੈਨੂੰ ਜੀਊਂਦਿਆਂ ਵੇਖ ਲਿਆ ਹੈ। ਇਹਨਾਂ ਪਾਸੋਂ ਮੈਨੂੰ ਪ੍ਰਮੇਸ਼ਰ ਨੇ ਤੇਰੇ ਵਾਸਤੇ ਨਵਾਂ ਜਨਮ ਦਿਤਾ ਹੈ। ਭਾਵ ਇਹ ਇਸਤ੍ਰੀ ਆਖਦੀ ਹੈ ਜਦ ਮੈਂ ਤੈਨੂੰ ਜੀਊਂਦਾ ਵੇਖ ਲਿਆ ਹੈ। ਇਹ ਤਾਂ ਤੈਨੂੰ ਪ੍ਰਮੇਸ਼ਰ ਨੇ ਮੇਰੇ ਵਾਸਤੇ ਨਵਾਂ ਜਨਮ ਦਿਤਾ ਹੈ। ੧੦੪

ਦੁਖਤ=ਦੁਖੀ ਹੋਇਕੇ। ਚਮਕ ਪੱਥਰ ਨੂੰ ਝਾੜਕੇ ਓਥੇ ਉਸਨੇ ਅੱਗ ਬਾਲ ਲਈ। ਉਸ ਇਸਤ੍ਰੀ ਨੇ ਪਤੀ ਨਾਲ ਚਾਰ ਲਾਵਾਂ ਲੈ ਲਈਆਂ। ੧੦੫

ਬਚਿਤ੍ਰ ਦੇ=ਉਸ ਇਸਤ੍ਰੀ ਦਾ ਨਾਮ ਹੈ। ਤ੍ਰਿਪਰ=ਦੈਂਤ ਦਾ ਨਾਸ ਕਰਨ ਵਾਲਾ ਸ਼ਿਵਜੀ ਤੇ ਸ਼ਿਵਜੀ ਦਾ ਵੈਰੀ ਕਾਮ ਸੋ ਮੈਨੂੰ ਬਹੁਤ ਹੀ ਪੈਦਾ ਹੋਇਆ ਹੈ। ਤੇਰੇ ਬਿਨਾਂ ਮੈਨੂੰ ਉਸਨੇ ਬੜਾ ਦੁਖ ਦਿਤਾ ਹੈ। ੧੦੬

ਇਕ ਸੂਰਜ ਬੰਸੀ ਬਿਜੈ ਸਿੰਘ ਉਤਰ ਦੇਸ ਦਾ ਰਾਜਾ ਸੀ। ਇੰਦ ਪ੍ਰਭਾ ਇਸਦੀ ਰਾਣੀ ਸੀ। ਇਕ ਇਹਨਾਂ ਦੇ ਘਰ ਧੀ ਸੀ। ਇਹ ਰਾਜਾ ਇਸ ਲੜਕੀ ਦਾ ਵਰ ਢੂੰਢਣ ਵਾਸਤੇ ਗੰਗਾ ਪਰ ਪੁੱਜਾ। ਲੜਕੀ ਨੇ ਆਪ ਹੀ ਆਖਿਆ ਹੇ ਪਿਤਾ ਜੀ ਮੈਂ ਸੁਭਟ ਸਿੰਘ ਰਾਜਾ ਨੂੰ ਵਰਾਂਗੀ। ਪਰ ਸੁਭਟ ਸਿੰਘ ਨੇ ਅਗੋਂ ਇਉਂ ਆਖਿਆ।

**ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ।**
**ਬਯਾਹ ਦੂਸਰੋ ਨ ਕਰੋ ਜੋ ਜਨ ਕਹੈ ਅਨੇਕ।**

ਦਾਸੀ ਨੇ ਆਕੇ ਇਹ ਆਖਿਆ ਕਿ ਸੁਭਟ ਸਿੰਘ ਨਹੀਂ ਵਰਦਾ ਹੈ ਤਾਂ ਫੇਰ ਲੜਕੀ ਬੋਲੀ।

**ਤਬ ਕੰਨਯਾ ਐਸੇ ਕਹੀ ਬਚਨ ਪਿਤਾ ਕੇ ਸਾਥ।**
**ਜੋ ਕੋ ਜੁੱਧ ਜੀਤੇ ਮੁਝੈ ਵਹੈ ਹਮਾਰੋ ਨਾਥ।**

ਓੜਕ ਪਿਤਾ ਨੇ ਰਾਜਿਆਂ ਨਾਲ ਲੜਨ ਦੀ ਆਗਯਾ ਦੇ ਦਿਤੀ ਤਾਂ ਫਿਰ ਲੜਕੀ ਨੇ ਕੀ ਕੀਤਾ।

**ਸਕਲ ਸਖਿਨ ਕੋ ਸ਼ਸਤ੍ਰ ਦੈ ਅਵਰ ਕਵਚ ਪਹਿਰਾਇ।**
**ਨਿਕਸ ਆਪ ਠਾਢੀ ਭਈ ਜੈ ਦੁੰਦਭੀ ਬਜਾਇ।**

ਪੂਰਬ ਪੱਛਮ ਦੱਖਨ ਪਹਾੜ ਦੇ ਕਈਆਂ ਰਾਜਿਆਂ ਨੂੰ ਮਦਾਨ ਵਿਚ ਮਾਰਿਆ ਤੇ ਕਈਆਂ ਨੂੰ ਗਿੱਦੜ ਬਣਾਕੇ ਭਜਾਇਆ।

**ਐਸੋ ਬੀਰ ਖੇਤ ਤਹ ਪਰਯੋ। ਏਕ ਬੀਰ ਜੀਵਤ ਨ ਉਬਟਯੋ।**

ਇਕ ਸੁਭਟ ਸਿੰਘ ਹੀ ਜੀਊਂਦਾ ਰਿਹਾ।

ਰਥ ਤੇ ਉਤਰ ਬਾਰਿ ਲੈ ਆਈ।
ਕਾਨ ਲਾਗ ਕਰ ਬਾਤ ਸੁਨਾਈ।
ਸੁਨੋ ਨਾਥ ਮੈ ਤ੍ਰਿਯਾ ਤਿਹਾਰੀ।

ਓੜਕ ਸੁਭਟ ਸਿੰਘ ਬੜਾ ਪ੍ਰਸੰਨ ਹੋਇਆ ਤੇ ਇੱਕੁਰ ਆਖਿਆ।

ਧੰਨ ਧੰਨ ਕਰ ਕਰੀ ਬਡਾਈ।

ਇੱਕੁਰ ਦੀਆਂ ਪੁਰਾਤਨ ਸਮੇਂ ਵਿਚ ਬਹਾਦਰ ਇਸਤ੍ਰੀਆਂ ਸੀ ਜੋ ਬਹਾਦਰ ਸੂਰਮਿਆਂ ਵਾਂਗ ਜੰਗ ਵਿਚ ਬਹਾਦਰੀਆਂ ਵਿਖਾਕੇ ਆਪਣਿਆਂ ਵਰਾਂ ਨੂੰ ਵਰਦੀਆਂ ਸਨ।

## ਚਰਿਤ੍ਰ ੫੩

ਉਰਝਾਈ=ਪ੍ਰੇਮ ਵਿਚ ਫਸ ਗਈ। ਪਠੇ=ਘਲਕੇ ਦਾਸੀ। ੨
ਗਰੇ=ਗਲ ਨਾਲ। ੩ ਚੇਰਯਹਿ=ਗੋਲੀ ਨੂੰ। ੪ ਅੰਤ ਰਾਤ=ਅੰਮ੍ਰਿਤ ਵੇਲੇ। ੫
ਉਸ ਮੂਰਖ ਨੇ ਕੁਛ ਗੱਲ ਨ ਸਮਝੀ ਤੇ ਡਰ ਗਿਆ। ਯਾਦ ਰਖੋ ਬੁਰਾ ਕਰਨ ਵਾਲਾ ਜਰੂਰ ਡਰਦਾ ਰਹਿੰਦਾ ਹੈ।
ਜੇਹੜੀ ਓਨਾਂ ਚੌਕੀਦਾਰਾਂ ਨੂੰ ਜਬਾਬ ਦੇਕੇ ਮਗਰੋਂ ਹਟਾ ਦੇਂਦੀ ਓਹ ਗੋਲੀ ਤਾਂ ਨਾਲ ਨਹੀਂ ਸੀ ਹੈਗੀ। ਓਹ ਚੌਕੀਦਾਰ ਚੋਰ ਆਖਕੇ ਉਸਦੇ ਮਗਰ ਦੌੜ ਪਏ ਤੇ ਓਨਾਂ ਜਾਕੇ ਉਸਦਾ ਹਥ ਫੜ ਲਿਆ। ੯
ਹੇ ਮੌਤ ਦੀ ਖਾਧੀਏ ਤੂੰ ਏਥੇ ਕੀ ਬੈਠੀਂਏ। ਲਹਿਯੋ=ਵੇਖਿਆ ਗਿਆ ਹੈ। ੧੦
ਕੇਸ ਪੇਸ=ਮੱਥੇ ਦੇ ਵਾਲ ਭਾਵ ਕੇਸਾਂ ਵਾਲਾਮੱਥਾ ਉਸਦੇ ਉਤੋਂ ਜੂੜਾਪੁੱਟ ਸੁੱਟਿਆ। ੧੧
ਹਨਾ=ਮਾਰਿਆ ਗਿਆ। ਦਰਿਆ ਵਿਚ ਰੋੜ ਦਿੱਤਾ। ੧੨
ਰਾਣੀ ਨੇ ਆਖਿਆ ਕਿ ਇਹ ਚੋਰ ਰਾਜੇ ਦੇ ਮਾਰਨ ਵਾਸਤੇ ਆਇਆ ਸੀ ਇਸਨੂੰ ਪੁਛੋ ਖਾਂ ਤੈਨੂੰ ਏਥੇ ਕਿਸਨੇ ਘੱਲਿਆ ਹੈ। ੧੩

## ਚਰਿਤ੍ਰ ੫੪

ਹੁਣ ਦੂਸਰਾ ਵਜ਼ੀਰ ਸਤਾਹਰਵੀਂ ਕਥਾ ਰਾਜੇ ਨੂੰ ਸੁਣਾ ਚੁਕਾਹੈ। ਕਵਿਰਾਮ=ਕਵੀ ਜੀ। ੧
ਇੱਕ ਜਾਂਭਾ ਜੱਟ ਅਨੰਦਪੁਰ ਸ਼ਹਿਰ ਵਿਚ ਰਹਿੰਦਾ ਸੀ ਕਵੀ ਜੀ ਆਖਦੇ ਹਨ।
ਕਾਂਸਲ=ਇਸਤ੍ਰੀ ਦਾ ਦੂਜਾ ਮਿਤ੍ਰ। ੩ ਚੱਛ=ਨੇਤ੍ਰ ਭਾਵ ਕਾਣਾ ਸੀ ਬਾਲ ਮਤੀ ਨੂੰ ਹੱਸਕੇ ਆਖਦਾ ਸੀ ਕਿ ਮੈਂ ਆਪ ਤੇਰਾ ਪਤੀ ਹਾਂ। ੪ ਇਕ ਅੱਖ ਵਾਲੇ ਭਾਵ ਕਾਣੇ ਨੂੰ ਬੜਾ ਗੁੱਸਾ ਆਇਆ। ੬

## ਚਰਿਤ੍ਰ ੫੫

ਮਾਨੋ ਚੰਦ ਨੂੰ ਚੀਰ ਕੇ ਵਿਚੋਂ ਕੱਢੀ ਹੈ। ੧ ਧੁਨਿਯੋ=ਹਿਲਾਇਆ। ੨
ਲਾਗਿ=ਖੋਜ। ਰਸ=ਪ੍ਰੇਮ ਵਿਚ ਪ੍ਰੇਮੀ ਹੋਇਆ। ੩ ਸ ਮੁਹਿ=ਸਾਹਮਣੇ।
ਭੀਤਨ=ਕੰਧਾਂ ਨਾਲ। ੭ ਕੋਪ=ਗੁੱਸਾ ਅੱਖਾਂ ਵਿਚ। ਨੀਚ=ਆਦਮੀ।
ਭਾਵੇਂ ਮਨਾਇਆ ਬਥੇਰਾ ਪਰ ਓਹ ਨਿਲੱਜ ਨ ਮੁੜਿਆ। ੮
ਕਰੋੜਾਂਜਤਨ ਕੀਤੇ ਪਰਇਕ ਵੀ ਨ ਹੋਇਆ ਜਾਂ ਫਿਰ ਵੀ ਪ੍ਰੇਮ ਨਾ ਹੋਇਆ। ਦੋ ਪਾਠ ਹਨ ਏਕੋ ਤੇ ਨੇਹੁ। ਇਸਦੇ ਪਤੀ ਨੇ ਇਸਨੂੰ ਦਿਲ ਤੋਂ ਸੁੱਟ ਦਿਤਾ ਭਾਵ ਭੁਲਾ ਦਿਤਾ। ੯
ਇਸ ਦੇ ਮਿਤ੍ਰ ਦਾ ਨਾਮ ਲੈਕੇ ਭਾਵ ਉਸਨੂੰ ਧਨ ਚਾਹੀਦਾ ਹੈ ਮੈਂ ਇਸਦਾ ਛੇਤੀ ਨਾਲ ਧਨ ਖੋਹ ਲਵਾਂ ਭਾਵ ਇਸਨੂੰ ਗਰੀਬ ਕਰ ਦਿਆਂ। ੧੧
ਕਿਸੇ ਗੋਲੀ ਨੂੰ ਮੁਹਰਾਂ ਦਾ ਲਾਲਚ ਦੇ ਦਿਤਾ। ਭਾਵ ਹਰਇਕ ਇਸਤ੍ਰੀ ਨੂੰ ਰਾਜੇ ਨੇ ਕਿਸੇ ਨ ਕਿਸੇ ਤਰਾਂ ਲੋਭ ਦੇਕੇ ਆਪਣੇ ਵੱਸ ਕਰ ਲਿਆ। ੧੨
ਸੁਭ ਪਟ=ਚੰਗੇ ਕਪੜੇ। ੧੩
ਰਸ ਢਹੀ=ਪ੍ਰੇਮ ਵਿਚ ਢਲ ਗਈਆਂ ਪਹਿਲੇ ਘਰ ਦੀਆਂ ਇਸਤ੍ਰੀਆਂ ਵੱਸ ਕੀਤੀਆਂ ਫੇਰ ਬਾਹਰ ਦੀਆਂ ਗੋਲੀਆਂ ਨੂੰ ਵਸ ਕੀਤਾ। ਉਸ ਮੰਦੀ ਇਸਤ੍ਰੀ ਨੂੰ ਖਾਸ ਘਰ ਵਿਚ ਨਹੀਂ ਵੜਨ ਦੇਂਦੇ। ੧੪ ਇਸ ਮੂਰਖ ਇਸਤ੍ਰੀ ਦਾ ਧਨ ਖੋਹਕੇ ਆਪਣੇ ਖਰਚਾਂ ਵਿਚ ਚਲਾ ਲਵਾਂ। ੧੭
ਇਕ ਉਸ ਮੂਰਖ ਰਾਣੀ ਦੀ ਗੋਲੀ ਕਹੌਂਦੀ ਸੀ। ਓਹ ਇਸਤ੍ਰੀ ਉਸਨੂੰ ਆਪਣੀ ਗੋਲੀ ਕਰਕੇ ਮੰਨਦੀ ਸੀ। ੧੮
ਰਾਣੀ ਅਪਣੇ ਪੁਤ੍ਰ ਤੋਂ ਉਸ ਗੋਲੀ ਨੂੰ ਮਾਂ ਕਹੌਂਦੀ ਹੈ ਪਰ ਓਹੋ ਗੋਲੀ ਜੋ ਗਲ ਰਾਣੀ ਕਰਦੀ ਹੈ ਓਹ ਰਾਜੇ ਨੂੰ ਜਾ ਆਖਦੀ ਹੈ। ੧੯
ਮੈ ਤੈਨੂੰ ਰਾਣੀ ਦੇ ਸਾਹਮਣੇ ਬਹੁਤ ਬੁਰਾ ਭਲਾ ਆਖਾਂਗਾ ਭਾਵ ਤੇਰੀ ਨਿੰਦਿਆ ਕਰਾਂਗਾ ਪਰ ਤੂੰ ਬਾਹਰੋ ਰਾਣੀ ਦੇ ਨਾਲ ਮਿਲੀ ਰਹੋ। ਮੈਂ ਤੇਰੇ ਉਤੇ ਬਹੁਤ ਰੁੱਸ ਰਹਾਂਗਾ ਭਾਵ ਗੁੱਸੇ ਹੋਵਾਂਗਾ। ਲਹਿਤ ਤਿਹ=ਉਸਦੇ ਵੇਖਦਿਆਂ। ਉਸ ਰਾਣੀ ਦੀ ਉਚਾਰਣ ਕਰਕੇ ਤੈਨੂੰ ਬਹੁਤ ਹੀ ਮਾਰਨਾ ਕਰਾਂਗਾ ਭਾਵ ਤੂੰ ਓਸ ਇਸਤ੍ਰੀ ਦੀ ਗੋਲੀ ਹੈਗੀ ਹੈ ਪਰ ਤੂੰ ਗੁਸਾ ਨ ਕਰੀਂ। ੨੦ ਚਟਵਾਯੋ=ਖਵਾਇਆ ਭਾਵ ਲੋਭ ਦਿੱਤਾ। ਮੈਨੂੰ ਤੇਰੇ ਪਾਸ ਤੇਰੇ ਮਿਤ੍ਰ ਨੇ ਘੱਲਿਆ ਹੈ। ੨੩ ਅੰਤਰ=ਭੇਦ। ੨੫
ਪਠਾਇ=ਘੱਲ ਮੈਨੂੰ ਖਰਚ। ੨੬ ਸਹਾਇ=ਸਹੈਤਾ ਕਰ। ੨੭
ਓਹ ਦਿਨ ਸਾਡੇ ਯਾਦ ਕਰੋ। ੨੯
ਜਦੋਂ ਓਹ ਦਿਨ ਸਾਡੇ ਚੰਗੇ ਸੀ ਤਾਂ ਤੁਸੀ ਸਾਡੇ ਉਤੇ ਭਰੋਸਾ ਕਰਦੇ ਸੀ ਹੁਣ ਇਹ ਦਿਨ ਤੁਹਾਡੇ ਆਇ ਹਨ ਭਾਵ ਹੁਣ ਸਾਡੇਪਾਸ ਕੁਛਪਦਾਰਥ ਨਹੀ ਹੈ ਤੇ ਤੇਰੇ ਪਾਸ ਹੈ। ੩੧
ਸੋਧ=ਖਬਰ ਉਸ ਧਨ ਦੀ। ੩੩ ਰੋਜ=ਅਪਣੇ ਕਾਰ ਵਿਹਾਰ ਵਿਚ ਚਲਾ

ਲਿਆ ਹੈ ਰੋਜ ਹੀ। ੩੪ ਨਿਜ ਨਾਇਕ=ਅਪਣਾ ਮਾਲਕ। ਰਾਜਾ ਧਨ ਚੁਰਾਕੇ ਅਪਣਾ ਕੰਮ ਚਲਾਂਦਾ ਹੈ ਉਸਦਾ ਸਿਰ ਮੁੰਨਕੇ ਖਾਂਦਾ ਹੈ। ੩੫

ਜੇਹੜਾ ਆਦਮੀ ਜਿਸ ਭਾਵ ਇਸ ਮੂਰਖ ਇਸਤ੍ਰੀ ਨਾਲ ਪ੍ਰੇਮ ਕਰਦਾ ਸੀ ਇਹ ਰਾਜਾ ਓਸੇ ਦਾ ਹੀ ਨਾਮ ਲੈਕੇ । ਇਸਤ੍ਰੀ ਤੋਂ ਧਨ ਕਢਾਈ ਜਾਂਦਾ ਹੈ ਤੇ ਅਪਣਾ ਕੰਮ ਚਲਾਈ ਜਾਂਦਾ ਹੈ । ੩੬

## ਚਰਿਤ੍ਰ ੫੬

ਭੌਂਦੂ=ਮੂਰਖ ਇਸਤ੍ਰੀ। ਤਟ=ਪਾਸ। ਗਹਿ=ਫੜ। ੪

ਰਾਣੀ ਦਾ ਪਤੀ ਇਸਤ੍ਰੀ ਦਾ ਭੇਸ ਧਰ ਕੇ ਔਂਦਾ ਸੀ ਤੇ ਰਾਣੀ ਨੇ ਜੀਅ ਵਿਚ ਇਹ ਸਮਝਿਆ ਕਿ ਮੇਰੇ ਮਿਤ੍ਰ ਦੇ ਨਾਲ ਮੇਰੇ ਮਿਤ੍ਰ ਦੀ ਗੋਲੀ ਔਂਦੀ ਹੈ । ੫

ਮਿਆਨ ਤੋਂ ਕਢ ਕੇ ਤਲਵਾਰ ਹੱਥ ਵਿੱਚ ਫੜੀ ਹੈ । ਕਰਮਹਿ=ਮਿਆਨ। ਦੋਹਾਂ ਹੱਥਾਂ ਨਾਲ ਕੁਅਤ=ਜੋਰ ਨਾਲ ਮਾਰੀ। ਦੋਹਾਂ ਦੇ ਚਾਰ ਟੋਟੇ ਕਰ ਦਿਤੇ। ੭

ਭਗੌਤੀ=ਤਲਵਾਰ ੧੦। ਤਸਕਰ=ਚੋਰ ਨੇ। ੧੧

ਇਸ ਚੋਰ ਨੇ ਮੇਰੀ ਇਸਤ੍ਰੀ ਮਾਰ ਘੱਤੀ ਹੈ। ਜਦੋਂ ਇਹ ਦੌੜਨ ਲਗਾ ਤਾਂ ਮੈਂ ਇਸ ਨੂੰ ਮਾਰ ਦਿਤਾ ਹੈ। ਪੁਰ=ਸ਼ਹਿਰ ਦੇ। ਹੀਯ=ਦਿਲ। ਬਾਮ=ਅਪਣੀ ਇਸਤ੍ਰੀ ਦਾ। ੧੩

## ਚਰਿਤ੍ਰ ੫੭

ਛੂਟੈ=ਛੁਟਦੀ। ਕਹਾ=ਕਿਥੇ । ਨਿਗੌਡੀ=ਅਨੋਖੀ, ਅਣਡਿੱਠ, ਨਵੀਂ । ੪

ਉਦਰ=ਪੇਟ ਦਾ ਰੋਗ ਲੋਕਾਂ ਵਿਚ ਪ੍ਰਗਟ ਕਰ ਦਿੱਤਾ। ੫

ਮਾਨੋ ਆਪ ਕਾਮ ਦੇਵ ਹੀ ਓਨਾ ਦਾ ਪੁਤ ਬਣ ਕੇ ਆਇਆ ਹੈ। ੬

ਉਸ ਗਰੀਬ ਇਸਤ੍ਰੀ ਦੇ ਘਰ ਕੁਛ ਵੀ ਧਨ ਨਹੀਂ ਸੀ ਐਥੋਂ ਤਕ ਗਰੀਬ ਸੀ ਕਿ ਓਹ ਦੀਵਾ ਵੀ ਘਰ ਵਿਚ ਨਹੀਂ ਜਗਾ ਸਕਦੀ ਸੀ। ਰਾਮ= ਕਵੀ ਜੀ ਆਖਦੇ ਹਨ ਰਾਣੀ ਨੇ ਉਸ ਦੇ ਘਰ ਅਪਣੇ ਪੁਤ੍ਰ ਨੂੰ ਸੌਂਪ ਦਿੱਤਾ ਕਿ ਇਸ ਦੀ ਪਾਲਣਾ ਕਰੇ। ਜਾਂ ਜੇਹੜਾ ਪੁਤ੍ਰ ਰਾਮ=ਪ੍ਰਮੇਸਰ ਨੇ ਦਿਤਾ ਹੈ। ੮

ਉਸ ਇਸਤ੍ਰੀ ਪਾਸੋਂ ਪੁਤ ਲੈ ਕੇ ਅਪਣਾ ਕਰਕੇ ਪਾਲਿਆ। ੯

ਪਾਰਕ=ਪਾਲਣ ਵਾਲਾ। ਰਮਾ=ਇਸਤ੍ਰੀਆਂ ਦੇ ਸ਼ਾਸਤ੍ਰਾਂ ਨੂੰ ਦੇਵਤੇ ਦੈਂਤ ਅਤੇ ਵੇਦ ਵੀ ਨਹੀਂ ਉਚਾਰ ਸਕਦੇ ਹਨ । ੧੦

## ਚਰਿੱਤ੍ਰ ੫੮

ਉਸਦੇ ਦਲਦੇ ਬਲ ਤੋਂ ਇੰਦ੍ਰ ਵੀ ਕੰਬਦਾ ਸੀ। ੧

ਜਿਸਦਾ ਬੜਾ ਭੈੜਾ ਸੁਭਾਉ ਰਹਿੰਦਾ ਸੀ ਅਤੇ ਜੇਹੜੀ ਬੜੀ ਅਪਵਿਤ੍ਰ ਰਹਿੰਦੀ ਸੀ। ੨

ਰਸੋਯਹਿ=ਰਸੋਈਏ ਨੂੰ। ਬਢੈਹੋਂ=ਮੈ ਤੈਨੂੰ ਬਹੁਤ ਵਧਾਵਾਂਗੀ। ੩

ਸਊਅਨ=ਵਜ਼ੀਰਾਂ ਦੇ ਸਹਿਤ ਹੀ। ੪ ਜਦੋਂ ਰਾਜਾ ਮਰ ਗਿਆ ਤਾਂ ਰਸੋਈਏ ਨੂੰ ਰਾਣੀ ਨੇ ਫੜ ਲਿਆ। ਤਾਂਮ=ਓਹੋ ਅੰਨ ਰਸੋਈਏ ਨੂੰ ਖੁਆਕੇ ਮਾਰ ਘੱਤਿਆ। ਹਨਿ=ਮਾਰਕੇ ਸੁੱਟ ਦਿਤਾ। ੬

## ਚਰਿਤ੍ਰ ੫੯

ਓਹ ਚੋਰ ਇਸਤ੍ਰੀ ਨੂੰ ਜਾਗਦੀ ਵੇਖਕੇ ਨ ਆਇਆ। ਦੂਸਰੀ ਇਸਤ੍ਰੀ ਦੇ ਘਰ ਨੂੰ ਦੌੜ ਗਿਆ। ੪ ਇਸਤ੍ਰੀ ਨੇ ਜਾਣਿਆਂ ਕਿ ਇਹ ਮੇਰੇ ਪਤੀ ਆਇ ਸਨ। ਮੇਰੇ ਘਰ ਤੋਂ ਇਹ ਮੂੜ ਕਰਕੇ ਓਸ ਮੇਰੀ ਸੌਕਣ ਦੇ ਘਰ ਵਲ ਦੌੜ ਪਏ ਹਨ। ਮੋਰ=ਮੋੜਕੇ। ੫ ਓਧਰੋ ਓਧਰੀ ਦੋਵੇਂ ਇਸਤ੍ਰੀਆਂ ਦੌੜੀਆਂ ਮਨ ਵਿਚ ਬੜਾ ਗੁੱਸਾ ਕਰਕੇ। ਚੋਰ ਨੂੰ ਅਪਣਾ ਖਸਮ ਜਾਣਕੇ ਦੋਹਾਂ ਇਸਤ੍ਰੀਆਂ ਨੇ ਫੜ ਲਿਆ। ੬
ਜਦੋਂ ਦੀਵਾ ਜਗਾਕੇ ਵੇਖਿਆ ਤਾਂ ਚੋਰ ਨਿਕਲਿਆ ਓਸੇ ਵੇਲੇ ਉਸਦੀ ਭੁਗਤ ਸਵਾਰਕੇ ਉਸਨੂੰ ਕੁਟਵਾਲ ਦੇ ਘਰ ਘੱਲ ਦਿਤਾ ਭਾਵ ਫੜਾ ਦਿਤਾ। ੭

## ਚਰਿਤ੍ਰ ੬੦

ਰਨਥੰਭੋਰ=ਸ਼ਹਿਰ। ੧ ਅਨੰਗ=ਜਿਸਨੂੰ ਵੇਖਕੇ ਕਾਮ ਲੱਜਿਆਵਾਨ ਹੁੰਦਾ ਸੀ। ੨ ਉਪਬਨ=ਬਾਗ। ਕੰਠ=ਗਲ। ਰੰਗ ਰਾਇ ਤੇ ਸੌਤਮਾ ਇਸਤ੍ਰੀ ਦੋਹਾਂ ਨੂੰ। ੩ ਜਿੱਕੁਰ ਦੋਹਾਂ ਇਸਤ੍ਰੀਆਂ ਨੂੰ ਫੜ ਲਿਆ ਹੈ ਇੱਕੁਰ ਤੈਨੂੰ ਨ ਕੋਈ ਆਦਮੀ ਫੜਕੇ ਲੈ ਜਾਵੇ। ੪ ਸਮਸ=ਦਾਹੜੀ ਰੰਗ ਰਾਇ ਨੂੰ ਓਹ ਰਾਜਾ ਦੇ ਬਚਨ ਯਾਦ ਆਗਏ। ੫ ਦਰ=ਉਸਨੂੰ ਅੱਗੇ ਚਲਕੇ ਲਿਆਈਏ ਤੇ ਉਸਦਾ ਬਹੁਤ ਆਦਰ ਕਰੀਏ ਤੀਰ=ਪਾਸ। ੮ ਦੱਛਨੰਗ=ਸੱਜੇ ਪਾਸੇ। ਬਾਮੇ=ਖੱਬੇ ਪਾਸੇ। ੧੦ ਹੇ ਪ੍ਰਾਣ ਪਤੀ ਜੀ ਇਸ ਮੇਰੀ ਭੈਣ ਤੋਂ ਮੈਨੂੰ ਹੋਰ ਪਿਆਰਾ ਕੌਣ ਹੈ ਭਾਵ ਕੋਈ ਨਹੀਂ ਹੈ। ਦਿਨ ਦੇ ਵੇਖਦਿਆਂ ਹੀ ਇਸਤ੍ਰੀ ਆਪਣੇ ਪਤੀ ਨੂੰ ਛਲ ਗਈ ਹੈ ਇੱਕੁਰ ਦੇ ਛਲ ਵੇਖਕੇ ਅਸੀਂ ਚੁਪ ਹੀ ਕਰ ਰਹਿੰਦੇ ਹਾਂ। ੧੧
ਇਸਤ੍ਰੀਆਂ ਦੀ ਗਤੀ ਬੜੀ ਅਸਚਰਜ ਹੈ ਜਿਸਨੂੰ ਕੋਈ ਵੀ ਨਹੀਂ ਸਮਝ ਸੱਕਦਾ ਹੈ। ਦੈਂਤ ਦੇਵਤੇ ਵੀ ਭੇਤਨਹੀ ਲੈ ਸਕਦੇ,ਇਸਤ੍ਰੀਆਂ ਜੋ ਚਾਹੁੰਦੀਆਂਹਨ ਸੋ ਹੋ ਜਾਂਦਾ ਹੈ।੧੨

## ਚਰਿਤ੍ਰ ੬੧

ਗੁਵਾਰ=ਗੁਆਲੀਏਰ ਸ਼ਹਿਰ। ਉਸ ਬਣੀਏ ਨੇ ਅਪਣੀ ਇਸਤ੍ਰੀ ਸ਼ਾਹਣੀ ਨੂੰ ਇਹ ਬਚਨ ਆਖਿਆ। ੧
ਰਾਮ=ਪ੍ਰਮੇਸ਼ਰ ਨੇ ਸਾਨੂੰ ਪੁੱਤ ਤੋਂ ਬਿਨਾ ਕਰਕੇ ਰੱਖਿਆ ਹੈ। ਪੁੱਤ ਤੋਂ ਬਿਨਾ ਮੇਰੀ ਕੁਲ ਨੂੰ ਲੱਜਿਆ ਔਂਦੀ ਹੈ ਜਾਂ ਕੁਲ ਜਾਂਦੀ ਹੈ। ੨
ਜੇ ਪ੍ਰਮੇਸ਼ਰ ਸਾਡੇ ਘਰ ਵਿਚ ਕੋਈ ਚੋਰ ਹੀ ਲੈ ਆਵੇ ਤਾਂ ਅਸੀਂ ਉਸਨੂੰ ਪੁਤ੍ਰ

ਕਰਕੇ ਰੱਖ ਲਈਏ। ੩
ਸ਼ਾਹਣੀ ਦੇ ਸਮੇਤ ਜਦੋਂ ਬਣੀਆਂ ਮਰ ਗਿਆ ਭਾਵ ਇਹ ਹਾਲ ਬਾਣੀਆਂ ਆਪ ਹੀ ਆਖਦਾ ਹੈ ਫੇਰ ਸਾਡਾ ਧਨ ਕੌਣ ਲੈਣਾ ਕਰੇਗਾ। ੪
ਇਹ ਜਦੋਂ ਥੋੜੀ ਜਹੀ ਅਵਾਜ ਚੋਰ ਨੇ ਸੁਣ ਲਈ ਤਾਂ ਓਹ ਬੜਾ ਪ੍ਰਸੰਨ ਹੋਇਆ ਕਪੜਿਆਂ ਵਿਚ ਵੀ ਨਹੀਂ ਸਮਾ ਸੱਕਦਾ ਹੈ ਭਾਵ ਖੁਸ਼ੀ ਨਾਲ ਬਹੁਤ ਫੁਲ ਗਿਆ। ਕਹੈ ਹੌਂ=ਕਹਾਵਾਂਗਾ। ੫
ਉਸਨੂੰ ਪੁਤ ੨ ਆਖਕੇ ਗਲ ਲਾ ਲਿਆ। ੬
ਮੰਜੀ ਉਤੇ ਚੋਰ ਨੂੰ ਬਹਾ ਦਿਤਾ। ਧਾਈ=ਦੌੜੀ ਆਈ। ਸ਼ਾਹੂਕਾਰ ਨੇ ਇਹ ਸਾਰੀ ਗੱਲ ਕੁਟਵਾਲੀ ਜਾ ਦੱਸੀ। ੭

## ਚਰਿਤ੍ਰ ੬੨

ਧਨ ਚੁਰਾਉਣ ਵਾਸਤੇ ਚੋਰ ਕਿਸੇ ਸ਼ਹਿਰ ਵਿਚ ਤੁਰਕੇ ਆਇਆ। ੨
ਉਬਾਰ=ਮੈ ਤੈਨੂੰ ਬਚਾ ਲਵਾਂਗਾ। ੩
ਤਲਵਾਰ ਕੱਢਕੇ ਖੜੋ ਜਾਣਗੇ ਤੂੰ ਢੀਠ ਪੁਣਾ ਹੀ ਚਿਤ ਵਿਚ ਫੜ ਰੱਖੀਂ। ਇਹ ਬਚਨ ਮਹਾਂ ਸਿੰਘ ਵਡੇ ਚੋਰ ਨੇ ਅਪਣੇ ਚੋਰ ਨੂੰ ਆਖਿਆ ਹੈ। ੪
ਢੀਠ=ਉਸ ਅਪਣੇ ਚੋਰ ਨੂੰ ਨਿਡਰਤਾ ਬਨ੍ਹਾਕੇ ਭਾਵ ਪੱਕਾ ਕਰਕੇ ਅਥਵਾ ਓਨਾਂ ਫੜਨ ਵਾਲਿਆਂ ਸਪਾਹੀਆਂ ਦੀ ਨਜ਼ਰ ਬਚਾਕੇ ਭਾਵ ਨਜ਼ਰ ਬਚਾਕੇ ਜਾਂ ਕਿਤੇ ਲਾਂਭੇ ਓਹਲੇ ਹੋਕੇ ਤਲਵਾਰ ਕੱਢ ਲਈ। ਛੇਤੀ ਨਾਲ ਓਸ ਸਪਾਹੀ ਨੂੰ ਮਾਰ ਦਿਤਾ ਮਾਰਦਿਆਂ ਰਤਾ ਚਿਰ ਨ ਲੱਗਾ। ੫
ਉਸ ਸਪਾਹੀ ਨੂੰ ਮਾਰ ਦਿੱਤਾ ਤੇ ਆਪ ਕੁਛ ਵੀ ਦੁਖ ਨ ਪਾਇਆ ਭਾਵ ਬਚ ਗਿਆ। ਓਹ ਚੋਰਾਂ ਦਾ ਰਾਜਾ ਅਪਣੇ ਪਿੰਡ ਵਿਚ ਸੁਖੀ ਵੱਸਿਆ ਇਸ ਗੱਲ ਦਾ ਕਿਸੇ ਨੂੰ ਵੀ ਕੁਛ ਪਤਾ ਨਾ ਲੱਗਾ। ੬

## ਚਰਿਤ੍ਰ ੬੩

ਚਾਰ ਚੱਛ=ਸੁੰਦਰ ਅੱਖਾਂ ਵਾਲੀ। ੧
ਪਟਤਰ=ਬਰਾਬਰ। ਕਟ ਬਚ=ਕੌੜੇ ਬਚਨ। ੨
ਬੰਗਸ ਦੇਸ ਦੇ ਰਾਜੇ। ਲਹਿਯੋ=ਵੇਖਿਆ। ਤਦੋਂ ਹੀ ਉਸ ਇਸਤ੍ਰੀ ਨੂੰ ਆਕੇ ਕਾਮ ਨੇ ਫੜ ਲਿਆ ਭਾਵ ਦੁਖੀ ਹੋ ਗਈ। ੩
ਅਮਿਤ=ਬਹੁਤਾ ਧਨ। ਜਾਰ=ਉਸ ਮਿਤ੍ਰ ਨੂੰ ਇਹ ਸਿਖਾ ਦਿੱਤਾ ਹੈ। ੪
ਕੋਟ=ਕਿਲੇ ਦੇ ਬੂਹੇ ਅੱਗੇ। ਦੁਰਬਾਸ=ਬਹੁਤ ਮਾੜਾ ਗਰੀਬ ਦੇ ਭੇਸ ਵਿਚ। ੫
ਅਪਣੇ ਪਤੀ ਰਾਜੇ ਨੂੰ ਵਿਹੁ ਦੇਕੇ ਮਾਰ ਘੱਤਿਆ। ਦੀਨ=ਫੇਰ ਗਰੀਬਾਂ ਵਾਂਗ ਬੋਲੀ ਮੇਰੇ ਪਤੀ ਜੀ ਮੈਨੂੰ ਛੱਡਕੇ ਚਲੇ ਗਏ ਹਨ।

ਇੱਕੁਰ ਦਾ ਆਦਮੀ ਕੋਈ ਲੱਭ ਪਿਆ ਤਾਂ ਉਸ ਨੂੰ ਲੈ ਆਵਾਂਗੇ। ਸ੍ਰਵਨ=ਕੰਨ। ੯
ਇਕ ਚੰਗੇ ਬ੍ਰਾਹਮਣ ਨੇ ਰਾਜੇ ਨੂੰ ਸ੍ਰਾਪ ਦੇ ਦਿੱਤਾ ਸੀ। ਰੰਕ=ਗਰੀਬ। ੧੦
ਇਹ ਸਾਰਾ ਕਥਨ ਬ੍ਰਾਹਮਣ ਨੇ ਰਾਜਾ ਨੂੰ ਆਖਿਆ ਸੀ ਜੋ ਮੈਂ ਤੁਹਾਨੂੰ ਦੱਸਿਆ ਹੈ। ੧੩
ਅਸੀਂ ਤੁਸੀਂ ਸਾਰੇ ਰਲਕੇ ਹੁਣ ਓਥੇ ਲੱਭਣ ਜਾਂਦੇ ਹਾਂ। ੧੫
ਅਪਣੇ ਖਸਮ ਨੂੰ ਮਾਰ ਕੇ ਇਕ ਗਰੀਬ ਨੂੰ ਰਾਜਾ ਬਣਾਕੇ ਆਪਦਾ ਖਸਮ ਬਣਾ ਲਿਆ। ਬਚੋ ਇਸਤ੍ਰੀਆਂ ਤੋਂ ਬਚੋ ਇਹਨਾਂ ਜਿੱਡਾ ਕੋਈ ਛਲੀਆ ਨਹੀਂ ਜੇ। ੧੭

## ਚਰਿਤ੍ਰ ੬੪

ਮਾਨੋ ਬ੍ਰਹਮਾਂ ਨੇ ਆਪ ਹੱਥਾਂ ਨਾਲ ਘੜ ਸੁੱਟੀ ਹੈ। ੧
ਉਸ ਦੀ ਬਹੁਤ ਸੁੰਦਰ ਸ਼ੋਭਾ ਨੂੰ ਵੇਖਕੇ ਦੇਵਤੇ ਤੇ ਇੰਦਰ ਵੀ ਥੱਕ ਰਹਿੰਦੇ ਸੀ ਭਾਵ ਬਹੁਤ ਚਿਰ ਵੇਖਦੇ ੨ ਥੱਕ ਜਾਂਦੇ ਸੀ ਪਰ ਹਟਦੇ ਨਹੀਂ ਸੀ। ੨
ਉਸ ਗੋਲੀ ਉੱਤੇ ਓਹ ਰਾਜਾ ਅਟਕ ਗਿਆ ਪਰ ਡਰ ਕਰਕੇ ਉਸ ਨੂੰ ਕੁਛ ਦੇ ਨਹੀਂ ਸਕਦਾ ਸੀ। ੪ ਲੈਕੇ ਉਸ ਗੋਲੀ ਨੂੰ ਦੇ ਦਿੱਤੀ। ੫ ਚੀਨ=ਵੇਖ। ੬
ਤੂੰ ਇਹ ਮੁੰਦਰੀ ਕਿੱਥੋਂ ਲੱਭੀ ਹੈ। ਗੋਲੀ ਨੇ ਸੁਣਕੇ ਆਖਿਆ ਕਿਸੇ ਦੀ ਡਿੱਗੀ ਪਈ ਮੇਰੀ ਨਜ਼ਰ ਆ ਗਈ ਸੀ। ਕਰ=ਹਥ। ੭

## ਚਰਿਤ੍ਰ ੬੫

ਹਾਠ=ਰਾਜਪੂਤ ਰਾਜਾ ਮਹੋਬੇ ਸ਼ਹਿਰ ਵਿਚ ਰਹਿੰਦਾ ਸੀ। ਦੱਖਣ ਦੇਸ ਦੇ ਰਸਤੇ ਕਿਸੇ ਨੂੰ ਤੁਰਨ ਨਹੀਂ ਸੀ ਦੇਂਦਾ ਭਾਵ ਲੁਟ ਲੈਂਦਾ ਸੀ। ੧
ਜੇਹੜਾ ਕੋਈ ਲਿੰਡਯਾ=ਡਰਪੋਕ, ਕਾਇਰ ਆਦਮੀ ਇਸ ਰਸਤੇ ਧਨ ਲੈ ਔਂਦਾ ਸੀ। ਉਸ ਦਾ ਧਨ ਲੁਟ ਲੈਂਦਾ ਸੀ। ਜੇਹੜਾ ਆਕੜਦਾ ਸੀ ਉਸ ਨੂੰ ਮਾਰਕੇ ਡੇਗ ਦੇਂਦਾ ਸੀ। ੨
ਧਾਰਾ=ਧਾੜਾ ਮਾਰਨ ਵਾਸਤੇ, ਅਗੋਂ ਸੂਰਮਿਆਂ ਆਦਮੀਆਂ ਨਾਲ ਮਿਲਾਪ ਹੋ ਗਿਆ। ਘੋੜਾ ਦੌੜਾ ਚਲਦਾ ਡਿੱਗ ਪਿਆ। ਧਰਯੋ=ਓਨਾਂ ਫੜ ਲਿਆ। ੩
ਬੰਨ ਕੇ ਕਲਾਪੀ=ਸ਼ਹਿਰ ਜਾਂ ਦੇਸ ਨੂੰ ਲੈ ਗਏ ਉਸ ਨੂੰ ਮਾਰਨ ਦੇ ਵਾਸਤੇ। ਥੋੜੀ ਜਹੀ ਅਵਾਜ। ੪
ਗੋਹੇ ਚੁਣਕੇ ਘੋੜੇ ਉਤੇ ਰੱਖ ਲਏ। ਪਤੀ ਦਾ ਮਰਨਾ ਨਾ ਹੋ ਜਾਵੇ ਇਹ ਵਿਉਂਤ ਕਰਕੇ ਦੌੜੀ ਹੈ ਇਸ ਬਹਾਨੇ। ੫
ਬਾਂਹ ਤੋਂ ਖਿੱਚ ਕੇ ਪਤੀ ਨੂੰ ਘੋੜੇ ਉਤੇ ਚੜ੍ਹਾ ਲਿਆ। ਓਨਾਂ ਦੀ ਤਲ਼ਵਾਰ ਖੋਹ ਕੇ ਓਨਾਂ ਚੰਡਾਲਾਂ ਨੂੰ ਮਾਰਿਆ। ੬
ਜੇਹੜਾ ਅਸਵਾਰ ਨੇੜੇ ਆਇਆ ਓਸੇ ਨੂੰ ਮਾਰਿਆ, ਪੂਰਵਾ=ਸ਼ਹਿਰ। ੭

## ਚਰਿਤ੍ਰ ੯੬

ਰੂਪ ਸ਼ਹਿਰ ਵਿਚ। ਸਮ=ਬਰਾਬਰ। ੧ ਰੋਸ਼ਨ ਰਾਇ ਇਸਤ੍ਰੀ ਪ੍ਰਕਾਸ਼ਮਾਨ ਸੀ। ੨
ਸੁੰਦਰਤਾ ਤੇ ਸੀਤਲਤਾ ਭਾਵ ਮਿੱਠੀ ਜ਼ਬਾਨ ਮਾਨੋਂ ਆਪ ਇੰਦਰ ਬਣਿਆਂ ਹੋਇਆ ਸੀ। ੩
ਸ੍ਵਾਨ=ਕੁੱਤੇ। ਸਿੰਚਾਨੇ=ਬਾਜ। ੪ ਹਨੈ=ਮਾਰੇ। ੫
ਓਹੋ ਹੀ ਅਪਣਾ ਘੋੜਾ ਦੌੜਾਵੇ। ਐਂਵੇ ੨ ਘਰ ਨੂੰ ਆਵੇ। ੬
ਰੂਪ ਸ਼ਹਿਰ ਆ ਗਿਆ। ਮੁਰਛਾਇ=ਮੂਰਛਾ ਹੋ ਗਈ। ੮
ਪਾਣ ਖਾਣ ਵਾਸਤੇ ਪੁੜੀ ਬੱਧੀ ਸੀ। ਉਸ ਦੀ ਪੀਕ ਰਾਜੇ ਦੇ ਪੁਤ ਉਤੇ ਸੁੱਟ ਦਿੱਤੀ।
ਮੁਰਿ=ਮੁੜਕੇ, ਭੌਂਕੇ ਉਸ ਲੜਕੀ ਦਾ ਗਮ ਦੂਰ ਕੀਤਾ। ੯
ਮੈਂ ਹਰਨ ਦੇ ਮਾਰਨ ਵਾਸਤੇ ਆਇਆ ਸੀ ਇੱਕੁਰ ਰਾਜੇ ਨੇ ਆਖਿਆ। ੧੦
ਰਜਨੀ=ਰਾਤ। ਮਨ ਵਿਚ ਬਹੁਤ ਪ੍ਰਸੰਨ ਹੋਏ। ੧੧
ਗਿਣਤੀ ਨਹੀਂ ਗਿਣੀ ਜਾਂਦੀ। ੧੨
ਰਾਤ ਨੂੰ ਵੱਸਕੇ ਸਵੇਰੇ ਤੁਰ ਪਿਆ ਬੰਨ ਕੇ ਮਾਰਨ ਵਾਸਤੇ। ੧੩
ਫਾਂਸੀ ਦੀ ਜਗਾ ਰਾਜੇ ਦੇ ਘਰ ਦੇ ਨੇੜੇ ਸੀ। ੧੪
ਰੋਸ਼ਨ ਰਾਇ ਇਸਤ੍ਰੀ ਨੇ ਤੁਰਕੀ ਦੇਸ ਦਾ ਘੋੜਾ ਚੜਨ ਵਾਸਤੇ ਆਦਮੀ ਨੂੰ ਬੁਲਾਕੇ ਮੰਗਿਆ। ਸਵਾ ਲੱਖ ਦੇ ਗਹਿਣੇ ਪਾਏ। ਕਾਲਾ ਰੰਗ, ਬਾਨਾ=ਕਪੜੇ। ੧੫
ਕੇਹੜੇ ਰਾਜੇ ਦਾ ਇਹ ਪੁਤ੍ਰ ਹੈ। ੧੬ ਦਾਸ ਦੌੜਕੇ ਆਏ। ੧੭
ਅਸਿਤ=ਕਾਲਾ ਰੰਗ ਕਿਉਂ ਧਾਰਿਆ। ੧੮
ਲਖਨ=ਵੇਖਣ ਵਾਸਤੇ। ਤਤ=ਉਸ ਦੇ ਵੇਖਣ ਵਾਸਤੇ ਜਾਂ ਸਿੱਧਾਂਤ ਦੇ ਦੇਖਣ ਵਾਸਤੇ। ਲਹਿਹੋ=ਵੇਖਾਂਗੀ। ੧੯
ਜਿੱਥੇ ਗੁੱਸੇ ਨਾਲ ਸਾਧ ਨੂੰ ਚੋਰ ਜਾਣਕੇ ਮਾਰਦੇ ਹਨ। ਹੇਠਾਂ ਧਸ ਜਾਂਦੀ ਹੈ। ੨੨
ਤੁਅ ਦੇਵ=ਹੇ ਰਾਜਾ ਤੈਨੂੰ। ੨੪ ਹੈ ਗੈ=ਘੋੜੇ ਹਾਥੀ ਛਲ ਨਾਲ ਪਤੀ ਬਣਾ ਲਿਆ ਉਸਦਾ ਇੱਕ ਵਾਲ ਵੀ ਵਿੰਗਾ ਨ ਹੋਣ ਦਿੱਤਾ। ੨੬
ਤਲਵਾਰ ਦੇ ਹੇਠੋਂ ਭਾਵ ਮੌਤ ਤੋਂ ਬਚਾ ਲਿਆ। ੨੭
ਇਸਤ੍ਰੀਆਂ ਦੇ ਛਲਾਂ ਦੀ ਗਤੀ ਬੜੀ ਅਸਚਰਜ ਹੈ ਜਿਸਦਾ ਕੋਈ ਭੇਤ ਨਹੀਂ ਪਾ ਸਕਦਾ ਹੈ। ੨੮

## ਚਰਿੱਤ੍ਰ ੯੭

ਦੱਖਣ ਦੇਸ ਵਿਚ ਬੜੀਆਂ ਸਿਆਣੀਆਂ ਇਸਤ੍ਰੀਆਂ ਹਨ। ਉਥੇ ਗਏ ਹੋਏ ਜੋਗੀ ਵੀ ਘਰ ਬਾਰੀ ਬਣ ਗਏ ਹਨ। ੧
ਘੋੜੇ, ਹਾਥੀ, ਰਥ, ਪੈਦਲ ਚਾਰ ਪ੍ਰਕਾਰ ਦੀ ਫੌਜ ਉਸ ਪਾਸ ਬਹੁਤ ਸੀ। ਮਾਨੋਂ ਓਹ

ਰਤੀ ਦੇ ਪਤੀ, ਕਾਮਦੇਵ ਤੋਂ ਪ੍ਰਗਟ ਹੋਈ ਹੈ। ੨
ਹੋਡ=ਸ਼ਰਤ। ੪ ਬਾਣੀ=ਮੈਨੂੰ ਸ਼ਿਵਜੀ ਦੇ ਮੰਦਰ ਤੋਂ ਅਵਾਜ਼ ਆਈ ਹੈ।
ਹੁਣ ਇਕ ਇੱਕੁਰ ਦੀ ਹਵਾ ਵਗ ਜਾਣੀ ਹੈ ਭਾਵ ਲਹਿਰ ਚਲ ਪੈਣੀ ਹੈ। ੬
ਤੁਹਿ ਦੇਵ=ਹੇ ਰਾਜਾ ਤੈਨੂੰ। ੭
ਕੁਠਰਿਯਨ=ਕੋਠੀਆਂ ਤੋਂ ਭਾਵ ਘਰਾਂ ਤੋਂ ਜਾਂ ਕੋਠੀਆਂ ਜੋ ਦਾਣਿਆਂ ਵਾਲੀਆਂ ਹੁੰਦੀਆਂ ਹਨ ਓਨਾਂ ਵਿਚ ਛਪਾਇ ਹੋਏ ਸੀ। ੮
ਲੌਂਡੀਯਨ=ਗੋਲੀਆਂ ਨਾਲ। ਪਠੇ=ਘੱਲ ਦਿੱਤੀ। ੯
ਬਾਤ=ਓਹ ਗਲ। ਲਹੀ=ਵੇਖੀ ਹੈ। ਛੋਰ=ਛੱਡਕੇ। ੧੦
ਠਠਕਿ=ਠਠੰਬਰ ਭਾਵ ਹੈਰਾਨ ਹੋ ਗਿਆ। ੧੧
ਵਹਿ=ਵਗ ਗਈ ਹੈ ਹਵਾ ਸਾਰੇ ਇੱਕੁਰ ਦੀ ਭਾਵ ਪੁੱਠੀ ਚਾਲ ਚਲ ਪਈ ਹੈ। ੧੩
ਸਹੀ=ਸੱਚੇ। ੧੪ ਚੀਨਤ=ਜਾਣਦੇ। ੧੫

## ਚਰਿਤ੍ਰ ੬੮

ਚੌਕਸ=ਸੌਦਾ ਬੜੀ ਖਬਰਦਾਰੀ ਨਾਲ ਕਰਦਾ ਸੀ। ੧
ਨਾਊ ਕੇ=ਨਾਈ। ੨ ਅਸ੍ਵ=ਘੋੜਾ। ਤਨਕ=ਥੋੜਾ ਚਿਰ। ੫
ਹੈ=ਘੋੜੇ। ੮ ਬਧੂ=ਇਸਤ੍ਰੀ। ੧੧
ਛੇਰੀ=ਬਕਰੀ। ਸਰੀਰ ਸੁਕਕੇ ਇੱਕੁਰ ਦਾ ਮਾੜਾ ਹੋ ਗਿਆ ਕਿ ਉਸ ਨੂੰ ਵੇਖਕੇ ਰਬਾਬ ਵੀ ਲੱਜਿਆ ਵਾਲੀ ਹੁੰਦੀ ਹੈ। ਭਾਵ ਰਬਾਬ ਬਹੁਤ ਹੌਲੀ ਹੁੰਦੀ ਹੈ ਓਹ ਰਬਾਬ ਨਾਲੋਂ ਵੀ ਹੌਲਾ ਲਿੱਸਾ ਹੋ ਗਿਆ ਭਾਵ ਹੱਡੀਆਂ ਹੀ ਰਹਿ ਗਈਆਂ। ੧੩
ਦੁਰਬਲ=ਲਿੱਸਾ। ੧੪
ਨਰਨਾਹ=ਉਸ ਰਾਜੇ ਦੇ ਪਾਸ ਦੀ। ਬਿਲੋਕ=ਵੇਖ। ੧੬
ਹੇ ਰਾਜ ਪੁਤ੍ਰ ਇਹ ਇਕ ਮੰਤ੍ਰ ਲੈ ਤੇ ਤੂੰ ਆਖਿਆ ਕਰੀਂ, ਚਮਰ=ਚੰਬੜ ਜਾਹ। ਉਸੇ ਵੇਲੇ ਤੇਰੀਆਂ ਇਹ ਬਕਰੀਆਂ ਵੀ ਜ਼ਮੀਨ ਨਾਲ ਚੰਬੜ ਜਾਇਆ ਕਰਨ-ਗੀਆਂ ਤੈਨੂੰ ਬਹੁਤ ਭੱਜਣਾ ਨ ਪਊਗਾ। ੧੭
ਜਦੋਂ ਤੂੰ ਆਖਿਆ ਕਰੇਂਗਾ ਖੁਲ ਜਾਓ ਤਾਂ ਛੁੱਟ ਜਾਇਆ ਕਰਨਗੀਆਂ। ਲਪਟਾਹਿ= ਚੰਬੜ ਕੇ ਮਰ ਜਾਇਆ ਕਰਨਗੀਆਂ ਧਰਤੀ ਨਾਲ। ੧੮
ਅਧਰ=ਹੇਠ ਵੀ ਜ਼ਮੀਨ ਨਾਲ ਚੰਬੜ ਰਿਹਾ ਕਰਨਗੇ। ਠਾਟ ਠਟਯੋ=ਬਣਾ ਬਣਾਇਆ। ੧੯ ਛਿਤ=ਜਮੀਨ ਨਾਲ। ੨੦
ਸਾਰੇ ਪੁਰ ਵਿਚ ਬੜੀ ਉੱਚੀ ਰੌਲੀ ਪੈਣ ਲੱਗ ਪਈ ਭਾਵ ਸਾਰੀ ਦੁਨੀਆਂ ਗੌਂਣ ਲਗ ਪਈ। ਥੋੜੀ ਜਹੀ ਵੀ ਕਿਸੇ ਨੂੰ ਸੁਧ ਨਹੀਂ ਰਹੀ ਹੈ। ੨੧
ਧੋਤੀ ਬੰਨਾਂਦਾ ਹੀ ਫਸ ਗਿਆ ਤੇ ਇਸਤ੍ਰੀ ਰੋਟੀ ਪਕਾਂਦੀ ਫਸ ਗਈ। ੨੨
ਉਸ ਹਕੀਮ ਨੂੰ ਜੰਗਲ ਦੀ ਹਾਜਤ ਹੋ ਗਈ। ੨੪

ਬੁਰਮਾਹਿ=ਗੁਦਾ ਵਿਚ। ਝਾਰ=ਝਾੜ ਕੰਡੇ ਆਦਿਕਾਂ ਦਾ । ੨੬
ਅਸ੍ਵਨੀ=ਘੋੜੀ। ੨੭ ਉਪਚਾਰ=ਇਲਾਜ। ੨੮ ਗਦਰਾ=ਹਕੀਮਾਂ ਨੂੰ ੩੦
ਲਪਟਾਇ=ਚੰਬੜ ਗਏ ਭਾਵ ਸ਼ਾਹ ਦੇ ਪੁਤ੍ਰ ਦੇ ਪੈਰ ਫੜ ਲਏ। ੩੨
ਚੂਕ=ਭੁਲ ਭਾਵ ਤੇਰੀ ਬੇ ਇਜ਼ਤੀ ਕੋਈ ਇਹਨਾਂ ਨੇ ਕੀਤੀ ਹੈ। ੩੩
ਛੋਰ=ਛੁਡਾਕੇ ਬਚਾ ਲਿਆ। ਪਰ ਨਾਈ ਦੇ ਪੁਤ ਨੂੰ ਉਥੇ ਹੀ ਮਾਰ ਦਿੱਤਾ। ੩੪

## ਚਰਿਤ੍ਰ ੬੯

ਅਨੁਹਾਰਿ=ਬਰਾਬਰ। ਸਚੀ=ਇੰਦਰ ਦੀ ਇਸਤ੍ਰੀ। ੧ ਐਨ=ਘਰ। ੨
ਨ੍ਰਿਪਬਰ=ਚੰਗੇ ਰਾਜੇ ਨੇ ਉਸ ਚੋਰ ਨੂੰ ਚੰਗੀ ਤਰਾਂ ਵੇਖ ਲਿਆ। ਸੂਰੀ=ਸੂਲੀ। ੩
ਜਦੋਂ ਲਹੂ ਦਾ ਅਵਾਜ ਉਠਦਾ ਹੈ ਤਾਂ ਉਸ ਦੀਆਂ ਅੱਖਾਂ ਖੁਲ ਜਾਂਦੀਆਂ ਹਨ।
ਰਮੈ=ਜਦੋਂ ਹੇਠਾਂ ਨੂੰ ਸਾਹ ਜਾਂਦੇ ਹਨ ਭਾਵ ਗੋਤਾ ਔਂਦਾ ਹੈ। ੪
ਊਰਧ=ਉੱਚਾ ਭਾਵ ਸਾਹ ਆਇਆ । ੫
ਹੌਂਸ=ਖੁਸ਼ੀ, ਇਛਿਆ । ਯਾ=ਇਸ । ਚੋਰੇ=ਚੜ੍ਹਾਂਗਾ। ੭
ਜਦੋਂ ਲਹੂ ਦਾ ਭਭਾਕਾ ਤਰਕਹਿ=ਥੱਲੇ ਨੂੰ ਕੀਤਾ ਜੁੜ ਗਿਆ । ੮
ਤਤਕਾਲ=ਛੇਤੀ ਨਾਲ । ਬਿਹਾਲ=ਬੁਰੇ ਹਾਲ ਭਾਵ ਬਹੁਤ ਦੁਖੀ। ੯
ਜੋਰ=ਜੋੜਨ ਵਾਸਤੇ। ਮੈਂ ਅਪਣਾ ਨੱਕ ਕੱਟਕੇ ਸ਼ਿਵਜੀ ਦੇ ਮੰਦਰ ਚੜਾ ਆਈ ਹਾਂ।
ਭਾਯੋ=ਇਹ ਮੇਰਾ ਨੱਕ ਸ਼ਿਵਜੀ ਨੂੰ ਚੰਗਾ ਲੱਗਾ ਹੈ। ੧੦
ਤੇਰਾ ਨੱਕ ਚੋਰ ਦੇ ਮੂੰਹ ਵਿਚ ਹੈ (ਰਾਣੀ ਨੇ ਆਖਿਆ ਇਹ ਸ਼ਿਵਜੀ ਨੇ ਮੈਨੂੰ ਆਖਿਆ ਹੈ) ਆਨ=ਲਿਆਕੇ। ਬਕ੍ਰ=ਮੂੰਹ। ੧੧ ਮੋਏ ਹੋਏ ਚੋਰ ਦੇ ਮੂੰਹ ਵਿੱਚੋਂ ਨੱਕ ਕੱਢ ਕੇ ਲਿਆਂਦਾ ਤੇ ਰਾਣੀ ਦੇ ਨੱਕ ਨਾਲ ਲਾਇਆ। ੧੨

## ਚਰਿਤ੍ਰ ੭੦

ਅਤਿ=ਵੱਡਾ ਚੋਰ। ੧ ਘਾਤ=ਦਾ, ਛਲ। ਓਹੋ ਹੀ ਉਸ ਦਾ ਇਸਤ੍ਰੀ ਜਾਣ ਜਾਂਦੀ ਹੈ । ਹਰਿ=ਚੁਰਾ ਨਾ ਲਵੇ । ੩
ਰੋਦਨ=ਰੋਂਣ ਲੱਗਾ ਬਹੁਤ ਚੰਗੀ ਤਰਾਂ ਬਣਾਕੇ । ੪
ਹਰਿਯੋ=ਖੋਹ ਲਿਆ ਪ੍ਰਮੇਸਰ ਨੇ ਸੁਖ। ਮੂੰਡ=ਸਿਰ ਜਮੀਨ ਤੇ ਮਾਰਿਆ। ੫
ਚਿਤਾਰ=ਯਾਦ ਕਰਕੇ। ਰੋਦਨ=ਰੋਣਾ। ਨਾਲ=ਫੂਕ ਮਾਰਨ ਵਾਲੀ। ੬
ਤੱਤੀ ਸਲਾਕਾ ਜਮੀਨ ਉਤੇ ਸੁਟ ਦਿੱਤੀ । ਪਰ ਓਹ ਮਿੱਟੀ ਨਾਲ ਨਹੀਂ ਮਿਲੀ ਹੈ ਪਿਛੋਂ ਉਸ ਉਤੇ ਮੁੱਠ ਭਰ ਕੇ ਸੁਆਹ ਦੀ ਸੁੱਟੀ । ੭
ਸੁਨਿਆਰੇ ਨੇ ਤਾਂ ਇਕ ਮੁੱਠ ਸੁਆਹ ਦੀ ਸੁੱਟੀ ਪਰ ਅਗੋਂ ਉਸ ਇਸਤ੍ਰੀ ਨੇ ਸੁਆਹ ਦੀਆਂ ਕਈ ਮੁਠਾਂ ਸੁਟਕੇ ਆਖਿਆ ਹੇ ਸੁਨਿਆਰਿਆ ਇਹ ਮੁੱਠਾਂ ਤੇਰੇ ਸਿਰ ਵਿਚ ਪਾਈਆਂ ਹਨ ਕਿਉਂਕਿ ਤੇਰੇ ਘਰ ਵਿਚ ਇਕ ਵੀ ਪੁਤ੍ਰ ਨਹੀਂ ਹੈ। ੮

ਪੁਤਾਂ ਨਾਲ ਹੀ ਦੁਨੀਆਂ ਉਤੇ ਇਜ਼ਤ ਪਾਈ ਦੀ ਹੈ ਪੁੱਤ ਹੀ ਜਾਕੇ ਜੰਗ ਵਿੱਚ ਲੜਦੇ ਹਨ ਭਾਵ ਮਾਤਾ ਪਿਤਾ, ਦੇਸ, ਕੌਮ ਦੀ ਰੱਖਿਆ ਕਰਦੇ ਹਨ। ਇਸ ਬਹਾਨੇ ਸਲਾਕ ਛਪਾ ਲਈ। ੯

ਮੇਰੇ ਪਤੀ ਔਣਗੇ ਜਾਂ ਨਹੀਂ ਔਣਗੇ। ੧੦ ਏਥੇ ਕੋਈ ਰੋਣਾ ਮਤ ਕਰੋ ਇਹ ਆਖਕੇ ਓਹ ਸਲਾਕ ਸਿਰ ਵਿੱਚ ਰੱਖ ਲਈ। ੧੧

ਪਰੀ=ਪਈ ਹੋਈ ਸੁਲਾਕ ਪਾਈ ਹੈ ਭਾਵ ਲੱਭ ਲਈ ਹੈ ਇਸਤ੍ਰੀ ਨੇ ਤੇ ਮਗਰੋਂ ਸੁਨਿਆਰੇ ਪਾਸੋਂ ਸੋਨਾ ਵੀ ਭਰ ਲਿਆ ਹੈ ਜੇਹੜਾ ਘਟ ਗਿਆ ਸੀ। ੧੨

ਹਰੀ=ਜੇਹੜੀ ਸੋਨੇ ਦੀ ਰੇਣੀ ਸੁਨਿਆਰੇ ਨੇ ਚੁਰਾ ਲਈ ਸੀ ਓਹ ਅੱਗੋਂ ਇਸਤ੍ਰੀ ਨੇ ਚੁਰਾ ਲਈ ਹੈ, ਉਸ ਦੇ ਬਦਲੇ ਸਗੋਂ ਸੋਨਾ ਤੋਲਕੇ ਭਰ ਲਿਆ ਹੈ। ਦੀਨ=ਗਰੀਬ ਹੋਕੇ। ੧੩

ਇਹ ਇਸਤ੍ਰੀ ਸਦਾ ਹੀ ਛਲ ਦਾ ਰੂਪ ਹੈ ਇਹ ਛਲ ਕਰਕੇ ਹੀ ਧਰਤੀ ਉਤੇ ਪ੍ਰਸੰਨ ਰਹਿੰਦੀ ਹੈ ਇਹ ਅਛਲ=ਇਸਤ੍ਰੀ ਰਾਜਿਆਂ ਨੂੰ ਵੀ ਛਲ ਲੈਂਦੀ ਹੈ ਫਿਰ ਇਹ ਕਿਸਤੋਂ ਛਲੀ ਜਾਂਦੀ ਹੈ। ੧੪

## ਚਰਿੱਤ੍ਰ ੭੧

ਸਾਰਮੌਰ=ਦੂਨਦੇਸ ਦਾ ਨਾਮ ਹੈ।

ਅਲਕੇਸ=ਮਾਨੋ ਕੁਬੇਰ ਦੇਵਤੇ ਦੀ ਪੁਰੀ ਹੈ। ਬਹੈ=ਵਗਦੀ ਹੈ ਨੇੜੇ ਜਮਨਾ ਨਦੀ। ੧

ਜਮਨਾ ਨਦੀ ਦੇ ਨੇੜੇ ਹੀ ਕ੍ਰਿਪਾਲ ਮੋਚਨ ਤੀਰਥ ਹੈ। (ਕਵੀ ਜੀ ਆਖਦੇ ਹਨ ਕਿ ਅਸੀਂ ਕੁਛ ਕਾਰਨਾਂ ਕਰਕੇ ਅਨੰਦ ਪੁਰ ਤੋਂ ਪਾਂਵਟੇ ਨਗਰ ਆ ਰਹੇ ਸੀ ਜਦੋਂ ਅਸੀਂ ਪਾਂਵਟੇ ਨਗਰ ਰਹਿੰਦੇ ਸੀ ਇਕ ਦਿਨ ਸਾਡਾ ਖਿਆਲ ਕ੍ਰਿਪਾਲ ਮੋਚਨ ਤੀਰਥ ਉਤੇ ਜਾਣਦਾ ਹੋਇਆ) ਅਸੀਂ ਪਾਂਵਟੇ ਨਗਰ ਨੂੰ ਛੱਡਕੇ ਕ੍ਰਿਪਾਲ ਮੋਚਨ ਉਤੇ ਛੇਤੀ ਨਾਲ ਆ ਗਏ। ੨

ਅਸਾਂ ਸ਼ਿਕਾਰ ਖੇਡਦਿਆਂ ਬਹੁਤ ਸੂਰ ਆਦਕ ਜਾਨਵਰ ਮਾਰੇ। ਅਤੇ ਬਹੁਤ ਸਾਰੇ ਹਰਨ ਵੀ ਮਾਰ ਘੱਤੇ। ਫਿਰ ਅਸੀਂ ਉਸ ਥਾਂ ਦਾ ਰਸਤਾ ਫੜ ਲਿਆ। ਉਸ ਤੀਰਥ ਕ੍ਰਿਪਾਲ ਮੋਚਨ ਦਾ ਆ ਦਰਸ਼ਨ ਕੀਤਾ। ੩

ਓਥੇ ਸਾਡਾ ਦਰਸ਼ਨ ਕਰਨ ਵਾਸਤੇ ਸਾਡੇ ਬਹੁਤ ਸਾਰੇ ਸਿਖ ਆ ਪਹੁੰਚੇ। ਓਨਾਂ ਨੂੰ ਦੇਣ ਵਾਸਤੇ ਸਾਨੂੰ ਬਹੁਤ ਚੰਗੇ ੨ ਸਿਰੇ ਪਾਉ ਜੋੜਨੇ ਭਾਵ ਕੱਠੇ ਕਰਨ ਦੀ ਲੋੜ ਸੀ। ੪

ਅਸਾਂ ਪਾਵਟੇ ਤੇ ਬੂੜੀਏ ਨਗਰ ਲੋਕ ਘੱਲੇ। ਪਰ ਓਹ ਓਥੋਂ ਖਾਲੀ ਆਏ ਓਨਾਂ ਨੂੰ ਹੱਟੀਆਂ ਤੋਂ ਇਕ ਪੱਗ ਵੀ ਨਾ ਮਿਲੀ। ੫

ਜੇਹੜਾ ਇਸ ਜਗਾ ਪਿਸ਼ਾਬ ਕਰਦਾ ਵੇਖ ਲਓ। ਛੀਨ=ਖੋਹ। ੬

ਸੁਧਾਰ=ਧੋਕੇ ਸਵਾਰ ਲਈ। ੮ ਰਾਇ=ਰਾਜਾ ਕੀ ਕਰ ਗਿਆ ਹੈ। ੧੦

## ਚਰਿਤ੍ਰ ੭੨

ਪਰਾਰ=ਪਹਾੜ। ਜਪਤ=ਯਾਦ ਰੱਖਦੇ ਸੀ ਚੰਗਾ ਹੋਣ ਕਰਕੇ। ੧
ਜਿਸ ਨੂੰ ਆਪ ਇੰਦ੍ਰ ਹੀ ਅਪਣੀ ਸਚੀ=ਇਸਤ੍ਰੀ ਜਾਣਕੇ ਹੈਰਾਨ ਰਹਿੰਦਾ ਸੀ। ੨
ਰਾਜੇ ਦੇ ਪੁਰ ਦੇ ਹੇਠਾਂ ਇਕ ਨਦੀ ਵਗਦੀ ਸੀ। ਤਟ=ਟਿੱਲੇ ਦੇ ਕੰਢੇ ਉਤੇ। ਕਰਨ=ਹੱਥਾਂ ਨਾਲ। ੩
ਆਨ=ਹੋਰ ਕੋਈ ਨਦੀ ਨਹੀਂ ਸੀ। ਪੈਰ=ਤਰ ਨਹੀਂ ਸਕਦਾ ਸੀ ਡਰਦਾ ਕੋਈ। ਸਿੰਧ=ਸਮੁੰਦ੍ਰ। ੪
ਕਿਸੇ ਇਸਤ੍ਰੀ ਨੇ ਵੇਖਕੇ ਇੰਦ੍ਰ ਮੁਖੀ ਰਾਣੀ ਨੂੰ ਜਾ ਆਖਿਆ। ੭
ਜਿਸ ਤਰਾਂ ਕੋਈ ਰੋਜ ਪ੍ਰਮੇਸ਼ਰ ਦਾ ਨਾਮ ਕਹਿੰਦਾ ਰਹਿੰਦਾ ਹੈ ਉਸ ਤਰਾਂ ਓਹ ਉਸ ਨਾਲ ਮਿਲਕੇ ਉਸ ਦਾ ਨਾਮ ਜਪਦੀ ਹੈ। ੯
ਉਸ ਆਦਮੀ ਵਿਚੋਂ ਹੇ ਰਾਣੀ ਜੇਹੜਾ ਕੋਈ ਤੇਰਾ ਪੁਤ੍ਰ ਹੋਵੇਗਾ ਉਸ ਪੁਤ੍ਰ ਨੂੰ ਜੇਹੜੀ ਕੋਈ ਇਸਤ੍ਰੀ ਵੇਖੇਗੀ ਓਹ ਉਸ ਦੇ ਨਾਮ ਨੂੰ ਪ੍ਰਮੇਸ਼ਰ ਦੇ ਨਾਮ ਬਰਾਬਰ ਸੰਭਾਲੇਗੀ ਭਾਵ ਸਦਾ ਜਪੇਗੀ। ੧੦
ਰਿਦੇ ਵਿਚ ਗਮ ਪੈਦਾ ਕਰਕੇ ਭਾਵ ਡਰਕੇ ਉਚੀ ਅਟਾਰੀ ਉਤੇ ਚੜ੍ਹਾ ਦਿਤਾ। ੧੨
ਦੋ ਸੌ ਗਜ ਲੰਮੇ ਝੰਡੇ ਭਾਵ ਵੱਡੇ ਲੰਮੇ ਵਾਂਸ ਮੰਗਾ ਲਏ। ਉਸ ਵੱਡੇ ਲੰਮੇ ਕਪੜੇ ਦੀਆਂ ਧੁਜਾ ਭਾਵ ਝੰਡੇ ਦੇ ਕਪੜਿਆਂ ਨਾਲ ਬੰਨਕੇ, ਉਸ ਦੀਆਂ ਬਾਹਾਂ ਘੁੱਟ ਕੇ ਬੰਨ ਦਿਤੀਆਂ। ੧੩
ਮਣ ਰੂੰਈ ਅੰਗਾਂ ਨਾਲ ਚਮੜਾ ਲਈ। ਅਪਣੇ ਸਰੀਰ ਨਾਲ ਘੋਘਰੇ=ਤੂੰਬੇ ਵੀ ਬੰਨਾ ਲਏ ਤੇ ਫੇਰ ਪੌਣ ਵਗਦੀ ਵੇਖਕੇ ਗੁੱਸੇ ਨਾਲ ਦਰਿਆ ਵਾਲੇ ਪਾਸੇ ਕੁਦ ਪਿਆ ਭਾਵ ਛਾਲ ਮਾਰ ਦਿਤੀ। ੧੪
ਜਿੱਕੁਰ ਸਹਿਜੇ ੨ ਪੌਣ ਦਾ ਬੁੱਲਾ ਔਂਦਾ ਹੈ। ਉੱਕਰ ਹੀ ਹੌਲੀ ੨ ਥਲੇ ਧਰਤੀ ਨੂੰ ਜਾਂਦਾ ਹੈ। ਦੋਹਾਂ ਝੰਡਿਆਂ ਨੇ ਸ਼ਾਹ ਨੂੰ ਚੰਗਾ ਉਡਾਇਆ। ਡੂੰਘੀ ਨਦੀ ਝਨਾ ਵਿਚ ਜਾ ਸੁੱਟਿਆ। ੧੫
ਤੂੰਬਿਆਂ ਦੇ ਜੋਰ ਓਹ ਆਦਮੀ ਨਦੀ ਤਰ ਗਿਆ। ਝੰਡੀਆਂ ਦੇ ਸਬਬ ਕਰਕੇ ਉਹ ਪਾਣੀ ਉਤੇ ਤਰਦਾ ੨ ਬਚਿਆ ਰਿਹਾ। ਰੂੰਈ ਕਰਕੇ ਸੱਟ ਨ ਲੱਗੀ। ੧੬
ਜੇਹੜਾ ਚਿਤ ਵਿਚ ਡਰ ਸੀ ਕਿ ਮੇਰਾ ਮਿਤ੍ਰ ਮਰ ਗਿਆ ਹੋਵੇਗਾ ਓਹ ਭਰਮ ਦੂਰ ਹੋ ਗਿਆ ਕਿਉਂਕਿ ਸ਼ਾਹ ਨੂੰ ਜੀਊਂਦਾ ਜੋ ਸੁਣ ਲਿਆ। ੧੯

## ਚਰਿਤ੍ਰ ੭੩

ਬਜਵਾਰਾ=ਸ਼ਹਿਰ। ਬਾਕੇ=ਮਿਤ੍ਰ ਨਾਲ ਪ੍ਰੇਮ ਲਾ ਲਿਆ ਤੇ ਕੇਵਲ ਅਪਣੇ ਪਤੀ ਨੂੰ ਮਨੋ ਭੁਲਾ ਦਿਤਾ। ੨ ਪਤੀ ਦੇ ਸਿਰ ਉਤੇ ਛਿੱਤਰ ਮਾਰਿਆ ਕਿ ਤੂੰ ਪਠਾਣ ਨੂੰ

ਛੱਡਕੇ ਕਿਉਂ ਆਇਆ ਹੈ ਉਸਦੀ ਨੌਕਰੀ ਤੇ ਹਾਜਰ ਰਿਹਾ ਕਰ ਕਿਤੇ ਸਾਡਾ ਰੁਜ਼ਗਾਰ ਨ ਹਟ ਜਾਵੇ। ੪ ਆਪ ਤੇ ਜੁੱਤੀਆਂ ਮਾਰਨ ਵਿਚ ਜੁੜ ਗਈ ਉਸ ਇਸਦੇ ਪਤੀ ਵਿਚਾਰੇ ਨੂੰ ਤਾਂ ਕੁਛ ਸੰਭਾਲ ਹੀ ਨ ਰਹੀ। ਓਧਰੋ ਆਪਣੇ ਬਾਂਕੇ ਮਿਤ੍ਰ ਨੂੰ ਘਰ ਤੋਂ ਕੱਢ ਦਿਤਾ। ੫ ਤਾਮੇ ਵਰਗੇ ਤੱਤੇ ਨੇਤ੍ਰ ਕਰ ਲਏ। ਟੇਢਾ ਮੂੰਹ ਕਰਕੇ। ੬

ਛੋਰ=ਛੱਡਕੇ। ਜੂਝੀਐ=ਉਸ ਦੇ ਵਾਸਤੇ ਜੰਗ ਕਰੀਏ। ਲੂਝੀਐ=ਲੜ ਕੇ ਮਰ ਜਾਈਏ ਅਪਣੇ ਮਾਲਕ ਵਾਸਤੇ। ਰੁਝੀਐ=ਫਸੀਏ ਭਾਵ ਲੈਣ ਵਾਸਤੇ ਕੁਛ ਲੋਭ ਨ ਕਰੀਏ। ਨਾਥ=ਹੇ ਮੇਰੇ ਮਾਲਕ ਹੇ ਮੇਰੇ ਪ੍ਰਾਣ ਪਿਆਰੇ। ਬੂਝੀਐ=ਮੇਰੀ ਗੱਲ ਨੂੰ ਸਮਝ ਲਏ। ੭ ਅਪਣੀ ਇਸਤ੍ਰੀ ਨੂੰ ਸਿਆਣੀ ਆਖਕੇ ਘਰ ਤੋਂ ਚਲਿਆ ਗਿਆ ਮੂਰਖ ਨੇ ਕੁਛ ਵੀ ਭੇਤ ਨ ਪਛਾਣਿਆ। ੮

## ਚਰਿਤ੍ਰ ੭੪

ਚਤਰੋ=ਸਿਆਣਾ। ਬੈਰਮ ਨਾਮ ਸੀ। ਸ਼ੇਖ ਜ਼ਾਦਾ ਉਸਦੀ ਜ਼ਾਤ ਸੀ ਤੇ ਓਹ ਕਲਪੀ ਨਗਰ ਵਿਚ ਵੱਸਦਾ ਸੀ।

ਉਸਨੇ ਲੋਹਾਂ ਚੋਬਾਂ ਵਾਲਾ। ਗ੍ਰਿਹ ਬਸਤ੍ਰ=ਤੰਬੂ ਬਣਵਾਇਆ ਹੈ। ਮੈ ਪਾਤਸ਼ਾਹ ਤੋਂ ਮੁਰਾਤਬਾ ਲਿਆ ਹੈ। ਪੱਲਵ ਦੇਸ ਦੇ ਪਰਗਣੇ ਦੀ ਮੈਨੂੰ ਤਸੀਲਦਾਰੀ ਮਿਲੀ ਹੈ। ੨

ਉਪਚਾਰ=ਇਲਾਜ, ਪ੍ਰਬੰਧ। ਮੋਰ=ਮੂਲ। ੩ ਚਟਵਾਏ=ਲੋਭ ਦਿਤਾ। ੪

ਮੈ ਮੁਹਰਾਂ ਵਟੌਣੀਆਂ ਹਨ,ਭਾਰ ਬਰਦਾਰੀ ਦਾ ਬਹੁਤ ਹੈ ਜੋ ਚੰਗੀਤਰਾਂ ਖਰਚਣਾ ਹੈ। ੫

ਬਨਿਨਨ=ਬਾਣੀਆਂ ਨੇ। ਚੋਰ ਨੇ ਗੁਥਲੀਆਂ ਵਿਚ ਪਾ ਲਈ। ੬

ਮੈ ਦਿਲੀ ਜਾਕੇ ਧਨ ਘੱਲ ਦਿਆਂਗਾ। ੭

ਸਾਰਾ ਧਨ ਕੱਠਾ ਕਰ ਲਿਆ। ਆਪਣੇ ਨੌਕਰਾਂ ਨੂੰ ਬੂਹੇ ਅੱਗੇ ਬਹਾਇਆ। ਖਾਨ ਸੁੱਤਾ ਹੈ ਜਗਾਇਆ ਨਹੀਂ ਜਾਂਦਾ ਹੈ।

ਛੋਰ=ਖੋਲਕੇ। ਹਰਿ=ਚੁਰਾਕੇ। ਬਿਹਾਲ=ਦੁਖੀ। ੯

## ਚਰਿਤ੍ਰ ੭੫

ਹੈ=ਘੋੜਾ। ਨਿਹਾਰ=ਵੇਖਿਆ। ੨

ਆਕੇ ਨੌਕਰੀ ਦੀ ਭਾਲ ਕੀਤੀ। ਤਾਸ=ਤਿਸ ਨੂੰ। ੩

ਅਪਣਾ ਮਹੀਨਾ ਠਹਿਰਾ ਲਿਆ। ਮੇਰਾ ਨਾਮ ਕਰਜਾਈ ਹੈ ਇਹ ਮਾਲਕ ਨੂੰ ਆਖ ਦਿੱਤਾ। ਬਖਤਿਆਰ=ਮਾਲਕ ਦਾ ਜੇਹੜਾ ਧਨ ਭਾਵ ਘੋੜਾ ਹੈ ਇਹ ਮੈਂ ਚੁਰਾਉਣਾ ਹੈ ਜਾਂ ਚੁਰਾ ਲਿਆ ਹੈ। ੪

ਦਿਨ ਦੇ ਹੁੰਦਿਆਂ ਹੀ ਘੋੜੇ ਰੂਪ ਧਨ ਚੁਰਾਕੇ ਤੁਰ ਪਿਆ ਹੈ ਆਪਣਾ ਨਾਮ ਕਰਜਾਈ ਦੱਸਕੇ। ਦੋ ਪਾਠ ਹਨ ਇਕ ਕਹਿਲਾਇ=ਕਹਿਲਾਇਕੇ ਦੂਸਰਾ ਕਹਿਨਾਇ=ਨਾਮ ਦੱਸਕੇ, ਆਖਕੇ। ਉਸ ਨੂੰ ਰੈਨਾਈ=ਕਰਜ਼ਾਈ ਜਾਣਕੇ ਸਾਰੇ ਹੀ ਲੋਕ

ਠਠੰਬਰ ਕੇ ਖੜੋ ਰਹੇ ਹਨ। ੫ ਤੁਰਾ=ਘੋੜਾ। ੬
ਕੀ ਹੋਇਆ ਜੋ ਕਰਜ਼ਾਈ ਨੇ ਘੋੜਾ ਚੁਰਾ ਲਿਆ ਹੈ ਤਾਂ। ਹੈ=ਘੋੜਾ। ੭
ਓਹ ਦਿਨ ਦੇ ਹੁੰਦਿਆਂ ਹੀ ਧਨ ਤੇ ਘੋੜਾ ਚੁਰਾ ਕੇ ਲੈ ਗਿਆ ਹੈ ਜੋ ਕੁਛ ਪ੍ਰਮੇਸ਼ਰ ਕਰਦਾ ਹੈ ਸੋ ਹੁੰਦਾ ਹੈ। ੮

## ਚਰਿਤ੍ਰ ੭੬

ਉਸ ਨੇ ਅਪਣਾ ਨਾਮ "ਘਰ ਜਵਾਈ" ਰੱਖਿਆ। ੩
ਨ ਚੀਤੀ=ਬੇ ਫਿਕਰ ਹੋ ਗਈ ਦੁਖ ਤੋਂ। ਬਧੂ=ਇਸਤ੍ਰੀ। ਖੇਦ=ਦੁਖ। ੫
ਤਚ=ਪਾਸ। ਚਟ=ਛੇਤੀ ਨਾਲ। ੬
ਦੁਹਿਤਾ=ਧੀ ਚੁਰਾਕੇ ਲੈ ਗਿਆ ਹੈ। ਸੋਧ=ਖਬਰ। ੭
ਧੁਨਿਯੋ=ਹਿਲਾਇਆ ਤੇ ਬੜਾ ਹਾਸਾ ਕੀਤਾ। ਸੁਤਾ=ਧੀ। ੮
ਸਗੋਂ ਕਾਜ਼ੀ ਆਦਿਕਾਂ ਨੇ ਉਸਨੂੰ ਝੂਠੀ ਸਮਝਕੇ ਉਸਦਾ ਸਾਰਾ ਧਨ ਲੁਟ ਲਿਆ ਤੇ ਦੇਸ ਤੋਂ ਭਾਵ ਪਿੰਡ ਤੋਂ ਕੱਢ ਦਿਤਾ। ੯

## ਚਰਿਤ੍ਰ ੭੭

ਬਲ, ਗੁਣ, ਉੱਦਮ ਵਿਚ ਓਹ ਮਾਨੋ ਤ੍ਰਿਦਸੇਸੁਰ=ਇੰਦਰ ਦੇ ਪ੍ਰਤਾਪ ਬਰਾਬਰ ਸੀ। ਭਾਵ=ਤਰਾਂ ਜਾਂ ਪ੍ਰਤਾਪ ਜਾਂ ਪ੍ਰੇਮ। ੧
ਰਤਿਨਾਥ=ਕਾਮਦੇਵ ਉਸਤੇ ਕਾਮਦੇਵ ਦੀ ਰਤੀ=ਇਸਤ੍ਰੀ ਵੀ ਉਸ ਨੂੰ ਝੁਕ ਕੇ ਨਮਸਕਾਰ ਕਰਦੀ ਸੀ ਭਾਵ ਉਸ ਇਸਤ੍ਰੀ ਨੂੰ ਕਾਮਦੇਵ ਦੀ ਰਤੀ ਇਸਤ੍ਰੀ ਵੀ ਨਮਸਕਾਰ ਕਰਦੀ ਸੀ। ੨
ਦਯਾ=ਹੇ ਪ੍ਰਮੇਸ਼ਰ ਹੁਣ ਮੈਂ ਇਸ ਦਾ ਕੀ ਜਤਨ ਕਰਾਂ ਦੱਸ ਖਾਂ ਮੈਨੂੰ। ਜੇ ਇਹ ਮੇਰਾ ਮਿਤ੍ਰ ਮਰ ਗਿਆ ਤਾਂ ਮੈਂ ਵੀ ਨਾਲ ਹੀ ਮਰ ਜਾਵਾਂਗੀ। ੪
ਕੂਛ=ਖਾਹ ਲੈ। ਹਦਵਾਣੇ ਦਾ ਖੋਪਰ ਲੈਕੇ ਉਸਦੇ ਸਿਰ ਉਤੇ ਰੱਖ ਦਿੱਤਾ। ਸਾਹ ਲੈਣ ਵਾਸਤੇ ਵਿਚ ਛੇਕ ਕਰ ਦਿਤਾ। ੬
ਉਹ ਰਾਜੇ ਦੇ ਡਰ ਕਰਕੇ ਸਿਰ ਉਤੇ ਖੋਪਰ ਰੱਖਕੇ ਨਦੀ ਤਰਕੇ ਚਲਿਆ ਗਿਆ। ੭
ਰਸਾਲ=ਸੁੰਦਰ। ਬਹਿਤ=ਰੁੜਦਾ ਜਾਂਦਾ। ਓਹ ਮੈਨੂੰ ਛੇਤੀ ਮਿਲਾਓ ਭਾਵ ਲਿਆਕੇ ਖੁਆਓ। ੮
ਪਠਏ=ਅਨੇਕਾਂ ਆਦਮੀ ਘੱਲੇ ਕਿ ਉਸ ਰੁੜਦੇ ਤਰਬੂਜ ਨੂੰ ਰਾਣੀ ਦੇ ਖਾਣ ਵਾਸਤੇ ਜਰੂਰ ਲਿਆਓ। ਪਰ ਓਥੇ ਤਕ ਇਕ ਆਦਮੀ ਵੀ ਨ ਪੁੱਜ ਸੇਕਿਆ। ੯
ਕਿਤੇ ਇਸ ਤਰਬੂਜ ਬਦਲੇ ਸਾਡਾ ਆਦਮੀ ਨ ਕੋਈ ਡੁੱਬਕੇ ਮਰ ਜਾਵੇ ਤੇ ਉਹ ਮਰਨ ਵਾਲਾ ਆਦਮੀ ਮੇਰੇ ਸਿਰ ਉਤੇ ਨਿੰਦਿਆ ਨ ਰੱਖ ਜਾਵੇ ਕਿ ਰਾਣੀ ਨੇ ਆਦਮੀ ਰੁੜਾਕੇ ਮਰਵਾ ਦਿਤਾ ਹੈ। ੧੦

ਰਾਣੀ ਨੇ ਹਦਵਾਣੇ ਵਾਸਤੇ ਇਕ ਆਦਮੀ ਹੀ ਰੁੜਾ ਦਿਤਾ ਹੈ। ਅਨੇਕਾਂ ਲੋਕਾਂ ਨੂੰ ਆਖਿਆ। ੧੧
ਰਿਸਵਾਯੋ=ਗੁੱਸੇ ਕੀਤਾ। ਹੋਰਿ=ਮੋੜ। ਚੀਨਾ=ਜਾਣਿਆਂ। ੧੨

## ਚਰਿੱਤ੍ਰ ੭੮

ਸੁਮਤ=ਤਰਖਾਣ ਜਾਂ ਜਾਤੀ ਹੈ। ਲਾਵਿਯਹ=ਤਰਖਾਣ। ਗੀਗੋ=ਇਸਤ੍ਰੀ ਦਾ ਨਾਮ ਹੈ। ਡ੍ਰਮੈ=ਤੇਰੇ ਵਾਸਤੇ। ੨
ਬਾਢਿਨ=ਤ੍ਰਖਾਣੀ ਨੇ। ਇਸਤ੍ਰੀ ਨੇ ਸਮਝਲਿਆ ਕਿ ਮੰਜੀ ਦੇ ਹੇਠਾਂ ਮੇਰਾ ਪਤੀ ਹੈ ਉਸਨੇ ਤਾਂ ਮੰਜੀ ਸਿਰ ਉਤੇ ਚੁਕੀ ਹੋਈ ਹੈ। ਸਾਰੇ ਅੰਗਾਂ ਵਿਚ ਵਿਆਕੁਲ ਹੋਗਈ। ੪
ਦਈ=ਹੇ ਪ੍ਰਮੇਸਰ ਦੇ ਮਾਰੇ ਮੈਨੂੰ ਕੀ ਕਰਦਾ ਹੈ (ਇਹ ਮਿਤ੍ਰ ਨੂੰ ਆਖਿਆ ਹੈ) ਮੇਰੇ ਪਤੀ ਤਾਂ ਘਰ ਨਹੀਂ ਹੈਗੇ। ਮੈਂ ਜਿਸਦੇ ਆਸਰੇ ਵੱਸਦੀ ਹਾਂ। ੫
ਬਿਰਹੋਂ=ਮੈਂ ਤਾਂ ਬੂਹੇ ਤਕ ਵੀ ਫਿਰ ਨਹੀਂ ਸੱਕਦੀ ਹਾਂ। ੬
ਪਾਨ ਬੀੜੀਆਂ ਮੈਨੂੰ ਤੀਰ ਵਰਗੀਆਂ ਲੱਗਦੀਆਂ ਹਨ ਤੇ ਅੰਨ ਮੈਨੂੰ ਜ਼ਹਿਰ ਲਗਦਾ ਹੈ ਗੇ=ਗਏ ਹੋਇ ਹਨ। ੭ ਖੁਸ਼ਾਲ=ਖੁਸ਼ੀ
ਤ੍ਰਖਾਣ ਨੂੰ ਅਪਣੀ ਇਸਤ੍ਰੀ ਦੇ ਇੱਕੁਰ ਦੇ ਬਚਨ ਸੁਣਕੇ ਐਡੀ ਖੁਸ਼ੀ ਚੜ੍ਹੀ ਕਿ ਓਹ ਅਪਣੀ ਇਸਤ੍ਰੀ ਨੂੰ ਅਪਣੀ ਇਸਤ੍ਰੀ ਦੇ ਮਿਤ੍ਰ ਸਮੇਤ ਹੀ ਮੰਜੀ ਨੂੰ ਸਿਰ ਉਤੇ ਚੁੱਕਕੇ ਛੇਤੀ ਨਾਲ ਨੱਚ ਉੱਠਿਆ ਹੈ। ੮

## ਚਰਿਤ੍ਰ ੭੯

ਮੈਨ=ਕਾਮ ਦਾ ਦੁਖ। ੨ ਉਸ ਜੋਗੀ ਦੀ ਕ੍ਰਿਪਾ ਨਾਲ ਮੈ ਘਰ ਵਿਚ ਪੁੱਤ੍ਰ ਪਾਇਆ ਹੈ। ੫ ਜੋਗੀ ਦਾ ਨਾਮ ਮੁਰਜਨਾਥ ਹੈ। ਰਾਮ ਪ੍ਰਮੇਸਰ ਨੇ। ੯
ਓਹ ਸੰਤ ਧਰਤੀ ਉਤੇ ਜਾਂ ਜਿਮੀ ਆਸਮਾਨ ਵਿਚ ਧੰਨ ਹੈ। ੧੦

## ਚਰਿੱਤ੍ਰ ੮੦

ਜੁਹਾਰ=ਨਮਸ਼ਕਾਰ। ੧ ਜਗਨਾਇਕ=ਜਗਤ ਦਾ ਮਾਲਕ ਭਾਵ ਕ੍ਰਿਸ਼ਨ। ਸੂਤ=ਪ੍ਰੇਮ ਸਿੱਧਾਂ ਵਾਂਗ ਵਧਾਇਆ ਹੈ। ੩
ਬਿਹੰਗ=ਪੰਛੀ ਵਾਂਗੂ ਨਾਮ ਉਚਾਰਦੀ ਹੈ। ੪ ਤ੍ਰਾਸ=ਡਰ। ਹੇਰਨ=ਵੇਖਣ ਵਾਸਤੇ। ਨੰਦ ਤੇ ਜਸੋਦਾਂ ਵੇਖਕੇ ਲਜਿਆ ਕਰਦੇ ਹਨ। ੫
ਜੋਬ=ਸੋਭਾ। ਜਾਤ=ਜਾਂਦੀ। ਜਰਾਵ=ਜੜਾਊ। ਨਾਤੇ=ਸਾਕ, ਸਰਬੰਧੀ ਜਾਂ ਸਰਬੰਧ ਵਾਸਤੇ ਜਾਂਦੀ ਹੈ। ਅੰਗਹੁ=ਪਾਸ ਤੋਂ ਜਾਂ ਵੇਹੜੇ ਵਿਚੋਂ। ਹਰਿਰਾਇ=ਕ੍ਰਿਸ਼ਨ ਨੇ। ਹਨੀ=ਛੱਤੀ ਨੂੰ ਮਾਰੀ। ਚਹੁੰਯਾਤੇ=ਚਹੁੰ ਪਾਸਿਆਂ ਵਲੋਂ। ਜੁਆਨੀ ਦੀ ਸੋਭਾ ਬਹੁਤ ਹੀ ਸੁੰਦਰ ਜਗਦੀ ਹੈ, ਕ੍ਰਿਸ਼ਨ ਜੀ ਦੀ ਦੇਹੀ ਜੜਾਊ ਗਹਿਣਿਆਂ ਨਾਲ ਜੜੀ ਹੋਈ,

ਜਾਣੀ ਜਾਂਦੀ ਹੈ ਜਾਂ ਉਸ ਦੀ ਦੇਹੀ ਜੜਾਊ ਗਹਿਣਿਆਂ ਨਾਲ ਜੜੀ ਹੋਈ ਹੈ ਤੇ ਉਸਦੇ ਸਾਕ ਸਰਬੰਧੀ ਵੀ ਜਾਣੇ ਜਾਂਦੇ ਹਨ ਕਿ ਚੰਗੀ ਉੱਚੀ ਕੁਲ ਜਾਤੀ ਦੇ ਹਨ ਵੇਹੜੇ ਵਿਚ ਸਾਰੇ ਬ੍ਰਿਜਦੇ ਲੋਕ ਖੜੋਤੇ ਹੋਇ ਸੀ ਓਨਾਂ ਨੂੰ ਕ੍ਰਿਸ਼ਨ ਨੇ ਇਕ ਬਣਾਕੇ ਗੱਲ ਆਖੀ। ਹੱਥ ਚੁੱਕਕੇ ਛਾਤੀ ਉਤੇ ਮਾਰੇ ਅਤੇ ਹੱਸ ਪਏ, ਚਹੁੰਆਂ ਪਾਸਿਆਂ ਤੋਂ ਸਖੀਆਂ ਵੇਖਕੇ ਲੱਜਿਆ ਮਾਨ ਹੋਈਆਂ। ਅੱਖਾਂ ਮੀਟਕੇ ਆਖਿਆ ਹੇ ਕ੍ਰਿਸ਼ਨ ਅਤੇ ਭਰਵੱਟਿਆਂ ਦੇ ਇਸ਼ਾਰੇ ਨਾਲ ਆਖਿਆ ਏਥੋਂ ਚਲੇ ਜਾਓ। ੬

## ਚਰਿਤ੍ਰ ੮੧

ਸਿਰੋਮਨਿ ਨਗਰ ਦਾ ਸਿਰੋਮਨ ਸਿੰਘ ਰਾਜਾ ਸੀ। ਇਸ ਦੀ ਰਾਣੀ ਦ੍ਰਿਗ ਧੰਨਯਾ ਸੀ। ਇਕ ਦਿਨ ਕੁਦਰਤ ਨਾਲ ਰੰਗ ਨਾਥ ਇਕ ਜੋਗੀ ਰਾਜੇ ਦੇ ਘਰ ਆ ਗਿਆ। ਇਸ ਨੇ ਅਜੇਹੀ ਉਚਾਟ ਲਾਈ ਕਿ ਰਾਜੇ ਨੂੰ ਰਾਜ ਤੋਂ ਉਦਾਸ ਕਰ ਦਿਤਾ। ਰਾਣੀ ਇਹ ਸੁਣ ਕੇ ਬੜੀ ਦੁਖੀ ਹੋਈ ਤੇ ਵਜ਼ੀਰ ਨਾਲ ਸਲਾਹ ਕੀਤੀ ਕਿ ਕਿਵੇਂ ਰਾਜਾ ਘਰ ਵਿਚ ਰਹੇ ਓੜਕ ਵਜੀਰ ਦੀ ਸਲਾਹ ਨਾਲ ਰਾਣੀ ਨੇ ਜੋਗੀ ਨੂੰ ਮਾਰਕੇ ਜ਼ਮੀਨ ਵਿੱਚ ਦਬ ਦਿੱਤਾ। ਰਾਣੀ ਨੇ ਆਖਿਆ ਹੇ ਪਤੀ ਜੀ ਜੋਗੀ ਨੇ ਮਟ ਵਿੱਚ ਨਿਵਾਸ ਕੀਤਾ ਹੈ ਤੇ ਆਪ ਨੂੰ ਆਖ ਗਏ ਨੇ ਕਿ ਘਰ ਵਿਚ ਰਹੋ ਤੇ ਰਾਣੀ ਨੂੰ ਦੁਖ ਨ ਦਿਓ।

ਬਰਨਾਰੀ=ਚੰਗੀ ਇਸਤ੍ਰੀ। ੧ ਬ੍ਰਹਮ ਬਾਦ=ਪ੍ਰਮੇਸਰ ਦੇ ਮਿਲਾਪ ਦੀ ਚਰਚਾ, ਕਥਾ। ਮੈਂ=ਕਵੀ ਜੀ ਆਖਦੇ ਹਨ। ੩
ਨਾਥ=ਮਾਲਕ, ਪ੍ਰਮੇਸ਼ਰ। ੪ ਸ੍ਰੀ ਪਤਿ=ਪ੍ਰਮੇਸਰ। ਪੋਖਕ=ਪਾਲਣਵਾਲਾ ਹੈ ਢਰਈ=ਬੱਦਲ ਵਾਂਗ ਢਲ ਪੈਂਦਾ ਭਾਵ ਕਿਰਪਾ ਕਰਦਾ ਹੈ। ੫ ਮੀਚ=ਮੌਤ ਸੇ। ੬
ਸੋਖੈ=ਸੁਕਾਉਂਦਾ ਭਾਵ ਮਾਰਦਾ। ਭਰੈ=ਭਰਦਾ ਭਾਵ ਪਾਲਦਾ ਹੈ। ਉਬਰੈ=ਬਚੌਂਦਾ ਹੈ। ੭
ਅਭੇਖ=ਪ੍ਰਮੇਸਰ ਜਾਂ ਮਾੜਾ ਭੇਖ ਭਾਵ ਪ੍ਰਮੇਸਰ ਸਾਰਿਆਂ ਆਦਮੀਆਂ ਦੇ ਮਨਾਂ ਅੰਦਰ ਹੈ। ਚੱਛ=ਨੇਤ੍ਰ। ਹੇਰੇ=ਵੇਖਦਾ ਹੈ। ਉਸਦੀ ਛਾਂ ਨੂੰ ਕੌਣ ਛੇੜ ਸੱਕਦਾ ਹੈ ਭਾਵ ਉਸਨੂੰ ਕੋਈ ਦੁਖ ਨਹੀਂ ਦੇ ਸਕਦਾ ਹੈ। ੮
ਬਾਦ=ਝਗੜਾ। ਧਰਤੀ ਪਾਣੀ, ਅੱਗ, ਹਵਾ, ਅਕਾਸ਼ ਇਹ ਪੰਜ ਤੱਤ ਬਣਾਏ। ੯
ਪੰਥ=ਦੋ ਮੱਤ, ਹਿੰਦੂ, ਮੁਸਲਮਾਨ। ਆਪੋ ਵਿਚ ਦੋਹਾਂ ਨੂੰ ਝਗੜੇ ਵਿਚ ਮਚਾ ਦਿਤਾ ਹੈ ਕਿ ਮੈਨੂੰ ਕੋਈ ਜਾਣ ਨ ਸਕੇ। ੧੦

ਜੇਹੜਾ ਸਾਧਨਾ ਕਰਨ ਵਾਲਾ ਇਸ ਗੱਲ ਨੂੰ ਵੇਖਣਾ ਪਾ ਲੈਂਦਾ ਹੈ। ਓਹ ਮੁੜਕੇ ਮਾਂ ਦੇ ਪੇਟ ਵਿਚ ਨਹੀਂ ਔਂਦਾ ਹੈ। ੧੧

ਮੁਸਕਾਇ=ਹਸਕੇ । ਬਾਦ=ਝਗੜੇ ਨੂੰ ਜਾਂ ਚਰਚਾ ਨੂੰ। ੧੨

ਪਖੰਡ ਜਾਂ ਭੇਖਦਾ ਨਾਮ ਜੋਗੀ ਹੈ ਕਿ ਜੀਵ ਆਤਮਾਂ ਦਾ ਨਾਮ ਜੋਗੀ ਹੈ। ਸਰੀਰ ਜੋਗੀ ਹੈ ਕਿ ਦਿਲ ਜੋਗੀ ਹੈ ਭਾਵ ਮਨ ਕਰਕੇ ਜੋਗੀ ਹੋਣਾ ਚਾਹੀਦਾ ਹੈ। ੧੩

ਡਿੰਭ=ਪਖੰਡ। ਬ੍ਰਿਥਾ=ਐਵੇਂ। ਗੇ=ਗਿਆ। ਕੀਂਯ=ਕੀ ਲਾਭ ਖੱਟਿਆ। ੧੪

ਪਰਸਤ=ਛੁਹਿੰਦਾ ਜਾਂ ਫਿਰਦਾ, ਭੌਂਦਾ। ੧੬

ਕਿਤੇ ਘੋੜਾ ਹਾਥੀ ਬਣਿਆਂ ਹੋਇਆ ਹੈ ਕਿਤੇ ਪੰਛੀ ਹੋਕੇ ਫਲ ਫੁਲ ਖਾ ਰਿਹਾ ਹੈ ਜਾਂ ਫਲ ਫੁੱਲ ਹੋਕੇ ਫੁਲਿਆ ਫਿਰਦਾ ਹੈ। ਕਿਤੇ ਅੱਗ ਹੋਕੇ ਸਾੜਦਾ ਹੈ ਕਿਤੇ ਪੌਣ ਹੋਕੇ ਬਚਨ ਆਖਦਾ ਫਿਰਦਾ ਹੈ ਕਿਤੇ ਚਿੱਤ੍ਰਾ ਹੋਕੇ ਹਰਨਾਂ ਨੂੰ ਫੜਦਾ ਫਿਰਦਾ ਹੈ, ਕਿਤੇ ਪਾਣੀ ਹੋਕੇ ਵਗ ਰਿਹਾ ਹੈ। ਕਿਤੇ ਰਾਮ ਚੰਦ ਹੋਕੇ ਅੰਬਰ=ਕਪੜੇ ਲਾਹ ਕੇ ਪੱਤਾਂ ਨੂੰ ਸਰੀਰ ਉਤੇ ਲੈਕੇ ਰਾਵਣ ਆਦਿਕਾਂ ਨੂੰ ਮਾਰਦਾ ਫਿਰਦਾ ਹੈ। ਕਿਤੇ ਬਣ ਵਿਚ ਫਿਰਦਾ ਹੈ ਇੱਕੁਰ ਵੇਦਾਂ ਵਿਚ ਆਖਿਆ ਹੈ। ਕਿਤੇ ਆਦਮੀ ਹੋਕੇ ਫੇਰ ਆਪ ਹੀ ਇਸਤ੍ਰੀਆਂ ਦਾ ਰੂਪ ਧਰਿਆ ਹੈ ਉਸ ਪ੍ਰਮੇਸ਼ਰ ਦਾ ਭੇਤ ਮੂਰਖਾਂ ਨੇ ਰਤਾ ਵੀ ਨਹੀਂ ਲਿਆ ਹੈ। ੧੯

ਉਸ ਦਾ ਨਾਮ ਜਪਿਆਂ ਬਿਨਾ ਦੁਨੀਆਂ ਉਤੇ ਕੋਈ ਆਦਮੀ ਜੀਉਂਦਾ ਨਹੀਂ ਰਹੇਗਾ।੨੦

ਨਾਮ ਤੋਂ ਬਿਨਾ ਗਿਰ=ਪਹਾੜ ਆਦਿਕ ਸਾਰੇ ਢਹਿ ਜਾਣਗੇ। ੨੧

ਧਰਤੀ ਅਕਾਸ਼ ਦੋਵੇਂ ਚੱਕੀਆਂ ਦੇ ਪੁੜ ਹਨ ਇਹਨਾਂ ਦੋਹਾਂ ਪੁੜਾਂ ਵਿਚ ਆਕੇ ਕੋਈ ਸਾਬਤ ਨਹੀਂ ਰਿਹਾ ਹੈ। ੨੨

ਗੁਰਾਂ ਪਾਸੋਂ ਸੱਤ ਨਾਮ ਦਾ ਮੰਤ੍ਰ ਲੈਕੇ ਫਿਰ ਓਨਾਂ ਦੇ ਬਚਨਾਂ ਨੂੰ ਮੰਨੇ।

ਮਾਰਗ=ਚੰਗੇ ਰਸਤੇ। ੨੩ ਰਾਜਾ ਜਾਂਦਾ ਵੇਖਿਆ। ੨੫

ਫੜਕੇ ਰੱਖੋ ਕਿਸਤਰਾਂ। ੨੬ ਨੈਕ=ਥੋੜਾ ਜੇਹਾ। ੨੮

ਲੋਨ=ਲੂਣ। ਗਹਿ=ਫੜਕੇ। ੨੯ ਮਾਟੀ=ਮਰ ਗਿਆ ਹੈ ਤੇਰਾ ਜੋਗੀ। ੩੦

ਤਾਪ=ਦੁਖ ਨ ਦਿਓ। ੩੧ ਰਾਜਾ ਨੂੰ ਤਪ ਕਰਕੇ ਹਰਾਉਣਾ ਭਾਵ ਤਪ ਕਰਨ ਨੂੰ ਆਖ ਦੇਣ ਫੇਰ ਆਪੇ ਤਪ ਕਰਕੇ ਥੱਕ ਜਾਊਗਾ ਤੇ ਮੁੜ ੨ ਘਰ ਨੂੰ ਔਣ ਦਾ ਖਿਆਲ ਕਰੇਗਾ। ੩੨

ਕਹਿ=ਤੇਰਾ ਸਾਰਾ ਭਰਮ ਸਾੜ ਦਿਆਂਗੀ। ਬਾਲ=ਪੁਤ੍ਰ। ੩੩

ਪੁਤ ਤੇ ਬਾਲਕ=ਛੋਟੇ ਪੁਤ੍ਰ ਜਾਂ ਧੀਆਂ ਤੇ ਜੁਆਨ ਇਸਤ੍ਰੀ। ਕਸੂਤ=ਮਾੜਾ ਕੰਮ। ੩੪

ਪੁਤ੍ਰ ਜ਼ਮੀਨ ਤੇ ਲੇਟਦੇ ਹਨ ਇਸਤ੍ਰੀ ਰੋਂਦੀ ਹੈ, ਸਰਬੰਧੀ ਨੌਕਰ ਰੋਂਦੇ ਹਨ ਰਾਜ ਬੰਸ ਤੋਂ ਜਾਂਦਾ ਹੈ। ੩੫

ਸਾਰੇ ਚੇਲੇ ਬੜੇ ਖੁਸ਼ੀ ਹੋਏ। ਲਿੱਸੇ ਸਨ ਪਰ ਬੜੇ ਮੋਟੇ ਹੋ ਗਏ। ਸਾਡੇ ਨਾਥ ਨੇ ਰਾਜੇ ਨੂੰ ਜੋਗੀ ਕਰ ਲੈਣਾ ਹੈ। ਘਰ ਘਰ ਦੇ ਟੁਕ ਮੰਗਾਵੇਗਾ। ੩੬

ਰਾਜਾ ਆਖਦਾ ਹੈ ਹੇ ਜੋਗੀ ਜੀ ਮੈਨੂੰ ਅਪਣਾ ਭੇਖ ਦਿਓ ਭਾਵ ਛੇਤੀ ਨਾਲ ਚੇਲਾ ਬਣਾ ਲਓ ਨਾਥ=ਜੋਗੀ ਅੱਗੋਂ ਆਖਦਾ ਹੈ ਹੁਣੇ ਹੀ ਲਓ ਜੀ ਦੇਂਦਾ ਹਾਂ ਜੋਗ ਆਪ ਧੀਰਜ ਕਰੋ । ੩੭ ਚੇਰੀ=ਦਾਸੀਆਂ ਰੋਂਦੀਆਂ ਹਨ। ੩੯

ਪੁਤ੍ਰ ਨਾਲ ਪ੍ਰੇਮ ਕਰਕੇ ਮਾਤਾ ਖਿਡਾਂਦੀ ਹੈ। ਸਿਰ ਉਤੇ ਮੌਤ ਖੜੋਤੀ ਦੰਦ ਚਬਾਂਦੀ ਹੈ ਭਾਵ ਕਚੀਚੀਆਂ ਲੈਂਦੀ ਹੈ। "ਜਨਨੀ ਜਾਨਤ ਸੁਤ ਬਡਾ ਹੋਤ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤ ਹੈ" ਮਾਂ ਜਾਣਦੀ ਹੈ ਕਿ ਪੁਤ ਵੱਡਾ ਹੁੰਦਾ ਹੈ, ਇਹ ਮੂਰਖ ਨਹੀਂ ਜਾਣ ਸੱਕਦੀ ਕਿ ਮੌਤ ਨੇੜੇ ਔਂਦੀ ਹੈ। ੪੦

ਕੋ=ਕੌਣ ਹੈ । ਬਨਿਤਾ=ਇਸਤ੍ਰੀ । ਸੁਤਾ=ਧੀ । ਇਹ ਤਾਂ ਚਾਰ ਦਿਨ ਦਾ ਖਡੌਣਾ ਹੈ ਓੜਕ ਨੂੰ ਸੁਆਹ ਦੀ ਸੁਆਹ ਹੈ। ੪੧

ਗ੍ਰਹਸ=ਫੜ ਲੈਂਦੇ ਹਨ ਪਾਪ ਸਰੀਰ ਨੂੰ ਆਕੇ । ੪੩

ਭੂਮਿ=ਜਮੀਨ ਉਤੇ ਬੇਹੋਸ਼ ਹੋਕੇ ਡਿੱਗ ਪਈ, ਪਰ ਸੁਭਾ ਨਹੀਂ ਜਾਂਦਾ ਹੈ। ੪੫

## ਛੰਤ ੪੭

ਪਤਿ ਪੂਤਨ ਤੇ ਰਹੇ, ਬਿਜੈ ਪੂਤਨ ਤੇ ਪੱਯੈ।
ਦਰਬ ਕਪੂਤਨ ਜਾਇ, ਰਾਜ ਸਪੂਤਨ ਬਹੁਰੱਯੈ।
ਪਿੰਡ ਪੁਤ੍ਰ ਹੀ ਦੇਤ, ਪ੍ਰੀਤ ਪੂਤੋਂ ਉਪਜਾਵੈ।
ਬਹੁਤ ਦਿਨਨ ਕੋ ਵੈਰ ਗਯੋ, ਪੂਤੇ ਬਹੁ ਰਾਵੈ।
ਜੋ ਪੂਤਨ ਕੋ ਛਾਡ ਨ੍ਰਿਪਤ ਤਪੱਸਿਆ ਕੋ ਜਾਵੈ।
ਪਰੇ ਨਰਕ ਮੋ ਜਾਇ ਅਧਿਕ ਤਨ ਮੈਂਦੁਖਪਾਵੈ।

ਪੁਤਾਂ ਕਰਕੇ ਦੁਨੀਆਂ ਉੱਤੇ ਇੱਜ਼ਤ ਰਹਿੰਦੀ ਹੈ, ਪੁਤਾਂ ਕਰਕੇ ਹੀ ਜਿੱਤ ਪਾਈ ਦੀ ਹੈ ਭਾਵ ਵੈਰੀ ਨੂੰ ਜਿੱਤ ਲਈ ਦਾ ਹੈ। ਮਾੜੇ ਪੁੱਤਾਂ ਕਰਕੇ ਧਨ ਚਲਿਆ ਜਾਂਦਾ ਹੈ, ਚੰਗੇ ਪੁਤ੍ਰ ਗਏ ਹੋਏ ਰਾਜ ਨੂੰ ਮੋੜ ਲਿਔਂਦੇ ਹਨ ਭਾਵ ਫੇਰ ਰਾਜ ਘਰ ਵਿਚ ਆ ਜਾਂਦਾ ਹੈ। ਮੋਇਆਂ ਹੋਇਆਂ ਪਿਤਰਾਂ ਨੂੰ ਪੁਤ੍ਰ ਹੀ ਪਿੰਡ ਦੇਂਦੇ ਹਨ ਭਾਵ ਪਿਛੇ ਭਲਾਕੰਮ ਪਾਠ ਆਦਿਕ ਪੁੰਨਦਾਨ ਪੁਤਾਂ ਤੋਂ ਹੀ ਹੋ ਸਕਦਾ ਹੈ, ਪੁਤਾਂ ਕਰਕੇ ਹੀ ਪ੍ਰੀਤਪੈਦਾ ਹੁੰਦੀ ਹੈ ਭਾਵ ਪ੍ਰੀਤ ਵੱਧਦੀ ਹੈ, ਸਾਕ ਨਾਤੇ ਵਧਦੇ ਹਨ ਜਾਂ ਪਿਓ ਪੁਤ੍ਰ ਦੀ ਪ੍ਰੀਤ ਵਧਦੀ ਹੈ ਬਹੁਤ ਦਿਨਾਂ ਦਾ ਜੋ ਵੈਰ ਪੈ ਗਿਆ ਹੋਵੇ ਓਹ ਪੁਤ੍ਰ ਹੀ ਮੋੜਦੇ ਹਨ ਭਾਵ ਬਦਲਾ ਲੈਂਦੇ ਹਨ—ਜੇਹੜਾ ਰਾਜਾ ਪੁੱਤਾਂ ਨੂੰ ਛੱਡਕੇ ਤਪੱਸਿਆ ਨੂੰ ਜਾਂਦਾ ਹੈ। ਓਹ ਨਰਕ ਵਿਚ ਜਾ ਪੈਂਦਾ ਹੈ ਤੇ ਬਹੁਤ ਹੀ ਸਰੀਰ ਉਤੇ ਦੁਖ ਪਾਂਦਾ ਹੈ। ੪੭

ਮਹਿਤ੍ਰਾਰੀ=ਮਾਂ । ਰਾਈ=ਰਾਜਾ । ਪਾਟ=ਸਿੰਘਾਸਣ । ਇਹ ਮੇਰੇ ਜੀਅ ਨੂੰ

ਛੰਗਾ ਲੱਗਾ ਹੈ । ੪੮
ਜਠਰ=ਮਾਂ ਦਾ ਪੇਟ।ਮੂਤ੍ਰ ਧਾਮ=ਭਗ, ਮੂਤ ਦਾ ਘਰ।ਅਧਰਾਮ੍ਰਿਤ=ਹੋਠਾਂ ਦਾਅੰਮ੍ਰਿਤ। ੪੯
ਰਿਖਿ=ਰਿਖੀ ਏਸੇ ਲਈ ਇਸਤ੍ਰੀ ਜਾਂ ਮੂਤ ਦੇ ਘਰ ਤੋਂ ਹੀ ਪੈਦਾ ਹੋਏ ਹਨ। ਬਿਆਸ ਆਦਕ ਸਿਆਣੇ ਏਸੇ ਰਸਤੇ ਥਾਣੀ ਹੋਕੇ ਆਏ ਹਨ। ਪਰਸੇ=ਛੁਹਿਆਂ ਬਿਨਾ ਏਸ ਮੂਤ ਘਰ ਦੇ। ਐਤ=ਏਸ ਜਨਮ ਨੂੰ ਜਾਂ ਮੂਤ ਧਾਮ ਨੂੰ ਜਾਂ ਸੰਸਾਰ ਨੂੰ ਪਾਕੇ। ੫੦
ਪਥ=ਰੋਗ ਵੱਲੋਂ ਸੰਜਮ ਰੱਖਣਾ ਹਕੀਮ ਦਾ ਹੁਕਮ ਮੰਨਣਾ। ੫੧
ਨੈਕ=ਥੋੜੀ। ਬਾਪਰੀ=ਵਿਚਾਰੀ, ਗਰੀਬਣੀ। ੫੨
ਕੁਮਾਰਿ=ਇਸਤ੍ਰੀ ਰਾਜਾ ਦੀ। ੫੩
ਓਹ ਮੈ ਰਿਦੇ ਵਿਚ ਪੱਕਾ ਫੜਿਆ ਹੈ। ਜੋ ਤੁਹਾਨੂੰ ਜੋਗੀ ਨੇ ਆਖਿਆ ਹੈ ਓਹ ਤੁਸੀਂ ਮੈਨੂੰ ਸੱਚਾ ੨ ਬਚਨ ਆਖ ਦਿਓ ਜਾਂ ਜੋ ਤੁਹਾਨੂੰ ਜੋਗੀ ਆਖ ਗਿਆ ਹੈ ਓਹ ਬਚਨ ਮੈਂ ਤੁਹਾਨੂੰ ਆਖਦੀ ਹਾਂ ਤੁਸੀਂ ਵੀ ਉਸ ਨੂੰ ਸੱਚਾ ਜਾਣਕੇ ਜੀਅ ਵਿਚ ਮੰਨੋ। ੫੪
ਇਕ ਮੰਦਰ ਉਜਾੜ ਵਿਚ ਬਣਾਓ। ਓਥੇ ਬੈਠ ਕੇ ਤਪੱਸਿਆ ਕਰੋ। ਮੈਂ ਓਥੇ ਹੋਰ ਰੂਪ ਧਰਕੇ ਆਵਾਂਗਾ। ਰਾਜੇ ਨੂੰ ਬ੍ਰਹਮ ਗਿਆਨ ਨਾਲ ਸਮਝਾਵਾਂਗਾ। ੫੫
ਰੌਸਨ=ਆਲਾ, ਭਾਵ ਛੱਤ ਵਿਚ ਪੋਲੀ ਥਾਂ ਰੱਖੀ ਜਿਸ ਵਿਚ ਆਦਮੀ ਬੈਠ ਸੱਕੇ। ੫੭
ਹੇਠਾਂ ਬੈਠਿਆਂ ਨੂੰ ਨਜ਼ਰ ਨ ਆਵੇ। ੫੮
ਬੈਸਥੋ=ਭੇਖ ਵਰਗਾ ਸੀ। ੫੯ ਠਹਿਰੈ ਘਰੁ=ਬਣਾ ਲੈ । ਮੋਰ=ਮੋੜਕੇ ਕਿਸੇ ਨ ਕਿਸੇ ਤਰਾਂ ਘਰ ਲਿਆ ਦੇਹ। ੬੦
ਕੰਥਾ=ਦੋ ਖਫਣੀਆਂ ਸਵਾਈਆਂ। ੬੨
ਜੇਹੜੀਆਂ ਉਸ ਨੇ ਤੈਨੂੰ ਦੱਸਣ ਵਾਸਤੇ ਬਾਤਾਂ ਆਖੀਆਂ ਹਨ ਓਹ ਮੈਂ ਹੁਣ ਚੰਗੀ ਤਰਾਂ ਆਖਦਾ ਹਾਂ ਰਾਜਾ ਆਖਦਾ ਹੈ। ੬੩
ਤੁਖਾਰ=ਬਰਫ। ਪੈ=ਉਤੇ ਸਰੀਰ ਦੇ। ਇਤੋ=ਏਡਾ। ਗਹੈ=ਫੜ ਭਾਵ ਐਡਾ ਹਠ ਤੂੰ ਨਹੀਂ ਤੋੜ ਪੁਚਾ ਸੱਕੇਂਗੀ। ਸਾਲ ਤਮਾਲ=ਵੱਡੇ ੨ ਰੁੱਖ। ਬਿਆਲ=ਸੱਪ। ਨਿਹਾਰ=ਵੇਖਕੇ। ਬਿਲ ਲੈਹੈ=ਰੋਵੇਂਗੀ। ਹਾਰ=ਹਾਰ ਕੇ ਡਿੱਗ ਪਵੇਂਗੀ ਤੈਨੂੰ ਓਥੇ ਕੌਣ ਉਠਾਵੇਗਾ ਹਨੂਮਾਨ ਨਾਟਕ ਦੂਜਾ ਅੰਕ ੪੮ ਸਵੱਯਾ ਦੇਖੋ। ੬੪
ਸਮੀਰ=ਠੰਢੀ ਹਵਾ। ਲੱਜਿਆ ਨੂੰ ਰੱਖਕੇ ਤੇਰੇ ਨਾਲ ਚਲਾਂਗੀ। ਮਾਤ=ਸਰੀਰ। ਬਨ=ਜੰਗਲ ਵਿਚ। ਨਾਇਕ=ਪਤੀ ਨਾਲ। ਪਾਤ=ਪੱਤ ਚੱਬਾਂਗੀ। ਹਨੂਮਾਨ ਨਾਟਕ ਦੂਜਾ ਅੰਕ ੪੯ ਕਬਿੱਤ ਦੇਖੋ। ੬੫
ਨਾਥ=ਪ੍ਰਮੇਸਰ ਨੂੰ ਰੋਜ ਸੰਭਾਲੋ ਭਾਵ ਘਰ ਵਿਚ ਨਾਮ ਜਪੋ। ਪੁਤਾਂ ਦੀ ਸੇਵਾ। ੬੬
ਮੈਂ ਰਾਜ ਛੱਡ ਦਿਆਂਗਾ ਤਪੀਆਂ ਦਾ ਸਾਜ ਸਜ ਲਵਾਂਗਾ ਭਾਵ ਫਕੀਰ ਬਣ ਜਾਵਾਂਗਾ ਇੰਦ੍ਰ ਦੀ ਪਾਤਸ਼ਾਹੀ ਵੀ ਮੇਰੇ ਕੰਮ ਨਹੀਂ ਹੈ—ਘੋੜੇ ਹਾਥੀ ਪੈਦਲ ਜੇਹੜੇ ੨ ਚੰਗੇ ਬਣਾਓ ਬਣੇ ਹਨ ਮੈਂ ਚੰਗੇ ਹਾਥੀ ਆਦਕ ਤੇ ਬਾਦਸ਼ਾਹੀ ਕੁਛ ਵੀ ਨਹੀਂ ਚਾਹੁੰਦਾ ਹਾਂ। ਲੜਕੀਆਂ ਲੜਕੇ ਤੇ ਚੰਗੀ ਇਸਤ੍ਰੀ ਵੀ ਛੱਡਦਾ ਹਾਂ ਅਤੇ ਇਸ ਪ੍ਰਕਾਰ ਰਾਰ=

ਲੜਾਈਆਂ ਝਗੜੇ ਵੀ ਛੱਡਦਾ ਹਾਂ ਮੈਂ ਮਨ ਵਿਚ ਇਹ ਗਲ ਪੱਕੀ ਠਹਿਰਾਈ ਹੈ।
ਹੇ ਸੁੰਦਰ ਇਸਤ੍ਰੀ ਸੁਣ ਮੈ ਅੱਜ ਬਣ ਵਿਚ ਸੁਖ ਨਾਲ ਜਾ ਵੱਸਾਂਗਾ ਮੇਰੇ ਮਨ ਵਿਚ ਇਹ ਗਲ ਅੱਜ ਚੰਗੀ ਲੱਗੀ ਹੈ ॥ ੬੭

ਜੇਹੜੀ ਇਸਤ੍ਰੀ ਪਤੀ ਨੂੰ ਛੱਡਕੇ ਘਰ ਵਿਚ ਵਸਦੀ ਹੈ ਭਾਵ ਪਤੀ ਦਾ ਤਿਆਗ ਕਰ ਦੇਂਦੀ ਹੈ ਉਸਨੂੰ ਅਗੇ ਸੁਰਗ ਵਿਚ ਵੜਨਾ ਨਹੀਂ ਮਿਲੇਗਾ, ਇਹ ਰਾਣੀ ਨੇ ਆਖਿਆ ਹੈ ॥ ੬੮

ਬੋਰੋਂ=ਡੋਬਦਿਆਂ। ਬਾਲਕ=ਬਾਲ, ਪੁਤ੍ਰ, ਤੋਰੋਂ=ਗਹਿਣੇ ਤੋੜ ਸੁੱਟਾਂ। ਪਾਤ=ਰੁੱਖਾਂ ਦੇ ਪੱਤੇ। ਹਿਮਾਚਲ=ਬਰਫ ਦਾ ਪਹਾੜ। ਬਿਰਹਾਗਨਿ=ਵਿਛੋੜੇ ਦੀ ਅੱਗ। ਬਲਿ=ਸੜ ਜਾਣਾਂ। ਨਾਥ=ਪਤੀ ॥ ੬੯ ਦੇਸ ਛੱਡਦਿਆਂ, ਫਕੀਰਾਂ ਦਾ ਭੇਸ ਕਰ ਲਵਾਂ, ਕੇਸਾਂ ਨੂੰ ਮਰੋੜਕੇ ਜਟਾਂ ਬਣਾ ਲਵਾਂ ਗੀ। ਮੈ ਧਨ ਦਾ ਥੋੜਾ ਜੇਹਾ ਵੀ ਲੋਭ ਨਹੀਂ ਕਰਾਂਗੀ, ਮਾਲਕ ਦੀ ਜੁੱਤੀ ਉਤੇ ਆਪਣਾ ਸਰੀਰ ਵਾਰ ਦਿਆਂਗੀ। ਕਰੋੜਾਂ ਪੁੱਤਾਂ ਧੀਆਂ ਨੂੰ ਇਕ ਪਾਸੇ ਲਾਂਭੇ ਕਰ ਦਿਆਂਗੀ ਭਾਵ ਤਿਆਗ ਦਿਆਂਗੀ ਚੰਗੇ ਕਪੜਿਆਂ ਨੂੰ ਛੱਡਕੇ ਰਾਮ ਨੂੰ ਚੇਤੇ ਕਰਾਂਗੀ। ਇੰਦਰ ਦਾ ਰਾਜ ਵੀ ਮੇਰੇ ਕੰਮ ਨਹੀਂ ਹੈ ਮੈ ਆਪਣੇ ਪਤੀ ਤੋਂ ਬਿਨਾ ਸਾਰੇ ਘਰ ਨੂੰ ਸਾੜ ਸੁੱਟਾਂ ਗੀ ॥ ੭੦

ਹਨੂਮਾਨ ਨਾਟਕ ਦੇ ਦੂਜੇ ਅੰਕ ਵਿਚ ੪੮—੪੯ ਆਦਕ
ਛੰਦਾਂ ਦੇ ਭਾਵ ਜੋ ਸੀਤਾ ਨੇ ਰਾਮਚੰਦ ਜੀ ਨੂੰ ਆਖੇ ਹਨ ਦੇਖੋ

ਨਟ=ਕਪੜੇ। ਗਹਿ=ਫੜ। ਮੁੰਦ੍ਰਨ=ਮੁੰਦਰਾਂ। ਤੇਰੀ ਮੂਰਤੀ ਨੂੰ। ਭਿੱਛਿਆ ਮੰਗਕੇ, ਰਜਾਵਾਂ ਗੀ। ਫਾਰ=ਪਾੜਕੇ ਕਪੜੇ ਜੋਗਣਿ ਬਣ ਜਾਵਾਂਗੀ ॥ ੭੧

ਰਾਜਾ ਇਸਤ੍ਰੀ ਦਾ ਮੂੰਹ ਵੇਖਕੇ ਚਿਤ ਵਿਚ ਸੋਚ ਵਿਚਾਰ ਕਰਕੇ ਹੈਰਾਨ ਹੋਗਿਆ।

ਆਖਣ ਲਗਾ ਹੇ ਸੁੰਦਰੀ ਸੁਣ ਤੂੰ ਸੁਖ ਨਾਲ ਰਾਜ ਕਰ ਤੇਰੇ ਛੱਡਣ ਨਾਲ ਲੜਕੇ ਮਰ ਜਾਣਗੇ।

ਪਰ ਪ੍ਰਮੇਸ਼ਰ ਦੀ ਭਾਵੀ ਨਹੀਂ ਮਿਟਦੀ ਹੈ ਰਾਣੀ ਬਣਦੇ ਜਾਣ ਤੋਂ ਨਹੀ ਹਟਦੀ ਹੈ, ਰਾਜੇ ਨੇ ਚੰਗੀ ਤਰਾਂ ਨਿਰਨੇ ਕਰਕੇ ਪਿਛੇ ਵਲ ਵੇਖ ਲਿਆ ਹੈ ਝਾਰ=ਪਿਛੋਹਰ ਨਿਰਨੇ ਕਰਨਾ। ਅਵਿ ਗਾਹੀ=ਵਿਚਾਰਨਾ।

ਧਰਤੀ ਉਤੇ ਡਿੱਗੀ ਹੋਈ ਮਾਂ ਪਈ ਰੋਂਦੀ ਹੈ ਪਰ ਹਠੀ ਇਸਤ੍ਰੀ ਹਠ ਨਹੀ ਛੱਡਦੀ ਹੈ ॥ ੭੨

ਸਤਿ=ਸੱਚੀ, ਸੱਚੀਂ ਮੁੱਚੀਂ। ਹੇਰ=ਵੇਖਕੇ ॥ ੭੩

ਬਿਧਾਨ=ਰੀਤੀਆਂ ਅਨੁਸਾਰ। ਭਵ=ਸੰਸਾਰ ਦੇ ਮਾਲਕ ਜੋ ਹਨ ॥ ੭੪

ਗ੍ਰਿਹ=ਘਰ ਤੋਂ ਤੈਨੂੰ ਕੱਢਕੇ। ਮੈ ਇਹਨਾਂ ਲੋਕਾਂ ਨੂੰ ਕੀ ਕਰਾਂਗੀ ਭਾਵ ਮੈ ਇਹਨਾਂ ਨੌਕਰਾਂ ਦੇ ਸੁਖ ਨੂੰ ਕੀ ਬਣਾਵਾਂਗੀ ਜਾਂ ਪਰਜਾ ਦੇ ਲੋਕਾਂ ਦੇ ਸੁਖ ਨੂੰ ਕੀ ਕਰਾਂਗੀ ਜਾਂ ਇਹਨਾਂ ਲੋਕਾਂ ਨੂੰ ਮੈ ਕੀ ਆਖਾਂ ਗੀ ॥ ੭੫

ਪਸਾਰੋ=ਨ ਜਾਓ। ਲੋਕਾਂ ਦੇ ਕਹਿਣੇ ਅਨੁਸਾਰ ਚਲੋ ਤੇ ਰਾਜ ਜੋਗ ਘਰ ਵਿਚ ਹੀ ਕਰੋ। ੭੬

ਐਨ ਇਹ ਸਾਰੇ ਜਮਦੇ ਘਰ ਚਲੇ ਜਾਣਗੇ। ੭੭

ਰਨਵਾਸਹਿ=ਰਾਣੀਆਂ ਦਾ ਮਹਿਲ। ਆਪਣੀ ਇਸਤ੍ਰੀ ਨਾਲ ਲੈ ਲਈ ਜੋਗੀ ਬਣਕੇ ਬਣ ਨੂੰ ਤੁਰ ਪਿਆ। ਅਥਿਤੇਸ=ਮੰਗਤਾ, ਫਕੀਰ। ੭੮

ਜਿੱਥੇ ਸਾਲ ਰੁਖ ਦੀਆਂ ਲੰਮੀਆਂ ੨ ਟਾਹਣੀਆਂ ਹਨ ਓਥੇ ਬੜੇ ਉਚੇ ਉਚੇ ਤਮਾਲ ਤੇ ਬੋਹੜ ਦੇ ਰੁੱਖ ਹਨ, ਅਜੇਹੀ ਥਾਂ ਕੰਮ ਕਰਨ ਵਾਸਤੇ ਜਾਵੇ ਅਜੇਹਾ ਮਾਂ ਦਾ ਪੁੱਤ ਕੇਹੜਾ ਹੈ। ਜਿਸ ਬਣ ਦੀ ਸੋਭਾ ਦੇਖਕੇ ਇੰਦਰ ਦੇ ਬਾਗ ਦੀ ਵੀ ਸੋਭਾ ਫਿੱਕੀ ਲੱਗਦੀ ਹੈ ਭਾਵ ਇੰਦਰ ਦਾ ਬਾਗ ਸ਼ਰਮ ਖਾਂਦਾ ਹੈ, ਇਸ ਬਣ ਨੂੰ ਵੇਖਕੇ ਨੰਦਨ= ਇੰਦਰ ਦਾ ਬਣ ਤਾਂ ਚੁੱਪ ਹੀ ਕਰ ਜਾਂਦਾ ਹੈ। ਤਾਰਿਆਂ ਦੀ ਕੀ ਗਿਣਤੀ ਹੈ ਭਾਵ ਓਥੇ ਤਾਰੇ ਤਾਂ ਕਿਧਰੇ ਰਹੇ ਥੋੜਾ ਜੇਹਾ ਅਕਾਸ਼ ਵੀ ਨਹੀ ਵੇਖਿਆ ਜਾਂਦਾ ਹੈ ਭਾਵ ਬਣ ਰੁੱਖਾਂ ਨਾਲ ਬਹੁਤਾ ਗਾਹੜਾ ਹੈ, ਨ ਓਥੇ ਸੂਰਜ ਦੀਆਂ ਕਿਰਣਾਂ ਜਾ ਸਕਦੀਆਂ ਹਨ ਨ ਚੰਦ ਦੀ ਚਾਨਣੀ ਜਾ ਸਕਦੀ ਹੈ।

ਨ ਕੋਈ ਓਥੇ ਦੇਵਤ ਵੇਖਣ ਵਿਚ ਔਂਦਾ ਹੈ ਨ ਕੋਈ ਓਥੇ ਦੈਂਤ ਹੀ ਫਿਰ ਸੱਕਦਾ ਹੈ ਨ ਉਥੇ ਪੰਛੀ ਦੀ ਪਹੁੰਚ ਹੈ ਨ ਉਥੇ ਕੀੜੀ ਹੀ ਜਾ ਸਕਦੀ ਹੈ। ੭੯

ਹੇਰਤ=ਵੇਖਿਆ। ਤਵਨ=ਤਿਸ ਨੂੰ। ੮੦

ਭਸਮੀ ਭੂਤ=ਸੁਆਹ ਰੂਪ ਸਾਰਿਆਂ ਪਾਪਾਂ ਨੂੰ ਕਰਾਂਗੇ। ੮੧

ਗੁਸਟ=ਗੋਸ਼ਟ, ਚਰਚਾ। ੮੪ ਬ੍ਰਹਮ ਬਾਦ=ਪ੍ਰਮੇਸਰ ਦੇ ਪਾਸੇ ਦੀ ਚਰਚਾ। ੮੫

ਟਾਰਯੋ=ਟਾਲਿਆ। ਸਾਧਕ=ਸੱਚ ਸੱਚ। ੮੬

ਮਾਟੀ=ਜਦੋਂ ਮੈਂ ਮਰ ਗਿਆ ਸੀ। ੮੭

ਤੀਰ=ਤੂੰ ਰਾਜਾ ਨੂੰ ਆਪਣੇ ਪਾਸ ਤੋਂ ਕਿਉਂ ਤਿਆਗ ਆਇਆ ਹੈ। ਰਾਜੇ ਦੀ ਸਮੀ-ਪਤਾ ਛੱਡਕੇ ਏਥੇ ਕਿਉਂ ਆਇਆ ਹੈ। ਬ੍ਰਿਥਾ=ਸਾਰਾ ਹਾਲ। ਸਿਰ ਮੌਰ=ਵੱਡਾ ਜੋਗੀ। ੮੮ ਓਹ ਸਾਰਾ ਹਾਲ ਮੈਨੂੰ ਚੰਗੀ ਤਰਾਂ ਦੱਸ। ਤੀਰ=ਤੇਰੇ ਪਾਸ। ਨਹੀਂ ਤਾਂ ਨਰਕ ਵਿਚ ਭੌਂਦਾ ਰਹੇਂਗਾ। ੮੯

ਜਿੱਕੁਰ ਕਰੋੜਾਂ ਜੱਗ ਤੇ ਤਪ ਕਰੀ ਦਾ ਹੈ ਤੇ ਉਸ ਦਾ ਫਲ ਮਿਲਦਾ ਹੈ ਇੱਕੁਰ ਹੀ ਜੇ ਪਰਜਾ ਦਾ ਇਨਸਾਫ ਕਰੀਏ ਪਰਜਾ ਨੂੰ ਸੁਖ ਦੇਈਏ ਤਾਂ ਓਨਾਂ ਜੱਗਾਂ ਤਪਾਂ ਨਾਲੋਂ ਵਧੇਰੇ ਫਲ ਮਿਲਦਾ ਹੈ। ੯੦

ਜੇਹੜਾ ਰਾਜਾ ਨਿਆਇ ਨ ਕਰੇ ਤੇ ਝੂਠ ਬੋਲੇ ਤੇ ਰਾਜ ਛੱਡ ਕੇ ਤਪ ਕਰੇ ਓਹ ਰਾਜਾ ਜਰੂਰ ਨਰਕ ਵਿਚ ਪੈਂਦਾ ਹੈ। ੯੧

ਬ੍ਰਿਧ=ਬੁੱਢੇ ਮਾਂ ਪਿਓ ਦੀ ਸੇਵਾ ਕਰੋ ਹੇ ਮਿਤ੍ਰ ਸੁਣ ਏ ਧਰਮ ਆਖਦਾ ਹੈ। ੯੨

ਜੇ ਮੈਂ ਓਹੋ ਹੀ ਜੋਗੀ ਹਾਂ ਤੇ ਧਰਮਰਾਜਾ ਦਾ ਘੱਲਿਆ ਹੋਇਆ ਆਇਆ ਹਾਂ। ੯੩

ਸਹਲ=ਥੋੜਾ ਜੇਹਾ ਜੱਗ ਉਤੇ ਜੀਉਣਾ ਹੈ ਭਾਵ ਥੋੜੇ ਜਹੇ ਦਿਨ ਦੁਨੀਆਂ ਉਤੇ

ਰਹਿਣਾ ਹੈ ਤੇ ਫੇਰ ਐਡਾ ਦੁਖ ਕਿਉਂ ਪਾਇਆ ਇਹ ਦੋਵੇਂ ਕੰਮ ਔਖੇ ਹਨ ਭਾਵ ਜੋਗ ਕਮੌਣਾ ਤੇ ਘਰ ਨੂੰ ਛੱਡਣਾ। ਸਵੇਰੇ ਰਾਜ ਨੂੰ ਸੰਭਾਲੋ ਤੇ ਰਾਤ ਨੂੰ ਪ੍ਰਮੇਸਰ ਨੂੰ ਚੇਤੇ ਰਖੋ। ੯੫

ਰਾਜਾ ਇੱਕੁਰ ਦੀ ਅਕਾਸ਼ ਬਾਣੀ ਸੁਣਕੇ ਚਿੱਤ ਵਿਚ ਸੱਚੀ ਮੰਨ ਲਈ। ਮਨ ਵਿਚ ਇਹ ਆਖਦਾ ਹੈ ਕਿ ਮੈਂ ਦਿਨੇ ਆਪ ਦਾ ਰਾਜ ਕਰਾਂਗਾ ਤੇ ਰਾਤ ਪਈ ਭਾਵ ਸੰਧਿਆ ਵੇਲੇ ਰਾਮ ਨੂੰ ਚੇਤੇ ਕਰਾਂਗਾ। ੯੬

ਰਾਣੀ ਨੇ ਰਾਜੇ ਨੂੰ ਸਮਝਾਕੇ, ਛਲ ਨਾਲ ਜੋਗ ਦੇ ਰਸਤੇ ਤੋਂ ਮੋੜ ਲਿਆ। ਰਾਜਾ ਕਪੜੇ ਪਾਕੇ ਘਰ ਆ ਗਿਆ ਹੈ। ੯੭

ਕਵੀ ਜੀ ਇਸਤ੍ਰੀ ਦੇ ਛਲ ਦੀ ਗੱਲ ਦੱਸਦੇ ਹਨ ਕਿ ਜੀਉਂਦਿਆਂ ਹੀ ਜੋਗੀ ਨੂੰ ਮਾਰ ਦਿੱਤਾ ਧਰਤੀ ਵਿੱਚ ਗੱਡਕੇ। ਰਾਜੇ ਨੂੰ ਮੋੜ ਕੇ ਘਰ ਨੂੰ ਲੈ ਆਈ ਹੈ, ਇੱਕੁਰ ਦਾ ਛਲ ਬਣਾਕੇ। ੯੮

## ਚਰਿਤ੍ਰ ੯੨

ਆਦਲ=ਨਿਆਇ ਕਰਨ ਵਾਲਾ। ਰਿਸਾਯੋ=ਗੁੱਸੇ ਹੋਇਆ। ੧

ਬਰਰਾਇ=ਘਾਬਰ ਕੇ ਬਰੜਾ ਉੱਠਿਆ। ਕੋਰ=ਕਰੋੜ ਜਤਨ। ੩

ਨਿਵਾਰੀਐ=ਦੂਰ ਕਰੀਏ। ੪ ਟੂੰਬ=ਦਬਾਕੇ ਪੈਰ। ਤਿੰਨ ਕੁਰਨਸ= ਸਲਾਮਾ ਕਰਦੇ ਸਿਰ ਨਿਵਾਇਆ। ਤੁਸੀਂ ਚਿੰਤਾ ਨ ਕਰੋ ਦਰਿਆ ਖਾਂ ਨੂੰ ਤੁਸੀਂ ਜਾਨ ਤੋਂ ਮਾਰਿਆ ਹੀ ਅੱਜ ਤੋਂ ਸਮਝ ਲਓ। ੫

ਹਰੀਫ=ਉਸ ਸਿਆਣੇ ਨੂੰ ਮਾਰਨਾ ਬੜਾ ਔਖਾ ਹੈ। ਉਸ ਜੜ=ਮੂਰਖ ਨੂੰ ਕੀਕੂੰ ਮਾਰਿਆ ਜਾਵੇਗਾ ਉਸਦਾ ਤਾਂ ਬੜਾ ਰਿਜਲ=ਚੰਚਲ ਸੁਭਾਉ ਹੈ। ੬

ਗੋਸ਼ੇ=ਵੱਖ, ਇਕੰਤ। ੮ ਹੇਰ=ਵੇਖਕੇ। ਹੇਤ=ਮਿਲਨ ਵਾਸਤੇ। ੯

ਚੋਰ=ਚੁਰਾਕੇ। ਐਂਠ=ਆਕੜ ਕੇ। ਕਹਾ=ਕਿਥੇ ਜਾਂਦੀ। ਤੂੰ ਦੇਗ ਵਿਚ ਬੈਠਕੇ ਚੱਲ ਤੈਨੂੰ ਬੇਗਮ ਨੇ ਛੇਤੀ ਬੁਲਾਇਆ ਹੈ। ੧੦

ਛਰੀਆ=ਛੜੀ ਦਾਰ ਭਾਵ ਚੋਬਦਾਰ ਉਰਦਾ=ਉੱਡਦੀ ਖਬਰ ਦੇਣ ਵਾਲੇ ਬੇਗਨੀ=ਛੇਤੀ ਨਾਲ ਜਿਥੇ ਅਨੇਕਾਂ ਖੋਜੇ=ਖੁਸਰੇ ਹਨ। ਓਥੇ ਤਾਂ ਪੰਛੀ ਵੀ ਖੰਭਾਂ ਦਾ ਖੜਾਕ ਨਹੀਂ ਕਰ ਸੱਕਦਾ। ੧੧

ਓਥੇ ਤਾਂ ਕੋਈ ਆਦਮੀ ਗਿਆ ਹੋਇਆ ਭੰਗਦੇ ਭਾੜੇ ਮਾਰਿਆ ਜਾਂਦਾ ਹੈ। ੧੨

ਬਿਸਾਰਯੋ=ਭੁਲਾ ਦਿਤਾ ਹੈ। ਤੇਰੀ ਲਗਨ ਲੱਗਣ ਨਾਲ ਵਿਆਕੁਲ ਹੋ ਗਈ ਹੈ। ੧੪

ਸੀਸਫੂਲ=ਚੌਕ। ਸਵਾਰੇ=ਬਣਾਕੇ ਜਾਂ ਸਵੇਰ ਦੇ ਕਰੋੜਾਂ ਸੂਰਜ ਚੜੇ ਹੋਇ ਹਨ। ਜਦੋਂ ਹੱਸਕੇ ਪਾਨ ਬੀੜੀ ਚਬਾਂਦੀ ਹੈ ਤਾਂ ਓਹ ਪੀਕ ਗਲ ਵਿਚ ਨਜ਼ਰ ਔਂਦੀ ਹੈ। ੧੫

ਲਾਲ=ਪਿਆਰੇ ਪਾਤਸ਼ਾਹ ਤਾਂ ਅਪਣੀ ਇਸਤ੍ਰੀ ਦੇ ਨੇਤਰ ਵੇਖਕੇ ਬਿਹੋਸ਼ ਹੋਇ ਰਹਿੰਦੇ ਹਨ। ੧੬

ਓਹ ਇੱਕੁਰ ਦੀ ਇਸਤ੍ਰੀ ਤੇਰਾ ਰੂਪ ਵੇਖਕੇ ਮੁੜਕਾ ੨ ਹੋ ਗਈ ਹੈ। ਬੇਹੋਸ਼ ਹੋਕੇ ਜਮੀਨ ਤੇ ਡਿੱਗ ਪਈ ਹੈ ਮਾਨੋ ਸੱਪ ਡੰਗਿਆ ਹੈ ਤੇ ਸਰੀਰ ਦੇ ਸਾਰੇ ਅੰਗ ਭਿਜ ਗਏ ਹਨ। ੧੭

ਖੁਸ਼ਾਲ=ਖੁਸ਼ੀ। ਤਤਕਾਲ=ਛੇਤੀ। ੧੮ ਜੜ=ਮੂਰਖ। ਲਿੱਸਾ ਸੀ ਪਰ ਬੜਾ ਮੋਟਾ ਹੋ ਗਿਆ। ੧੯

ਪਾਗ=ਮਿਲ ਰਿਹਾ ਹੈ ਪ੍ਰੇਮ ਵਿਚ। ਅਟਕਤ=ਪ੍ਰੇਮ ਕਰਨ ਵਾਲੀ। ੨੦

ਬਿਕਾਇ=ਵਿਕ ਗਈ ਹੈ। ੨੨ ਤੌਨ=ਤਿਸ ਪਠਾਣ ਨੂੰ। ਡਾਰਸ=ਪਾਕੇ। ਨਾਲ ਲੈਕੇ ਪਾਤਸ਼ਾਹ ਦੇ ਘਰ ਵੱਲ ਗਈ। ੨੩

ਬੇਗਮ ਨੇ ਉਸ ਗੋਲੀ ਦਾ ਦਲਿੱਦ੍ਰ ਮਾਰ ਦਿਤਾ ਭਾਵ ਗਰੀਬ ਪਣਾ ਦੂਰ ਕਰ ਦਿਤਾ ਭਾਵ ਬਹੁਤ ਧਨ ਦਿਤਾ। ਪਤਿ=ਖਸਮ ਭਾਵ ਪਾਤਸ਼ਾਹ ਸ਼ਾਹ ਜਹਾਂ ਨੂੰ। ੨੪

ਬਾਦਸ਼ਾਹ ਨੇ ਅਪਣੀ ਇਸਤ੍ਰੀ ਨੂੰ ਪ੍ਰਾਣਾ ਤੋਂ ਪਿਆਰੀ ਜਾਣਿਆਂ। ੨੬

ਆਖਿਆ ਹੈ ਕਿ ਇਸ ਨੂੰ ਚਾਂਦਨੀ ਚੌਂਕ ਵਿਚ ਗੱਡ ਦਿਓ। ੨੭

ਹਨਨ=ਉਸ ਨੂੰ ਤਾਂ ਇਸਤ੍ਰੀ ਭਾਵ ਬੇਗਮ ਜਾਂ ਗੋਲੀ ਮਾਰਨ ਵਾਸਤੇ ਲਈ ਔਂਦੀ ਹੈ। ੨੮

ਕਾਜੀ=ਇਨਸਾਫ ਕਰਨ ਵਾਲਾ ਤੇ ਮੁਫਤੀ=ਮੁਣਸ਼ੀ ਲਿਖਣ ਵਾਲਾ। ਕੋਟਬਾਰ=ਕੋਟਵਾਲ। ਕਸ਼ਟ=ਦੁਖ। ਚੌਤਰੇ=ਕਚੈਹਰੀ ਦਾ ਉੱਚਾ ਥੜਾ। ਜਿਥੇ ਸਾਰੇ ਨਿਆਇ ਕਰਦੇ ਸਨ। ੨੯

ਜਰਾਇ=ਸਾੜ। ੩੦ ਹਨੈਨ=ਐਸੀ ਥਾਂ ਗੱਡੋ ਜਾਂ ਇੱਕੁਰ ਮਾਰੋ ਕਿ ਇਹ ਛੁਟਿਆ ਹੋਇਆ ਕਿਸੇ ਨੂੰ ਮਾਰ ਨ ਸੱਕੇ। ੩੧

ਜਿਤਨਾ ਚਿਰ ਓਹ ਜੀਉਂਦਾ ਰਿਹਾ ਸਾਰੇ ਸ਼ਾਹ ਦੇ ਦਲਾਂ ਦਾ ਤੇ ਸ਼ਾਹ ਦਾ ਖਜ਼ਾਨਾ ਖਾਂਦਾ ਰਿਹਾ ਹੈ ਅੱਜ ਓਹ ਇਸਤ੍ਰੀ ਨੇ ਛਲ ਕਰਕੇ ਭੂਤ ਆਖਕੇ ਕਬਰ ਵਿਚ ਨੱਪਕੇ ਮਾਰ ਦਿਤਾ ਹੈ। ੩੨

## ਚਰਿਤ੍ਰ ੯੩

ਪਿੰਡ ਨੂੰ ਛੱਡਕੇ ਕਿਤੇ ਹੋਰ ਥੇ ਦੌੜ ਗਿਆ। ੩ ਰਾਜੋ=ਇਸਤ੍ਰੀ। ੪

ਅਥਿਤ=ਮੰਗਤੇ, ਫਕੀਰ ਦੇ। ਪਠੀ=ਘੱਲੀ। ੬

ਛੋਰ=ਖੋਲਕੇ। ਕੰਠ=ਗਲ ਨਾਲ। ਕਸਟ=ਦੁਖ। ੭

ਕੁਛ ਧਨ ਕੱਢਕੇ ਮੈਨੂੰ ਘੱਲ ਦੇਹ। ੮ ਚਿਤਾਰਯ=ਯਾਦ ਕੀਤਾ ਹੈ ਮੈਨੂੰ ਮਿਤ੍ਰ ਨੇ ਮੈਂ ਅੱਜ ਧਰਤੀ ਉਤੇ ਧੰਨ ਹਾਂ। ੯

ਦੋਹਾਂ ਹੱਥਾਂ ਨਾਲ ਤਾੜੀ ਵਜਾਵਾਂਗਾ। ੧੦

ਓਹ ਅਵਾਜ ਇਸਤ੍ਰੀ ਦੀ ਕੰਨੀ ਆ ਪਈ। ਦੇਵ=ਪ੍ਰਮੇਸਰ ਦੀ ਮਾਰੀ ਨੇ ਛਲ ਦਾ ਭੇਤ ਨਹੀਂ ਜਾਣਿਆਂ ਹੈ। ੧੨

ਇੱਕੁਰ ਹੀ ਛੇ ਸੱਤ ਵਾਰੀ ਸਾਰਾ ਧਨ ਖੋਹ ਲਿਆ। ੧੩

ਹਰਯੋ=ਖੋਹਿਆ। ਉਸ ਨੂੰ ਰਾਣੀ ਤੋਂ ਗਰੀਬ ਕਰ ਦਿਤਾ। ਮੂਰਖ ਇਸਤ੍ਰੀ ਨੇ ਨਿਹੱਕ ਅਪਣਾ ਸਿਰ ਮੁੰਨਾ ਲਿਆ। ੧੪

## ਚਰਿੱਤ੍ਰ ੮੪

ਮਹਾਂ ਰਾਸਟਰ ਦੇ ਦੇਸ ਵਿਚ ਇਕ ਮਹਾਂ ਰਾਸਟਰ ਰਾਜਾ ਸੀ। ਓਹ ਗੁਣੀ ਜਨਾਂ ਨੂੰ ਧਨ ਵੰਡਦਾ ਸੀ ਅਤੇ ਕਵੀਆਂ ਨਾਲ ਪ੍ਰੇਮ ਕਰਦਾ ਸੀ। ੧

ਭਵਨ=ਘਰ ਭਾਵ ਸਾਰਿਆਂ ਲੋਕਾਂ ਵਿਚ (੧੪ ਲੋਕ ਹਨ)। ੨

ਅਥਿਤ=ਮੰਗਤਾ, ਗਰੀਬ, ਫਕੀਰ। ੩ ਇਹ ਯੋਗੀ ਨਹੀਂ ਹੈ ਇਹ ਤਾਂ ਕੋਈ ਰਾਜਾ ਵੇਖਣ ਵਿਚ ਔਂਦਾ ਹੈ। ਇਹ ਤਾਂ ਕੋਈ ਤੇਜ ਵਾਨ ਮਨੁਖ ਹੈ ਇਸ ਨੂੰ ਫੜਨਾ ਚਾਹੀਦਾ ਹੈ। ੪

ਦੁਹਿਤਾ=ਲੜਕੀ। ੫ ਰਿਸ=ਗੁਸੇ ਵਿਚ ਭਰ ਗਿਆ। ੬

ਰਾਣੀ ਨੂੰ ਧੀ ਦੇ ਨਾਲ ਹੀ ਮਾਰ ਦਿਆਂਗਾ। ੭ ਜਾਮਾਤਾ=ਜਵਾਈ। ੮

ਉਸ ਉਤੇ ਢੱਕਣਾ ਦੇਕੇ। ੧੦ ਸਿਰੀਨੀ=ਮਿਠਿਆਈ। ੧੧

ਫੜਕੇ ਬਾਂਹ ਸਾਰਾ ਘਰ ਵਿਖਾਇਆ। ਨੈਕ=ਥੋੜਾ। ਤਵ=ਤੇਰੇ। ੧੨

ਹੇ ਰਾਜਾ ਕਚੈਹਰੀ ਜਾਓ। ੧੩

ਉਸ ਰਾਣੀ ਨੇ ਜਦੋਂ ਓਹ ਪਟਾਰੀ ਖੋਲ ਕੇ ਅਪਣੇ ਪਤੀ ਨੂੰ ਵਿਖਾਈ ਤਾਂ ਉਸ ਵੇਲੇ ਉਸ ਜਵਾਈ ਦੇ ਮਨ ਵਿਚ ਬਹੁਤ ਹੀ ਡਰ ਆਇਆ ਕਿ ਹੁਣ ਮੈਂ ਮੋਇਆ। ੧੫

ਮੈਂ ਮਨ ਬਾਣੀ ਸਰੀਰ ਕਰਕੇ ਸਮਝ ਲਿਆ ਹੈ ਤੇ ਨਿਰਨੇ ਕਰ ਲਿਆ ਹੈ ਕਿ ਇਹ ਜਰੂਰ ਮੈਨੂੰ ਮਾਰ ਦੇਵੇਗਾ, ਬੁਰੇ ਥਾਂ ਰਾਣੀ ਨੇ ਮੈਨੂੰ ਫਸਾ ਕੇ ਮਰਵਾਇਆ ਹੈ। ੧੮

ਇਸਤ੍ਰੀਆਂ ਦੇ ਛਲ ਕਿਸੇ ਦੇ ਵੀ ਹੱਥ ਨਹੀਂ ਆਏ ਭਾਵ ਪਤਾ ਨਹੀਂ ਲੱਗਾ। ਦੇਵ-ਤਿਆਂ ਦੈਂਤਾਂ ਕਿਸੇ ਨਹੀਂ ਭੇਤ ਪਾਇਆ ਹੈ ਇਹਨਾਂ ਛਲਾਂ ਦਾ। ਇਸਤ੍ਰੀਆਂ ਦੇ ਚਰਿਤ੍ਰ ਅਸੀਂ ਕਿਸੇ ਨੂੰ ਵੀ ਨਹੀਂ ਦੱਸ ਸਕਦੇ ਭਾਵ ਬਹੁਤ ਛਲ ਹਨ। ਚਿਤ ਵਿਚ ਸਮਝਕੇ ਚੁੱਪ ਹੀ ਹੋ ਰਹੀਏ ਭਾਵ ਅਸੀਂ ਹੈਰਾਨ ਹੁੰਦੇ ਹਾਂ ਕਿ ਇਹ ਬਲਾਈਂ ਕਿਸ-ਤਰਾਂ ਦੀਆਂ ਹਨ ਅਸੀਂ ਮੂੰਹ ਤੋਂ ਕੁਛ ਆਖ ਹੀ ਨਹੀਂ ਸਕਦੇ ਹਾਂ। ੨੧

## ਚਰਿਤ੍ਰ ੮੫

ਉਰੀ ਚੰਗ=ਸ਼ਹਿਰ ਵਿਚ ਉੱਚ ਸ੍ਰਵਾ ਰਾਜਾ ਸੀ। ਮਾਨੋਂ ਓਹੀ ਵੇਸਵਾ ਹੈ ਜਾਂ ਕਾਮ ਦੀ ਗੰਦਲ ਹੈ ਜੋ ਮਾਧਵਾ ਨਲ ਰਾਗੀ ਦੀ ਸੀ। ੧

ਉਸਦਾ ਰੋਸ਼ਨ ਦਾਨਾਂ ਥਾਣੀ ਪਰਛਾਵਾਂ ਪਿਆ ਰਾਣੀ ਨੇ ਵੇਖ ਲਿਆ। ੨

ਜੋ ਉਸਨੇ ਸੁਰਮਾ ਅੱਖਾਂ ਵਿਚ ਪਾਇਆ ਹੋਇਆ ਸੀ ਉਸ ਦੀ ਸ਼ਕਤੀ ਨਾਲ ਉਸ ਜੋਗੀ ਤੇ ਰਾਣੀ ਨੂੰ ਕੋਈ ਵੇਖ ਨਹੀਂ ਸਕਦਾ ਸੀ। ੪

ਇੱਕੁਰ ਦੇ ਸੁੱਖਾਂ ਨੂੰ ਵੇਖਕੇ ਫੇਰ ਰਾਜੇ ਉਤੇ ਕੌਣ ਪ੍ਰਸੰਨ ਹੋਵੇ ਭਾਵ ਕੋਈ ਨਹੀਂ। ੫
ਬਸਾਵਾ=ਮਨ ਵਿਚ ਗੁੱਸਾ ਵਸਾਇਆ ਹੈ। ੬
ਜੋਗੀ ਨੂੰ ਸ਼ੇਜ ਉਤੇ ਸੁੱਤਾ ਵੇਖਿਆ। ੭
ਜੇਹੜਾ ਜੋਗੀ ਦਾ ਗੁਟਕਾ ਸੀ ਓਹ ਰਾਜੇ ਨੇ ਆਪਣੇ ਹਥ ਵਿਚ ਫੜ ਲਿਆ। ਜੋਗੀ ਨੂੰ ਮਾਰ ਕੇ ਕੋਠੀ ਵਿਚ ਸੁੱਟ ਦਿੱਤਾ। ਲਹੂ ਕਪੜਿਆਂ ਨਾਲੋਂ ਪੂੰਝ ਲਿਆ। ਰਾਣੀ ਸੁਤੀ ਪਈ ਨੂੰ ਕੁਛ ਪਤਾ ਨ ਲੱਗਾ। ੮
ਬਕਤ੍ਰ=ਜੋਗੀ ਦੇ ਮੂੰਹ ਤੋਂ ਭਾਵ ਜੋਗੀ ਵਲੋਂ ਹੋਕੇ। ੯
ਦਿਜਨ=ਬ੍ਰਾਹਮਣਾਂ ਨੂੰ। ਸੌਤਨ=ਸੌਕਣਾਂ। ੧੧
ਬਿਹਾਰੈ=ਫਿਰਦੀ ਹੈ। ਡਾਰੈ=ਨਹੀਂ ਪਾਂਦੀਆਂ। ੧੨

## ਚਰਿਤ੍ਰ ੯੬

ਨਿਰਬਾਹੇ=ਨਿਬਾਹੁ ਦਾ ਭਾਵ ਲਾਈ ਰੱਖਦਾ ਸੀ। ਜਰਈ=ਸੜ ਗਈ। ੩
ਗਾਂਧੀ=ਸੁਗੰਧੀ ਵੇਚਣ ਵਾਲਾ। ਉਜਿਯਾਰੋ=ਪ੍ਰਗਟ ਜਾਂ ਪ੍ਰਕਾਸ਼ ਵਾਲਾ ਸੁੰਦਰ। ਓਹ ਗੋਲੀ ਨੇ ਬੁਲਾ ਘੱਲਿਆ। ੪ ਗੋਲੀ ਨੇ ਸਾਰਾ ਦੋਸ਼ ਰਾਜਾ ਦੇ ਸਿਰ ਲਾ ਦਿੱਤਾ ਕਿ ਰਾਜਾ ਦਾ ਪੁਤ ਮੇਰੇ ਘਰ ਹੋਵੇਗਾ। ੫
ਤੈਨੂੰ ਫਤਹ ਚੰਦ ਸੱਦਦਾ ਹੈ। ਟੋਏ ਵਿਚ ਦੱਬ ਦਿਤੀ। ੭

## ਚਰਿਤ੍ਰ ੯੭

ਭੁਟੰਤੀ=ਭੁਟੰਤ ਦੇਸ ਦਾ ਕੋਈ ਆਦਮੀ ਸੀ। ਉਸ ਦੀ ਮਨ ਵਾਸ਼ਨਾ ਖੜੋ ਗਈ ਘਟ ਕੀ=ਦਿਲ ਕੀ। ੩ ਮਦ=ਸ਼ਰਾਬ। ਖਾਟ=ਮੰਜੇ ਉਤੇ। ੪
ਸ੍ਵਾਨ=ਕੁੱਤੇ ਦੀ। ੫ ਇਸਿ ਨੂੰ ਤੂੰ ਪੱਥਰ ਮਤ ਮਾਰ। ੬

## ਚਰਿਤ੍ਰ ੯੮

ਮੰਗਲਾ=ਦੇਵੀ ਦੇ ਮੰਦਰ। ਜੁਹਾਰ=ਨਮਸ਼ਕਾਰ। ੨
ਕੁੰਕਮ=ਕੇਸਰ। ਅੱਛਤ=ਚੌਲ। ੩ ਇਕ ਰਾਹੀ ਰਾਣੀ ਦੇ ਮਨ ਨੂੰ ਚੰਗਾ ਲੱਗਾ। ਮਨ ਰਾਣੀ ਦਾ ਚਾਹੇ। ਘਾਤ=ਦਾ, ਛਲ ਕੋਈ ਨਹੀਂ ਔਂਦਾ। ੯
ਬਦ=ਮਿਥ ਰੱਖੀ। ੧੦ ਬਦ=ਮਿਥ ਕੇ ਥਾਂ ਟਿਕਾਣਾ ਪਈ ਮੈਂ ਐਥੇ ਆਵਾਂਗੀ। ਕਾਲ=ਕੱਲ। ੧੧
ਜੇਹੜਾ ਕੋਈ ਮੇਰਾ ਪਿਆਰਾ ਹੋਵੇਗਾ ਉਸ ਨੇ ਮੈਨੂੰ ਓਥੇ ਆ ਮਿਲਨਾ। ਇਸ ਗਲ ਦਾ ਭੇਤ ਰਾਜੇ ਨੂੰ ਤਾਂ ਕੋਈ ਨ ਸਮਝਣ ਵਿਚ ਆਇਆ। ਰਾਣੀ ਨੇ ਅਪਣੇ ਮਿਤਰ ਨੂੰ ਸਾਰਾ ਪਤਾ ਦੱਸ ਦਿਤਾ। ੧੨
ਰਾਣੀ ਨੇ ਇਹ ਗਲ ਪਛਾਣੀ ਹੈ। ਖੜੋਤਾ ਸੰਕੋਚ ਡਰਕੇ। ਮਿਸ=ਬਹਾਨੇ।

ਸਹੇਟ=ਖੜੋਨ ਦਾ ਥਾਂ। ਮਾਈ=ਹੇ ਸਖੀ। ੧੩ ਗੌਨ=ਚਲੀ ਗਈ ਮਿਤ੍ਰ ਦੇ ਘਰ। ਰਾਜਾ ਬੜਾ ਪ੍ਰਸੰਨ ਹੋਇਆ, ਦੇਵੀ ਦੇ ਮੰਦਰ ਗਈ ਹੈ। ੧੬

## ਚਰਿਤ੍ਰ ੮੯

ਨਿਰਬਹੇ=ਕਰਦਾ ਸੀ। ਰਾਮ ਸਿੰਘ ਉਸਦਾ ਨਾਮ ਸੀ। ੧

ਕਣਕ ਜਾਂ ਜਵਾਂ ਦੇ ਸੱਤੂ ਲੈਕੇ ਪਤੀ ਵੱਲ ਗਈ। ਕਰੀ=ਉਸ ਮਾਲੀ ਦੇ ਆਦਮੀਆਂ ਨੇ ਓਹ ਸੱਤੂਆਂ ਵਾਲੀ ਗੰਢ ਖੋਲਕੇ ਓਨਾਂ ਸੱਤੂਆਂ ਦਾ ਹਾਥੀ ਬਣਾਕੇ ਇਸਤ੍ਰੀ ਦੇ ਕਪੜੇ ਦੇ ਪੱਲੇ ਬੰਨ ਦਿਤਾ। ੩ ਬਦਯੋ=ਬੰਨ ਦਿਤਾ। ਕਰੀ=ਹਾਥੀ ਨਹੀ ਜਾਂਣਿਆਂ ਜਾਦਾ ਹੈ। ੪

ਭਾਮਨ=ਇਸਤ੍ਰੀ। ਜਾਮਿਕ=ਇੱਕ ਪਹਿਰ। ੫

ਉਸ ਵਾਸਤੇ ਭਾਵ ਪਤੀ ਦੇ ਖਾਣ ਵਾਸਤੇ ਉਸ ਨੇ ਓਥੇ ਕਪੜਾ ਖੋਲਿਆ।
ਅਗੋਂ ਓਹ ਮੂਰਖ ਹਾਥੀ ਨੂੰ ਵੇਖਕੇ ਹੈਰਾਨ ਹੋ ਰਿਹਾ ਹੈ। ੬

ਹਾਥੀ ਮਸਤ ਤੇਰੇ ਮਗਰ ਦੌੜਿਆ ਹੈ। ਮੈ ਡਰਕੇ ਪੰਡਤ ਨੂੰ ਸੱਦ ਲਿਆ। ਕ੍ਰਿਆ=ਕਾਰ। ੭

ਜੇਹੜਾ ਕੋਈ ਦੰਦਾਂ ਨਾਲ ਚੱਬੇਗਾ। ਉਸ ਨੂੰ ਮਸਤ ਹਾਥੀ ਦਾ ਡਰ ਨਹੀਂ ਹੋਵੇਗਾ ੮

ਸੱਤੂਆਂ ਦਾ ਹਾਥੀ ਤੁੜਾਕੇ ਭਾਵ ਦੰਦਾਂ ਨਾਲ ਭੰਨਕੇ ਮੈਨੂੰ ਇਸਤ੍ਰੀ ਨੇ ਬਚਾਇਆ ਤਾਂ। ੯

## ਚਰਿਤ੍ਰ ੯੦

ਬਿਹਾਰੈ=ਬਿਭਚਾਰ ਕਰਦੀ ਹੈ। ਪ੍ਰਾਣ ਵੀ ਦੇ ਦੇਂਦੀ ਹੈ। ੪

ਅੱਖਾਂ ਵਿਚ ਸੁਰਮਾ ਪਾਕੇ ਉਸ ਨੂੰ ਤੋਰ ਦਿਤਾ ਕਿ ਇਸ ਵਿਚਾਰੇ ਆਦਮੀ ਦੀਆਂ ਅੱਖਾਂ ਦੁਖਦੀਆਂ ਸਨ ਇਹ ਮੇਰੇ ਪਾਸੋਂ ਸੁਰਮਾ ਪਵਾਉਣ ਆਇਆ ਸੀ। ੬

ਅੰਜ=ਪਾਕੇ। ਬਿਦਾ=ਤੋਰ ਦਿਤਾ। ੭

## ਚਰਿੱਤ੍ਰ ੯੧

ਗੋਬਿੰਦ ਚੰਦ ਰਾਜੇ ਦਾ ਆਪਣਾ ਮਿਤਰ ਮਾਧਵ ਸੀ। ੧ ਮਸਤ ਹੋਕੇ ਝੂਲਣ ਲੱਗ ਪੈਂਦਾ ਸੀ ਗ੍ਰਹ ਦੀ ਖਬਰ ਨਹੀਂ ਰਹਿੰਦੀ ਸੀ। ੨ ਦੇਸ ਤੋਂ ਕੱਢ ਦਿਓ। ੩
ਇਸਤ੍ਰੀਆਂ ਦੇ ਚਿਤ ਭਰਮਾ ਲੈਂਦਾ ਹੈ। ਜੇ ਇਸ ਨੂੰ ਰੱਖਣਾ ਹਈ ਤਾਂ ਸਾਨੂੰ ਸਾਰਿਆਂ ਨੂੰ ਕੱਢ ਦੇਹ। ੪ ਤਾਂ ਰਾਜੇ ਨੇ ਕੌਲ ਫੁਲਾਂ ਦੇ ਪੱਤੇ ਤੋੜਕੇ ਮੰਗਾਏ, ਵਿਛੌਣੇ ਦੀ ਤਰਾਂ ਸਾਰੇ ਵਿਛਵਾ ਦਿਤੇ। ੫ ਤਾਂ ਬ੍ਰਾਹਮਣ ਨੇ ਖੁਸ਼ੀ ਹੋਕੇ ਬੰਸਰੀ ਵਜਾਈ। ੬

ਅਬਲਾ=ਇਸਤ੍ਰੀਆਂ। ਨਾਦ=ਅਵਾਜ ਬੰਸਰੀ ਦਾ। ਕੌਲਾਂ ਦੇ ਪੱਤੇ ਚੰਬੜ ਗਏ। ੭

ਕਾਮਾ=ਇਸਤ੍ਰੀ ਨੇ ਚੰਦਨ ਦੀ ਅੰਗੀਆ ਅਸਥਣਾਂ ਦੇ ਉਤੋਂ ਦੀ ਬਣਾਕੇ ਕੱਸੀ ਹੋਈ ਸੀ। ੧੧

ਅਸਥਣਾ ਦੀ ਹਵਾ ਨਾਲ ਭਾਵ ਅਸਥਣਾ ਨੂੰ ਹਲਾਕੇ ਭੌਰਾ ਉਡਾ ਦਿਤਾ ਪਰ ਤਾਲ ਨੂੰ ਖਰਾਬ ਨਹੀਂ ਹੋਣ ਦਿੱਤਾ। ੧੨

ਬ੍ਰਾਹਮਣ ਜਾਣਕੇ ਮਾਰਿਆ ਨ ਪਰ ਪੁਰ ਤੋਂ ਕੱਢ ਦਿਤਾ। ਹੁਕਮ ਦਿਤਾ ਕਿ ਜਿਸਦੇ ਘਰ ਵਿਚ ਇਹ ਛਪਿਆ ਹੋਇਆ ਨਿਕਲਿਆ ਉਸਦੇ ਟੋਟੇ ਕੀਤੇ ਜਾਣਗੇ। ੧੫

ਦੁਰਾਇ=ਲੁਕਾ ਲਿਆ ਘਰ ਵਿਚ, ਗਰੇ=ਗਲ ਨਾਲ। ੧੮
ਰਿਸ=ਗੁੱਸਾ ਕਰਦਾ ਹੈ। ੧੯ ਪੰਛੀ ਵਾਂਗ ਤੇਰਾ ਨਾਮ ਬੋਲਾਂ। ੧੯
ਪ੍ਰੇਮ ਦੇ ਤੀਰ ਮੇਰੇ ਸਰੀਰ ਵਿਚ ਗਡੇ ਗਏ ਹਨ। ਥੋੜੀ ਜਹੀ ਅੱਗ ਦੇ ਨਾਲ ਸ਼ਿਵ=ਮੱਚਿਆ ਹੋਇਆ ਜਾਂ ਸਿਵ=ਚਿਖਾ ਬਣ ਗਈ ਹੈ ਹੁਣ ਮੈ ਸਹਿਜੇ ਸਹਿਜੇ ਵਿਚ ਸੜਦੀ ਹਾਂ। ੨੦
ਪਹਿ=ਸੂਰਜ ਦੀ ਪੂਹ ਫੁੱਟਣ ਨਾਲ ਪਤੀ ਨੇ ਚਲਿਆਂ ਜਾਣਾ ਹੈ।
ਸੂਰਜ ਦੀ ਰੋਸ਼ਨੀ ਦੇ ਨਾਲ ਮੇਰੇ ਮਨ ਦਾ ਝਗੜਾ ਪੈ ਗਿਯਾ ਹੈ ਕਿ ਪਤੀ ਦੇ ਜਾਣ ਤੋਂ ਪਹਿਲਾਂ ਕੌਣ ਪਾਟਦਾ ਹੈ ਭਾਵ ਪੂਹ ਫੁੱਟਦੀ ਹੈ ਕਿ ਮੇਰਾ ਦਿਲ ਪਾਟਦਾ ਹੈ ਭਾਵ ਸੂਰਜ ਚੜਨ ਤੋਂ ਪਹਿਲਾਂ ਮੇਰਾ ਮਨ ਟੋਟੇ ਟੋਟੇ ਹੋ ਜਾਵੇਗਾ ਭਾਵ ਮੈਂ ਮਰ ਜਾਵਾਂ ਗੀ। ੨੧
ਤਾਪ=ਦੁਖ। ੨੨ ਬੇਹੋਸ਼ ਹੋਕੇ ਜਮੀਨ ਤੇ ਇਸਤ੍ਰੀ ਡਿੱਗ ਪਈ। ਮਾਨੋ ਜ਼ਖਮੀ ਆਦਮੀ ਨੂੰ ਜ਼ਖਮ ਲੱਗੇ ਹਨ ਤੇ ਓਹ ਡਿੱਗਦਾ ਹੈ ਤੇ ਫੇਰ ਉਠਕੇ ਬਰੜਾਂਦਾ ਹੈ। ੨੩
ਬਹੁਤ ਵਿਛੋੜੇ ਦੇ ਨਾਲ ਇਸਤ੍ਰੀ ਦਾ ਰੰਗ ਪੀਲਾ ਹੋ ਗਿਆ। ਸਰੀਰ ਵਿਚ ਲਹੂ ਨ ਰਿਹਾ। ੨੪
ਚਾਰ ਮਾਸੇ ਵੀ ਸਰੀਰ ਦਾ ਤੋਲ ਨ ਰਿਹਾ, ਮਾਸ ਤਾਂ ਮਾਸਾ ਵੀ ਨਹੀਂ ਰਿਹਾ। ੨੫
ਇਸਤ੍ਰੀ ਧਰਤੀ ਉਤੇ ਲੇਟਦੀ ਹੈ। ਹੇਤ=ਵਾਸਤੇ। ਮਾਨੋ ਅਮਲੀ ਹੌਕੇ ਭਰਕੇ ਲੇਟਣੀਆਂ ਲੈਂਦਾ ਹੈ। ੨੬
ਮਿਲੇ ਹੋਇ ਨੇਤ੍ਰ ਨਹੀਂ ਰਹਿ ਸਕਦੇ ਤੇ ਪ੍ਰੀਤੀ ਨੂੰ ਪਤੰਗਾ ਜਾਣਦਾ ਹੈ। ਪ੍ਰੇਮ ਦੇ ਵਿਛੋੜੇ ਕਰਕੇ ਪ੍ਰਾਣ ਛੁੱਟ ਜਾਂਦੇ ਹਨ ਜਦੋਂ ਅਪਣੇ ਅੰਗਾਂ ਨੂੰ ਸਾੜਦਾ ਹੈ। ੨੭
ਖੰਡਾਂ ੨ ਦੇ ਜਾਂ ਟੋਟੇ ੨ ਹੋਕੇ। ਬਿਰਹੋਂ=ਸੜ ਜਾਵਾਂ। ਕਾਸ਼ੀ ਵਿਚ ਜਾਕੇ ਅਗ ਪਾਵਾਂ ਭਾਵ ਸਿਰ ਵਢਾਵਾਂ। ੨੮
ਪਿਯਰਵਾ=ਪਿਆਰਾ। ੨੯
ਮੈਂ ਤੁਹਾਡੀ ਇੱਛਿਆ ਕਰਦੀ ਹਾਂ ਜਮ ਮੇਰੇ ਪ੍ਰਾਣਾਂ ਨੂੰ ਨਾਸ ਕਰਦਾ ਹੈ। ਮਰਨ ਦੇ ਪਰਾਂਤ=ਮਗਰੋਂ ਚੁੜੇਲ ਹੋਕੇ ਚਮਕਕੇ ਤੈਨੂੰ ਦੇਖਾਂਗੀ। ੩੦
ਮੈਂ ਵਿਛੋੜੇ ਜਾਂ ਪ੍ਰੇਮ ਦੀ ਅਗ ਵਿਚ ਸੜਕੇ ਆਪਣਾ ਨਾਮ ਬਹੀ=ਬੂਟੀ ਰਖਾਵਾਂਗੀ। ਜੜੀ ਅਤੇ ਬੂਟੀ ਵਾਂਗ ਜਾਂ ਸੜੀ ਹੋਈ ਬੂਟੀ ਵਾਂਗ ਤੇਰੇ ਪਾਸੋਂ ਨਹੀਂ ਜਾਵਾਂਗੀ ਭਾਵ ਅਪਣਾ ਨਾਮ ਰਖਾਵਾਂਗੀ। ਜੜੀ ਵਾਂਗ ਸਰੀਰ ਵਿਚ ਵੜੀ ਹੋਈ ਪਾਸੋਂ ਨਹੀਂ ਜਾਵਾਂਗੀ। ੩੧
ਪਾਗ=ਮਿਲ ਰਹੀ ਹੈ। ਵਿਛੋੜੇ ਦੀ ਅੱਗ ਤੋਂ ਡਰਕੇ ਲੱਕੜ ਦੀ ਅੱਗ ਵਿਚ ਸੜਦੀ ਹੈ ਭਾਵ ਮਰ ਜਾਂਦੀ ਹੈ। ੩੨
ਪਵਨ ਕੇ ਭੇਸ=ਹਵਾ ਦਾ ਰੂਪ ਹੋ ਗਿਆ ਭਾਵ ਛੇਤੀ ਦੌੜ ਗਿਆ। ਜਸ ਦੀ ਅਵਾਜ

ਸੁਣਕੇ ਸਿਰ ਨੂੰ ਹਿਲਾਕੇ ਓਥੇ ਗਿਆ ਜਿਥੇ ਬਿਕ੍ਰਮਾ ਜੀਤ ਰਾਜਾ ਸੀ। ੩੩
ਉਸਨੂੰ ਵੇਖਕੇ ਕੈਲਾਸ ਪਰਬਤ ਲੱਜਿਆ ਕਰਦਾ ਹੈ। ੩੪
ਬਾਚ=ਪੜੇਗਾ, ਵਾਚੇਗਾ। ਮੋਰ=ਮੇਰਾ। ੩੫ ਸੈਨ=ਸੰਧਿਆ ਦੇ ਸਮੇਂ।
ਚਕ=ਹੈਰਾਨ। ਹਜਾਂ=ਏਥੇ। ਰਾਜੇ ਨੇ ਜੀਅ ਵਿਚ ਇਹ ਆਖਿਆ ਹੈ। ੩੭
ਹੇ ਬ੍ਰਾਹਮਣ ਜੋ ਕੁਛ ਤੂੰ ਆਗਿਆ ਦੇਕੇ ਆਖੇਂਗਾ ਮੈਂ ਓਹੋ ਹੀ ਕਰਾਂਗਾ। ਮੈ ਅਪਣੇ ਪ੍ਰਾਣਾਂ ਤਕ ਤੇਰੇ ਵਾਸਤੇ ਲੜਾਂਗਾ। ੩੯ ਕੋਚ=ਸੰਜੋਆਂ ੪੦
ਉਬਾਰੀਐ=ਦੇਸ ਨੂੰ ਬਚਾ ਲਓ। ੪੧ ਭਾਵੇਂ ਦਿਨ ਦੇ ਸਮੇਂ ਚੰਦ੍ਰਮਾਂ ਚੜ੍ਹ ਪਵੇ ਅਤੇ ਜੇਹੜਾ ਦਿਨ ਨੂੰ ਸੂਰਜ ਚੜ੍ਹਦਾ ਹੈ ਓਹ ਸੂਰਜ ਰਾਤ ਨੂੰ ਪ੍ਰਗਟ ਹੋ ਜਾਵੇ ਭਾਵ ਚੜ੍ਹ ਪਵੇ। ੪੩ ਵਿਚਾਰੀ ਕਾਮਾ ਕੀ ਹੈ। ਕੀ ਤੂੰ ਗੰਢ ਬੰਨੀ ਹੈ ਤੈਨੂੰ ਜਾਨ ਪਿਆਰੀ ਨਹੀਂ ਜਾਂ ਤੂੰ ਉਸਨੂੰ ਪਿਆਰੀ ਜਾਣਕੇ। ਮੇਰੀ ਆਖੀ ਮੰਨ ਅਤੇ ਨਾਂਹ ਆਖਣੀ ਨ ਉਚਾਰ। ਇਸ ਇਸਤ੍ਰੀ ਨੂੰ ਦੇਕੇ ਮਿਲੋ ਤੇ ਉਸ ਰਾਜਾ ਬਿਕ੍ਰਮਾ ਜੀਤ ਦਾ ਮਾਨ ਰੱਖ ਲਓ। ੪੪ ਸਾਡੀ ਫੌਜ ਹਠ ਵਾਲੀ ਹੈ। ਚਹੁੰਆਂ ਦਿਸਾਂ ਵਲ ਜਾਣੀ ਗਈ ਹੈ ਸਦਾ ਸ਼ਸਤ੍ਰਾਂ ਦੇ ਮਾਨਣ ਵਾਲੀ ਜਾਂ ਸ਼ਸਤ੍ਰਾਂ ਵਾਲੀ ਫੌਜ ਮੰਨੀ ਦੀ ਹੈ। ੪੫ ਵੱਡੇ ਦਰਬਾਰ ਵਿਚ ਵੱਡੀ ਉੱਚੀ ਅਵਾਜ ਨਾਲ ਨਗਾਰੀ ਵੱਜੀ। ਜਦੋਂ ਦੂਤ ਨੇ ਕੌੜੇ ਬਚਨ ਆਖੇ। ਹਠ ਵਾਲੇ ਸੂਰਮੇ ਨੇ ਹਠ ਕੀਤਾ ਕਿ ਮੈਂ ਜੁੱਧ ਕਰਾਂਗਾ। ਮੌਤ ਦੇ ਟੋਟੇ ੨ ਕਰਦਿਆਂਗਾ। ੪੬
ਅਨੀ=ਫੌਜ। ਖੰਡਿਆਂ ਵਾਲੇ ਸ਼ੇਰ ਬਹਾਦਰ ਸੂਰਮੇ ਧੰਦੇ ਪਾ ਦੇਣ ਵਾਲੇ ਤੇ ਭੁਆਕੇ ਜ਼ਮੀਨ ਉਤੇ ਪਟਕਾ ਮਾਰਨ ਵਾਲੇ ਜਾਂ ਇਹ ਸੂਰਮਿਆਂ ਦੀਆਂ ਜਾਤਾਂ ਹਨ ਜੋ ਆਪੋ ਆਪਣੇ ਦੇਸਾਂ ਦੇ ਨਾਮ ਨਾਲ ਬੋਲੇ ਜਾਂਦੇ ਹਨ।ਗਹਰਵਾਰ, ਚੌਹਾਨ, ਗਹਲੋਤ, ਇਹ ਸਾਰੀਆਂ ਜਾਤਾਂ ਦੇ ਸੂਰਮੇਂ ਦੌੜੇ ਹਨ। ਜਾਂ ਤਦੋਂਰੇ ਵੀ ਜਾਤ ਹੈ। ਵੱਡੇ ਜੰਗੀ ਜੋਧੇ ਹਨ ਜਿਨਾਂ ਨੂੰ ਹੋਰ ਕੋਈ ਜਿਤ ਹੀ ਨਹੀਂ ਸਕਦਾ ਹੈ। ੪੭
ਚਰਮ=ਢਾਲ। ਬਰਮ=ਸੰਜੋਆ। ਇਸਥਿਤ ਹੋਕੇ ਅਤੇ ਗਰਮ ਹੋਕੇ ਝਾੜਦੇ ਹਨ। ੪੯
ਗੋਫ ਨੇ=ਘੁਮਾਣੀਆਂ। ਕਿਤੇ ਅਰਧ ਚੰਦ੍ਰ=ਬਾਣਾਂ ਦਾ ਨਾਮ ਹੈ, ਬਾਣ ਚਲੌਂਦੇ ਹਨ ਅਤੇ ਕਿਤੇ ਹੋਰ ਬਾਣ ਚਲੌਂਦੇ ਹਨ। ਵਿਸੂਲ=ਬਰਛੀਆਂ ਸੂਲ=ਨੇਜੇ ਹੱਥਾਂ ਵਿਚਲੈਕੇ। ੫੦
ਧੋਪ=ਸਿੱਧੀ ਤੇ ਵਿੰਗੀ ਆਦਿਕ ਤਲਵਾਰਾਂ ਦਾ ਨਾਮ ਹੈ। ਫਰੀ=ਫੜੀ ਹੈ ਫਾਂਸ=ਫਾਂਸੀ, ਫਾਹੀ। ਮਾਨੋ ਪਾਤਸ਼ਾਹ ਦੀ ਇਸਤ੍ਰੀ ਦੀ ਜਿੱਕੁਰ ਜ਼ੁਲਫ ਹੁੰਦੀ ਹੈ। ਮਸਤ ਹਾਥੀ ਵਾਂਗ ਮਾਰਦੇ ਫਿਰਦੇ ਹਨ। ਕੰਠ=ਗਲ਼ ਵਿਚ ਪਾਂਦੇ ਹਨ ਓਸੇ ਨੂੰ ਖਿੱਚ ਕੇ ਮਾਰ ਘੱਤ ਦੇ ਹਨ। ੫੧ ਅਚੇਤ=ਮੂਰਖ। ਕਟਕ=ਫੌਜ। ਨਟੀ=ਵੇਸ਼ਵਾ ਵਾਸਤੇ। ੫੩
ਕਪਟ ਨੂੰ ਛੱਡਕੇ। ੫੪ ਬਿਗਾਰ=ਵਿਗਾੜ। ੫੫
ਤੁਰੈ=ਘੋੜਾ ਦੁੜਾਕੇ। ੫੬ ਝਾਗ=ਪਹਿਲੇ ਮੇਰੀ ਬਰਛੀ ਸਹਾਰ ਫੇਰ ਤੂੰ ਮੈਨੂੰ ਬ੍ਰਿਣ=ਜ਼ਖਮ ਕਰ ਲਵੀਂ। ੫੭
ਇੱਕੁਰ ਦੇ ਸੂਰਮੇ ਨੂੰ ਇੱਕੁਰ ਦਾ ਸੂਰਮਾ ਹੀ ਲੈਂਦਾ ਭਾਵ ਮਾਰਦਾ ਹੈ। ਹੋਰ ਕਿਸੇ ਨੂੰ

ਤਾਂ ਇੱਕੁਰ ਦੇ ਸੂਰਮੇ ਜੀਉਂਦਿਆਂ ਹੀ ਨਹੀਂ ਛੱਡਦੇ। ਓਸੇ ਥਾਂ ਰਾਜਾ ਨੂੰ ਮਾਰਕੇ ਰੱਖ ਦਿੱਤਾ। ੫੯ ਜਾਂ ਕਾਮਸੈਨ ਹੋਰ ਨੂੰ ਜੀਉਂਦਾ ਨਹੀਂ ਛੱਡਦਾ ਸੀ। ਜ਼ਖਮੀ ਹੈਗਾ ਸੀ ਜ਼ਖਮ ਤੋਂ ਬਿਨਾ ਹੋ ਗਿਆ । ੬੦

ਮੰਗਤੇ ਦਾ ਭੇਖ ਕਰਕੇ ਮਾਧਵ ਨਲ ਆਪ ਉਸ ਬ੍ਰਾਹਮਣ ਦੇ ਘਰ ਗਿਆ। ੬੧

ਮਾਧਵ ਤੇਰਾ ਜੰਗ ਵਿਚ ਮਰ ਗਿਆ ਹੈ ।. ੬੨

ਨਿਗ੍ਰਹ=ਹਠ ਧਾਰਿਆ। ੬੩ ਚਿਖਾ ਬਾਲਕੇ। ਤਾਪ=ਦੁਖ। ੬੪

ਬਰਛੀ ਦਾ ਜ਼ਖਮ ਸਹਾਰਿਆ। ਆਪ ਅੱਗ ਵਿਚ ਸੜਿਆ। ਪਰ ਓਨਾਂ ਦੋਹਾਂ ਨੂੰ ਬਚਾਇਆ। ਕਾਮਕੰਦਲਾ ਉੱਤਮ ਬ੍ਰਾਹਮਣ ਨੂੰ ਦੇ ਦਿਤੀ ਬਿਕ੍ਰਮ ਰਾਜਾ ਧੰਨ ਹੈ । ੬੫

## ਚਰਿਤ੍ਰ ੯੨

ਸਿਆਣੀ। ਜਿਸ ਤੋਂ ਸਾਰੀ ਵੈਰੀਆਂ ਦੀ ਕੁਲ ਦੰਦਾਂ ਵਿਚ ਘਾਹ ਦੀਆਂ ਤਿੜਾਂ ਫੜਦੀ ਸੀ ਭਾਵ ਬਹੁਤ ਡਰਦੀ ਸੀ। ੧ ਰਾਜਾ ਓਹੋ ਕਰਦਾ ਸੀ ਜੋ ਰਾਣੀ ਚਾਹੁੰਦੀ ਸੀ । ਸ਼ਿਵਜੀ ਦੀ ਪਿਆਰੀ ਪਾਰਬਤੀ ਜੀ। ੨ ਉਸ ਸਮੇਂ ਰਾਜਾ ਸੀ। ਇਕ ਸੁੰਦਰ ਇਸਤ੍ਰੀ ਰੂਪ ਪ੍ਰਭਾ ਓਥੇ ਰਹਿੰਦੀ ਸੀ। ਕਾਨੜੇ ਰਾਗ ਦੀ ਅਵਾਜ ਨਾਲ ਤੂਤੀਆਂ ਬੀਨ ਵਾਜਿਆਂ ਬੰਸਰੀਆਂ ਤੇ ਜੋੜੀਆਂ ਦਾ ਸਾਜ ਸੀ ਵੱਜਦਾ। ਕੁਲਾਹਲ=ਅਨੰਦ। ੩

ਰਾਣੀ ਆਪਣੇ ਨੇਤਰਾਂ ਨਾਲ, ਬੇਹੋਸ਼ ਹੋਕੇ ਧਰਤੀ ਉਤੇ ਡਿਗ ਪਈ ਕਾਮ ਦੇ ਬਾਣ ਨਾਲ ਵਿੰਨੀ ਗਈ ਜਾਂ ਕਾਮ ਦੇ ਬਾਣਾਂ ਨੇ ਵਿੰਨ੍ਹ ਘੱਤੀ। ੪ਾਂ

ਸ਼ਿਵਜੀ ਦਾ ਵੈਰੀ ਉਸਨੂੰ ਬਾਣ ਮਾਰ ਗਿਆ ਭਾਵ ਕਾਮ ਨੇ ਦੁਖ ਦਿਤਾ। ੬

ਉਸ ਦੇਗ ਉਤੇ ਤਵਾ ਦੇਦਿਤਾ ਚੀਨ=ਜਾਣ। ੭ ਜਿਸ ਵਿਚ ਬਹੁਤ ਸਾਰਾ ਪਾਣੀ ਪੈ ਜਾਵੇ। ਹੇਠਾਂ ਨੂੰ ਇੱਕ ਛਿੱਟ ਵੀ ਨ ਜਾ ਸੱਕੇ। ੮

ਸਖਿਨ=ਸਖੀਆਂ, ਗੋਲੀਆਂ, ਸਹੇਲੀਆਂ । ਜੁਤ=ਸੰਜੁਗਤ, ਸਹਿਤ ਨਾਲ। ਜੜ= ਮੂਰਖ ਰਾਜਾ। ਪ੍ਰਫੁਲਤ=ਖੁਸ਼ੀ। ੧੦

## ਚਰਿਤ੍ਰ ੯੩

ਸ਼ਿਕਾਰੀਆਂ ਨੇ ਕੁਸਗਨ ਜਾਣਕੇ ਚੰਗਾ ਮਾਰਿਆ। ੧ ਮਗ=ਰਸਤੇ। ਹਨਿ=ਮਾਰਾਂਗੇ ਤੈਨੂੰ ਗੁੱਸੇ ਹੋਕੇ। ੨ ਚੋਰਾਂ ਨੇ ਕੁਸਗਨ ਜਾਣਕੇ ਜੁਤੀਆਂ ਨਾਲ ਮਾਰਿਆ। ੩ ਮਾਰਾਂਗੇ ਤੇਰੇ ਸਰੀਰ ਨੂੰ ਬਾਣ। ੪

ਧੈ ਧੈ=ਧਰ ਧਰਕੇ। ਸ੍ਰਵਨਨ=ਕੰਨਾਂ ਵਿਚ। ਪਨਹੀ=ਜੁਤੀ ਪਈ। ੭

ਪਧਾਰੋ=ਜਾਓ । ਜੜ=ਮੂਰਖ । ੮ ਜਿਸਨੇ ਸੁਣਿਆਂ ਉਸਨੇ ਜੁਤੀਆਂ ਨਾਲ ਮਾਰਿਆ । ੧੦

ਬਡਭਾਗੀ=ਵੱਡਿਆਂ ਭਾਗਾਂ ਵਾਲਾ ਭਾਵ ਬਿਆਜ ਉਸਤਤ ਨਿੰਦਾ ਅਲੰਕਾਰ ਹੈ ਜਿੱਕੁਰ ਆਖੀਦਾ ਹੈ ਵਾਹ ਵਾਹ ਸਰਦਾਰ ਜੀ ਤੁਸੀਂ ਬੜੇ ਚੰਗੇ ਹੋ। ਜਿਥੇ ਬਹੁਤ ਅੱਗ ਪਿੰਡ

ਵਿਚ ਲੱਗੀ ਹੋਈ ਸੀ। ੧੧
ਅਵਾਰੇ=ਅੰਗਿਆਰੇ। ਫੜਕੇ ਮਾਰਿਆ। ੧੨ ਪਨਹੀਨ=ਜੁਤੀਆਂ ਦੀ ਮਾਰ ਸਹਾਰੀ। ੧੩
ਘਰ ਦਿਆਂ ਆਦਮੀਆਂ ਨੇ ਆਖਿਆ ਕਿ ਕੁਝ ਖਾਹ ਪਰ ਓਹ ਕੁਛ ਖਾਂਦਾ ਨਹੀਂ ਹੈ। ਭੁੱਖਾ ਮਰਦਾ ਹੈ ਪਰ ਲੱਜਿਆ ਮਾਰਾ ਦੱਸਦਾ ਨਹੀਂ ਹੈ। ਬਹੁਤ ਹੀ ਭੁਖ ਲੱਗੀ। ੧੪
ਲੱਕੜ ਦੇ ਨਾਲ ਤੇਲਦੇ ਘੜੇ ਨੂੰ ਤੋੜ ਦਿਤਾ ਭਾਵ ਮੋਰੀ ਕਰ ਦਿੱਤੀ। ਪੀ ਲਿਆ ਸਾਰਾ ਥੋੜਾ ਵੀ ਨਹੀਂ ਛੱਡਿਆ। ਤਾਰੇ ਛਪ ਗਏ। ਫ਼ਾਸਿ ਪਾਨਿ=ਤਾਣੀ ਨਾਲ, ਕਊਆ=ਕਾਨੇ ਲਗੇ ਹੋਇ ਸੀ ਭਾਵ ਕਾਨਿਆਂ ਵਾਲੀ ਲੰਮੀ ਤਾਣੀ। ੧੫
ਕ੍ਰਿਪਾਨ=ਤਲਵਾਰ ਲੈ ਲਈ ਹੈ। ਜਿਸ ਰਸਤੇ ਸ਼ੇਰ ਮਾਰਦਾ ਸੀ। ੧੬
ਤ੍ਰਾਸ=ਡਰਦਾ। ਦ੍ਰੁਮ=ਰੁੱਖ। ਤਰੇ=ਹੇਠਾਂ। ਰੋਸ=ਗੁੱਸੇ ਨਾਲ। ੧੭ ਜੁਲਾਹ ਦੀ ਨਜ਼ਰ ਸ਼ੇਰ ਉਤੇ ਜਾ ਪਈ। ਜੁਲਾਹੇ ਦੇ ਹੱਥ ਕੰਬਣ ਲੱਗ ਪਏ ਤੇ ਬਰਛੀ ਡਿੱਗ ਪਈ। ਸ਼ੇਰ ਦੇ ਮੂੰਹ ਵਿਚ ਲਗ ਕੇ ਪਿੱਠ ਥਾਣੀ ਨਿਕਲ ਗਈ। ਤਰ=ਹੇਠੋਂ। ਮਾਨੋ ਕੌਲ ਦੀ ਕਲੀ ਖਿੜੀ ਹੈ। ੧੮
ਪੂਛ ਤੇ ਕੰਨ ਵੱਢ ਲਿਆ। ੧੯ ਫੌਜ ਬਣਾਕੇ ਚੜ੍ਹਿਆ। ਇਸ, ਪਚਮਾਰ=ਸ਼ੇਰ ਮਾਰ ਜੁਲਾਹੇ ਨੂੰ ਜਰਨੈਲ ਬਣਾਕੇ ਘੱਲਿਆ। ੨੦
ਪਚ=ਸ਼ੇਰ ਮਾਰ ਹੈ। ਮਗ=ਰਸਤਾ ਲਿਆ ਜੰਗਲ ਦਾ। ੨੧
ਦੌੜ ਗਿਆ ਡਰੌਣੀਆਂ ਘਟਾਂ ਵਾਲਾ ਬੱਦਲ ਗੱਜਿਆ। ੨੨
ਜਿਸ ਰਸਤੇ ਰਾਜੇ ਦੇ ਵੈਰੀ ਦਾ ਦਲ ਚਲਿਆ ਔਂਦਾ ਸੀ। ੨੩
ਬਿਸੰਭਾਰ=ਬੇਹੋਸ਼ ਹੋਕੇ। ਆ ਪਿਆ ਹੈ ਸ਼ੇਰ ਮਾਰ। ੨੪
ਤ੍ਰਾਸ=ਬੜਾ ਡਰਿਆ ਸਾਰਾ ਦਲ ਓਹ ਸਾਰੇ ਫੌਜੀ ਆਪੋ ਵਿਚ ਦੀ ਲੜਕੇ ਮਰ ਗਏ। ਇਕ ਨਾ ਜੋਧਾ ਬਚਿਆ। ੨੫ ਪਠੈ=ਘੱਲਕੇ ਪਾਲਕੀ। ੨੭

## ਚਰਿੱਤ੍ਰ ੯੪

ਚੰਗੀ ਬਾਣੀ। ਕਾਮ ਦੇਵ ਦੇ ਬਰਾਬਰ। ੨ ਰਤਿ=ਕਾਮ ਦੇਵ ਦੀ ਇਸਤ੍ਰੀ। ੩
ਉਸਨੂੰ ਅਪਣੇ ਘਰ ਬੁਲਾ ਘੱਲਦੀ ਹੈ। ਅਬਲਾ=ਇਸਤ੍ਰੀ ਨੇ। ੪
ਨਵਾਂ ਪ੍ਰੇਮ ਹੈ। ਸਖੀ=ਇਸਤ੍ਰੀ। ਅਲੀਨ=ਸਹੇਲੀਆਂ ਵਿਚ। ਬਚਨਾਂ ਨਾਲ ਚਿੱਤ ਵਿਚ ਪ੍ਰੀਤਮ ਨੂੰ ਯਾਦ ਕਰਦੀ ਹੈ ਤੇ ਏਧਰ ਨੇਤਰਾਂ ਨਾਲ ਪ੍ਰੀਤਮ (ਦੀਨ ਦਿਆਲ) ਦਾ ਮਨ ਚੁਰਾ ਲਿਆ ਹੈ। ਅਪਣੀਆਂ ਸਹੇਲੀਆਂ ਨੂੰ ਆਖਣ ਲਗੀ ਨੀ ਸਹੇਲੀਓ ਤੁਸੀਂ ਮੇਰੀਆਂ ਅਖੀਆਂ ਦੀ ਕਾਲ=ਜੋ ਕਾਲਪ ਹੈ ਬੀਚਲ=ਵਿਚ ਇਹ ਦੇਖੋ ਭਾਵ ਅਖੀਆਂ ਦੀ ਸਜਾਮਤਾ ਦੇਖੋ ਕਿ ਇਹ ਅਖੀਆਂ ਵਿਚ ਕਿਆ ਸੁੰਦਰ ਹੈ ਇਹ ਜਿਸ ਵੇਲੇ ਸਾਰੀਆਂ ਸਖੀਆਂ ਵੇਖਣ ਲੱਗੀਆਂ ਤਾਂ ਇਸਨੇ ਬੜਾ ਸੁੰਦਰ ਸਮਾ ਵੇਹਲ ਦਾ ਦਾਉ

ਸਮਝ ਲਿਆ ਭਾਵ ਦੀਨ ਦਿਆਲ ਮਿਤ੍ਰ ਨੂੰ ਉਤਰ ਦੇਣ ਦਾ ਸਮਾ ਜਾਣਿਆਂ ਓਸੇ ਵੇਲੇ ਨੇਤਰਾਂ ਨਾਲ ਓਧਰ ਵੇਖਣਾ ਕੀਤਾ ਕਿ ਰਾਤ ਦੇ ਸਮੇਂ ਆਵਣਾ। ਹੀ=ਛੇਤੀ ਨਾਲ ਜਾਣਕੇ ਜਾਂ ਵੇਖਕੇ ਉਬਾਸੀ ਲਈ ਅਤੇ ਹਥ ਦੀ ਚੁਟਕੀ ਵਜਾਕੇ ਮਿਤ੍ਰ ਨੂੰ ਵਿਦਿਆ ਕਰ ਦਿਤਾ॥ ੫

## ਚਰਿਤ੍ਰ ੯੫

ਭਿੱਖਿਆ ਮੰਗਦੀ ੨ ਸਾਡੇ ਘਰ ਆਗਈ ਕਵੀ ਜੀ ਆਖਦੇ ਹਨ। ਚੇਲੀਆਂ ਸਹੇਲੀਆਂ ਨਾਲ ਛਲ ਵਧਾਇਆ ਭਾਵ ਅਪਣਾ ਹੋਰ ਦਾ ਹੋਰ ਨਾਮ ਧਰਾ ਲਿਆ। ੧
ਉਸ ਨੇ ਇਕ ਕੁੱਜਾ ਮਿੱਟੀ ਦਾ ਲੈ ਲੀਤਾ। ਉਸ ਵਿਚ ਸਰ੍ਹੋਂ ਪਾ ਦਿੱਤੀ। ਵਿੱਚ ਚਾਰ ਮੇਖਾਂ ਲੋਹੇ ਦੀਆਂ ਪਾ ਦਿੱਤੀਆਂ। ੨
ਰਾਜਾ ਨੂੰ ਆਪ ਆਕੇ ਦਸਿਆ। ਇਕ ਟੂਣਾ ਮੇਰੇ ਹੱਥ ਵਿਚ ਆਇਆ ਹੈ। ਭਾਵ ਕੋਈ ਟੂਣਾ ਕਰ ਗਿਆ ਹੈ ਓਹ ਮੈਨੂੰ ਪਤਾ ਲਗ ਗਿਆ ਹੈ। ੩
ਰਾਜੇ ਨੇ ਆਖਿਆ ਸਾਨੂੰ ਲਿਆਕੇ ਵਿਖਾ, ਉਸ ਨੇ ਛੇਤੀ ਨਾਲ ਲਿਆਕੇ ਵਿਖਾਇਆ, ਭਰਮ ਪੈਦਾ ਹੋ ਗਿਆ। ੪
ਓਹ ਕੁੜੀ ਰਾਜੇ ਨੇ ਫੜ ਮੰਗਾਈ। ਕੁਰਰਨ=ਕੋਰੜਿਆਂ (ਭਾਵ ਚਾਬਕਾਂ ਜਾਂ ਛੂਛਕਾਂ ਜਾਂ ਕਪੜੇ ਦਾ ਕੋਟਲਾ ਜੋ ਬਾਲਕ ਖੁਦ ਆਪ ਹੀ ਬਣਾ ਲੈਂਦੇ ਨੇ ਕਪੜੇ ਨੂੰ ਵੱਟ ਦੇਕੇ) ਦੀ ਮਾਰ ਉਸ ਨੂੰ ਬਹੁਤ ਹੀ ਚੰਗੀ ਤਰਾਂ ਮਾਰੀ। ਪਰ ਉਸ ਨੇ ਥੋੜੀ ਜਹੀ ਵੀ ਸੀ ਨ ਮੂੰਹ ਤੋਂ ਉਚਾਰੀ। ੫
ਭਾਵੇਂ ਮਾਰ ਬੜੀ ਪਈ ਪਰ ਉਸ ਨੇ ਥੋੜੀ ਵੀ ਨ ਮੰਨੀ (ਪੀੜਾ) ਰਾਜਾ ਨੇ ਜਾਣਿਆਂ ਕਿ ਇਹ ਇਸਤ੍ਰੀ ਬੜੀ ਹਠ ਵਾਲੀ ਹੈ। ਦਿਬ=ਤਵਾ ਤਪਾ ਭਾਵ ਤੱਤਾ ਕਰਕੇ ਉਸ ਉਤੇ ਇਸਦਾ ਹੱਥ ਰਖਣਾ ਹੈ ਫੇਰ ਇਹ ਆਪੇ ਹੀ ਦੱਸ ਦੇਵੇਗੀ ਜਿਸ ਵੇਲੇ ਇਹ ਗੱਲ ਚਲਣ ਲੱਗੀ ਭਾਵ ਉਸਨੇ ਕੰਨੀ ਸੁਣ ਲਈ। ਅੱਧੀ ਰਾਤ ਨੂੰ ਉਠਕੇ ਨੱਸ ਗਈ। ੬
ਇਕ ਮਨੁਖ ਘੱਲ ਕੇ ਫੜਕੇ ਮੰਗਾ ਲਈ। ਇਕ ਕੋਠੀ ਵਿਚ ਕੈਦ ਰੱਖੀ ਵਿਹੁ ਦਾ ਖਾਣਾ ਖੁਆਇਆ ਉਸ ਨੂੰ ਮੌਤ ਦੇ ਘਰ ਘੱਲ ਦਿਤਾ। ੭

## ਚਰਿਤ੍ਰ ੯੬

ਦੇਸ ਜਾਂ ਸ਼ਹਿਰ ਦਾ ਨਾਮ ਹੈ। ਬੈਰਮਖਾਂ ਪਤੀ ਚੰਗੀ ਕਾਰ ਵਾਲਾ। ੧
ਮਾਨੋ ਸੋਨੇ ਦੀ ਪੁਤਲੀ ਹੈ। ਬ੍ਰਹਮਾ ਨੇ ਚੰਗੀ ਤਰਾਂ ਬਣਾਈ ਹੈ। ੨
ਅਰਬ ਦੇਸ ਦੇ ਜਾਂ ਵੈਰੀ ਬਹੁਤ ਬਲ ਕਰਕੇ ਆਏ ਉਸਦੇ ਉਤੇ ਬਹੁਤ ਸਾਰਾ ਦਲ ਜੋੜਕੇ ਲਿਆਏ (ਲੜਨ ਵਾਸਤੇ) ਏਥੋਂ ਉਸਨੂੰ ਕੱਢ ਦਿਆਂਗੇ ਤੇ ਦੇਸ ਉਸਦਾ ਖੋਹ ਲਵਾਂਗੇ। ੩ ਹੇ ਪ੍ਰਮੇਸਰ ਦਿਆ ਲੁਟਿਆ ਹੋਇਆ ਤੂੰ ਕਿੱਥੇ ਬੈਠਾ

ਹੋਇਆ ਹੈ। ਤੇਰੇ ਉਤੇ ਅਰਬ ਦੇਸ ਦਿਆਂ ਵੈਰੀਆਂ ਨੇ ਢੁਕਣਾ ਕੀਤਾ ਹੈ ਭਾਵ ਚੜ ਆਏ ਹਨ। ੪

ਸਾਮੋ=ਸਲਾਹ, ਆਪ ਦੌੜਨ ਦੀ ਸਲਾਹ ਕੀਤੀ। ਜੋ ਉਸ ਇਸਤ੍ਰੀ ਨੇ ਆਪਣੇ ਪਤੀ ਨੂੰ ਆਖਿਆ ਓਹ ਅਸੀ ਹੇ ਸਿਖੋ ਤੁਹਾਨੂੰ ਸੁਣਾਕੇ ਆਖਦੇ ਹਾਂ। ੫

ਕਾਤਰ=ਡਰਪੋਕ, ਕਾਇਰ। ਸੰਗ੍ਰਾਮ=ਜੰਗ ਨੂੰ ਛੱਡਕੇ ਡਰਦਾ ਭੱਜ ਚਲਿਆ ਹੈ। ੬

ਇਜਾਰਹਿ=ਸੁੱਥਣ। ਧਰਹੋਂ=ਧਰਾਂਗੀ ਪਾਵਾਂਗੀ। ਬੈਰਨ=ਵੈਰੀਆਂ ਦੇ। ੭

**ਅਪਨੀ ਪਗੀਆ ਮੋ ਕਹਿ ਦੀਜੈ। ਮੋਰੀ ਪਹਿਰ ਇਜਾਰਹਿ ਲੀਜੈ।**
**ਜਬ ਮੈਂ ਸਸਤ੍ਰ ਤਿਹਾਰੇ ਧਰ ਹੋ। ਟੂਕ ਟੂਕ ਬੈਰਿਨ ਕੇ ਕਰ ਹੋ।**

ਪਤੀ ਨੂੰ ਹੇਠਾਂ ਭੋਹਰੇ ਵਿਚ ਪਾ ਦਿਤਾ। ਉਸ ਦੇ ਸ਼ਸਤ੍ਰ ਆਪ ਖੋਹ ਲਏ ਤੇ ਸੰਜੋਆਂ ਪਾਕੇ ਧੌਂਸਾ ਵਜਾਇਆ। ੮

ਫੌਜ ਕੱਠੀ ਕਰਕੇ ਚੜ ਪਈ ਹੈ ਤੇ ਸਾਰਿਆਂ ਸੂਰਮਿਆਂ ਨੂੰ ਇਹ ਜਤਾਇਆ ਹੈ। ਕਿ ਬੈਰਮ ਖਾਂ ਬਹਾਦਰ ਨੇ ਮੈਨੂੰ ਅਪਣੇ ਨੌਕਰ ਨੂੰ ਬੁਲਾਕੇ ਪਾਨਾ ਦਾ ਬੀੜਾ ਦਿਤਾ ਹੈ ਕਿ ਤੂੰ ਜੰਗ ਕਰ ਅਸੀਂ ਤੇਰੇ ਮਗਰ ਔਂਦੇ ਹਾਂ। ੯

ਤੁੰਮ=ਭਾਵ ਫੌਜ ਨੂੰ ਕੱਠੀ ਕਰਕੇ ਸਾਹਮਣੇ ਆ ਗਈ। ਭ੍ਰਿਤ=ਦਾਸ। ਮੈਨੂੰ ਜਿੱਤ ਕੇ ਫੇਰ ਅੱਗੇ ਜਾਣਾ। ੧੦

ਤਲਵਾਰ ਫਾਹੀ ਧਰ ਲਈ ਢਾਲ ਹਥ ਵਿਚ ਲੈ ਲਈ। ਗੁਰਜ ਤੇ ਘੁਮਾਣੀਆਂ ਵੀ ਹੱਥ ਲਈਆਂ। ਸੂਰਮੇ ਧਰਤੀ ਉਤੇ ਡਿਗ ਡਿਗ ਕੇ ਪਏ। ਬਰਛੀਆਂ ਨਾਲ ਵਿੰਨੇ ਗਏ। ੧੧ ਹਥ ਵਿਚ ਬਰਛੀਆਂ ਲੈਕੇ ਬਿਅੰਤ ਤੋਂ ਬਿਅੰਤ ਬੇ ਗਿਣਤ ਦੌੜੇ। ਚੱਕ੍ਰਾ ਕਾਰ ਗੋਲ ਦਾਇਰਾ ਬੰਨਾਕੇ ਫੌਜਾਂ ਦਾ ਹਠ ਵਾਲੇ ਹਠੀ ਜੰਗ ਵਿਚ ਆਏ। ਬਾਲ=ਇਸਤ੍ਰੀ ਦੇ। ੧੩

ਝੰਡਿਆਂ ਦੇ ਫਰਰੇ ਖੋਹਲਕੇ ਸੂਰਮੇਂ ਢੋਲਾਂ ਉਤੇ ਡੱਗੇ ਦੇਕੇ ਢੁੱਕੇ। ਹਥਾਂ ਵਿਚ ਢਾਲਾਂ ਨੂੰ ਫੜਕੇ ਦਸਾਂ ਪਾਸਿਆਂ ਤੋਂ ਮਾਰ ਮਾਰ ਬੋਲਦੇ ਹਨ। ਕਈ ਵਾਰੀ ਅਪਾਰ ਹਥਿਆਰਾਂ ਦੇ ਵਾਰ ਚਲੇ ਭਾਵ ਵੱਜੇ ਉਸ ਸਮੇਂ ਸੁਨੈਹਰੀ ਸੰਜੋਆਂ ਦੇ ਸੜ ਬਲ ਕੇ ਚੰਗਿਆੜੇ ਉਡ ਗਏ ਭਾਵ ਸੰਜੋਆਂ ਟੁੱਟ ਗਈਆਂ। ਜਾਂ ਕਰੋੜਾਂ ੨ ਮੁੱਲਾਂ ਦੇ ਸੋਨੇ ਵਰਗੇ ਸਰੀਰ ਸੂਰਮਿਆਂ ਦੇ ਕਿਣਕਾ ੨ ਹੋਕੇ ਉਡ ਗਏ ਹਨ। ਮਾਨੋ ਸਾੜ ਜਾਂ ਤੱਤਾ ਕਰਕੇ ਲੁਹਾਰ ਲੋਹੇ ਨੂੰ ਘੜਦਾ ਹੈ ਓਸ ਸਮੇਂ ਇਕ ਵਾਰੀ ਨਾਰ=ਅੱਗ ਦੇ ਭਭੂਕੇ ਚੰਗਿਆੜੇ ਉਠਦੇ ਹਨ। ੧੪

ਗੁਰੀਏ, ਖੇਲ, ਮਰਮੰਦਲੇ, ਜਾਦ=ਇਹ ਸਾਰੇ ਜਾਤੀਆਂ ਦੇ ਸੂਰਮੇ ਹਨ ਸਾਰਿਆਂ ਜਾਤੀਆਂ ਦੇ ਸੂਰਮੇ ਦੌੜਕੇ ਜੰਗ ਨੂੰ ਆਏ। ਦਿਓ ਜੀਅ ਫਰੀਦ ਏ ਜਾਤਾਂ ਦੇ ਗੁੱਸਾ ਕਰਕੇ ਆਏ। ਹਠਵਾਲੇ ਸੂਰਮੇ ਲੋਦੀ ਜਾਤ ਦੇ ਵੱਡਾ ਗੁਸਾ ਕਰਕੇ ਆਏ। ਤਲਵਾਰਾਂ ਲੈ ਕੇ ਆ ਪਏ ਹਨ। ੧੫

ਵੱਡੀ ਗਾਹੜੀ ਬਾਣਾਂ ਦੀ ਮਾਰ ਇੱਕੁਰ ਦੀ ਪਈ ਹੈ। ਮਾਨੋ ਜਿੱਕੁਰ ਦੀ ਕੁਆਰ=
ਅਸੂ ਦੇ ਮਹੀਨੇ ਦੀ ਬੱਦਲਾਂ ਦੀ ਬਰਖਾ ਬੜੇ ਜੋਰ ਦੀ ਹੁੰਦੀ ਹੈ। ੧੬
ਸੂਰਮੇ ਗੁੱਸੇ ਵਿਚ ਅਜੇਹੇ ਮਸਤ ਜਾਂ ਪ੍ਰਸੰਨ ਹੋਇ ਪਏ ਹਨ। ਮਾਨੋ ਜਿੱਕੁਰ ਸੱਚੇ
ਅਕਾਲ ਪੁਰਖ ਦੀ ਅੱਗ ਹੁੰਦੀ ਹੈ ਭਾਵ ਮੌਤ ਸਚੇ ਅਕਾਲ ਪੁਰਖ ਦੀ। ਉਸਦੇ
ਬਰਾਬਰ ਗੁੱਸੇ ਵਿਚ ਹਨ ਭਾਵ ਜਿੱਕੁਰ ਧਰਮ ਰਾਜਾ ਗੁੱਸੇ ਵਿਚ ਔਂਦਾ ਹੈ
ਹਟਾਇਆ ਹੋਇਆ ਹਟਦਾ ਨਹੀਂ ਹੈ ਇੱਕੁਰ ਇਹ ਸੂਰਮੇ ਗੁੱਸੇ ਵਿਚ ਆਏ ਹਨ। ੧੭
ਵੱਡੇ ਭਾਰੀ ਸੂਰਮਿਆਂ ਨੇ ਚੰਗੇ ਸ਼ਸਤ੍ਰ ਫੜੇ ਹਨ। ਜਿਨਾਂ ਸੂਰਮਿਆਂ ਨੂੰ ਤਿੰਨੇ ਲੋਕ
ਨਮਸਕਾਰ ਕਰਦੇ ਹਨ। ਭਮਾਵੈ=ਭੁਆਂਦੇ ਹਨ,ਬਿਜਲੀ ਚਮਕਕੇ ਚਲੀ ਜਾਂਦੀ ਹੈ। ੧੮
ਧਾਏ=ਦੌੜੇ। ਜੋਰ=ਜੋੜਕੇ। ਬੜੇ ਹੰਕਾਰੀ ਹਨ ਜਿਨਾਂ ਨੇ ਬਾਣ, ਤੀਰ ਜਾਂ ਚੰਗੇ ੨
ਪੁਸ਼ਾਕੇ ਬੱਧੇ ਜਾਂ ਪਹਿਰਾਏ ਹੋਇ ਹਨ ਜਾਂ ਬਾਣਾ ਨਾਲ ਮਾਰਨ ਵਾਲੇ। ਧਨਖ ਖਿੱਚਕੇ
ਬਾਣ ਚਲਾਂਦੇ ਹਨ। ਫੌਜ ਨੂੰ ਗੋਲਾ ਅਕਾਰ, ਬੰਨ ਕੇ ਸਾਹਮਣੇ ਔਂਦੇ ਹਨ। ੧੯
ਅਬਲਾ=ਇਸਤ੍ਰੀ। ਪ੍ਰਹਾਰੈ=ਮਾਰਦੀ ਹੈ। ਸਿਰ, ਲੱਤਾਂ ਬਾਹਾਂ ਤੋਂ ਬਿਨਾਂ ਕਰ ਦਿਤੇ।
ਜਮ ਦੇ ਘਰ ਘੱਲ ਦਿਤੇ। ੨੦
ਘੋੜਿਆਂ ਹਾਥੀਆਂ ਹਥਾਂ ਵਾਲੇ ਸਾਰੇ ਘੋੜੇ ਆਦਕ ਅਸਵਾਰੀਆਂ ਤੋਂ ਬਿਨਾ ਹੋ ਗਏ
ਹਨ। ਮਰ ਗਏ ਹਨ ਜੰਗ ਅੰਦਰ ਵੱਡੇ ਸੂਰਮੇ। ਇਹ ਗਲ ਦੇਖਕੇ ਕਈ ਸੂਰਬੀਰ
ਹੰਕਾਰੀ ਨੱਚਦੇ ਹਨ। ੨੧
ਬ੍ਰਿਣਨ=ਜ਼ਖਮ। ਧਰਨਿ=ਜਮੀਨ। ਡਿੱਗ ਪਏ ਹਨ ਪਰ ਫੇਰ ਉਠਕੇ ਲੜਦੇ ਹਨ,
ਰਿਦੇ ਵਿਚ ਬਹੁਤ ਚਾਉ ਕਰਕੇ। ੨੨
ਗੋਫਨੈ=ਘੁਮਾਣੀਆਂ। ਉਭਾਰੈ=ਉਤਾਂਹਾਂ ਮਾਰਦੇ ਹਨ। ਚੰਦਰ ਬਾਣ। ਤ੍ਰਿਸੂਲ,
ਬਰਛੀਆਂ, ਸੰਭਾਲਦੇ ਹਨ। ਕੁਹਾੜੇ, ਫਾਹੀਆਂ ਲੈਕੇ ਫਿਰਦੇ ਹਨ। ਬੀਰ ਸੂਰਮੇ। ੨੩
ਬਾਲ=ਇਸਤ੍ਰੀ ਖੜੋਤੀ ਸੀ। ਭੇ=ਆ ਪਏ ਹਨ। ੨੪
ਕਚੀਚੀਆਂ ਖਾਕੇ ਜੋਧੇ ਸਾਹਮਣੇ ਆਏ। ਜੇਹੜੇ ਸੂਰਮੇ ਸਾਹਮਣੇ ਲੜਕੇ ਪ੍ਰਾਣ ਦੇਂਦੇ
ਹਨ। ਉਨਾਂ ਨੂੰ ਪਰੀਆਂ ਬਿਬਾਨਾਂ ਤੇ ਚਾੜ ਲੈਂਦੀਆਂ ਹਨ। ੨੪
ਓਨਾਂ ਸੂਰਮਿਆਂ ਨੂੰ ਹੋਰ ਸੂਰਮੇ ਵੇਖਕੇ ਕਿ ਪਰੀਆਂ ਨੇ ਬਿਬਾਨਾਂ ਉਤੇ ਚੜਾ ਲਏ
ਹਨ ਅਸੀਂ ਵੀ ਸਾਹਮਣੇ ਹੋਕੇ ਮਰਾਂਗੇ ਤੇ ਸਾਨੂੰ ਵੀ ਪਰੀਆਂ ਬਿਬਾਨਾਂ ਉਤੇ ਚੜਾਉਣ
ਗੀਆਂ ਇਸ ਗੱਲ ਨੂੰ ਵੇਖਕੇ, ਸਾਹਮਣੇ ਆਕੇ ਲੜਦੇ ਹਨ। ੨੬
ਚਹੁ ਪਾਸਿਆਂ ਵਲੋਂ ਇਲਾਂ ਚੀਕਾਂ ਮਾਰਦੀਆਂ ਹਨ। ਭਾਰੀ ਗਿਰਝਾਂ ਅਕਾਸ਼ ਵਿਚ
ਫਿਰਦੀਆਂ ਹਨ। ਇੱਕੁਰ ਲੇਟਦੇ ਹਨ ਕਿ ਮਾਨੋ ਵਡੇ ਮਸਤ ਹਨ। ੨੭
ਗੋਲਿਆਂ ਬਾਨਾਂ ਨੇ ਬੜੀ ਭਾਰੀ ਭੀੜ ਪਾ ਦਿਤੀ, ਬਹੈ=ਚਲਦੇ। ਦਾਤੀ=ਛੁਰੀ। ਆਕੜ
ਤੇ ਹਠ ਵਾਲੇ, ਦੌੜੇ। ਗਾਹੜੇ ਗੋਲਾ ਕਾਰ ਬੰਨਾਕੇ ਜੰਗ ਵਿਚ ਚੱਲਕੇ ਆਏ ਹਨ। ੨੮
ਗੂਰੀਆ, ਖੇਲ, ਮਹਮੰਦਲੇ, ਜਾਤ, ਜਾਤਾਂ ਵਾਲੇ ਮਾਰੇ ਗਏ। ਦਿਯੋਜਈ, ਅਫਰੀ
ਤਿਲੋਦੀ ਜਾਤਾਂ ਵਾਲੇ ਵੀ ਮਾਰੇ ਗਏ। ਨਿਆਜੀ ਜਾਤ ਵਾਲੇ ਬਲੀ ਸੂਰਮੇ ਇੱਕੁਰ

ਮਾਰੇ ਗਏ। ਜਿਨਾਂ ਦੇ ਸਿਰ ਫੁੱਟ ਗਏ ਹਨ ਓਹ ਸਾਰੇ ਸੂਰਮੇ ਦੌੜ ਚੱਲੇ ਹਨ। ੨੯
ਜਿਸ ਸਮੇ ਸੂਰਮੇ ਛੇਤੀ ਨਾਲ ਕੱਟਕੇ ਚਲੇ ਗਏ ਤਾਂ ਇਸਤ੍ਰੀ ਹਥਿਆਰ ਸੰਭਾਲਕੇ ਬਹੁਤ ਗੁੱਸੇ ਵਿਚ ਆਈ। ਪਟੇ ਸ਼ਸਤ੍ਰ ਲੋਹੇ ਦੇ ਸ਼ਸਤ੍ਰ। ਬਰਛੀਆਂ, ਕੁਹਾੜੇ, ਇਕੋ ਵਾਰੀ ਹੀ ਇਸਤ੍ਰੀ ਦੇ ਸਰੀਰ ਉਤੇ ਮਾਰੇ ਹਨ। ਇਕ ਲੜੇ, ਇਕ ਹਾਰਕੇ ਡਿਗ ਪਏ ਟਲ ਕੇ ਪਿਛਾਹਾਂ ਹਟ ਗਏ, ਇਕ ਦੇਖਕੇ ਡਰ ਪਏ ਇਕ ਬਿਨਾਂ ਮਾਰਿਆਂ ਤੋਂ ਮਰ ਗਏ ਹਨ। ਕਰੋੜਾਂ ਸੂਰਮੇ ਧਨੁਖ ਬਾਣ ਛੱਡਕੇ ਘਾਹ ਦੀਆਂ ਤਿੜਾਂ ਤੋੜਕੇ ਮੂੰਹ ਵਿਚ ਪਾ ਲਈਆਂ ਹਨ ਭਾਵ ਹਾਰ ਮੰਨ ਲਈ ਹੈ। ੩੦
ਤਦੋਂ ਵੇਖਕੇ ਵੈਰੀ ਭਾਰੇ ਗੁੱਸੇ ਵਿਚ ਆਏ। ਟੁੱਟ ਕੇ ਪਏ ਭਾਵ ਕਚੀਚੀਆਂ ਖਾਕੇ ਦੌੜਕੇ ਆ ਪਏ ਹਨ। ੩੧
ਬਿਸਿਖ=ਇਕ ਤਰਾਂ ਦੇ ਬਾਣਾਂ ਦੀ ਕਿਸਮ ਹੈ। ਬੜਾ ਲੋਹਾ ਵਰ੍ਹਿਆ ਹੈ। ਇਕਸਾਰ= ਸਾਰਿਆਂ ਨੂੰ ਇਕੋ ਜਹਿਆ ਕਰ ਘੱਤਿਆ ਹੈ ਭਾਵ ਕਿਸੇ ਦਾ ਲਿਹਾਜ ਨਹੀਂ ਕੀਤਾ ਗਿਆ। ੩੨ ਇੱਕੁਰ ਜਦੋਂ ਜੰਗ ਪਿਆ। ਅਰਬ ਰਾਇ ਗੁੱਸੇ ਨਾਲ ਬੋਲਿਆ। ਬਧ=ਮਾਰਨਾ ਕਰੋ। ੩੩ ਇਸਤ੍ਰੀ ਨੂੰ ਵਿੰਨਕੇ ਪਾਰ ਲੰਘ ਗਏ। ੩੪ ਦੇਹ ਵਿਚ ਲੱਗੇ ਹੋਇ ਬਾਣ ਕੱਢੇ। ਫੇਰ ਓਹੋ ਹੀ ਵੈਰੀਆਂ ਦੇ ਸਰੀਰ ਨੂੰ ਮਾਰੇ ਹਨ। ਜਿੰਨਾਂ ਦੀ ਦੇਹ ਨੂੰ ਪੱਕੇ ਜ਼ਖਮ ਲੱਗੇ ਹਨ। ਓਹ ਛੇਤੀ ਨਾਲ ਅਪੱਛਰਾਂ ਦੇ ਪ੍ਰੇਮੀ ਬਣ ਗਏ। ੩੬
ਘੋੜਿਆਂ ਵਾਲੇ ਹਾਥੀਆਂ ਵਾਲੇ ਰਥਾਂ ਵਾਲੇ ਸਾਰੇ ਹੀ ਮਾਰ ਘੱਤੇ ਹਨ। ਇਕ ਵੀ ਸੂਰਮਾ ਜੀਉਂਦਾ ਨਹੀਂ ਬਚਿਆ ਹੈ। ਤੁਮਲ=ਗੋਲਾ ਕਾਰ। ੩੭

**ਅਰਬਰਾਇ ਆਪਨ ਤਬ ਧਾਯੋ। ਆਨ ਬਾਲ ਸੋ ਜੂਝ ਮਚਾਯੋ।**
**ਚ_ਰ ਬਾਨ ਤਬ ਤ੍ਰਿਯਾ ਪ੍ਰਹਾਰੇ। ਚਾਰੋ ਅਸਵ ਮਾਰਹੀ ਡਾਰੇ।**

ਫੇਰ ਅਰਬ ਦੇਸ ਦਾ ਰਾਜਾ ਆਪ ਅਗਾਹਾਂ ਦੌੜਿਆ। ਆਕੇ ਇਸਤ੍ਰੀ ਨਾਲ ਜੁੱਧ ਮਚਾਇਆ। ਤਾਂ ਚਾਰ ਬਾਣ ਇਸਤ੍ਰੀ ਨੇ ਉਸਨੂੰ ਮਾਰੇ ਹਨ। ਉਸਦੇ ਚਾਰੇ ਹੀ ਘੋੜੇ ਮਾਰ ਘੱਤੇ ਹਨ। ੩੮

**ਪੁਨ ਰਥ ਕਾਟ ਸਾਰਥੀ ਮਾਰਯੋ। ਅਰਬਰਾਇ ਕੋ ਬਾਨ ਪ੍ਰਹਾਰਯੋ।**
**ਮੋਹ ਤਕੈ ਤਾਕੋ ਗਹਿ ਲੀਨੋ। ਦੁੰਦਭਿ ਤਬੈ ਜੀਤ ਕੋ ਦੀਨੋ।**

ਫਿਰ ਰਥ ਨੂੰ ਕਟਕੇ ਰਥਵਾਹੀ ਵੀ ਮਾਰ ਘੱਤਿਆ ਹੈ। ਬੇਹੋਸ਼ ਕਰਕੇ ਉਸਨੂੰ ਫੜ ਲਿਆ। ੩੯ ਬੜਾ ਧਨ ਲੁਟਾਇਆ। ਘਰ ਦੇ ਲੋਕ ਸਾਰੇ ਰਾਜੀ ਹੋਏ। ੪੦
ਪਤੀ ਨੂੰ ਭੋਹਰੇ ਤੋਂ ਕੱਢਕੇ ਵੈਰੀ ਵਿਖਾ ਦਿਤਾ ਹੈ। ਘੋੜਾ ਦੇਕੇ ਤੇ ਸਿਰ ਉਤੇ ਪੱਗ ਬਨ੍ਹਾਕੇ ਫੇਰ ਤੋਰ ਵੀ ਦਿਤਾ ਹੈ ਭਾਵ ਇਤਨਾ ਜੰਗ ਕਰਕੇ ਫੇਰ ਐਵੇਂ ਹੀ ਛਡ ਦਿਤਾ ਹੈ ਮਾਰਿਆ ਨਹੀਂ ਹੈ। ੪੧

ਮਰਗ ਜੋਹੜੇ ਦੇਸ ਵਿਚ ਇਕ ਪਠਾਣੀ ਇਸਤ੍ਰੀ ਸੀ। ਬੈਰਮਖਾਂ ਉਸਦਾ ਪਤੀ ਸੀ। ਉਸ ਇਸਤ੍ਰੀ ਦਾ ਗੌਹਰਾਂ ਰਾਇ ਨਾਮ ਸੀ। ਇਸਦੇ ਪਤੀ ਨਾਲ ਇਕ ਦੂਸਰੇ ਦੇਸ ਦੇ ਰਾਜੇ ਦਾ ਵੈਰ ਸੀ। ਓਹ ਫੌਜ ਲੈਕੇ ਚੜ੍ਹ ਆਇਆ। ਦੂਤਾਂ ਨੇ ਆਕੇ ਆਖਿਆ ਓਇ ਖੁਦਾ ਦੇ ਮਾਰਿਆ ਤੂੰ ਏਥੇ ਬੈਠਾ ਹੈਂ। ਤੇਰੇ ਵੈਰੀ ਤੇਰੇ ਦੇਸ ਨੂੰ ਖੋਹਣ ਵਾਸਤੇ ਆਗਏ ਹਨ। ਬੈਰਮਖਾਂ ਇਹ ਸੁਣਕੇ ਡਰਦਾ ਮਾਰਿਆ ਦੇਸ ਛੱਡਕੇ ਦੌੜ ਚੱਲਿਆ। ਡਰਪੋਕ ਪਤੀ ਦਾ ਇਹ ਹਾਲ ਦੇਖਕੇ ਗੌਹਰਾਂ ਨੇ ਆਕੇ ਆਖਿਆ ਤੇਰਾ ਪਿਓ ਤਾਂ ਬੜਾ ਬਹਾਦੁਰ ਸੀ ਉਸਦਾ ਸਾਰੇ ਜਗਤ ਵਿਚ ਸੂਰਮਾ ਨਾਮ ਸੀ ਤੇ ਤੂੰ ਜੰਗ ਛੱਡਕੇ ਨੱਸ ਚੱਲਿਆ ਹੈਂ। ਬੜੀ ਲੱਜਿਆ ਦੀ ਗੱਲ ਹੈ। ਲੈ ਮੇਰੀ ਸੁੱਥਣ ਪਾ ਲੈ ਤੇ ਅਪਣੀ ਪੱਗ ਲਾਹਕੇ ਮੈਨੂੰ ਦੇ ਦੇਹ। ਬੱਸ ਬਹਾਦਰ ਪਠਾਣੀ ਨੇ ਆਦਮੀ ਦਾ ਭੇਸ ਕਰ ਲਿਆ ਤੇ ਫੌਜ ਲੈਕੇ ਖੂਬ ਜੰਗ ਕੀਤਾ। ਵੈਰੀ ਦੀ ਫੌਜ ਮਾਰੀ ਗਈ ਵੈਰੀ ਦੀਆਂ ਮੁਸ਼ਕਾਂ ਬੰਨ੍ਹਕੇ ਪਤੀ ਪਾਸ ਲੈ ਆਈ ਤੇ ਫੇਰ ਵੈਰੀ ਨੂੰ ਜੀਉਂਦਾ ਛੱਡ ਵੀ ਦਿਤਾ।

## ਚਰਿਤ੍ਰ ੯੭

ਛਿਆਂ ਭੇਖਾਂ ਨੂੰ ਮੰਨਦਾ ਸੀ, ਸਾਰਿਆਂ ਲੋਕਾਂ ਨਾਲ ਪ੍ਰੇਮ ਰੱਖਦਾ ਸੀ। ੧
ਭਜੈ=ਜਪਦੀ ਸੀ। ੨ ਨੈਕ=ਥੋੜਾ ਜੇਹਾ। ਜੋਰ=ਜੋੜਕੇ। ੩
ਦੇਵੀ ਨੇ ਸਾਲਬਾਹਨ ਨੂੰ ਆਖਿਆ ਤੂੰ ਮਿੱਟੀ ਦੀ ਫੌਜ ਬਣਾਲੈ ਮੈਂ ਜਿਵਾ ਦਿਆਂਗੀ। ੪
ਮ੍ਰਿਤਕਾ=ਮਿੱਟੀ ਦੀ। ਸਾਰੇ ਸੂਰਮੇ ਜਾਗ ਉਠੇ ਅਤੇ ਹਥਿਆਰ ਸੰਭਾਲ ਲਏ। ੫
ਘੋੜੇ, ਹਾਥੀ, ਰਥੀ, ਪੈਦਲ, ਬਹੁਤੇ। ੬
ਨਗਰ ਵਿਚ ਬੜੇ ਭਾਰੇ ਨਗਾਰੇ ਵੱਜੇ। ਫੜ ੨ ਕੇ ਗੁਰਜ ਹੰਕਾਰੀ ਸੂਰਮੇ ਗੱਜੇ ਹਨ ਸੂਰਮੇ ਆਖਦੇ ਹਨ ਭਾਵੇਂ ਅਸੀਂ ਟੋਟੇ ੨ ਵੀ ਹੋ ਜਾਈਏ ਪਰ ਫੇਰ ਮੁੜਕੇ ਜਾਂ ਮੂੰਹ ਫੇਰਕੇ ਭਾਵ ਭੌਂਕੇ ਘਰ ਨੂੰ ਨਹੀਂ ਜਾਵਾਂਗੇ। ੭
ਕਰੋੜਾਂ ਰਥਾਂ ਵਾਲੇ ਕੁੱਟ ਸੁੱਟੇ ਕਰੋੜਾਂ ਹਾਥੀ ਮਾਰੇ। ਕਿਤਨੇ ਸਾਰੇ ਸਾਜ਼ ਤੇ ਰਾਜਿਆਂ ਦੇ ਘੋੜੇ ਜਾਂ ਵੱਡੇ ਘੋੜੇ ਮਾਰ ਘੱਤੇ। ਬਹੁਤ ਸਾਰੇ ਜੋਧੇ ਭੁਆਟਣੀਆਂ ਖਾਕੇ ਓਸੇ ਜ਼ਮੀਨ ਉਤੇ ਲੜਕੇ ਮਰ ਗਏ। ਕਿਥੋਂ ਤਕ ਮੈਂ ਗਿਣਾਂ ਮੇਰੇ ਪਾਸੋਂ ਸਮਝੇ ਨਹੀਂ ਜਾਂਦੇ ਹਨ। ੮
ਕਰੋੜ ਸੂਰਮੇ ਜੋੜਕੇ ਵਜ਼ੀਰ ਸ਼ਸਤ੍ਰ ਧਾਰ ਕੇ ਚੰਗੇ ਅੰਗਾਂ ਵਿਚ। ਤ੍ਰਿਸੂਲ ਬਰਛੀਆਂ ਦੇ ਜ਼ਖਮ ਲੱਗਣ ਨਾਲ ਅਤੇ ਬਾਣਾਂ ਨਾਲ ਵਿੰਨੇ ਗਏ ਹਨ।

ਪ੍ਰਮਾਥ=ਮਥੇ ਭਾਵ ਮਾਰੇ ਗਏ ਹਨ। ੧੦
ਜੰਗ ਦੇ ਜਾਗਣ ਨਾਲ ਭਾਰੇ ਜੋਧੇ ਲੜਕੇ ਮਰ ਗਏ ਹਨ। ਕਈ ਜ਼ਮੀਨ ਉਤੇ ਭੁਆਟਣੀਆਂ ਖਾ ਰਹੇ ਹਨ ਮਾਨੋਂ ਸ਼ਰਾਬ ਦੇ ਮੱਤੇ ਹੋਏ ਪਏ ਹਨ। ਕਈ ਸ਼ਸਤ੍ਰ ਛੱਡ ਦੇਂਦੇ ਹਨ ਤੇ ਇਸਤ੍ਰੀਆਂ ਦਾ ਭੇਖ ਧਾਰ ਲੈਂਦੇ ਹਨ ਭਾਵ ਡਰਦੇ ਮਾਰੇ ਦੌੜ ਜਾਂਦੇ ਹਨ। ੧੧
ਜਦੋਂ ਸੂਰਮੇਂ ਚਹੁੰਆਂ ਪਾਸਿਆਂ ਤੋਂ ਆ ਗੱਜੇ। ਸੰਖਾਂ ਤੇ ਧੌਂਸਿਆਂ ਦੇ ਵੱਡੇ ਭਾਰੇ ਸ਼ਬਦ ਵੱਜੇ। ਅਤੀ ਤਾਨ=ਨਿਡਰ ਸੂਰਮਿਆਂ ਦੀ ਬੜੀ ਭਾਰੀ ਭੀੜ ਆ ਪਈ ਹੈ। ਓਸੇ ਵੇਲੇ ਦੇਵੀ ਆਪ ਆਕੇ ਗੱਜੀ। ੧੨
ਸ਼ਿਵਜੀ ਨੇ ਡੌਰੂ ਹੱਥ ਵਿਚ ਲੈਕੇ ਵਜਾਇਆ। ੬੪ ਯੋਗਣੀਆਂ ਨੇ ਮਿਲਕੇ ਗੌਣ ਗਾਇਆ। ਡੈਣ ਗੁੱਸਾ ਕਰਕੇ। ਨੰਗੇ ਫਿਰਦੇ ਹਨ। ੧੩
ਰਿਸ=ਗੁੱਸਾ। ਭੱਟ=ਸੂਰਮੇਂ। ਹਠ ਕਰਕੇ ਆਕੇ ਪਏ ਹਨ। ੧੪
ਲੜਕੇ ਮਰ ਗਏ, ਕਨੌਡ ਛੱਡਕੇ। ੧੫ ਜਿਤਨੇ ਆਕੇ ਪਏ ਓਹ ਸਾਰੇ ਨਿਬੇੜ ਘੱਤੇ। ਹੋਰ ਉਛਲਕੇ ਆਏ ਮੌਤ ਦੇ ਪ੍ਰੇਰ=ਘੇਰ ਕੇ ਲਿਆਂਦੇ ਹੋਏ। ੧੬
ਉਬਰਿਯੋ=ਬਚਿਆ। ੧੭ ਤੂਤੀਆਂ ਬੀਨਾਂ ਤਰਾਂ ਤਰਾਂ ਦੀਆਂ ਵੱਜੀਆਂ। ਕਰਨਾਇ=ਰਣ ਸਿੰਘ ਗੱਜੇ। ਘੁਰੇ=ਵੱਜੇ। ਸਾਰੇ ਦੇਵਤੇ। ੧੮
ਬਿਕ੍ਰਮ ਦੇ ਹਥਿਆਰ ਚਲਾਏ ਹੋਏ ਦਾ ਜ਼ਖਮ ਇਕ ਵੀ ਰਾਜੇ ਸਾਲਬਾਹਨ ਨੂੰ ਦੇਵੀ ਨਹੀਂ ਲੱਗਣ ਦੇਂਦੀ। ੧੯
ਸਾਲਬਾਹਨ ਰਾਜੇ ਦੀ ਰਾਣੀ ਨੇ ਵੀ ਦੇਵੀ ਮਾਤਾ ਨੂੰ ਪ੍ਰਗਟ ਕਰ ਲਿਆ। ਹੇਰ=ਵੇਖਕੇ ਰਣ ਨੂੰ ਡਰ ਗਈ ਰਾਣੀ। ਅੱਗੇ ਪਿਛੇ ਦੀ ਸਾਰੀ ਗਲ ਸਮਝ ਗਈ ਜਾਂ ਪੱਕੀ ਕੀਤੀ। ੨੧ ਸਾਲਬਾਹਨ ਦੇ ਬਿਕ੍ਰਮ ਦਾ ਬੜਾ ਲੋਹ ਵਜਿਆ ਭਾਵ ਜੰਗ ਹੋਇਆ। ਅੱਠ ਪਹਿਰ ਡਰੌਣਾ ਜੰਗ ਹੋਇਆ। ੨੩
ਚਿਤ੍ਰ=ਸੁੰਦਰ। ਬਚਿਤ੍ਰ=ਕਈ ਪ੍ਰਕਾਰਾਂ ਦਾ। ਚੌਪ=ਉਤਸ਼ਾਹ ਨਾਲ। ਤਾਨਕੇ ਧਨੁਖ ਬਾਣ ਬੱਜਰ ਵਾਂਗ ਮਾਰੇ ਹਨ, ਰਾਜਾ ਬਿਕ੍ਰਮ ਮਰ ਗਿਆ। ੨੪
ਰਿਦੇ ਵਿਚ ਸੁਖ ਪਾਕੇ ਰਾਣੀਆਂ ਦੇ ਮਹਿਲਾਂ ਵਿਚ ਆ ਗਿਆ। ੨੫
ਜਦੋਂ ਰਾਜਾ ਮਹਿਲਾਂ ਵਿਚ ਆਇਆ ਸੁਣਿਆਂ ਜੇਹੜਾ ਵਰ ਰਾਣੀ ਨੇ ਦੇਵੀ ਤੋਂ ਪਾਇਆ ਸੀ। ਆਖਿਆ ਕਿ ਮੈਨੂੰ ਇਸ ਨੇ ਜਿੱਤ ਦਿੱਤੀ ਜਾਂ ਦਵਾਈ ਹੈ। ਉਸ ਰਾਣੀ ਨਾਲ ਬਹੁਤ ਪ੍ਰੀਤੀ ਹੋ ਗਈ। ੨੬
ਓਸੇ ਰਾਣੀ ਦੇ ਮਹਿਲ ਵਿਚ ਪਿਆ ਰਹੇ ਹੋਰ ਰਾਣੀ ਕਿਸੇ ਵਲ ਨ ਵੇਖੇ। ੨੮
ਰਾਜਿਆਂ ਨੂੰ ਜਿੱਤਕੇ ਫੇਰ ਮੱਥੇ ਵਿਚ ਕਿਸੇ ਤਰਾਂ ਦਾ ਕੋਈ ਨਿਸ਼ਾਨ ਕਰਕੇ ਛੱਡ ਦਿਆ ਕਰੇ। ੩੧
ਇਕ ਮਰਾਸੀ ਪੱਗ ਕਪੜੇ ਹਾਰ ਦਿੱਤੇ। ਕਿਸੇ ਜਾਨਵਰ ਦੀ ਮੂਰਤੀ ਦਾ ਨਿਸ਼ਨਾ ਕੀਤਾ ਜਾਂ ਤਿਲਕ ਮੱਥੇ ਉਤੇ ਲਾਇਆ ਜੋ ਕਿਸੇ ਤਰਾਂ ਵੀ ਲੱਥ ਨਾ ਸੱਕੇ,

ਕਾਲਾ ਦਾਗ ਆਦਿਕ ਜਾਂ ਤਲਵਾਰ, ਆਦਿਕ ਨਾਲ ਮੱਛਾ ਰਗੜ ਕੇ ਨਿਸ਼ਾਨ ਲਾਇਆ ਤਾਂ ਉਸਨੇ ਆਖਿਆ। ੩੨ ਤਾਂ ਮੈਂ ਤੈਨੂੰ ਚੌਪੜ ਦਾ ਖਡਾਰੀ ਸਮਝਾਂ। ਜੇ ਤੂੰ ਸਿਰ ਵੱਢਣ ਵਾਲੇ ਰਾਜੇ ਨਾਲ ਖੇਡ ਮਚਾਵੇਂ। ੩੩

ਤਾਂ ਸਿਰ ਕਪ ਰਾਜੇ ਨੇ ਬਥੇਰੇ ਛਲ ਕੀਤੇ। ਓੜਕ ਨੂੰ ਸ਼ਸਤ੍ਰਾਂ ਸਮੇਤ ਸਭ ਕੁਛ ਹਾਰ ਦਿਤਾ। ਧਨ ਹਾਰਕੇ ਫਿਰ ਸਿਰ ਦੀ ਬਾਜੀ ਲੱਗੀ। ਓਹ ਵੀ ਰਸਾਲੂ ਨੇ ਜਿੱਤ ਲਈ। ੩੫ ਰਾਣੀਆਂ ਨੇ ਇਹ ਸੁਣਿਆਂ ਇਸਦੀ ਧੀ ਕੋਕਲਾਂ ਲੈ ਲਈਏ ਇਸ ਨੂੰ ਜੀਅ ਤੋਂ ਨ ਮਾਰਿਆ ਜਾਵੇ। ੩੬

ਚੰਡਕਾਰ=ਉਜਾੜ ਵਿਚ ਘਰ ਬਣਾਇਆ। ੩੭

ਜੋਬਨ ਨੇ ਆਕੇ ਨਗਾਰਾ ਵਜਾਇਆ ਭਾਵ ਜੁਆਨ ਹੋਈ। ੩੮

ਜਿਥੇ ਹਰਨਾ ਨੂੰ ਮਾਰਦਾ ਹੁੰਦਾ ਸੀ ਓਸ ਜੰਗਲ ਵਿਚ ਆ ਗਿਆ ਹੈ ਤੇ ਕੀ ਕੀਤਾ ਕਿ ਇਕ ਹਰਨ ਨੂੰ ਫੇਰਾ ਦੇਕੇ ਭਾਵ ਭਜਾਕੇ ਫੇਰ ਉਸ ਨੂੰ ਤੀਰ ਦੇ ਨਾਲ ਮਾਰਿਆ। ੪੦

ਮਾਲਕ ਮੇਰੇ ਮੈਂ ਨੇਤ੍ਰਾਂ ਰੂਪ ਤੀਰਾਂ ਦੇ ਨਾਲ ਹੀ ਹਰਨ ਨੂੰ ਮਾਰ ਦੇਂਦੀ ਹਾਂ ਤੁਸੀਂ ਏਥੇ ਖੜੋਕੇ ਤਮਾਸ਼ਾ ਵੇਖੋ। ੪੧

ਜਦ ਕੋਕਲਾਂ ਘੁੰਡ ਚੁਕ ਕੇ ਦੌੜੀ ਓਸੇ ਵੇਲੇ ਹਰਨ ਵੇਖਕੇ ਫਸ ਗਿਆ ਜਦ ਰਾਣੀ ਦਾ ਬੜਾ ਸੁੰਦਰ ਰੂਪ ਵੇਖਿਆ ਖੜੋ ਗਿਆ। ਮਰਨ ਦਾ ਸ਼ੰਕਾ ਕਰਕੇ ਨਸਿਆ ਨਹੀਂ ਹੈ। ੪੨

ਮਨ ਵਿਚ ਬੜਾ ਗੁੱਸਾ ਖਾਧਾ, ਹਰਨ ਦਾ ਕੰਨ ਕੱਟਕੇ ਛੱਡ ਦਿੱਤਾ। ੪੩

ਓਹ ਹੋਡੀ=ਰਾਜਾ ਰਾਜੇ ਰਸਾਲੂ ਦੇ ਮਹਿਲਾਂ ਦੇ ਹੇਠਾਂ ਆ ਗਿਆ ਹੈ। ਸਿੰਧ ਦੇਸ ਦੇ ਰਾਜੇ ਨੇ ਉਸ ਹਰਨ ਨੂੰ ਫੜਨਾ ਚਾਹਿਆ, ਘੋੜੇ ਉਤੇ ਚੜਕੇ ਉਸਦੇ ਮਗਰ ਦੌੜਿਆ। ੪੪

ਓਹ ਹਰਨ ਰਾਜਾ ਨੂੰ ਕੋਕਲਾਂ ਦੇ ਮਹਿਲਾਂ ਹੇਠਾਂ ਲੈ ਆਇਆ। ਉਸ ਰਾਜਾ ਨੇ ਕੋਕਲਾਂ ਦਾ ਰੂਪ ਵੇਖਿਆ। ਸ਼ਿਵਜੀ ਦਾ ਵੈਰੀ ਕਾਮ ਉਸਦੇ ਸਰੀਰ ਨੂੰ ਬਾਣ ਮਾਰ ਗਿਆ। ੪੫ ਘੋੜੇ ਤੋਂ ਉਤਰ ਕੇ ਉਸਦੇ ਮਹਿਲ ਵਿਚ ਪੈਰ ਪਾਇਆ। ਬਿਹਾਰਿਯੋ=ਬਿਭਚਾਰ ਕੀਤਾ। ੪੭

ਮੈਨਾ ਨੇ ਆਖਿਆ ਹੇ ਕੋਕਲਾ ਤੂੰ ਅਵਾਣੀ ਹੋ ਗਈ ਹੈ, ਫੇਰ ਓਸੇ ਵੇਲੇ ਕੋਕਲਾਂ ਨੇ ਮੈਨਾ ਵਿਚਾਰੀ ਨੂੰ ਮਾਰ ਘੱਤਿਆ। ਸੁਕ=ਤੋਤਾ। ੪੮

ਤੋਤੇ ਨੇ ਆਖਿਆ ਤੂੰ ਚੰਗਾ ਕੀਤਾ ਹੈ ਕਿ ਸਿੰਧ ਦੇਸ ਦੇ ਰਾਜੇ ਨਾਲ ਸਬੰਧ ਕੀਤਾ ਹੈ ਮੈਨੂੰ ਹੁਣ ਕੱਢ ਕੇ ਹਥ ਉਤੇ ਲੈ ਲਾ ਪਿੰਜਰੇ ਵਿਚ ਨ ਰਹਿਣ ਦੇਹ। ੪੯

ਮਤਾਂ ਰਸਾਲੂ ਦੌੜਕੇ ਏਥੇ ਆ ਜਾਵੇ। ਮੈਨੂੰ ਤੈਨੂੰ ਤੇ ਏਸ ਸਿੰਧ ਦੇ ਰਾਜੇ ਨੂੰ ਰੁੜ੍ਹਾਕੇ ਜਮ ਪੁਰ ਦੇ ਰਸਤੇ ਘੱਲ ਦੇਵੇ ਭਾਵ ਮਾਰ ਘੱਤੇ ਵੇਖਕੇ। ੫੦

ਸੂਆ=ਤੋਤਾ ਉਡ ਗਿਆ। ੫੧ ਸਿੰਧ ਦੇਸ ਦੇ ਰਾਜੇ ਨੂੰ ਸਫ ਦੇ ਵਿਚ ਲਪੇਟ ਦਿੱਤਾ ਭਾਵ ਲੁਕਾ ਲਿਆ। ੫੨

ਰਾਜਾ ਆਖਣ ਲਗਾ ਤੇਰਾ ਮੂੰਹ ਫਿਕਾ ਕਿਉਂ ਹੋ ਗਿਆ ਹੈ। ਮਾਨੋਂ ਚੰਦ੍ਰਮਾਂ ਨੂੰ ਰਾਹੂ ਨੇ

ਲੁਟ ਲਿਆ ਹੈ । ਹੋਠਾਂ ਦੀ ਜਾਂ ਅੱਖੀਆਂ ਦੀ ਲਲਾਈ ਕਿਸ ਨੇ ਚੁਰਾ ਲਈ ਹੈ ।
ਇਹ ਸੇਜਾ ਕਿਸ ਨੇ ਢਿੱਲੀ ਕਰ ਦਿਤੀ ਹੈ । ੫੩
ਹੇ ਰਾਜਾ ਤੇਰੇ ਬਿਨਾ ਜ਼ਖਮੀਆਂ ਵਾਂਗ ਲੇਟਦੀ ਰਹੀ ਹਾਂ । ੫੪
ਇੱਕਰ ਦੀ ਹਵਾ ਵਗੀ ਹੈ ਜੋ ਮੇਰੇ ਹੋਠਾਂ ਦੀ ਲਾਲਤਾਈ ਲੈ ਗਈ ਹੈ। ਮੇਰੇ ਸਰੀਰ ਵਿਚ ਕਾਮ ਨੂੰ ਪੈਦਾ ਕਰ ਗਈ ਹੈ। ਇਸ ਕਰਕੇ ਮੈ ਬੜੇ ਪਲਸੇਟੇ ਲਏ ਹਨ। ਇੱਕੁਰ ਹਰਨ ਬਾਣਾਂ ਦਾ ਮਾਰਿਆ ਹੁੰਦਾ ਹੈ। ਜਾਂ ਹਰਨ ਦਾ ਬੱਚਾ ਮਰਿਆ ਪਿਆ ਜਿਕੁਰ ਲੇਟਣੀਆਂ ਲੈਂਦਾ ਹੈ। ੫੫
ਇਸ ਲਈ ਮੋਤੀਆਂ ਦੀ ਲੜੀ ਨਾਲ ਮਾਲ ਵੀ ਛੁਟ ਗਈ ਭਾਵ ਟੁਟ ਗਈ ਹੈ। ਤਾਰਿਆਂ ਦੇ ਸਹਿਤ ਹੀ ਰਾਤ ਮਾਨੋ ਸੂਰਜ ਨੇ ਦੂਰ ਕਰ ਦਿਤੀ ਹੈ। ੫੬
ਜਿਕੁਰ ਸੂਰਜ ਦੇ ਚੜ੍ਹਿਆਂ ਚਕਵੀ ਆਪਣੇ ਪਤੀ ਨੂੰ ਨੇਤਰਾਂ ਨਾਲ ਵੇਖਦੀ ਹੈ ਇੱਕੁਰ ਮੈ ਤੁਹਾਨੂੰ ਵੇਖਕੇ ਪ੍ਰਸੰਨ ਹੋਈ ਹਾਂ। ੫੭
ਬਿਰਮਾਯੋ=ਭਰਮਾਲਿਆ। ਗੱਲਾਂ ਨਾਲ ਫਸਾ ਰੱਖਿਆ । ੫੮
ਮੈਨੂੰ ਦੋਵੇਂ ਹਥਾਂ ਨਾਲ ਮੇਵਾ ਲਈਏ। ਇਸ ਸਫ ਵਿਚ ਸੁਟੀਏ । ਦਾ ਨਾਲ ਸੁੱਟੀਏ। ਓਹ ਹਾਰ ਜਾਵੇ ਜਿਸਦਾ ਮੇਵਾ ਕੰਢੇ ਉਤੇ ਜਾ ਪਏ। ੫੯
ਰਾਜਾ ਸਿਆਣਾ ਸੀ ਬੜੀ ਛੇਤੀ ਨਾਲ ਇਸ ਗਲ ਨੂੰ ਸਮਝ ਗਿਆ । ੬੦
ਮੈ ਇਕ ਹਰਨ ਨੂੰ ਹਰਾਕੇ ਆਇਆ ਹਾਂ ਓਹ ਬੜਾ ਡਰਦਾ ਬੂਟਿਆਂ ਵਿਚ ਲੁਕਿਆ ਹੋਇਆ ਹੈ । ੬੧
ਇਹ ਗਲ ਉਸ ਹੋਡੀ ਰਾਜਾ ਦੇ ਸਿਰ ਉਤੇ ਰਸਾਲੂ ਨੇ ਆਂਦੀ ਹੈ। ਪਰ ਕੋਕਲਾਂ ਮੂਰਖ ਨੇ ਹਰਨ ਉਤੇ ਸਮਝ ਲਈ ਹੈ। ੬੨
ਜੋ ਚਾਹੁੰਦੀ ਸੀ ਮਨ ਵਿਚ ਓਹੋ ਹੀ ਹੋ ਗਈ। ਇਸ ਮੂਰਖ ਰਾਣੀ ਨੂੰ ਇਸ ਗੱਲ ਦਾ ਪਤਾ ਨਹੀਂ ਲੱਗਾ। ੬੩
ਰਾਜਾ ਸ਼ਿਕਾਰ ਤਾਂ ਨ ਗਿਆ ਪੌੜੀਆਂ ਵਿਚ ਲਗ ਗਿਆ ਭਾਵ ਲੁਕ ਗਿਆ। ਹਥ ਵਿਚ ਤੀਰ ਕਮਾਨ ਫੜਕੇ। ਓਥੇ ਪੌੜੀਆਂ ਵਿਚ ਹੋਡੀ ਵੀ ਆਗਿਆ । ਰਾਜੇ ਰਸਾਲੂ ਨੇ ਹਸਕੇ ਆਖਿਆ। ੬੪
ਰਾਜੇ ਰਸਾਲੂ ਆਖਿਆ ਹੁਣ ਤੂੰ ਬਲ ਨੂੰ ਸੰਭਾਲ, ਪਹਿਲੇ ਤੂੰ ਮੇਰੇ ਉਤੇ ਜ਼ਖਮ ਕਰ ਭਾਵ ਸ਼ਸਤ੍ਰ ਚਲਾ। ਪਰ ਉਸ ਪਾਸੋਂ ਡਰਦਿਆਂ ਕੰਬਦਿਆਂ ਸ਼ਸਤ੍ਰ ਨ ਸੰਭਾਲਿਆ ਗਿਆ। ਉਸੇ ਵੇਲੇ ਧਨਖ ਨੂੰ ਤਾਣਕੇ ਰਸਾਲੂ ਨੇ ਬਾਣ ਮਾਰਿਆ। ੬੫
ਧਰਤੀ ਉਤੇ ਡਿੱਗ ਪਿਆ। ਇਕ ਜ਼ਖਮ ਨਾਲ ਮਰ ਗਿਆ। ਉਸ ਦਾ ਮਾਸ ਵੱਢਕੇ। ਭੁੰਨਕੇ ਕੋਕਲਾਂ ਨੂੰ ਦਿੱਤਾ। ੬੬
ਬੜਾ ਚੰਗਾ ਸਲੂਣਾ ਲੱਗਾ ਮਨ ਨੂੰ ਬੜਾ ਹੀ ਸੁਆਦੀ ਲੱਗਾ । ਇਸਦੇ ਬਰਾਬਰ ਕੋਈ ਮਾਸ ਨਹੀ ਹੈ (ਇਹ ਰਾਣੀ ਨੇ ਆਪਣੇ ਮੂੰਹ ਤੋਂ ਆਖਿਆ)। ੬੭
ਓਹੋ ਹਰਨ ਮੇਰੇ ਹਥ ਵਿਚ ਆ ਪਿਆ ਹੈ। ਜਿਸ ਹਰਨ ਦੇ ਜੀਊਂਦਿਆਂ ਤੂੰ ਬਿਭਚਾਰ

ਕੀਤਾ ਸੀ। ਪ੍ਰਾਤ=ਮਗਰੋਂ। ੬੮
ਥੋੜੀ ਜਹੀ ਅਵਾਜ। ਪਹਿਲੇ ਖੁਸ਼ੀ ਨਾਲ ਲਾਲ ਸੀ ਫੇਰ ਛੇਤੀ ਨਾਲ ਪੀਲੀ ਹੋਗਈ। ਰਾਣੀ ਨੇ ਆਖਿਆ ਹੁਣ ਮੇਰਾ ਇਸ ਜਗਤ ਵਿਚ ਜੀਊਣਾ ਧਿਰਕਾਰ ਹੈ। ਇਸਨੇ ਮੇਰੇ ਮਿਤਰ ਨੂੰ ਮਾਰਿਆ ਹੈ ਉਸਦਾ ਵੀ ਧਿਰਕਾਰ ਹੈ। ੬੯
ਰਾਜੇ ਦੀ ਕਟਾਰੀ ਲੈਕੇ ਆਪਣੀ ਛਾਤੀ ਵਿਚ ਮਾਰਕੇ ਆਪਣੇ ਮਿਤਰ ਮਰੇ ਪਏ ਨੂੰ ਵੇਖਕੇ ਮਹਿਲ ਤੋਂ ਡਿੱਗਕੇ ਮਰ ਗਈ ਹੈ। ੭੦
ਟੂਟ=ਟੁੱਟਕੇ ਆ ਪਈ। ਉਦਰ=ਪੇਟ। ਸਸਕਤ=ਸਹਕਦੀ। ੭੧
ਰਸਾਲੂ ਨੇ ਦੋਹਾਂ ਦਾ ਮਾਸ ਕੁੱਤਿਆਂ ਨੂੰ ਖਵਾਇਆ ਹੈ। ੭੨
ਜੇਹੜੀ ਇਸਤ੍ਰੀ ਆਪਣੇ ਪਤੀ ਨੂੰ ਛੱਡਕੇ ਹੋਰ ਦੇ ਪਾਸ ਜਾਂਦੀ ਹੈ। ਓਹ ਇਕੁਰ ਦੀ ਸਜ਼ਾ ਛੇਤੀ ਨਾਲ ਕਿਉਂ ਨ ਲਵੇ ਭਾਵ ਜਰੂਰ ਲਵੇ। ੭੩

## ਚਰਿਤ੍ਰ ੯੯

ਝਨਾ ਨਦੀ ਦੇ ਕੰਢੇ। ਜੇਹੜੀ ਵੀ ਇਸਤਰੀ ਉਸਨੂੰ ਵੇਖਦੀ ਸੀ ਮੰਜੇ ਉਤੇ ਪੈ ਕੇ ਘਰ ਨੂੰ ਜਾਂਦੀ ਸੀ ਜਾਂ ਜਾਂਦੀ ਹੀ ਘਰ ਮੰਜੇ ਉਤੇ ਪੈ ਜਾਂਦੀ ਸੀ। ੧
ਉਸਨੂੰ ਨੇਤਰਾਂ ਨਾਲ ਵੇਖਕੇ ਇਸਤਰੀਆਂ ਮੋਹਤ ਹੋ ਜਾਂਦੀਆਂ ਸੀ। ਮਾਨੋ ਜਿੱਕੁਰ ਹਰਨ ਦਾ ਬੱਚਾ ਤੀਰਾਂ ਨਾਲ ਮਾਰਿਆ ਜਾਂਦਾ ਹੈ ਓਨਾਂ ਦਾ ਇੱਕੁਰ ਹਾਲ ਹੁੰਦਾ ਸੀ। ੨
ਓਥੇ ਪ੍ਰਮੇਸਰ ਦਾ ਭਾਣਾ ਇੱਕੁਰ ਦਾ ਹੋਇਆ। ਜੋ ਉਸ ਦੇਸ ਕਾਲ ਪੈ ਗਿਆ। ਓਸ ਪਿੰਡ ਵਿਚ ਕੋਈ ਵੀ ਜੀਊਂਦਾ ਨ ਬਚਿਆ। ਓਹ ਬਚਿਆ ਜਿਸਦੇ ਘਰ ਵਿਚ ਧਨ ਸੀ। ੩
ਉਸ ਆਪਣੇ ਪੁਤਰ ਰਾਂਝੇ ਨੂੰ ਵੇਚ ਕੇ ਮੇਖਲਾ=ਤੜਾਗੀ ਜਾਂ ਗੋਦੜੀ ਪਹਿਰ ਲਈ ਤੇ ਆਪ ਫਕੀਰਨੀ ਹੋ ਗਈ। ਰੋਜ ਚੱਕੀ ਪੀਹਣ ਪਰਾਏ ਬੂਹੇ ਉਤੇ ਜਾਵੇ। ਚੌਂਕੇ ਵਿਚੋਂ ਡਿੱਗੇ ਹੋਏ ਅੰਨ ਜਾਂ ਟੁਕਾਂ ਦੀ ਜੂਠ ਚੁਣਕੇ ਖਾਂਦੀ ਹੈ ਜਾਂ ਚੌਂਕੇ ਵਿਚੋਂ ਨਿੱਕਾ ੨ ਆਟਾ ਚੁਣ ਕੇ ਖਾਂਦੀ ਹੈ। ੫
ਫਿਰ ਪ੍ਰਮੇਸਰ ਨੇ ਓਥੇ ਬਹੁਤ ਹੀ ਬਰਖਾ ਕਰ ਦਿੱਤੀ। ਸਾਰੇ ਆਦਮੀ ਸੁਕੇ ਹੋਏ ਹਰੇ ਹੋ ਗਏ। ਫੇਰ ਜੀਊਣ ਦੇ ਨਗਾਰੇ ਵਜ ਪਏ ਭਾਵ ਲੋਕਾਂ ਨੂੰ ਹੋਸ਼ ਆਈ। ੬
ਉਸ ਜੱਟ ਨੇ ਰਾਂਝੇ ਨੂੰ ਪ੍ਰੇਮ ਨਾਲ ਪਾਲਿਆ। ਪੁਤਰਾਂ ਵਰਗੇ ਪ੍ਰੇਮ ਨਾਲ ਉਸ ਨੂੰ ਜੀਵਾਲਿਆ ਭਾਵ ਜ਼ਿੰਦਾ ਕਰਕੇ ਰੱਖਿਆ। ੭
ਹਰ ਕੋਈ ਜੱਟ ਦਾ ਹੀ ਪੁਤਰ ਜਾਣਦਾ ਹੈ। ਓਨਾਂ ਪਿਛਲਿਆਂ ਵਿਚੋਂ ਕੋਈ ਵੀ ਨ ਰਿਹਾ ਜੋ ਰਾਂਝੇ ਨੂੰ ਪਛਾਣ ਸਕੇ ਕਿ ਇਹ ਸਾਡਾ ਪੁਤਰ ਹੈ। ਇੱਕੁਰ ਬਹੁਤ ਸਾਰਾ ਸਮਾਂ ਗੁਜਰ ਗਿਆ। ਫਿਰ ਰਾਂਝੇ ਨੂੰ ਕਾਮਦੇਵ ਨੇ ਆ ਨਗਾਰਾ ਵਜਾਇਆ ਭਾਵ ਜਵਾਨੀ ਆ ਗਈ। ੮
ਰਾਜ ਪੁਤਰ ਕਰਕੇ ਕੋਈ ਪਛਾਣ ਸਕਦਾ ਹੈ ਭਾਵ ਕੋਈ ਨਹੀਂ ਪਛਾਣਦਾ ਹੈ। ੯

ਸਿਹਾਂਊਂ=ਠੰਢਾ ਕਰਾਂ। ੧੦
ਭੁਆਟਣੀ ਖਾਕੇ ਜ਼ਮੀਨ ਉਤੇ ਡਿੱਗ ਪਵੇ ਉਸਨੂੰ ਕਾਮ ਤੀਰ ਮਾਰ ਜਾਵੇ। ੧੧
ਕਪਲ=ਰਿਖੀ ਦਾ ਨਾਮ ਹੈ। ਉਸ ਨੇ ਉਸ ਸਮੇਂ ਓਥੇ ਮੈਨਕਾ ਨੂੰ ਵੇਖਿਆ। ਉਸ ਨੂੰ ਵੇਖਕੇ ਮਹਾਤਮਾਂ ਦਾ ਬੀਰਜ ਡਿੱਗ ਪਿਆ। ਉਸ ਨੇ ਚਿਤ ਵਿਚ ਖਿਝਕੇ ਉਸਨੂੰ ਸਰਾਪ ਦਿਤਾ। ੧੨
ਜੂਠ ਕੂਠ=ਇਕ ਬੋਲੀ ਦਾ ਮਹਾਵਰਾ ਹੈ=ਰੋਟੀ ਗਾਟੀ, ਪਾਣੀ ਧਾਣੀ, ਅਸਲ ਭਾਵ ਜੂਠ ਦਾ ਹੈ। ਜੂਠ ਸ਼ਬਦ ਸਾਰਥਕ ਹੈ ਕੂਠ ਨਿਰਾਰਥਕ ਜਾਂ ਉਪ ਸ਼ਬਦ ਹੈ। ਜਾਂ ਕੂਠ=ਕੁੱਠਾ ਹਲਾਲ। ੧੩
ਪੈਰੀਂ ਪੈਕੇ। ਦਿਜ=ਹੇ ਬ੍ਰਾਹਮਣ ਜੀ। ੧੪
ਮ੍ਰਿਤ ਮੰਡਲ=ਸੰਸਾਰ। ਸੁਰਗ ਵਿਚ ਲਿਆਏਗਾ। ੧੫
ਨਾਲ ਹੀ ਲਗੇ ਔਂਦੇ ਹਨ। ਜੇ ਹਠ ਕਰਕੇ ਘਰ ਵਿਚ ਬੈਠ ਰਹਾਂ ਜਾਂ ਪਤੀ ਪਹਿਲੇ ਬ੍ਰਾਹਮਣ ਹੀ ਮੇਰੇ ਰਿਦੇ ਵਿਚ ਵੜੇ ਰਹਿੰਦੇ ਹਨ। ਨੀਂਦ ਨੇ ਤਾਂ ਮੈਨੂੰ ਨਕਵਾਨੀ=ਨਕ ਉਤੇ ਸਾਸੁ ਲਿਆ ਰੱਖੇ ਹਨ ਹੇ ਸਖੀ ਮੈਨੂੰ ਇਕ ਛਿਨ ਵਿਚ ਸੁਪਨੇ ਵਿਚ ਵੀ ਅਰਾਮ ਨਹੀਂ ਹੈ ਮੈਨੂੰ ਰਾਂਝਾ ਅਰਾਮ ਨਹੀਂ ਲੈਣ ਦੇਂਦਾ ਹੈ। ੨੦
ਓਸੇ ਨੂੰ ਹੀ ਆਪਣੇ ਸਰੀਰ ਦੇ ਅੰਗ ਕਰਕੇ ਜਾਣਦੀ ਹੈ ਭਾਵ ਉਸ ਨੂੰ ਆਪਣਾ ਸਰੀਰ ਸਮਝਦੀ ਹੈ। ੨੧ ਭਾਗੀ=ਦੌੜ ਗਈ। ੨੨
ਜਿੱਕੁਰ ਪਾਣੀ ਦੀ ਬੂੰਦ ਪਾਣੀ ਵਿਚ ਮਿਲ ਜਾਂਦੀ ਹੈ। ਜਿੱਕੁਰ ਹਰਨ ਹਰਨੀ ਨੂੰ ਵੇਖ ਕੇ ਬੰਨਿਆਂ ਤੋਂ ਬਿਨਾਂ ਹੀ ਬੰਨਿਆਂ ਜਾਂਦਾ ਹੈ। ੨੩
ਜਿੱਕੁਰ ਲੱਕੜ ਕਿਤੋਂ ਆ ਕੇ ਅੱਗ ਉਤੇ ਡਿੱਗ ਪੈਂਦੀ ਹੈ। ਦੋ ਕੁ ਪਲ ਤਾਂ ਅੱਗ ਉਤੇ ਲੱਕੜ ਪਈ ਰਹਿੰਦੀ ਹੈ ਫਿਰ ਓਹ ਅੱਗ ਦਾ ਰੂਪ ਹੀ ਹੋ ਜਾਂਦੀ ਹੈ। ੨੪

**ਹਰਿ ਜਾ ਅਸਿ ਐਸੈ ਸੁਨਯੋ ਕਰਤ ਏਕ ਤੇ ਦੋਇ।**
**ਬਿਰਹ ਬਿਢਾਰਨ ਜੇ ਬਢੇ ਏਕ ਦੋਇ ਤੇ ਹੋਇ।**

ਸਾਰੀਆਂ ਥਾਵਾਂ ਵਿਚ ਤਲਵਾਰ ਦਾ ਹਾਲ ਇੱਕੁਰ ਸੁਣਿਆਂ ਗਿਆ ਹੈ ਕਿ ਤਲਵਾਰ ਇੱਕ ਤੋਂ ਦੋ ਟੋਟੇ ਕਰ ਦੇਂਦੀ ਹੈ। ਪਰ ਜੇਹੜੇ ਪ੍ਰੇਮ ਰੂਪ ਤਲਵਾਰ ਦੇ ਨਾਲ ਵੱਢੇ ਗਏ ਹਨ ਓਹ ਦੋ ਤੋਂ ਇਕ ਰੂਪ ਹੋ ਗਏ ਹਨ। ੨੫
ਜੀਯਤ=ਜੀਉਂਦੀ ਨਹੀਂ ਰਹੇਗੀ। ਖੇਰਾ=ਖੇੜਿਆਂ ਨੂੰ। ੨੮
ਅਥਿਤ=ਮੰਗਤਾ ਫਕੀਰ। ਘਾਤ=ਦਾ। ਸੁਰਗ ਨੂੰ ਚਲਿਆ ਗਿਆ। ੨੯
ਅਵਧ=ਉਮਰ, ਔਧੀ। ਬਾਟ=ਰਸਤਾ, ਡੰਡੀ। ੩੦
ਸੁਰੇਸ=ਇੰਦਰ। ਮੈਨਕਾ=ਅਪੱਛਰਾਂ। ਸਾਰੇ ਕਵੀਆਂ ਦੀ ਕੁਲ ਭਾਵ ਤਮਾਮ ਕਵੀ ਧੀਰਜ ਵਾਲੇ ਹੀਰ ਦਾ ਜਸ ਗਾਂਦੇ ਹਨ। ੩੧

# ਚਰਿਤ੍ਰ ੯੯

ਉਸ ਦੇ ਘਰ ਰੋਜ ਹੀ ਮੁਲਾਣੇ ਔਂਦੇ ਸਨ, ਉਸ ਨੂੰ ਡਰ ਪਾਕੇ ਧਨ ਲੈ ਜਾਂਦੇ ਸਨ। ੧
ਇਕਦਿਨ ਉਸ ਇਸਤ੍ਰੀ ਨੇ ਮੁਲਾਣਿਆਂ ਨੂੰ ਕੁਛ ਧਨ ਨ ਦਿੱਤਾ। ਮੁਲਾਣਿਆਂ ਦੇ ਮਨ ਵਿਚ ਬੜਾ ਗੁਸਾ ਹੋਇਆ। ੨
ਸਾਰਿਆਂ ਮੁਲਾਣਿਆਂ ਨੇ ਐਵੇਂ ਬਹਾਨਾ ਬਣਾਕੇ ਆਖਿਆ ਕਿ ਇਸ ਇਸਤ੍ਰੀ ਨੇ ਮੁਹੰਮਦ ਸਾਹਿਬ ਦੀ ਹੱਤਕ ਜਾਂ ਨਿੰਦਿਆ ਕੀਤੀ ਹੈ। ਇਹ ਗਲ ਸੁਣਕੇ ਓਹ ਇਸਤ੍ਰੀ ਬਹੁਤ ਹੀ ਡਰੀ। ਉਸ ਪਿੰਡ ਦਾ ਜੇਹੜਾ ਖਾਨ ਮੁਹੱਬਤ ਇਕ ਵਡਾ ਆਦਮੀ ਇਨਸਾਫ ਕਰਨ ਵਾਲਾ ਚੌਧਰੀ ਸੀ ਉਸ ਨੂੰ ਸਾਰੀ ਗਲ ਇਸ ਇਸਤ੍ਰੀ ਨੇ ਮੁਲਾਣਿਆਂ ਦੀ ਜਾ ਦੱਸੀ। ੪
ਖਾਣਾ ਤਿਆਰ ਹੋ ਗਿਆ ਹੈ ਓਨਾਂ ਦੇ ਅੱਗੇ ਰੱਖ ਦਿੱਤਾ ਹੈ। ਆਪ ਮੁਲਾਣਿਆਂ ਨੂੰ ਇੱਕੁਰ ਆਖਿਆ। ੪ ਮੈਂ ਤਾਂ ਮੁਹੰਮਦ ਜੀ ਦੀ ਨਿੰਦਿਆ ਨਹੀਂ ਨਾ ਕੀਤੀ। ਮੇਰੇ ਪਾਸੋਂ ਕੀ ਭੁਲ ਹੋ ਗਈ ਹੈ। ਮੈ ਜੋ ਓਨ੍ਹਾਂ ਦੀ ਨਿੰਦਿਆ ਕਰਾਂ। ਪੇਟ ਵਿਚ ਕਟਾਰੀ ਮਾਰ ਕੇ ਨ ਮਰ ਜਾਵਾਂ? ੫
ਜੋ ਕੁਛ ਤੁਸਾਂ ਲੈਣਾਂ ਹੈ ਸੋ ਲੈ ਲਓ ਪਰ ਮੈਨੂੰ ਐਂਵੇ ਮੁਹੰਮਦ ਦੀ ਨਿੰਦਿਆ ਕਰਨ ਦਾ ਵਾਧੂ ਦੋਸ਼ ਨ ਲਾਓ। ਮੁਲਾਣਿਆਂ ਨੇ ਹੱਸਕੇ ਆਖਿਆ ਅਸਾਂ ਤਾਂ ਧਨ ਦੇ ਲੋਭ ਕਰਕੇ ਇਹ ਛਲ ਕੀਤਾ ਹੈ। ੬
ਮੁਲਾਣਿਆਂ ਨੇ ਆਖਿਆ ਤੂੰ ਤਾਂ ਨਬੀ ਜੀ ਨੂੰ ਕੁਛ ਨਹੀਂ ਆਖਿਆ। ਇਹ ਤਾਂ ਅਸਾਂ ਤੈਨੂੰ ਧਨ ਦੇ ਵਾਸਤੇ ਫੜ ਲਿਆ ਹੈ (ਤੇਰੇ ਨਾਲ ਛਲ ਕੀਤਾ ਹੈ) ਹੁਣ ਸਾਨੂੰ ਬਹੁਤ ਸਾਰਾ ਧਨ ਦੇਹ ਜਾਂ ਸਿਰ ਉਤੇ ਮੌਤ ਲੈ ਭਾਵ ਮਰਵਾ ਦਿਆਂਗੇ। ੮
ਅਸੀ ਇੱਕੁਰ ਦੇ ਬਹੁਤ ਸਾਰੇ ਪਸ਼ੌਰ ਦੇ ਆਦਮੀ ਹਾਂ ਇਤਨੀਆਂ ਤੁਹਮਤਨ= ਊਜਾਂ ਦੇ ਨਾਲ। ਬਹੁਤ ਸਾਰੇ ਧਨੀ ਆਦਮੀ ਅਸਾਂ ਗਰੀਬ ਕਰ ਘਤੇ ਹਨ, ਓਹ ਯਤੀਮ ਹੋਕੇ ਭੁਖੇ ਮਰਦੇ ਨਿਕਲ ਗਏ ਹਨ। ੯
ਲੁਕਿਆਂ ਹੋਇਆਂ ਸਪਾਹੀਆਂ ਨੇ ਇਹ ਸਾਰੀ ਗਲ ਸੁਣ ਲਈ ਸਾਰਿਆਂ ਮੁਲਾਣਿਆਂ ਦੀਆਂ ਮੁੱਸ਼ਕਾਂ ਬੰਨ ਲਈਆਂ ਹਨ। ੧੦ ਲੱਤਾਂ ਮੁਕੀਆਂ ਕੋਟੜੇ ਬਹੁਤ ਪਏ। ੧੧
ਨਵਾਬ ਨੇ ਓਨਾਂ ਮੁਲਾਣਿਆਂ ਨੂੰ ਚੰਗੀਤਰਾਂ ਜੁੱਤੀਆਂ ਦੀ ਮਾਰ ਪਵਾਈ। ੧੨
ਇਸਤ੍ਰੀ ਨੇ ਛਲ ਕਰਕੇ ਪਹਿਲੇ ਮੁਲਾਣਿਆਂ ਨੂੰ ਜੁੱਤੀਆਂ ਮਰਵਾਈਆਂ ਫੇਰ ਮਰਵਾਕੇ ਨਦੀ ਵਿਚ ਸੁਟਾ ਦਿਤੇ। ੧੪
ਰਾਰਿ=ਲੜਾਈ ਨਹੀ ਵਧਾਈ ਫੇਰ ਕਿਸੇ ਨਾਲ। ਫੇਰ ਓਹੋ ਹੀ ਕਰਨ ਜੋ ਹਿੰਦੂ ਆਖਣ। ਐਵੇਂ ਝੂਠੀ ਤੁਹਮਤ ਲਾਕੇ ਕੋਈ ਕਿਸੇ ਨੂੰ ਨਹੀ ਫੜਦਾ ਹੈ। ੧੫

## ਚਰਿਤ੍ਰ ੧੦੦

ਰੂਪੇਸ੍ਵਰਰਾਜਾ ਭਾਰਾਸੀਰੋਪੜ ਸ਼ਹਿਰ ਦਾ। ਉਸਦੀਇਸਤ੍ਰੀਦੇਬਰਾਬਰਕੋਈ ਇਸਤ੍ਰੀ ਨਹੀ ਸੀ। ੧ ਇਕ ਦੈਂਤ ਲੰਕਾ ਤੋਂ ਆਇਆ। ਉਸ ਦਾ ਰੂਪ ਵੇਖਕੇ ਉਸ ਨਾਲ ਫਸ ਗਿਆ ਭਾਵ ਉਸ ਨੂੰ ਚੰਬੜ ਗਿਆ। ਉਸ ਇਸਤ੍ਰੀ ਨੂੰ ਇੱਕੁਰ ਦਾ ਚੰਬੜਿਆ ਕਿ ਉਸਨੂੰ ਛੱਡਿਆ ਹੀ ਨਹੀ ਹੈ। ਮੰਤ੍ਰੀ=ਜਾਦੂ ਟੂਣਾ ਕਰਣ ਵਾਲੇ। ਉਪਚਾਰ=ਇਲਾਜ।
ਇਕ ਮੁਲਾਣੇ ਨੇ ਆਕੇ ਬਥੇਰਾ ਓਜ=ਬਲ ਜਣਾਇਆ ਭਾਵ ਜੋਰ ਲਾਇਆ। ੩
ਤਦੋਂ ਉਸ ਦੈਂਤ ਨੇ ਇਕ ਦਾ ਲਭਾ ਇਕ ਹਥ ਨਾਲ ਮਹਲ ਚੁੱਕਿਆ। ਦੂਜੇ ਹਥ ਨਾਲ ਉਸ ਮੁਲਾਣੇ ਨੂੰ ਫੜ ਲਿਆ। ਉਸਨੂੰ ਮਹਿਲ ਦੀ ਛੱਤ ਵਿਚ ਰੱਖ ਦਿੱਤਾ। ੪
ਇਕ ਹਥ ਨਾਲ ਛੱਤ ਚੁੱਕਕੇ ਥੰਮ ਉਸ ਦੇ ਉਤੇ ਰੱਖ ਦਿਤਾ। ੫
ਉਸ ਨੂੰ ਵੀ ਲੱਤੋਂ ਫੜਕੇ ਜਮੀਨ ਉਤੇ ਹੇਠਾਂ ਭੁਆਂ ਮਾਰਿਆ। ੬
ਇਕ ਇਸਤ੍ਰੀ ਆਈ ਤੇ ਉਸਨੇ ਦੈਂਤ ਦੀ ਬੜੀ ਵਡਿਆਈ ਕੀਤੀ। ਲੇਹਜ ਪੇਹਜ=ਤਰਾਂ ਤਰਾਂ ਦੇ ਭੋਜਨ ਦਾ ਨਾਮ ਹੈ ਉਸ ਇਸਤ੍ਰੀ ਨੇ ਦੈਂਤ ਨੂੰ ਖੁਆਏ। ੭
ਬੁਹਾਰੀ=ਝਾੜੂ। ਉਸਦੇ ਘਰ ਵਿਚ ਦੇਵੇ। ਉਸ ਦੈਂਤ ਦਾ ਚਿਤ ਚੁਰਾਲਿਆ। ਓਹ ਇਸਤ੍ਰੀ ਇਕ ਦਿਨ ਬੜੀ ਬਿਮਨ=ਅਫਸੋਸ ਵਿਚ ਬੈਠ ਰਹੀ। ਤਾਂ ਦੈਂਤ ਨੇ ਉਸ ਨੂੰ ਇੱਕਰ ਆਖਿਆ। ੮ ਨਿਸਚਰਹਿ=ਦੈਂਤ ਨੇ ਬਹੁਤ ਹੀ ਪ੍ਰਸੰਨ ਹੋਕੇ ਆਖਿਆ। ਜੋ ਕੁਛ ਤੂੰ ਮਨ ਵਿਚ ਪ੍ਰਸੰਨ ਹੋਕੇ ਮੰਗੇਗੀ ਮੈ ਓਹੋ ਹੀ ਤੈਨੂੰ ਦਿਆਂਗਾ। ੯
ਤਾਂ ਉਸ ਨੇ ਦੋ ਤਿੰਨ ਵਾਰੀ ਉਸ ਇਸਤ੍ਰੀ ਨੂੰ ਇੱਕੁਰ ਆਖਿਆ। ਉਸ ਇਸਤ੍ਰੀ ਨੇ ਦੈਂਤ ਨੂੰ ਆਖਿਆ ਕਿ ਇਕ ਇਸਤ੍ਰੀ ਨੂੰ ਦੈਂਤ ਚੰਬੜਿਆ ਹੋਇਆ ਹੈ। ਉਸਨੂੰ ਤੂੰ ਦੂਰ ਨਹੀ ਕਰ ਸਕਦਾ। ੧੦ ਦੈਂਤ ਨੇ ਆਖਿਆ ਮੈ ਦੂਰ ਕਰ ਸਕਦਾ ਹਾਂ ਇੱਕਰ ਆਖਕੇ ਦੈਂਤ ਨੇ ਉਸ ਇਸਤ੍ਰੀ ਨੂੰ ਇਕ ਜੰਤ੍ਰ ਲਿਖ ਦਿਤਾ। ਓਹ ਸੜ ਬਲਕੇ ਸੁਆਹ ਦੀ ਢੇਰੀ ਹੋ ਜਾਵੇਗਾ। ੧੧ ਇਸਤ੍ਰੀ ਨੇ ਦੈਂਤ ਦੇ ਹਥੋਂ ਜੰਤ੍ਰ ਲਿਖਾਇਆ। ਆਪਣੇ ਹੱਥ ਵਿਚ ਲੈਕੇ ਦੈਂਤ ਨੂੰ ਵਿਖਾਇਆ। ਜਦੋਂ ਉਸ ਜੰਤ੍ਰ ਨੂੰ ਦੈਂਤ ਨੇ ਵੇਖ ਲਿਆ। ਓਹ ਸੜਕੇ ਸੁਆਹ ਦੀ ਢੇਰੀ ਬਣ ਗਿਆ। ੧੨
ਜਿਸ ਦੈਂਤ ਨੂੰ ਇੰਦਰ ਵੀ ਜਾਕੇ ਨਹੀ ਜਿਤ ਸਕਦਾ ਸੀ। ਸੋ ਉਸ ਦੈਂਤ ਨੂੰ ਇਸਤ੍ਰੀ ਨੇ ਇਸ ਛਲ ਦੇ ਨਾਲ ਜਮ ਦੇ ਪੁਰ ਵਿਚ ਘਲ ਦਿਤਾ ਹੈ। ੧੩

## ਚਰਿਤ੍ਰ ੧੦੧

ਤੀਰ=ਕੰਡੇ ਉਤੇ। ਉਸਨੂੰ ਵੇਖਕੇ ਸੋਹਣੀ ਉਸਦੇ ਵੱਸ ਹੋ ਗਈ। ੧
ਸੂਰਜ ਡੁੱਬੇ। ਨਦੀ ਤਰਕੇ ਓਥੇ। ਉਸਦੇ ਪਾਸ ਔਂਦੀ ਸੀ। ਘੜੇ ਨੂੰ ਪੱਕਾ ਕਰਕੇ ਫੜਕੇ ਛਾਤੀ ਦੇ ਹੇਠਾਂ ਧਰਦੀ ਸੀ। ਓਸ ਨਦੀ ਨੂੰ ਇਕ ਛਿਨ ਵਿਚ ਤਰਕੇ ਪਾਰ ਹੋ ਜਾਂਦੀ ਸੀ। ੨ ਧਾਈ=ਦੌੜੀ। ਉਸਦਾ ਸਰਬੰਧੀ ਕੋਈ ਜਾਂ ਭਰਾ ਸੁੱਤਾ ਪਿਆ ਸੀ

ਉਸਨੇ ਸੋਹਣੀ ਨੂੰ ਉੱਠਕੇ ਜਾਂਦਿਆਂ ਵੇਖ ਲਿਆ। ਪਿੱਛੇ ਲੱਗ' ਪਿਆ ਉਸਦਾ ਭੇਤ ਚਾਹੁਣ ਵਾਸਤੇ। ਪਰ ਸੋਹਣੀ ਨੇ ਉਸਨੂੰ ਕੁਛ ਵੀ ਨ ਵੇਖਿਆ। ੩

ਇਸਤ੍ਰੀ ਪ੍ਰੇਮ ਵਿਚ ਮਗਨ ਹੋਈ ੨ ਉਸ ਥਾਂ ਨੂੰ ਦੌੜੀ। ਜਿਥੇ ਰਸਤੇ ਵਿਚ ਘੜਾ ਦੱਬਕੇ ਆਈ ਸੀ। ਵੜ ਗਈ ਪਾਣੀ ਵਿਚ। ਇਹ ਜੇਹੜਾ ਪਿੱਛੇ ਘਰ ਦਾ ਆਦਮੀ ਆਇਆ ਸੀ ਇਸ ਨੇ ਇਹ ਸਾਰਾ ਭੇਤ ਜਾਣ ਲਿਆ ਪਰ ਸੋਹਣੀ ਨੇ ਇਹ ਭੇਤ ਨਹੀ ਜਾਣਿਆਂ ਹੈ। ੪ ਉਸ ਆਪਣੇ ਮਿਤ੍ਰ ਨੂੰ ਮਿਲਕੇ ਫੇਰ ਮੁੜਕੇ ਇਸਤ੍ਰੀ ਮੁੜ ਆਈ ਹੈ। ਉਸਦੀ ਸੁੰਦਰ ਸੋਭਾ ਬੜੀ ਪ੍ਰਕਾਸ਼ ਰਹੀ ਹੈ ਮਾਨੋ ਅੱਗ ਦੀ ਲਾਟ ਬਲ ਰਹੀ ਹੈ ਜੋ ਉਸ ਵਲ ਨੂੰ ਚੰਗੀ ਤਰਾਂ ਤੱਕ ਨਹੀ ਸੱਕਦਾ ਹੈ। ਘੜੇ ਨੂੰ ਹੱਥ ਵਿਚ ਲੈਕੇ ਨਦੀ ਨੂੰ ਤਰਕੇ ਆ ਗਈ ਹੈ। ਹੋਰ ਤਾਂ ਕੋਈ ਨਹੀ ਜਾਣਦਾ ਪਰ ਉਸ ਆਦਮੀ ਨੇ ਇਹ ਸਾਰੀ ਗੱਲ ਸਮਝ ਲਈ ਹੈ ਕਿ ਸੋਹਣੀ ਕਿਸੇ ਮਿਤ੍ਰ ਪਾਸ ਜਾਂਦੀ ਹੈ। ੫

ਓਹ ਸਵੇਰ ਹੁੰਦਿਆਂ ਹੀ ਓਥੇ ਕਚਾ ਘੜਾ ਲੈਕੇ ਚਲਿਆ ਗਿਆ। ਪੱਕੇ ਘੜੇ ਨੂੰ ਓਥੋਂ ਸੁੱਟ ਦਿਤਾ ਤੇ ਕਚੇ ਨੂੰ ਓਥੇ ਰੱਖਕੇ ਆ ਗਿਆ। ਜਦੋਂ ਰਾਤ ਹੋਈ ਤਾਂ ਸੋਹਣੀ ਓਧਰ ਨੂੰ ਗਈ। ਓਹੋ ਘੜਾ ਲੈਕੇ ਪ੍ਰੇਮ ਵਿਚ ਮਗਨ ਹੋਕੇ ਆਈ। ੬

ਜਦੋਂ ਬਹੁਤ ਨਦੀ ਤਰੀ ਤਾਂ ਘੜਾ ਟੁੱਟ ਗਿਆ। ਗੋਤਾ ਲੈਂਦਿਆਂ ਹੀ ਉਸਦਾ ਸਰੀਰ ਚਲਿਆ ਗਿਆ ਭਾਵ ਹੇਠਾਂ ਪਾਣੀ ਵਿਚ ਤੇ ਪ੍ਰਾਨ ਛੁਟ ਗਏ। ੭

ਧਾਰਿਯੋ=ਧਰਿਆ, ਪਾਇਆ । ਕਹਾਂ=ਕਿੱਥੇ। ਮਹੀਂਵਾਲ ਨੇ ਵੀ ਨਦੀ ਵਿਚ ਤਰਕੇ ਸੋਹਣੀ ਨੂੰ ਬਹੁਤ ਲੱਭਿਆ। ਉਸ ਨੂੰ ਸੋਹਣੀ ਨ ਲੱਭੀ ਓਹ ਵਿਆਕੁਲ ਹੋਗਿਆ ਬਸ ਜਦੋਂ ਡੁਬਕੇ ਉਛਲ ਆਈ ਤਾਂ ਮਹੀਂਵਾਲ ਵੀ ਡੁੱਬ ਗਿਆ। ੮

ਇਹ ਛਲ ਇਕ ਆਦਮੀ ਨੇ ਕੀਤਾ ਹੈ । ਜੋ ਇਸ ਮਹੀਂਵਾਲ ਤੇ ਸੋਹਣੀ ਨੂੰ ਮਾਰਿਆ ਹੈ । ਸੋਹਣੀ ਨੂੰ ਤਾਂ ਕੱਚਾ ਘੜਾ ਦੇ ਕੇ ਡੋਬਿਆ ਹੈ। ਮਹੀਂ-ਵਾਲ ਦਾ ਸਿਰ ਇੱਕੁਰ ਭੰਨ ਦਿੱਤਾ ਹੈ ਕਿ ਉਸ ਨੂੰ ਵੀ ਉਸ ਦੇ ਮਗਰ ਹੀ ਤੋਰ ਦਿਤਾ ਹੈ ਭਾਵ ਡੋਬਕੇ ਮਾਰ ਦਿਤਾ ਹੈ। ੯

## ਚਰਿੱਤ੍ਰ ੧੦੨

ਅਜ ਰਾਜੇ ਦਾ ਪੁਤ ਦਸਰਥ ਰਾਜਾ ਅਜੁੱਧਿਆ ਵਿੱਚ ਵਸਦਾ ਸੀ। ਗਰੀਬਾਂ ਦੀ ਰੱਖਿਆ ਕਰਦਾ ਸੀ ਹੋਰ ਸਾਰਿਆਂ ਲੋਕਾਂ ਨਾਲ ਪ੍ਰੇਮ ਰੱਖਦਾ ਸੀ। ੧

ਦੈਂਤਾਂ ਦੇਵਤਿਆਂ ਦਾ ਇਕ ਦਿਨ ਜੰਗ ਬਣ ਪਿਆ ਪਠਾਯੋ=ਬੁਲਾ ਘੱਲਿਆ। ੨

ਸੱਤ ਕ੍ਰਤ=ਦੂਤ ਦਾ ਨਾਮ ਹੈ। ਘੱਲਿਆ। ਪੈ=ਪਾਸ। ੪

ਜੋ ਇੰਦਰ ਨੇ ਆਖਿਆ ਸੋ ਦਸਰਥ ਨੂੰ ਦੂਤ ਨੇ ਸੁਣਾਇਆ ਹੈ। ਇਸ ਗੱਲ ਦਾ ਪਤਾ ਕਕਈ ਨੂੰ ਵੀ ਲੱਗ ਗਿਆ ਕਿ ਪਤੀ ਨੇ ਜੰਗ ਨੂੰ ਜਾਣਾ ਹੈ। ਜੇ ਤੁਸੀਂ ਚਲੇ ਤਾਂ ਮੈਂ ਵੀ ਨਾਲ ਚਲਾਂਗੀ ਜੇ ਤੁਸੀਂ ਏਥੇ ਰਹੇ ਤੇ ਮੈਂ ਵੀ ਰਹਾਂਗੀ। ਜੇ ਤੁਸੀ ਮੈਨੂੰ ਨਾਲ ਨ ਖੜੋਗੇ ਤਾਂ ਮੈਂ ਅਪਣੀ ਦੇਹ ਅੱਗ ਵਿਚ ਸਾੜ ਦਿਆਂਗੀ। ੫

ਇਸਤ੍ਰੀ ਦਾ ਪ੍ਰੇਮ ਰਾਜੇ ਨਾਲ ਬੜਾ ਸੀ ਤੇ ਰਾਜੇ ਦਾ ਪ੍ਰੇਮ ਇਸਤ੍ਰੀ ਨਾਲ ਬੜਾ ਸੀ। ਇਸ ਲਈ ਇਸਤ੍ਰੀ ਨੂੰ ਨਾਲ ਲੈਕੇ ਓਹ ਓਨਾਂ ਦੇਵਤਿਆਂ ਦੇ ਪਾਸੇ ਤੁਰ ਪਿਆ। ਇਸਤ੍ਰੀ ਨੇ ਆਖਿਆ ਮੈਂ ਜੰਗ ਵਿਚ ਆਪ ਦੀ ਸੇਵਾ ਕਰਾਂਗੀ। ਹੇ ਪਤੀ ਜੀ ਜੇ ਤੁਸੀਂ ਲੜਕੇ ਮਰ ਗਏ ਤਾਂ ਮੈਂ ਤੁਹਾਡੇ ਨਾਲ ਸੜ ਜਾਵਾਂਗੀ ਭਾਵ ਸਤੀ ਹੋਵਾਂਗੀ। ੬

ਅਜੁੱਧਿਆ ਦਾ ਰਾਜਾ, ਓਸ ਪਾਸੇ ਵਲ ਛੇਤੀ ਗਿਆ। ਜਿਥੇ ਦੇਵਤਿਆਂ ਦੈਂਤਾਂ ਜੰਗ ਮਚਾਇਆ ਸੀ। ਜਿੱਥੇ ਪੱਥਰ ਵਰਗੇ ਕਰੜੇ ਬਾਣ ਤੇ ਬਿਛੂ ਵਾਂਗ ਡੰਗ ਮਾਰਨ ਵਾਲੇ ਤੀਰ ਵਰ੍ਹ ਰਹੇ ਸਨ। ਸੂਰਮੇਂ ਗੁੱਸੇ ਵਿਚ ਆਕੇ ਧਨਖਾਂ ਨੂੰ ਖਿੱਚ ਰਹੇ ਸਨ। ੭

ਗਾਹੜਾ ਗੋਲਾਕਾਰ ਫੌਜ ਦਾ ਬੰਨਕੇ ਬੱਜਰ=ਸ਼ਸਤ੍ਰ ਨੂੰ ਧਾਰਨ ਵਾਲਾ ਭਾਵ ਇੰਦਰ ਚਲਿਆ ਹੈ। ਜਿਥੇ ਬੜੇ ੨ ਹੰਕਾਰੀ ਦੇਵਤੇ ਦੈਂਤ ਬਜੈ=ਲੜਦੇ ਹਨ। ਕਰੋੜਾਂ ਜੋਧੇ ਓਥੇ ਬੜਾ ਗੁਸਾ ਕਰਕੇ ਗੱਜੇ ਹਨ। ਤਲਵਾਰਾਂ ਲੈਕੇ ਆ ਪਏ ਹਨ। ੮

ਜਦੋਂ ਦੈਂਤਾਂ ਨੇ ਅਨੇਕ ਬਾਣ ਮਾਰੇ ਤਾਂ ਦੇਵਤੇ ਦੌੜ ਗਏ। ਇੰਦਰ ਦੇ ਭਾਰੇ ਸੂਰਮੇਂ ਜੰਗ ਛੱਡ ਕੇ ਦੌੜ ਚਲੇ ਹਨ। ਓਥੇ ਇਕ ਇੰਦਰ ਹੀ ਖੜੋਤਾ ਰਿਹਾ ਹੈ। ਓਨਾਂ ਦੈਂਤਾਂ ਦੇ ਨਾਲ ਇੰਦਰ ਦਾ ਚੰਗਾ ਜੰਗ ਜੁੱਟਿਆ ਰਾਵ=ਰਾਜਾ ਦਸਰਥ ਨੇ ਵੀ ਓਥੇ ਭਾਰੀ ਮਾਰ ਮਾਰੀ ਹੈ ਭਾਵ ਇੰਦਰ ਦੀ ਸਹੈਤਾ ਕੀਤੀ ਹੈ ਜਾਂ ਜਿੱਥੇ ਭਾਰੀ ਮਾਰ ਪੈ ਰਹੀ ਹੈ ਓਥੇ ਰਾਜਾ ਦਸਰਥ ਹੈਗਾ ਜਾਂ ਤਾਂ ਇੰਦਰ ਤੇ ਦੈਂਤਾਂ ਦੀ ਭਾਰੀ ਮਾਰ ਵੇਖ ਰਿਹਾ ਹੈ ਜਾਂ ਭਾਰੀ ਮਾਰ ਪੈਂਦੀ ਵਿਚ ਖੜੋਤਾ ਹੈ ਡਰਦਾ ਦੌੜਿਆ ਨਹੀਂ ਹੈ ਜਾਂ ਇੰਦਰ ਉਸ ਦੈਂਤ ਰਾਜੇ ਨਾਲ ਭਾਰੀ ਮਾਰ ਮਾਰਨ ਨੂੰ ਜੁਟ ਪਿਆ ਹੈ। ੯

ਇਧਰ ਇੰਦਰ ਰਾਜਾ ਹੈ ਓਧਰ ਵੱਡੇ ਭਾਰੇ ਦੈਂਤ ਹਨ। ਬੜੇ ਗੁੱਸੇ ਵਾਲੇ ਤੇ ਹਠ ਵਾਲੇ ਪਿਛੇ ਨਹੀਂ ਹਟੇ ਹਨ। ਇੰਦਰ ਨੂੰ ਚਹੁ ਪਾਸਿਆਂ ਤੋਂ ਇਕੁਰ ਘੇਰ ਲਿਆ। ਜਿਕੁਰ ਪੌਣ ਦੇ ਉਠਣ ਭਾਵ ਵਗਣ ਨਾਲ ਬਦਲਾਂ ਦੀ ਡਰੌਣੀ ਘਟਾ ਉਠਦੀ ਹੈ ਭਾਵ ਪੌਣ ਘਟਾਂ ਨੂੰ ਘੇਰ ਲੈਂਦੀ ਹੈ। ੧੦

ਦੇਵਤਿਆਂ ਦੈਂਤਾਂ ਦੀ ਆਪੋ ਵਿਚ ਦੀ ਭਾਰੀ ਮਾਰ ਪਈ। ਓਥੇ ਇਕ ਹਠ ਵਾਲੇ ਛੱਤ੍ਰ ਧਾਰਨ ਵਾਲੇ ਰਾਜੇ ਨੇ ਬੜਾ ਹਠ ਕੀਤਾ ਭਾਵ ਹਠ ਕਰਕੇ ਜੰਗ ਕਰਦਾ ਰਿਹਾ। ਜੇਹੜਾ ਅਜ ਰਾਜਾ ਦਾ ਪੁਤ੍ਰ ਦਸਰਥ ਹੈ ਜਿਸ ਨੂੰ ਸੱਤੇ ਲੋਕ ਜਾਣਦੇ ਹਨ। ਓਹ ਆਕੇ ਬੜਾ ਗੁਸਾ ਕਰਕੇ ਜੰਗ ਵਿਚ ਪਿਆ। ੧੧

ਓਧਰੋਂ ਬੜਾ ਗੁਸਾ ਕਰਕੇ ਦੈਂਤ ਵੀ ਨੇੜੇ ਆਏ। ਰਾਜੇ ਦੇ ਚਾਰੇ ਪਾਸੇ ਆਕੇ ਫਿਰੇ ਹਨ ਵੱਡੇ ਪੱਥਰ ਵਰਗੇ ਬਾਣਾਂ ਦੇ ਜ਼ਖਮ ਮਾਰੇ ਹਨ। ੧੨

ਹਠੀਲੇ ਹਠ ਵਾਲੇ ਤੇ ਆਕੜ ਵਾਲੇ ਹਟੇ ਨਹੀਂ ਹਨ। ਬੜੇ ਭਾਰੇ ਸੂਰਮੇ ਗੁੱਸਾ ਕਰਕੇ ਜੰਗ ਕਰਦੇ ਹਨ ਜਾਂ ਮੰਡੇ=ਐਨ ਇਕ ਥਾਂ ਟਿੱਕਕੇ ਖੜੋਤੇ ਜੰਗ ਕਰਦੇ ਹਨ।

ਚਹੁੰਆਂ ਪਾਸਿਆਂ ਵਲ ਅਨੇਕ ਵਾਜੇ ਵੱਜਦੇ ਹਨ। ਜਦੋਂ ਮਾਰੂ ਰਾਗ ਉੱਠਿਆ ਹੈ ਤਾਂ ਸੂਰਮੇ ਲੜਨ ਨੂੰ ਬੜਾ ਗੱਜਦੇ ਹਨ ਜਾਂ ਡਰਪੋਕ ਵੀ ਵੱਡੇ ਸੂਰਮੇ ਬਣਕੇ ਗੱਜਦੇ ਹਨ ਜਾਂ ਡਰਪੋਕ ਡਰ ਗਏ ਤੇ ਵੱਡੇ ਸੂਰਮੇਂ ਗੱਜੇ ਹਨ। ੧੩

ਕਿਤੇ ਅਵਾਜਾਂ ਮਾਰਦੇ ਹਨ ਕਿਤੇ ਬਚਨਾਂ ਨਾਲ ਬੋਲੀਆਂ ਮਾਰਕੇ ਲਲਕਾਰਿਆਂ ਨਾਲ ਦਬਾਂਦੇ ਹਨ। ਕਿਤੇ ਢਾਲਾਂ ਡਾਹੁੰਦੇ ਹਨ ਕਿਤੇ ਦਾਹੜਾਂ ਨਾਲ ਚੱਬਦੇ ਹਨ ਜਾਂ ਦਾੜ ਸੁੱਟੇ ਹਨ ਜਾਂ ਦੰਦਾਂ ਨਾਲ ਚੱਬ ਘੱਤੇ ਹਨ। ਬਾਕ=ਸ਼ਸਤ੍ਰਾਂ ਦਾ ਨਾਮ ਵੀ ਹੈ ਤੇ ਬਾਣੀ ਦਾ ਨਾਮ ਵੀ ਹੈ ਭਾਵ ਵੱਡੇ ਸੂਰਮੇਂ ਬੋਲੀਆਂ ਮਾਰਕੇ ਹੱਲਾ ਹਲੀ ਭਾਵ ਦਲੇਰੀ ਦੇਕੇ ਅਪਣਿਆਂ ਨੂੰ ਲੜਾਂਦੇ ਹਨ ਤੇ ਦੂਜਿਆਂ ਨੂੰ ਵੰਗਾਰ ਦੇ ਹਨ। ਕਈ ਰਾਜੇ ਸੂਰਮੇਂ ਲੜਕੇ ਮਰ ਗਏ ਹਨ। ੧੪

ਦੈਤਾਂ ਦੀ ਫੌਜ ਵਿਚੋਂ ਇਕ ਅਜੇਹਾ ਦੈਂਤ ਬਾਹਰ ਮੈਦਾਨ ਅੰਦਰ ਨਿਕਲਕੇ ਆਇਆ। ਜਿਸ ਨੇ ਜਸਰਥ ਦੇ ਰਥਵਾਹੀ ਨੂੰ ਮਾਰ ਕੇ ਫੇਰ ਜਸਰਥ ਨੂੰ ਅਨੇਕਾਂ ਬਾਣ ਮਾਰੇ ਹਨ। ੧੫

ਭਰਥ ਦੀ ਮਾਂ ਕਕਈ ਨੇ ਇੱਕੁਰ ਸੁਣ ਪਾਇਆ ਕਿ ਰਾਜੇ ਦਾ ਰਥਵਾਹੀ ਮਾਰਿਆ ਗਿਆ। ਅਜ ਰਾਜੇ ਦੇ ਪੂਤ ਦਸਰਥ ਦਾ ਰਥਵਾਹੀ ਕੰਮ ਆ ਗਿਆ ਹੈ ਭਾਵ ਮਰ ਗਿਆ ਹੈ। ਰਾਣੀ ਨੇ ਅਪਣਾ ਰੂਪ ਸੂਰਮਿਆਂ ਵਾਲਾ ਬਣਾ ਲਿਆ। ਰਾਜੇ ਦੇ ਰਥਵਾਹੀ ਦਾ ਕੰਮ ਆਪ ਜਾਕੇ ਕੀਤਾ। ੧੬

ਰਥ ਨੂੰ ਇੱਕੁਰ ਦੁੜਾਂਦੀ ਹੈ। ਜੋ ਵੈਰੀ ਦਾ ਤੀਰ ਰਾਜੇ ਨੂੰ ਲਗਣਾ ਹੀ ਨਹੀਂ ਪਾਂਦਾ ਹੈ। ਜਿਸ ਪਾਸੇ ਵਲ ਰਾਜਾ ਜਾਇਆ ਚਾਹੁੰਦਾ ਹੈ ਇਸਤ੍ਰੀ ਓਥੇ ਹੀ ਲੈਕੇ ਪੁਚਾ ਦੇਂਦੀ ਹੈ। ੧੭ ਇੱਕੁਰ ਇਸਤ੍ਰੀ ਰਥ ਨੂੰ ਦੁੜਾਂਦੀ ਹੈ। ਜਿਸ ਵੈਰੀ ਪਾਸ ਰਾਜਾ ਜਾਂਦਾ ਹੈ ਓਥੇ ਓਸੇ ਨੂੰ ਹੀ ਮਾਰ ਘੱਤਦਾ ਹੈ। ਧੂੜ ਉੱਡਕੇ ਬਹੁਤ ਅਕਾਸ਼ ਨੂੰ ਭਰ ਗਈ ਹੈ। ਪਰ ਰਾਜਾ ਦੀ ਤਲਵਾਰ ਬਿਜਲੀ ਦੇ ਬਰਾਬਰ ਚਮਕਦੀ ਹੈ। ੧੮

ਇੱਕ ਸੂਰਮੇ ਰਤਾ ਰਤਾ ਟੋਟੇ ਕਰਕੇ ਮਾਰ ਘੱਤੇ ਹਨ। ਇਕ ਸੂਰਮੇ ਲੱਕਾਂ ਤੋਂ ਵੱਢ ਘਤੇ ਹਨ। ੧੯ ਸੰਖ ਤੂਤੀਆਂ ਕਾਨੜੇ ਰਾਗ ਵਿਚ ਵੱਜੀਆਂ, ਬੀਨ ਬੰਸਰੀਆਂ ਭੇਰੀਆਂ ਆਦਿਕ ਅਨੇਕ ਵਾਜਿਆਂ ਦਾ ਭਿੰਨ ੨ ਨਾਮ ਹੀ ਹੈ। ਮੁਚੰਗ ਤੂਤੀਆਂ ਡੁੱਗਡੁੱਗੀਆਂ ਡੌਰੂ ਤੇ ਹਜਾਰਾਂ ਢੋਲ। ੨੦

ਡਰਪੋਕ ਤਾਂ ਦੌੜ ਚਲੇ ਹਨ ਜੋਧੇ ਗੱਜੇ ਹਨ। ਬੜੇ ਭਾਰੇ ਭੇੜ=ਜੰਗ ਵਿਚ ਬੜੇ ਭਾਰੇ ਡਰੌਣੇ ਅਵਾਜਾਂ ਨਾਲ ਨਗਾਰੇ ਵੱਜੇ ਹਨ। ਓਥੇ ਸੂਰਮਿਆਂ ਦੀ ਬੜੀ ਭਾਰੀ ਭੀੜ ਆ ਪਈ ਹੈ। ਬੜੇ ਵੱਡੇ ਰਾਜੇ ਬੜਾ ਗੁੱਸਾ ਕਰਕੇ ਓਥੇ ਜੰਗ ਕਰਨ ਨੂੰ ਟਿੱਕ ਖੜੋਤੇ ਹਨ। ੨੧

ਕਰੋੜਾਂ ਕਿਰਪਾਨਾਂ ਹੱਥਾਂ ਵਿਚ ਕੱਢੀਆਂ ਹੋਈਆਂ ਚਮਕਦੀਆਂ ਹਨ। ਜੁਆਨ ਜੋਧੇ ਜ਼ਮੀਨ ਉਤੇ ਭੁਆਟਣੀਆਂ ਖਾਕੇ ਡਿੱਗ ਰਹੇ ਹਨ। ੨੨

ਜਿਸ ਸਮੇਂ ਬੜਾ ਭਾਰੀ ਲੋਹਾ ਵੱਜਿਆ ਤਾਂ ਕਿਤਨੇ ਹੀ ਦੌੜ ਪਏ । ਕਈ ਸੂਰਮੇਂ ਗੋਲਾਕਾਰ ਟੋਲੇ ਬਨਾਕੇ ਜੰਗ ਅੰਦਰ ਆਏ ਹਨ । ਅੱਸੂ ਦੇ ਮਹੀਨੇ ਦੇ ਬਦਲਾਂ ਦੀ ਬਰਖਾ ਦੇ ਬਰਾਬਰ । ੨੩

ਗਾਹੜਾ ਲੋਹਾ ਮੱਚਿਆ ਭਾਵ ਬਹੁਤ ਤਲਵਾਰਾਂ ਭਿੜੀਆਂ। ਜੋਧਿਆਂ ਦੇ ਮਨ ਅੰਦਰ ਬੜਾ ਅਨੰਦ ਵੱਧਿਆ, ਲਹੂ ਪੀਂਦੀ ਸੋਹਣੀ ਲੱਗਦੀ ਹੈ। ੨੪

ਟੇਢੇ ਫਿਰਦੇ ਹਨ, ਕਮਾਨ ਵਿਚ ਖਿੱਚਦੇ ਹਨ । ਕਿਤੇ ਘੈਂਚ=ਘਸੀਟ ਕੇ ਜੋਧਿਆਂ ਦੇ ਕੇਸ ਖਿੱਚਦੇ ਹਨ । ੨੫

ਮੁੰਡ=ਸਿਰਾਂ ਦੀ । ਡੈਣ ਵਾਜਾਂ ਮਾਰਦੀ ਹੈ। ਕਈ ਸੂਰਮੇ ਮਾਰਿਆਂ ਬਿਨਾਂ ਆਪੇ ਹੀ ਮਰ ਗਏ ਹਨ। ੨੬ ਤੂਤੀਆਂ, ਗਲ ਵਿਚ ਫਾਹੀ ਪੈਣ ਨਾਲ ਮਰ ਗਏ । ਸਰੀਰ ਛੱਡਕੇ ਸੁਰਗ ਨੂੰ ਗਏ । ੨੭

ਕਈ ਜੰਗ ਅੰਦਰ ਦੇਵਤਿਆਂ ਨੇ ਦੇਵਤਿਆਂ ਦੇ ਵੈਰੀ ਦੈਂਤ ਮਾਰ ਘੱਤੇ ਹਨ । ਕਈ ਪ੍ਰਾਣ ਛੱਡ ਕੇ ਸੁਰਗ ਵਿਚ ਜਾ ਫਿਰੇ ਹਨ । ਕਈ ਜ਼ਖਮ ਲੱਗਣ ਨਾਲ ਵੱਡੇ ਸੂਰਮੇ ਧਰਤੀ ਉਤੇ ਡਿੱਗੇ ਭੁਆਟਣੀਆਂ ਖਾਂਦੇ ਹਨ। ਮਾਨੋਂ ਫਕੀਰ ਭੰਗ ਪੀਕੇ ਝੁਲਾਰੇ ਖਾਂਦੇ ਹਨ । ੨੮

ਬਲਵਾਨ ਮਾਰ ਮਾਰ ਕਰਕੇ ਅਗਾਹਾਂ ਜੰਗ ਅੰਦਰ ਜਾਂਦੇ ਹਨ । ਬੜੇ ੨ ਆਕੜਾਂ ਵਾਲੇ ਰਾਜੇ ਮਾਰ ਘੱਤੇ ਹਨ । ਕਈ ਕਰੋੜਾਂ ਸੂਰਮੇਂ ਓਸੇ ਥਾਂ ਛੁਟ ਗਏ ਭਾਵ ਮਰ ਗਏ ਹਨ। ਰਾਜਿਆਂ ਦੇ ਸਿਰਾਂ ਦੇ ਛੱਤ੍ਰ, ਛਿਪ੍ਰ=ਛੇਤੀ ਨਾਲ ਰੁੱਖਾਂ ਦੇ ਪੱਤਾਂ ਵਾਂਗ ਉਡ ਗਏ ਹਨ । ੨੯

ਬੜਾ ਗਾਹੜਾ ਜੰਗ ਮਚਿਆ ਹੈ ਭਾਰੇ ਜੋਧੇ ਜੰਗ ਵਿੱਚ ਟਿਕਕੇ ਖੜੋਤੇ ਹਨ ਚਹੁਆਂ ਪਾਸਿਆਂ ਤੋਂ ਗੁੱਸਾ ਕਰਕੇ ਹੰਕਾਰ ਨਾਲ ਪੈਂਦੇ ਹਨ। ਜੁੱਧ ਭੂਮਿਕਾ ਅੰਦਰ ਪਵਿਤ੍ਰ ਸ਼ਹੀਦ ਹੋ ਗਏ ਹਨ। ਕਵੀ ਜੀ ਆਖਦੇ ਹਨ ਕਿ ਅਸੀਂ ਆਪ ਜਾਣਦੇ ਹਾਂ ਕਿ ਬਹੁਤ ਸਾਰੇ ਸੂਰਮੇ ਜੰਗ ਅੰਦਰ ਲੜ ਕੇ ਮਰ ਗਏ ਹਨ। ੩੦

ਜਸਰਥ ਜਿਥੇ ਮਨ ਲੈ ਜਾਂਦਾ ਹੈ ਭਾਵ ਜਿਧਰ ਧਿਆਨ ਕਰਦਾ ਹੈ । ਓਥੇ ਹੀ ਕੇਕਈ ਜਾ ਪੁਚਾਂਦੀ ਹੈ ਭਾਵ ਰਥ ਦੁੜਾਕੇ ਲੈ ਜਾਂਦੀ ਹੈ । ਅਜੇਹਾ ਰਥ ਹਿਕਿਆ ਕਿ ਰਾਜੇ ਨੂੰ ਜ਼ਖਮ ਤੋਂ ਬਿਨਾ ਰੱਖਿਆ ਹੈ । ਅਪਣੇ ਪਤੀ ਦਾ ਇਕ ਵਾਲ ਵੀ ਵਿੰਗਾ ਨਹੀਂ ਹੋਣ ਦਿਤਾ ਹੈ । ੩੧

ਜਿਸ ਸੂਰਮੇ ਪਾਸ ਜਿਸ ਥਾਂ ਕਕਈ ਰਾਜੇ ਨੂੰ ਲੈ ਜਾਂਦੀ ਹੈ। ਦਸਰਥ ਓਥੇ ਜਾਕੇ ਓਸੇ ਸੂਰਮੇ ਨੂੰ ਮਾਰ ਹੀ ਘੱਤਦਾ ਹੈ। ਰਾਜੇ ਨੇ ਇੱਕੁਰ ਦਾ ਸੂਰਮਿਆਂ ਵਰਗਾ ਜੰਗ ਕੀਤਾ। ਰੂਮ ਸ਼ਾਮ ਮੁਲਕਾਂ ਤੱਕ ਖਬਰ ਚਲੀ ਗਈ ਹੈ। ੩੨

ਇੱਕੁਰ ਬਹੁਤ ਸਾਰੇ ਵੈਰੀ ਮਾਰ ਘੱਤੇ ਹਨ, ਇੰਦਰ ਦੇ ਸਾਰੇ ਸ਼ੋਕ ਦੂਰ ਕਰ ਦਿੱਤੇ ਹਨ ਓਹੋ ਹੀ ਬਚਿਆ ਹੈ ਜਿਸ ਨੇ ਦੰਦਾਂ ਵਿੱਚ ਘਾਹ ਦੀਆਂ ਤ੍ਰਿੜਾਂ ਫੜੀਆਂ ਹਨ, ਨਹੀਂ ਤਾਂ ਜੀਂਊਦਾ ਕੋਈ ਨਹੀ ਬਚਿਆ ਹੈ । ੩੩

ਰਥ ਨੂੰ ਇੱਕੁਰ ਦਾ ਹਿੱਕਿਆ ਕਿ ਪਤੀ ਨੂੰ ਬਚਾ ਰੱਖਿਆ ਹੈ ਅਤੇ ਦੈਂਤਾਂ ਬਹਾਦਰਾਂ ਨੂੰ ਖਪਾ ਦਿਤਾ ਹੈ। ਬਹੁਤ ਹੀ ਸੁੰਦਰ ਕਾਂਇਆਂ ਵਾਲੀ ਕਕਈ ਨੇ ਜੰਗ ਜਿੱਤ ਕੇ ਦੋ ਵਰ ਲੈ ਲੀਤੇ ਹਨ। ੩੪

## ਚਰਿਤ੍ਰ ੧੦੩

ਜਿਸ ਥਾਂ ਅੱਠ ਨਦੀਆਂ ਮਿਲ ਗਈਆਂ ਭਾਵ ਮਿਲ ਪਈਆਂ ਰਲ ਗਈਆਂ ਹਨ ਭਾਵ ਸੱਖਰ ਸ਼ਹਿਰ। ਓਥੇ ਓਹ ਨਦੀਆਂ ਮਿਲਕੇ ਬਹੁਤ ਹੀ ਜੋਰ ਨਾਲ ਵਗਦੀਆਂ ਹਨ, ਓਥੇ ਬੜਾ ਭਾਰਾ ਠੱਟਾ ਸ਼ਹਿਰ ਵੱਸਿਆ ਹੈ, ਮਾਨੋ ਬ੍ਰਹਮਾ ਨੇ ਦੂਜਾ ਸੁਰਗ ਬਣਾਇਆ ਹੈ। ੧ ਜੇਹੜਾ ਪਾਤਸ਼ਾਹ ਦੇ ਘਰ ਪੁਤ ਸੀ ਉਸਦਾ ਨਾਮ ਜੱਲਣ ਸੀ। ਸੁੰਦਰਤਾਈ ਤੇ ਜ਼ਬਾਨ ਦੀ ਮਿੱਠਤਾ ਵਿਚ ਬ੍ਰਹਮਾ ਨੇ ਬਹੁਤ ਹੀ ਚੰਗਾ ਪੁਤਰ ਬਣਾਇਆ ਸੀ। ੨

ਡਿੱਗਦੀ ਸੀ ਬੇਹੋਸ਼ ਹੋਕੇ ਧਰਤੀ ਉਤੇ ਥੋੜੀ ਜਹੀ ਵੀ ਸੁੱਧ ਨਹੀਂ ਰਹਿੰਦੀ ਸੀ। ੩

ਹਰਨੀਆਂ ਨੂੰ। ਚੰਚਲ ਘੋੜਾ ਦੁੜਾਕੇ। ੪

ਘੋੜਾ ਦੁੜਾਇਆ, ਫੌਜ ਨੂੰ ਛੱਡਕੇ ਇੱਕੁਰ ਓਹ ਦੌੜਿਆ। ਬੂਬਨਾ ਇਕ ਇਸਤਰੀ ਦਾ ਨਾਮ ਹੈ ਉਸਦੇ ਸ਼ਹਿਰ ਨੂੰ ਆ ਗਿਆ। ੫

ਅਸਵ=ਘੋੜੇ ਤੋਂ। ਨੀਂਦ ਨੇ ਫੜ ਲਿਆ ਭਾਵ ਨੀਂਦ ਆ ਗਈ। ੬

ਤਾਂ ਓਹ ਓਥੇ ਬੂਬਨਾ ਦੇ ਬਾਗ ਵਿਚ ਸੁਖ ਪਾਕੇ ਸੌਂ ਰਿਹਾ। ਸ਼ਿਵਜੀ ਦੇ ਵੈਰੀ ਕਾਮ ਨੇ ਉਸ ਇਸਤ੍ਰੀ ਦੇ ਸਰੀਰ ਨੂੰ ਬਾਣ ਮਾਰ ਦਿੱਤਾ। ੭

ਦਾਮਨ=ਪੈਸੇ, ਰੁਪੈ। ਦਾਸੀ। ਭਾਗੀ=ਦੌੜ ਗਈ ੮

ਭਾਗਤ=ਦੌੜ ਜਾਂਦੀ ਹੈ। ਸਿਆਣਪ ਵੀ ਭੁੱਲ ਜਾਂਦੀ ਹੈ। ੯

ਜਿਸ ਦਿਨ ਪਿਆਰਾ ਪਤੀ ਮਿਲਦਾ ਹੈ ਉਸ ਦਿਨ ਜੇਹੜਾ ਸੁਖ ਮਨ ਵਿਚ ਪ੍ਰਗਟ ਹੁੰਦਾ ਹੈ। ਉਸ ਦਿਨ ਦੇ ਸੁਖ ਨਾਲ ਜਗਤ ਵਿਚ ਜੋ ਸੁਖ ਹੁੰਦਾ ਹੈ ਓਹ ਸੁਰਗ ਵਿਚ ਵੀ ਦੇਵਤਿਆਂ ਨੂੰ ਸੁਖ ਨਹੀਂ ਹੁੰਦਾ ਹੈ। ੧੦

ਬਿਰਹਾ=ਵਿਛੋੜਾ, ਕਾਮ ਦਾ ਦੁਖ, ਪ੍ਰੇਮ ਦੀ ਲਗਨ। ਪੀਰ=ਪੀੜ। ਹਿਰੌਲ=ਫੌਜ ਦਾ ਆਗੂ, ਜਰਨੈਲ, ਸਰਦਾਰ, ਮਰੈਲ, ਜਾਂ ਰੋਲਕੇ ਮਾਰਦੇ ਹਨ ਜਾਂ ਚੀਰ ਪਾੜਕੇ ਜਦੋਂ ਉਸਨੂੰ ਮਾਰ ਦੇਂਦੇ ਹਨ ਤਾਂ ਫਿਰਪਿਛੋਂ ਨੌਕਰਾਂ ਦੇ ਟੋਲੇ ਉਤੇ ਭੀੜ ਆ ਪੈਂਦੀ ਹੈ। ੧੧

ਜਾਯੋ=ਜੰਮਿਆਹਾਂ। ਖੇਡਦਾ। ਪਾਣੀ ਪੀਣ ਵਾਸਤੇ। ਸੌਂਗਿਆ। ੧੩

ਵੇਖਕੇ। ਇਸਤ੍ਰੀ। ਸਿਆਣੀ। ਜਿੱਕੁਰ ਬੱਦਲਦੀ ਬੂੰਦ ਨਦੀ ਵਿਚ ਮਿਲ ਜਾਂਦੀ ਹੈ। ੧੪

ਪਤੀ ਦੀ। ਦਿਲ ਵਿਚ ਵੱਸ ਗਈ। ਡਿੱਗੀ। ਬੇਹੋਸ਼। ਵਿੰਨੀ ਗਈ। ੧੫

ਲਹੂ। ਭੁਲ ਗਈ। ਇਸਤ੍ਰੀ। ਧੀਰਜ ਤੋਂ ਬਿਨਾ। ਵੱਡਾ। ਵੇਖਕੇ। ੧੬

ਫਾਹੀ ਪੈ ਗਈ। ਦੌੜ ਗਈ। ਪੈਸਿਆਂ ਤੋਂ ਬਿਨਾਂ ਦਾਸੀ ਹੋਗਈ। ੧੯

ਇਸਤ੍ਰੀ ਨੇ ੩੨ ਗਹਿਣੇ ਪਾਏ ਤੇ ਸੋਲਾਂ ਸਿੰਗਾਰ ਕੀਤੇ। ਪਤੀ ਦੇ ਪਿਆਰ ਵਾਸਤੇ ਨੱਕ ਵੀ ਵਿਨ੍ਹੌਂਦੀਆਂ ਭਾਵ ਬਚਾ ਲੈਂਦੀਆਂ ਹਨ। ੧੯

ਇਸਤ੍ਰੀ ਦਾ ਪਤੀ ਦੇ ਮਨ ਵਿਚ ਇੱਕੁਰ ਦਾ ਪ੍ਰੇਮ ਲਗ ਗਿਆ ਕਿ ਭੁੱਖ, ਲੱਜਿਆ, ਸਰੀਰ ਦੀ ਚਲੀ ਗਈ ਤੇ ਦੋਹਾਂ ਨੂੰ ਹੀ ਘਰ ਭੁੱਲ ਗਿਆ। ੨੦

ਨ ਵੇਖ ਸਕਦੀ ਹੈ ਨ ਕਿਸੇ ਨਾਲ ਪ੍ਰਸੰਨ ਹੋਕੇ ਬੋਲਦੀ ਹੈ ਲੋਕਾਂ ਦੀ ਲੱਜਿਆ ਵਿਦਾ ਕਰ ਰੱਖੀ ਭਾਵ ਛੱਡ ਦਿੱਤੀ ਹੈ। ਨ ਪਾਨ ਬੀੜੀ ਚੱਬ ਸਕਦੀ ਹੈ ਨ ਬੈਠ ਸਕਦੀ ਹੈ ਬਿਲ=ਡੇਰੇ ਭਾਵ ਘਰ ਵਿਚ ਬਿਲ ਨਾਮ ਰੁੱਡ ਦਾ ਹੁੰਦਾ ਹੈ ਸੋ ਘਰ ਦਾ ਅਰਥ ਹੈ ਜਾਂ ਬਿਲਮਹਿ=ਥੋੜਾ ਜੇਹਾ ਚਿਰ ਇਸਤ੍ਰੀ ਹੈ, ਹੈ, ਮਰ ਗਈ, ਮਰ ਗਈ, ਇੱਕੁਰ ਆਖਦੀ ਰਹਿੰਦੀ ਹੈ। ਇੰਦਰ ਦੇ ਰਾਜ ਸਮਾਜ ਦਾ ਸੁਖ ਵੀ ਇਕ ਛਿਨ ਵਿਚ ਛੱਡ ਦੇਈਦਾ ਹੈ ਇਸ ਐਡੇ ਵੱਡੇ ਰਾਜ ਸਮਾਜ ਦੇ ਛੱਡਣ ਦਾ ਦੁਖ ਗਾਖੈ=ਸਹਾਰ ਸੱਕੀਦਾ ਹੈ। ਬੇਸ਼ੱਕ ਤੀਰ ਵੀ ਲੱਗ ਜਾਵੇ, ਤਲਵਾਰ ਵੀ ਲੱਗ ਜਾਵੇ ਪਰ ਕਿਸੇ ਨਾਲ ਕਿਸੇ ਦੀਆਂ ਅੱਖਾਂ ਨ ਲੱਗਣ ਭਾਵ ਇਹ ਬਹੁਤਾ ਦੁਖ ਹੈ ਇਹ ਦੁਖ ਕਿਸੇ ਪਾਸੋਂ ਸਹਾਰਿਆ ਨਹੀਂ ਜਾਂਦਾ ਹੈ। ੨੧ ਮਾਂ ਉਸਦੀ ਸਿਆਣੀ ਸੀ ਜਾਣ ਗਈ ਪਤੀ ਤੇ ਵਿਛੋੜੇ ਦੀ ਪੀੜ ਨੂੰ। ਭਾਵ ਪਤੀ ਦੀ ਲੋੜ ਹੈ। ੨੨ ਦੌੜ ਗਈ। ਛੇਤੀ ਨਾਲ। ੨੩

ਧੀ। ਜੁਆਨ। ਗ੍ਰਹ। ਕੁੜਮਾਈ। ੨੪

ਧੀ। ਨਜ਼ਰ ਸਾਰਿਆਂ ਉਤੇ ਕਰੇਗੀ। ਜੇਹੜਾ ਚਿਤ ਨੂੰ ਚੰਗਾ ਲਗੇਗਾ ਉਸਨੂੰ ਵਰ ਲਵੇਗੀ। ੨੫ ਤਿਸੁ ਬਾਗ ਵਿਚ। ਮਿਲਕੇ। ਰਾਤ ਨੂੰ ਘਰ ਆ ਵੱਸਦੀ ਹੈ।੨੭

ਕੌਲ ਫੁਲ ਦੀ ਅਤੇ ਉਸਦੀ ਨਾਲ=ਡੰਡੀ ਦੀ ਛਬ ਜਾਣੀਦੀ ਹੈ। ਸਰੀਰ ਰੂਪ ਟੋਟੇ ਜਾਂ ਟੁਕੜੇ ਦੋ ਹਨ ਤੇ ਪ੍ਰੀਤ ਰੂਪ ਤਾਰ ਇਕ ਹੈ ਇਸ ਗਲ ਨੂੰ ਸਾਰੇ ਜਾਣਦੇ ਹਨ। ੨੯

ਇਹ ਇਸਤ੍ਰੀ ਪਹਿਲਾਂ ਹੀ ਪਤੀ ਨੂੰ ਮਿਲਨ ਦਾ ਥਾਂ ਮਿਥ ਆਈ ਸੀ। ਜਦੋਂ ਮੈਂ ਤੇਰੇ ਉਤੇ ਨਜ਼ਰ ਕਰਾਂਗੀ। ਫੁਲਾਂ ਦੀ ਮਾਲਾ ਤੇਰੇ ਗਲ ਵਿਚ ਪਾ ਦਿਆਂਗੀ। ੩੦

ਪਾਲਕੀ ਉਤੇ ਚੜ੍ਹਕੇ ਰਾਜਿਆਂ ਨੂੰ ਵੇਖਣ ਗਈ। ਨਜ਼ਰ ਸਾਰਿਆਂ ਹੀ ਰਾਜਿਆਂ ਉਤੇ ਕੀਤੀ। ਉਸਦੇ ਗਲ ਪਾ ਦਿਤੀ। ੩੧

ਮਾਨੋ ਇਹ ਜਲਾਲ ਸ਼ਾਹ ਦੇ ਵਾਜੇ ਗਾਜੇ ਵੱਜਦੇ ਜਾਣੇ ਜਾਂਦੇ ਹਨ ਜੋ ਮਾਨੋ ਪਹਿਲੋਂ ਘਰ ਤੋਂ ਹੀ ਇਹ ਸਾਜ ਜੰਞ ਦਾ ਬਣਾਕੇ ਤੁਰਿਆ ਸੀ ਸਾਰਿਆਂ ਰਾਜਿਆਂ ਦੇ ਮੂੰਹ ਫੱਕ ਹੋਗਏ। ਮਾਨੋ ਪ੍ਰਮੇਸਰ ਨੇ ਲੁੱਟ ਲਏ ਹਨ। ੩੨

ਸਾਰਿਆਂ ਰਾਜਿਆਂ ਦੇ ਮੂੰਹ ਫਿੱਕੇ ਹੋਗਏ ਤਾਂ ਓਹ ਸਾਰੇ ਹੀ ਚਲੇ ਗਏ ਆਪੋ ਅਪਣੇ ਘਰਾਂ ਨੂੰ। ੩੩ ਇਸਤ੍ਰੀ ਪਹਿਲਾਂ ਹੀ ਇਹ ਛਲ ਕਰ ਆਈ ਸੀ। ਮਾਨੋ ਕੰਗਾਲ ਨੇ ਨੌ ਨਿਧੀ ਪਾਈ ਹੈ। ਇਸਤ੍ਰੀ ਉਸਦੇ ਇੱਕੁਰ ਵੱਸ ਹੋਗਈ ਹੈ। ਮਾਨੋ ਸ਼ਾਹ ਜਲਾਲ ਦੀ ਹੀ ਬਣ ਗਈ ਹੈ। ਭਾਵ ਜਲਾਲ ਦਾ ਰੂਪ ਹੀ ਹੋਗਈ ਹੈ।੩੪

ਉਸ ਇਸਤ੍ਰੀ ਦੀ ਜੁਆਨ ਪਤੀ ਨੂੰ ਪ੍ਰਾਪਤ ਕਰਕੇ ਲਾਲ ਕਪੜੇ ਵਰਗੀ ਬਹੁਤ ਹੀ ਚੰਗੀ ਸ਼ੋਭਾ ਭਾਵ ਸਰੀਰ ਦੀ ਚਮਕ ਦਮਕ ਹੋ ਗਈ ਹੈ। ੩੫

ਪ੍ਰੇਮੀ ਲੋਕ ਸੁੱਤਿਆਂ, ਜਾਗਦਿਆਂ, 'ਰਸਤੇ ਵਿਚ ਫਿਰਦਿਆਂ ਸਾਰੇ ਹੀ ਜਗਤ ਵਿਚ ਇਹ ਪ੍ਰੀਤੀ ਪ੍ਰਗਟ ਹੋ ਗਈ ਹੈ। ੩੬

## ਚਰਿੱਤ੍ਰ ੧੦੪

ਇਸਤ੍ਰੀ। ਚੋਰ, ਪਿਆਰ। ਤਿਸ ਨਾਲ। ਘਰ ਵਿਚ। ੧

ਹੱਸਕੇ ਇਸਤ੍ਰੀ ਨੇ ਚੋਰ ਨੂੰ ਆਖਿਆ। ਹੇ ਚੋਰ ਤੂੰ ਇਹ ਕੀ ਧਨ ਚੁਰਾਂਦਾ ਹੈਂ ਇਹ ਜੇਹੜਾ ਤੂੰ ਅਪਣਾ ਧਨ ਹੀ ਚੁਰਾਕੇ ਲੈ ਜਾਂਦਾ ਹੈਂ ਭਾਵ ਇਹ ਕਿਸੇ ਦਾ ਧਨ ਨਹੀਂ ਹੈ ਤੇਰਾ ਹੀ ਹੈ। ੨ ਥੋੜਾ ਜੇਹਾ ਦਿਨ ਵੀ ਜਦੋਂ ਤੂੰ ਚੜ੍ਹਦਾ ਔਂਦਾ ਵੇਖਦਾ ਹੈਂ ਤਾਂ ਬੜਾ ਕੰਬਦਾ ਹੈਂ। ਹੇ ਚੋਰ ਚਿਤ ਨੂੰ ਚੁਰਾਕੇ ਓਸੇ ਵੇਲੇ ਤੂੰ ਉਸ ਘਰ ਦੀ ਸੰਨ ਲੌਣੀ ਛੱਡਕੇ ਭੱਜ ਜਾਂਦਾ ਹੈਂ। ੩

ਦੈਸਾਧ=ਸੰਨ ਲਾਕੇ। ਹੇ ਚੋਰ ਪਹਿਲੇ ਮੈਂ ਸੰਨ ਲਾਵਾਂਗੀ ਫੇਰ ਧਨ ਚੁਰਾਵਾਂਗੀ। ਫੇਰ ਮੈਂ ਅਪਣੇ ਪਤੀ ਨੂੰ ਵਿਖਾਵਾਂਗੀ। ਇਨਸਾਫ ਕਰਨ ਵਾਲਿਆਂ ਤੇ ਲਿਖਣ ਵਾਲਿਆਂ ਕਾਜ਼ੀਆਂ ਮੁਨਸ਼ੀਆਂ ਸਾਰਿਆਂ ਨੂੰ ਵਿਖਾ ਦਿਆਂਗੀ। ਸੋ ਹੇ ਚੋਰ ਤੂੰ ਤਾਂ ਰਸਤੇ ਰਸਤੇ ਦੌੜ ਜਾਵੀਂ। ੪

ਹੇ ਚੋਰ ਮੈਂ ਤੈਨੂੰ ਬਹੁਤ ਸਾਰਾ ਧਨ ਦੇਕੇ ਘਰ ਤੋਂ ਘਲ ਦਿਆਂਗੀ। ਕੋਟਵਾਲ ਨੂੰ ਖਬਰ ਕਰਕੇ ਫੇਰ ਮੈਂ ਤੈਨੂੰ ਆ ਮਿਲਾਂਗੀ ਤੂੰ ਭੱਜਾ ਜਾਵੀਂ। ੫

ਸੰਨ ਲਾਕੇ ਫੇਰ ਇੱਕੁਰ ਪੁਕਾਰ ਕੀਤੀ। ਪਤੀ ਨੂੰ ਜਗਾਕੇ ਆਖਿਆ ਸਾਡਾ ਸਾਰਾ ਧਨ ਚੁਰਾਇਆ ਗਿਆ ਹੈ। ਇਸ ਦੇਸ ਦੇ ਰਾਜੇ ਨੇ ਸਾਡਾ ਇਨਸਾਫ ਨਹੀਂ ਕੀਤਾ ਹੈ। ੬

ਓਥੇ ਪੈਰ ਆ ਰੱਖਿਆ, ਸਾਡਾ ਕੁਛ ਥੋੜਾ ਜੇਹਾ ਨਿਆਇ ਤਾਂ ਕਰੋ। ੭

ਸੰਨ ਵਿਖਾ ਦਿਤੀ ਪਤੀ ਬੜਾ ਰੋਇਆ ਚੋਰਾਂ ਨੇ ਮੇਰਾ ਸਾਰਾ ਧਨ ਚੁਰਾ ਲਿਆ। ੮

ਓਨਾਂ ਦੇ ਦੇਖਦਿਆਂ ੨ ਜਾਂ ਜਦੋਂ ਓਨਾਂ ਸਾਰਿਆਂ ਨੇ ਵੇਖ ਲਈ ਤਾਂ ਇਸਤ੍ਰੀ ਨੇ ਓਹ ਸੰਨ ਆਪੇ ਹੀ ਬਾਹਰ ਤੋਂ ਬੰਦ ਕਰ ਲਈ। ਪਰ ਅੰਦਰੋਂ ਓਸੇ ਹੀ ਤਰਾਂ ਰਹਿਣ ਦਿਤੀ। ਦਿਨ ਬੀਤ ਗਿਆ ਰਾਤ ਆ ਗਈ। ਫੇਰ ਓਸੇ ਸੰਨ ਦੇ ਰਸਤੇ ਆਪ ਚਲੀ ਗਈ। ੯

ਧਨ ਪਹਿਲੇ ਪੁਚਾ ਦਿਤਾ ਫੇਰ ਓਸ ਮਿਤ੍ਰ ਚੋਰ ਨੂੰ ਜਾ ਮਿਲੀ ਹੈ। ੧੦

ਹਰ ਕੋਈ ਆਦਮੀ ਇੱਕੁਰ ਆਖਦਾ ਹੈ ਭਈ ਇਹਨਾਂ ਦਾ ਨਿਆਇ ਨਹੀਂ ਹੋਇਆ ਹੈ ਓਹ ਇਹਨਾਂ ਹਾਕਮਾਂ ਨੂੰ ਕੀ ਕਰਕੇ ਮੰਨਣ। ਧਨ ਤੋਂ ਬਿਨਾ ਇਸਤ੍ਰੀ ਬਹੁਤ ਹੀ ਦੁਖੀ ਹੋ ਗਈ ਹੈ। ਫਕੀਰਨੀ ਬਣਕੇ ਜੰਗਲ ਨੂੰ ਚਲੀ ਗਈ ਹੈ। ੧੧

—o—

# ਚਰਿਤ੍ਰ ੧੦੫

## ਸ਼ਰਾਬੀਆਂ ਦਾ ਕੀ ਹਾਲ ਹੁੰਦਾ ਹੈ !

ਅਲਮਰਦਾ ਪਠਾਣ ਦਾ ਇਕ ਪੁਤ੍ਰ ਸੀ। ਤਾਸਬੇਗ ਉਸਦਾ ਨਾਮ ਸੀ ਉਸ ਨੇ ਇਕ ਜਵਾਹਰੀ ਦਾ ਪੁਤ੍ਰ ਵੇਖਿਆ। ਉਸਨੂੰ ਸ਼ਿਵਜੀ ਦਾ ਵੈਰੀ ਕਾਮ ਘੇਰ ਬੈਠਾ। ੧
ਮੈਂ ਕਿਸੇਤਰਾਂ ਇਸ ਨਾਲ ਕੇਲ ਕਰਾਂ ਇਹ ਮੇਰੇ ਮਨ ਨੂੰ ਬੜਾ ਚੰਗਾ ਲੱਗਾ ਹੈ। ੨
ਪਰ ਓਹ ਮੋਹਨਰਾਇ ਹੱਥ ਨਹੀਂ ਆਉਂਦਾ ਹੈ ਦੂਤ ਨੇ ਆਇਕੇ ਆਖਿਆ ਮੋਹਨ ਨਹੀਂ ਔਂਦਾ। ਤਾਸਬੇਗ ਨੇ ਖਿਝਕੇ ਦੂਤ ਨੂੰ ਬੜਾ ਮਾਰਿਆ। ੩
ਜਦੋਂ ਚੋਟਾਂ ਲੱਗੀਆਂ ਤਾਂ ਦੂਤ ਬੜਾ ਗੁੱਸੇ ਵਿਚ ਭਰ ਗਿਆ। ਦੂਤ ਨੇ ਸਮਝਿਆ ਕਿ ਇਹ ਮੂਰਖ ਹੈ ਇਸ ਨਾਲ ਕੁਛ ਛਲ ਕਰੋ। ਦੂਤ ਆਖਣ ਲੱਗਾ ਮੈਂ ਮੋਹਨ ਦੇ ਲਿਆਉਣ ਦਾ ਜਤਨ ਕਰਾਂਗਾ।
ਦੂਤ ਨੇ ਆਖਿਆ ਕਿ ਮੋਹਨ ਰਾਇ ਨੇ ਆਖਿਆ ਹੈ ਕਿ ਮੈਂ ਆਵਾਂਗਾ। ਹੇ ਤਾਸਬੇਗ ਤੂੰ ਹੁਣ ਇਸ ਮੋਹਨ ਰਾਇ ਨੂੰ ਪਾ ਲਵੇਂਗਾ ਭਾਵ ਓਹ ਤੇਰੇ ਪਾਸ ਹੁਣ ਆ ਜਾਵੇਗਾ। ੪
ਇਹ ਸੁਣਕੇ ਮੂਰਖ ਫੁਲ ਗਿਆ। ਉਸਨੇ ਚਿਤਵਿਚਜਾਣਿਆਂ ਕਿ ਇਹ ਸੱਚੀਗੱਲ ਹੈ। ਲੋਗਾਂ ਨੂੰ ਉਠਾਕੇ ਉਸਨੂੰ ਸ਼ਰਾਬ ਪੀਆਉਣੀ ਕੀਤੀ। ਮਨੁਖ ਸੀ ਪਰ ਪਸ਼ੂ ਦੀ ਜੂਨ ਹੋਕੇ ਪੈਗਿਆ ਹੈ। ੫
ਮੇਰੇ ਮਨ ਨੂੰ ਮੋਹਨ ਨੇ ਮੁਲ ਲੈ ਲਿਆ ਹੈ। ਓਦੋਂ ਤੋਂ ਮੈ ਉਸਦਾ ਦਾਸ ਹੋਗਿਆ ਹਾਂ। ਜੇ ਮੈ ਇਕ ਵਾਰ ਉਸਨੂੰ ਵੇਖਾਂ। ਤਾਂ ਸਾਰਾ ਤਨ ਮਨ ਧਨ ਉਸਤੋਂ ਵਾਰ ਦਿਆਂ। ੬
ਜਦੋਂ ਦੂਤ ਨੇ ਉਸਨੂੰ ਵੇਖਿਆ ਕਿ ਓਹ ਬੇਹੋਸ਼ ਹੋ ਗਿਆ ਹੈ। ਉਸਦੇ ਆਸਣ ਉਤੇ ਆਂਡਾ ਭੰਨ ਦਿਤਾ। ਗਹਿਣੇ, ਕਪੜੇ, ਪੱਗ ਉਸਦੀ ਚੁਰਾ ਲਈ। ਮੂਰਖ ਨੂੰ ਕੁਛ ਵੀ ਖਬਰ ਨ ਪਈ। ੭ ਸ਼ਰਾਬ ਦੀ ਖੁਮਾਰੀ ਇੱਕੁਰ ਦੀ ਹੋਈ ਕਿ ਮੂਰਖ ਨੇ ਸਵੇਰ ਤਕ ਅਕਲ ਵੀ ਨਹੀ ਸੰਭਾਲੀ ਹੈ। ੮ ਚੌਕ=ਚਮਕਕੇ ਜਾਂ ਹੈਰਾਨ ਹੋਕੇ। ੯
ਸ਼ਰਾਬ ਨਾਲ ਤੂੰ ਬੜਾ ਮਸਤ ਹੋਗਿਆ। ਤੈਨੂੰ ਕੁਛ ਪਤਾ ਨਹੀਂ ਰਿਹਾ। ਮੇਰੀ ਕ੍ਰਿਪਾ ਨਾਲ ਤੇਰੇ ਘਰ ਮੋਹਨ ਆਇਆ ਸੀ। ੧੦
ਮੋਹਨ ਨੇ ਤੈਨੂੰ ਬੜਾ ਪ੍ਰਸੰਨ ਕੀਤਾ ਸੀ। ਪ੍ਰੇਮ ਨਾਲ ਖਿਡਾਇਆ ਸੀ। ਗਹਿਣੇ ਕਪੜੇ ਪੱਗ ਉਸਨੂੰ ਦੇ ਦਿਤੀ। ੧੧ ਸ੍ਵਾਦ ਲਿਆ। ਘੱਲ ਦਿਤਾ। ੧੨
ਪਏ ਪਏ ਨੇ ਅੱਧਾ ਦਿਨ ਗਵਾ ਦਿਤਾ ਭਾਵ ਬਿਅਰਥਗਿਆ ਕੋਈ ਕੰਮਨ ਸੌਰਿਆ।੧੩
ਥੋੜਾ ਜੇਹਾ ਨ ਜਾਣਿਆਂ ਜੋ ਉਸਨੇ ਲੋਕਾਂ ਤੋਂ ਧਨ ਲੁਟਿਆ ਹੋਇਆ ਸੀ ਉਸਤੋਂ ਦੂਤ ਨੇ ਲੁੱਟ ਲਿਆ ਹੈ। ੧੪
ਸ਼ਰਾਬ ਪਿਆਕੇ ਸੁਆ ਛੱਡਦਾ ਹੈ। ਜੋ ਕੁਛ ਮਨ ਮੰਨਦਾ ਹੈ ੧੫
ਸਿਰ ਮੂੰਨਕੇ ਭਾਵ ਧਨ ਖੋਹਕੇ ਲੈ ਜਾਂਦਾ ਹੈ। ੧੬

# ਚਰਿਤ੍ਰ ੧੦੬

## ਠਗਾਂ ਦੀ ਚਤਰਾਈ

ਸਲਾਹ ਕੀਤੀ। ਬਹੁਤ ਭੁੱਖ ਲੱਗੀ ਹੈ। ਖੋਹੀਏ। ੧
ਖੜੇ ਗਏ। ਓਹ ਬੱਕਰੇ ਵਾਲਾ ਮੂਰਖ ਆਦਮੀ ਜਿਸ ਠੱਗ ਦੇ ਅੱਗੇ ਹੋ ਆਇਆ ਭਾਵ ਆ ਖੜੋਤਾ ਜਾਂ ਅਗੋਂ ਦੀ ਲੰਘਿਆ ਹੈ। ਠੱਗਾਂ ਨੇ ਉਸਨੂੰ ਇੱਕੁਰ ਸੁਣਾਇਆ ਹੈ। ੨
ਇਹ ਤੂੰ ਮੋਢੇ ਉਤੇ ਕੀ ਚੁਕਿਆ ਹੈ। ਤੇਰੀ ਅਕਲ ਨੂੰ ਕੀ ਹੋਗਿਆ ਹੈ। ਇਸਨੂੰ ਜ਼ਮੀਨ ਉਤੇ ਭੁਆਂ ਮਾਰ। ਸੁਖ ਨਾਲ ਆਪਣੇ ਘਰ ਨੂੰ ਜਾਹ ਭਾਵ ਭਾਰ ਸੁਟ ਦੇਹ। ਸਾਨੂੰ ਬੜੀ ਸ਼ਰਮ ਔਂਦੀ ਹੈ ਕਿ ਤੂੰ ਕੁੱਤੇ ਨੂੰ ਮੋਢੇ ਉਤੇ ਚੁੱਕਿਆ ਹੋਇਆ ਹੈ। ੪
ਉਨ੍ਹਾਂ ਦੀਆਂ ਗੱਲਾਂ ਸੱਚੀਆਂ ਸਮਝਕੇ ਚਿਤ ਵਿਚ ਲੱਜਿਆ ਵਾਲਾ ਹੋਇਆ ਹੈ। ਬਕਰੇ ਨੂੰ ਕੁੱਤਾ ਸਮਝਕੇ ਤਿਆਗ ਭਾਵ ਸੁੱਟ ਦਿਤਾ ਹੈ। ੫
ਓਨਾਂ ਚਹੁਆਂ ਠੱਗਾਂ ਨੇ ਉਸ ਬਕਰੇ ਨੂੰ ਫੜ ਲਿਆ ਹੈ ਅਤੇ ਉਸ ਮੂਰਖ ਨੂੰ ਮਗਰ ਜਾਕੇ ਆਖਿਆ ਹੈ। ਓਇ ਮੂਰਖਾ ਤੂੰ ਬਕਰੇ ਨੂੰ ਛੱਡਕੇ ਘਰ ਨੂੰ ਦੌੜ ਗਿਆ ਹੈਂ ਇਹ ਤੂੰ ਸਾਡਾ ਬਣਾਇਆ ਹੋਇਆ ਛਲ ਨਹੀ ਸਮਝਿਆ ਹੈ। ੬

# ਚਰਿਤ੍ਰ ੧੦੭

ਜੋਧਨ ਦੇਵ ਨਾਮ ਹੈ। ਤੀਰ=ਪਾਸ। ਜਾਂਦੀ ਹੈ। ੧
ਵਡਭਾਗੀ=ਆਖਣ ਦਾ ਇਹ ਭਾਵ ਹੈ ਕਿ ਕਰਮਾਂ ਦਾ ਮਾਰਿਆ (ਉਸਤਤਿ ਬਿਆਜ ਨਿੰਦਾਲੰਕਾਰ ਹੈ) ਬਲੇ ਵਾਹ ਸਰਦਾਰ ਜੀ ਚੰਗੀਆਂ ਕਰਤੂਤਾਂ ਕਰਦੇ ਹੋ। ਇਸ ਭਾਵ ਦਾ ਏਹ ਪਦ ਹੈ। ਜਦੋਂ ਜੋਧਨ ਕਰਮਾਂ ਦਾ ਮਾਰਿਆ ਸੌਂ ਗਿਆ। ਤਾਂ ਉਸਦੀ ਇਸਤ੍ਰੀ ਜੀਅ ਵਿਚ ਜਾਗ ਉਠੀ। ਪਤੀ ਨੂੰ ਛਡਕੇ। ਸੰਨ੍ਹ ਲਗੀ ਹੋਈ ਨਜ਼ਰ ਪੈ ਗਈ। ੨
ਤਦੋਂ ਓਹ ਇਸਤ੍ਰੀ ਜਦੋਂ ਮੁੜਕੇ ਘਰ ਨੂੰ ਆਈ। ਜੋਧਨ ਦੇਵ ਨੂੰ ਜਗਾ ਦਿਤਾ। ਖਸਮਾ ਨੂੰ ਖਾਣਿਆਂ ਤੇਰੀ ਅਕਲ ਕਿਸਨੇ ਚੁਰਾ ਲਈ ਹੈ। ਇਹ ਸੰਨ੍ਹ ਲੱਗੀ ਹੋਈ ਤੈਨੂੰ ਨਜ਼ਰ ਨਹੀ ਆਈ ਹੈ। ੩
ਜੋਧਨ ਵੀ ਜਾਗਿਆ ਸਾਰੇ ਲੋਕ ਵੀ ਜਾਗ ਪਏ। ਤਦੋਂ ਘਰ ਤੋਂ ਨਿਕਲਕੇ ਸਾਰੇ ਚੋਰ ਦੌੜ ਉਠੇ। ਕਈ ਮਾਰ ਘੱਤੇ ਕਈ ਬੰਨ੍ਹ ਲਏ, ਕਈ ਡਰਦੇ ਮਾਰੇ ਦੌੜ ਹੀ ਗਏ ਹਨ ੪
ਮੂਰਖ ਨੂੰ ਅਸਲੀ ਗੱਲ ਦੀ ਕੁਛ ਵੀ ਖਬਰ ਨਹੀਂ ਪਈ ਹੈ। ੫
ਅਪਣੇ ਘਰ ਨੂੰ ਬਚਾ ਲਿਆ ਚੋਰਾਂ ਨੂੰ ਖੁਆਰ ਕੀਤਾ। ਪਤੀ ਨੂੰ ਆਕੇ ਜਗਾ ਲਿਆ ਭਈ ਮੈਨਕੁਮਾਰਿ ਧੰਨ ਹੈ। ੬

# ਚਰਿਤ੍ਰ ੧੦੮

ਕਪਲਮੁਨੀ ਇਕ ਬੜੇ ਚੰਗੇ ਰਿਖੀ ਦਾ ਨਾਮ ਹੈ ਓਹ ਇਕ ਦਿਨ ਇਕ ਥਾਂ ਗਿਆ। ਵੇਖਕੇ। ਹੇ ਸਿਆਣਿਓ ਤੁਸੀ ਸੁਣੋ। ੧

ਛੇਤੀ ਨਾਲ ਬੀਰਜ ਧਰਤੀ ਉਤੇ ਡਿੱਗ ਪਿਆ। ੨
ਰੇਤ=ਮੁਨੀ ਦਾ ਬੀਰਜ ਜਿਸ ਵੇਲੇ ਡਿਗ ਪਿਆ ਤਾਂ ਰੰਭਾ ਨੂੰ ਗਰਭ ਹੋ ਗਿਆ। ਸਿੰਧ ਨਦੀ ਭਾਵ ਸਿੰਧ ਦਰਿਆ ਜਾਂ ਅਟਕ ਦਰਿਆ ਵਿਚ ਸੁੱਟਕੇ ਆਪ ਸੁਰਗ ਨੂੰ ਚਲੀ ਗਈ। ੩
ਲੜਕੀ ਰੁੜ੍ਹਦੀ ੨ ਓਥੇ ਆ ਗਈ। ਜਿਥੇ ਅੱਗੇ ਸਿੰਧ ਦਾ ਰਾਜਾ ਖੜਾ ਸੀ। ਉਸ ਦਾ ਨਾਮ ਬ੍ਰਹਮਦੱਤ ਸੀ ਉਸਨੇ ਓਹ ਲੜਕੀ ਅੱਖਾਂ ਨਾਲ ਵੇਖੀ। ਓਥੋਂ ਕੱਢਕੇ ਧੀ ਕਰਕੇ ਪਾਲੀ। ੪
ਉਸਦੇ ਨਾਮ ਦੀ ਗਿਣਤੀ ਸਸਿਆ ਰੱਖ ਦਿਤੀ। ੫
ਜਾਣਿਆ। ਉਸ ਨੂੰ ਬਲੌਣ ਵਾਸਤੇ ਇਕ ਦੂਤ ਘੱਲ ਦਿੱਤਾ ਰਾਜੇ ਨੇ ਵਿਆਹ ਦੀ ਵਿਉਂਤ ਬਣਾਈ। ੬
ਹਰਨੀ। ਚੰਗੇ। ਕਾਲੇ। ਚੰਦ ਦੀ ਤਾਕਤ। ੭
ਕਾਨਰੇ=ਕਾਨੜੇ ਰਾਗ ਦਾ ਨਾਮ ਹੈ। ਜੁਆਨ, ਬੁੱਢੀਆਂ ਇਸਤ੍ਰੀਆਂ ਜਿਤਨੀਆਂ ਹਨ ਘਰ ਵਿਚ ਇਕ ਵੀ ਨ ਰਹੀ ਭਾਵ ਸਾਰੀਆਂ ਘਰਾਂ ਤੋਂ ਆ ਗਈਆਂ ਹਨ। ੯
ਬਲ=ਬਲਿਹਾਰ। ਇਹਨਾਂ ਵਿਚ ਦਸੋ ਖਾਂ ਪੁੰਨੂੰ ਕੌਣ ਹੈ। ਜਬਾਬ ਇਹ ਹੈ ਕਿ ਹਰਿਆ ਧਨਖ ਜਿਸਦੇ ਹਥ ਵਿਚ ਸੋਭਦਾ ਹੈ। ੧੦

**ਢੋਲ ਮ੍ਰਿਦੰਗ ਬਜੇ ਸਭਹੀ ਘਰ ਧੌ ਪੁਰ ਆਜੁ ਕੁਲਾਹਲ ਭਾਰੀ॥**
**ਗਾਵਤ ਗੀਤਿ ਬਜਾਵਤ ਤਾਲ ਦਿਵਾਵਤ ਆਵਤਿ ਨਾਗਰਿਗਾਰੀ॥**
**ਭੇਰ ਹਜਾਰ ਬਜੀ ਇਕ ਬਾਰ ਮਹਾਂ ਛਬਿਯਾਰ ਹਸੈਂ ਮਿਲਿ ਨਾਰੀ॥**
**ਦੇਹਿ ਅਸੀਸ ਕਹੈਂ ਜਗਦੀਸ ਇਹ ਜੋਰੀ ਜੀਓ ਜੁਗ ਚਾਰਤਿਹਾਰੀ॥**

ਸਾਰਿਆਂ ਹੀ ਘਰਾਂ ਅੰਦਰ ਜਾਂ ਸਾਰੇ ਹੀ ਘਰ ਅੰਦਰ ਢੋਲ ਤੇ ਮਰਦੰਗ ਵਾਜਾ ਵੱਜਦਾ ਹੈ ਇੱਕੁਰ ਅੱਜ ਇਸ ਪੁਰ ਵਿਚ ਬੜਾ ਭਾਰੀ ਅਨੰਦ ਹੈ। ਗੌਣ ਗਾਂਦੀਆਂ ਹਨ ਤਾੜੀਆਂ ਵਜਾਂਦੀਆਂ ਹਨ, ਗਾਲੀਆਂ ਦੇਂਦੀਆਂ ਦਵਾਂਦੀਆਂ, ਸਿਆਣੀਆਂ ਜਾਂ ਨਗਰ ਦੀਆਂ ਇਸਤ੍ਰੀਆਂ ਔਂਦੀਆਂ ਜਾਂਦੀਆਂ ਹਨ। ਇਕ ਵਾਰੀ ਹਜਾਰਾਂ ਤੂਤੀਆਂ ਵੱਜਦੀਆਂ ਹਨ ਬੜੀਆਂ ਛਬਿਯਾਰ=ਛਬਿ ਵਾਲੀਆਂ ਇਸਤ੍ਰੀਆਂ ਮਿਲਕੇ ਹਸੀਆਂ ਹਨ। ਅਸੀਸ ਦੇਕੇ ਆਖਦੀਆਂ ਹਨ ਹੇ ਪ੍ਰਮੇਸਰਾ ਇਹ ਜੋੜੀ ਤੇਰੀ ਹੈ ਜਾਂ ਤੇਰੇ ਚਹੁ ਜੁਗਾਂ ਤੱਕ ਇਹ ਜੋੜੀ ਜੀਊਂਦੀ ਰਹੇ। ੧੧
ਰਾਜੇ ਦਾ ਬਹੁਤ ਸੁੰਦਰ ਰੂਪ ਵੇਖਕੇ ਪੁਰਵਾਸੀਆਂ ਨੂੰ ਬੜਾ ਸੁਖ ਹੋਇਆ। ਇਸਤ੍ਰੀ ਪੁਰਸ਼ਾਂ ਦੀ ਬੜੀ ਭੀੜ ਹੋਗਈ ਸਾਰਿਆਂ ਨੇ ਸਾਰੇ ਸ਼ੋਕ ਵਿਦਾ ਕਰਕੇ ਸੁਟ ਦਿਤੇ। ਪੂਰੇ ਪੁੰਨਾਂ ਦੇ ਪ੍ਰਤਾਪ ਨਾਲ ਅੱਜ ਮਨ ਭਾਂਦਾ ਮਿਤਰ ਪਿਆਰਾ ਮਿਲਿਆ ਹੈ। ਔਂਦੀਆਂ ਜਾਂਦੀਆਂ ਹਨ ਇਸਤ੍ਰੀਆਂ ਤੇ ਮਨ ਵਿਚ ਆਖਦੀਆਂ ਹਨ ਹੇ ਇਸਤ੍ਰੀ ਤੇਰਾ ਇਹ

ਪਿਆਰਾ ਪਤੀ ਜੀਊਂਦਾ ਰਹੇ। ੧੨
ਬਰਾਤ=ਜੰਞ। ਛੈਲਨਿ=ਇਸਤ੍ਰੀਆਂ। ਛਕੇ=ਪ੍ਰਸੰਨ। ਨੀਕੇ=ਚੰਗੇ। ਗਨ=ਸਮੂਹ, ਟੋਲੇ। ਇਸਤ੍ਰੀਆਂ ਮਿਲਕੇ ਜੀਅ ਵਿਚ ਅਨੰਦ ਕਰਕੇ ਜਾਂਞੀਆਂ ਦੇ ਅੰਗਾਂ ਉਤੇ ਕੇਸਰ ਛਿੜਕਦੀਆਂ ਹਨ। ਇਸਤ੍ਰੀਆਂ ਪੁਰਸ਼ ਬੜੇ ਪ੍ਰਸੰਨ ਹਨ, ਚਹੁੰਆਂ ਪਾਸਿਆਂ ਤੋਂ ਗੀਤ ਗੌਂਦੇ ਬੜੇ ਸੋਹਣੇ ਲੱਗਦੇ ਹਨ। ਰਾਜੇ ਦਾ ਬਹੁਤ ਹੀ ਸੁੰਦਰ ਰੂਪ ਵੇਖਕੇ ਸਾਰੇ ਰਾਜੇ ਫਿੱਕੇ ਲੱਗਦੇ ਹਨ ਭਾਵ ਹੋਰ ਰਾਜੇ ਲੋਕਾਂ ਨੂੰ ਚੰਗੇ ਨਹੀਂ ਲੱਗਦੇ ਹਨ। ਇੱਕੁਰ ਸਾਰੇ ਹੱਸਕੇ ਮਨ ਵਿਚ ਆਖਦੇ ਹਨ ਅਸੀਂ ਬਲਿਹਾਰ ਜਾਂਦੇ ਹਾਂ। ਪਿਆਰੀ ਇਸਤ੍ਰੀ ਦੇ ਪਤੀ ਉਤੋਂ। ੧੩
ਜਿਸ ਇਸਤ੍ਰੀ ਦਾ ਪਤੀ ਨਾ ਮਰੇ ਉਸ ਨੂੰ ਸੁਹਾਗਣ ਆਖਦੇ ਹਨ ਭਾਵ ਜਿਨਾਂ ਇਸਤ੍ਰੀਆਂ ਦੇ ਪਤੀ ਜੀਊਂਦੇ ਹਨ ਮਰੇ ਨਹੀਂ ਹਨ ਰੰਡੀਆਂ ਇਸਤ੍ਰੀਆਂ ਵਟਣਾ ਨਹੀਂ ਮਲ ਸਕਦੀਆਂ। ਲਾਲਚੀ=ਲਾਲਚ ਵਾਲੇ, ਲਲਚੌਣੇ ਵਾਲੇ, ਭ੍ਰਮੌਣੇ ਵਾਲੇ। ਲਾਲ=ਪਿਆਰੇ। ਨਿਸਰਾਜ=ਚੰਦ। ਨਿਛੱਤ੍ਰਨ=ਤਾਰੇ। ਸੱਤ ਸੁਹਾਗਣਾਂ ਇਸਤ੍ਰੀਆਂ ਵਟਣਾ ਲੈਕੇ ਘਸਾਕੇ ਪਿਆਰੇ ਦੇ ਸਰੀਰ ਨੂੰ ਮਲਦੀਆਂ ਹਨ। ਇਸਤ੍ਰੀਆਂ ਵੇਖਕੇ ਲੁਭਾਇਮਾਨ ਹੋਕੇ ਬੇਹੋਸ਼ ਹੋ ਰਹੀਆਂ ਹਨ। ਓਸੇ ਛਿਨ ਵਿਚ ਲਲ ਚੌਣੇ ਪਤੀ ਪਿਆਰੇ ਨੂੰ ਭਾਵ ਮਨ ਮੋਹਣੇ ਪਿਆਰੇ ਪਤੀ ਨੂੰ ਇਸਤ੍ਰੀਆਂ ਵੇਖਕੇ ਲੁਭਾ-ਇਮਾਨ ਹੋਕੇ ਓਸੇ ਵੇਲੇ ਬੇਹੋਸ਼ ਹੋ ਜਾਂਦੀਆਂ ਹਨ। ਵੱਡਾ ਰਾਜਾ ਓਨਾਂ ਰਾਜਿਆਂ ਵਿਚ ਵਿਰਾਜਿਆ ਹੋਇਆ ਵੇਖਿਆ ਹੈ ਵੇਖਕੇ ਸਾਡੇ ਮਨ ਅੰਦਰ ਇੱਕੁਰ ਦੀ ਉਪਮਾ ਪ੍ਰਗਟ ਹੋਈ ਹੈ। ਮਾਨੋਂ ਚੰਦ੍ਰਮਾਂ ਸਾਰੇ ਸਾਜਾਂ ਨੂੰ ਸਾਜਕੇ ਵਿਰਾਜਦਾ ਹੈ ਬਹੁਤ ਸਾਰਿਆਂ ਤਾਰਿਆਂ ਦੇ ਵਿਚ। ੧੪
ਸਮੁੰਦਰ ਵਿਚੋਂ ਨਿਕਲੇ ਹੋਇ ਸੰਖ ਬੜੇ ਚੰਗੇ ਵੱਜੇ ਹਨ ਇੰਦਰ ਦੇ ਵਾਜੇ ਵੀ ਆ ਵੱਜੇ ਹਨ ਅਤੇ ਦਰਵਾਜੇ ਉਤੇ ਸੂਰਜ ਦੇ ਨਾਦ=ਨਗਾਰੇ ਵੱਜਦੇ ਵੀ ਸੁਣੇ ਹਨ। ਮੁਰਲੀ ਦੀ ਮਿੱਠੀ ੨ ਅਵਾਜ ਦੀਆਂ ਮੌਜ=ਲਹਿਰਾਂ, ਮੌਜਾਂ ਉੱਠ ਰਹੀਆਂ ਹਨ ਅਤੇ ਦੇਵਤਿਆਂ ਦੇ ਧੌਂਸੇ ਵੀ ਵੱਜ ਰਹੇ ਹਨ। ਜੰਗ ਜਿੱਤਣ ਦੇ ਮਹੇਸ਼ਨ=ਰਾਜਿਆਂ ਦੇ ਮੁਰਜ ਵਾਜੇ ਵੱਜਦੇ ਹਨ ਮੰਗਲ=ਖੁਸ਼ੀ ਦੇ ਘਰ ਵਿਚ ਢੋਲ ਜਾਂ ਮ੍ਰਿਦੰਗ ਵਾਜੇ ਵੱਜਦੇ ਹਨ। ਵਿਆਹ ਕਰਦਿਆਂ ਹੀ ਤਦੋਂ ਰਾਜਿਆਂ ਦੇ ਰਾਜੇ ਪੁੰਨੂੰ ਦੇ ਬਹੁਤ ਹੀ ਅਨੰਦ ਵਾਲੇ ਬਹੁਤ ਹੀ ਆਕੇ ਆਨਕ=ਢੋਲ ਵੱਜੇ ਹਨ। ੧੫
ਜਦੋਂ ਹੀ ਇਸ ਇਸਤ੍ਰੀ ਦੇ ਨਾਲ ਵਿਆਹ ਹੋਇਆ ਤਦੋਂ ਹੀ ਇਹ ਗੱਲ ਸੁਣ ਲਈ ਰਾਜੇ ਦੀ ਚੰਗੀ ਇਸਤ੍ਰੀ ਪਟ ਰਾਣੀ ਭਾਵ ਪਹਿਲੀ ਦੂਸਰੀ ਇਸਤ੍ਰੀ ਮਨ ਦੇ ਵਿਚ ਬਹੁਤ ਹੀ ਹੈਰਾਨ ਹੋ ਰਹੀ ਹੈ ਪਹਿਲੇ ਕੁਛ ਹੋਰ ਸੀ ਹੁਣ ਕੁਛ ਹੋਰ ਗੱਲ ਵਿਚਾਰੀ ਗਈ ਹੈ। ਮੰਤ੍ਰ ਵੀ ਕੀਤੇ ਬਹੁਤ ਸਾਰੇ ਜੰਤ੍ਰ ਵੀ ਲਿਖ ਕੇ ਕੀਤੇ ਅਤੇ ਬਹੁਤ ਸਾਰੇ ਤੰਤ੍ਰ ਨਾਲ ਓੜਕ ਨੂੰ ਇਹ ਗੱਲ ਸੁਧਾਰ ਭਾਵ ਚੰਗੀ ਕਰਕੇ ਠਹਰਾ ਲਈ ਜੋ ਇਹਨਾਂ ਦੇ ਚਿਤ ਵਿਚ ਸਦਾ ਹੀ ਉਚਾਟ ਲਗੀ ਰਹੇ ਕਦੀ ਵੀ ਚੰਗੀ ਨ

ਲਗੇ ਇਹ ਇਸਤ੍ਰੀ ਪਤੀ ਨੂੰ ਭਾਵ ਵਿਛੋੜੇ ਦਾ ਜਾਦੂ ਕਰ ਦਿਤਾ। ੧੬
ਇੱਕੁਰ ਦੀ ਬਹੁਤ ਹੀ ਉਸਨੂੰ ਉਚਾਟ ਲਗ ਗਈ ਹੈ। ਸਾਰੀ ਨੀਂਦ ਭੁਖ ਉਸ ਦੀ ਦੌੜ ਗਈ ਹੈ। ਸੁੱਤੀ ਹੋਈ ਚੱਕ੍ਰਤ ਹੋਕੇ ਉਠ ਬੈਠਦੀ ਹੈ ਉਸ ਨੂੰ ਕੁਛ ਨਹੀ ਚੰਗਾ ਲਗਦਾ ਹੈ। ਘਰ ਨੂੰ ਛੱਡਕੇ ਕਮਲੀ ਹੋਈ ਬਾਹਰ ਨੂੰ ਉਠ ਦੌੜ ਦੀ ਹੈ। ੧੭
ਚਿਤ ਵਿਚ ਚਮਕ ਕੇ ਜਿਤਨੀਆਂ ਸਖੀਆਂ ਸਿਆਣੀਆਂ ਸਨ। ੧੮
ਪਹਿਲੀ ਇਸਤ੍ਰੀ ਨੂੰ ਛੱਡ ਦਿੱਤਾ ਹੈ। ੧੯
ਵਰੇ ਦਿਨ ਨੂੰ ਭਾਵ ਸਾਰੇ ਵਰੇ ਨੂੰ ਇਕ ਦਿਨ ਸਮਝਦਾ ਹੈ । ਰਾਜਾ ਉਸ ਦੇ ਉਤੇ ਬਹੁਤ ਹੀ ਮਸਤ ਹੋ ਗਿਆ ਹੈ। ੨੦
ਇਕ ਇਸਤ੍ਰੀ ਦੂਜੇ ਬੜੀ ਸਿਆਣੀ ਅਕਲ ਵਾਲੀ ਤੀਜੇ ਜੁਆਨ ਉਮਰ ਵਾਲੀ ਇਸਤ੍ਰੀ ਨੂੰ ਪਾਕੇ। ੨੧ ਇੱਕੁਰ ਉਸਦੇ ਦਿਲ ਨਾਲ ਲੱਗੀ ਰਹਿੰਦੀ ਹੈ ਜਿੱਕੁਰ ਮੱਖੀਆਂ ਨੂੰ ਗੁੜ ਚੰਗਾ ਲੱਗਦਾ ਹੈ। ੨੨
ਪਿਆਰੇ ਦਾ ਸੁੰਦਰ ਖਿਆਲ ਵੇਖਕੇ ਇਸਤ੍ਰੀ ਮਨ ਵਿਚ ਪ੍ਰਸੰਨ ਹੋ ਰਹੀ ਹੈ ਇਸਤ੍ਰੀ ਪੁਰਸ਼ ਦੋਵੇਂ ਰਸ ਵਿਚ ਛਕੇ=ਪ੍ਰਸੰਨ ਰਹਿੰਦੇ ਹਨ ਆਪਸ ਵਿਚ ਦੋਵੇਂ ਵੇਖਕੇ ਮਨ ਵਿਚ ਬਲਿਹਾਰ ਜਾਂਦੇ ਹਨ। ਸੁ=ਓਹ ਇਸਤ੍ਰੀ ਕਾਮ ਦੇ ਵੱਸ ਹੋਈ ੨ ਕੱਸੀ ਭਾਵ ਪਤੀ ਵੱਲ ਖਿੱਚੀ ਗਈ ਹੈ, ਕੇਹੜੀ ਇਸਤ੍ਰੀ ਜਿਸ ਦਾ ਨਾਮ ਸੱਸੀ ਹੈ ਤੇ ਜੇਹੜੀ ਸਸਿ=ਚੰਦ੍ਰਮਾ ਵਰਗੀ ਉਪਮਾ ਵਾਲੀ ਹੈ ਜਿਸ ਵੇਲੇ ਮਿਤ੍ਰ ਨੂੰ ਨੇਤਰਾਂ ਨਾਲ ਮਿਲਦੀ ਹੈ ਤਾਂ ਹੱਸਦੀ ਹੈ। ਇੱਕੁਰ ਕਮਲੀ ਹੋਈ ਡਰਦੀ=ਭੌਂਦੀ ਫਿਰਦੀ ਹੈ ਅਤੇ ਵਿਆ-ਕੁਲ ਹੋਈ ਬਿਹਕੀ=ਬੋਲਦੀ ਹੈ ਅਤੇ ਛਬਿਜਾਰ=ਛਬ ਵਾਲੀ ਇਸਤ੍ਰੀ ਪਤੀ ਨੂੰ ਪਾਕੇ ਪਤੀਜਦੀ ਨਹੀਂ ਹੈ ਭਾਵ ਰੱਜਦੀ ਨਹੀਂ ਹੈ। ੨੩
ਜੋਬਨ ਦੇ ਜ਼ੋਰ ਨਾਲ ਬਦੋ ਬਦੀ ਪ੍ਰੀਤੀ ਜਾਗ ਪਈ ਹੈ ਜ਼ਾਲਮ ਪ੍ਰੰਨੂੰ ਨਾਲ ਜਗਤ ਤੋਂ ਵਖਰੀ ਹੀ ਇਹ ਪ੍ਰੀਤੀ ਹੈ ਜਿਸ ਪ੍ਰੀਤੀ ਨੇ ਚਿਤ ਦੀ ਸੁੱਧ ਵੀ ਵਿਸਾਰ ਦਿਤੀ ਹੈ ਭਾਵ ਮੱਤ ਹੀ ਮਾਰ ਦਿੱਤੀ ਹੈ ਛਬਿਕੀ=ਕਿਰਲੀ ਭਾਵ ਜਿੱਕੁਰ ਕਿਰਲੀ ਛੱਤ ਨਾਲ ਚੰਬੜੀ ਰਹਿੰਦੀ ਹੈ । ਇੱਕੁਰ ਓਹ ਰਾਤ ਦਿਨ ਉਸ ਨਾਲ ਲੱਗੀ ਰਹਿੰਦੀ ਹੈ ਇੱਕੁਰ ਦੀ ਓਨਾਂ ਦੀ ਇੱਕ ਹੀ ਪ੍ਰੀਤੀ ਹੋ ਗਈ ਹੈ ਭਾਵ ਕਿਰਲੀ ਵਰਗੀ ਪ੍ਰੀਤੀ ਹੋ ਗਈ ਹੈ ਜਿੱਕੁਰ ਰਾਜਾ ਤੇ ਰਾਜਨੀਤੀ ਦੀ ਹੁੰਦੀ ਹੈ ਭਾਵ ਜਿੱਕੁਰ ਰਾਜੇ ਦੀ ਰਾਜਨੀਤ ਨਾਲ ਪ੍ਰੀਤੀ ਹੁੰਦੀ ਹੈ ਭਾਵ ਚੰਗਾ ਰਾਜਾ ਰਾਜਨੀਤ ਨੂੰ ਚੰਗਾ ਸਮਝਦਾ ਹੈ ਉਸਦੀ ਇਨਸਾਫ ਨਾਲ ਬੜੀ ਪ੍ਰੀਤੀ ਹੁੰਦੀ ਹੈ । ਅਪਣਿਆਂ ਹੀ ਹੱਥਾਂ ਨਾਲ ਉਸਦਾ ਸ਼ਿੰਗਾਰ ਬਣਾਂਦੀ ਹੈ ਭਾਵ ਕਪੜੇ ਗਹਿਣੇ ਪਵਾਂਦੀ ਹੈ ਪਾਸ ਦੀਆਂ ਸਖੀਆਂ ਦੀ ਤਾਂ ਥੋੜੀ ਜਹੀ ਵੀ ਪਰਤੀਤ ਨਹੀ ਕਰਦੀ ਭਾਵ ਪਤੀ ਦਾ ਕੰਮ ਗੋਲੀਆਂ ਨੂੰ ਨਹੀਂ ਦੱਸਦੀ ਹੈ। ਅੰਗਾਂ ਨਾਲ ਚੰਬੜੀ ਰਹਿੰਦੀ ਹੈ ਮੂੰਹ ਨਾਲ ਚੁੰਮ ਕੇ ਬਲਿਹਾਰ ਜਾਂਦੀ ਹੈ ਉਸਦੇ । ਇੱਕੁਰ ਪਿਆਰੇ ਨਾਲ ਪਿਆਰੀ ਪ੍ਰੀਤ ਕਰਨੀ ਜਾਣਦੀ ਹੈ। ੨੪

ਪਿਆਰੇ ਦਾ ਰੂਪ ਲਾਲਚੀ=ਮਨਮੋਹਨਾ ਭਾਵ ਮਨ ਨੂੰ ਲਲਚੌਣ ਵਾਲਾ ਹੈ ਤੇ ਪਿਆਰੇ ਦੇ ਨੇਤਰਾਂ ਦਾ ਮੁੱਲ ਵੀ ਨਹੀਂ ਹੈ। ਵਿੰਗਾ ਜਾਂ ਸੁੰਦਰ ਵੇਖਣ ਰੂਪ ਧਨ ਖਰਚਕੇ ਮੇਰੇ ਮਨ ਨੂੰ ਮੁਲ ਲੈ ਲੀਤਾ ਹੈ। ੨੫

ਧਾਨੀ=ਖਜਾਨਾ ਜਾਂ ਘਰ ਰੂਪ ਦਾ। ਸਿਆਣਪ ਛੁਟ ਗਈ ਹੈ ਭਾਵ ਅਕਲ ਜਾਂਦੀ ਰਹੀ ਹੈ। ਪਿਆਰੇ ਨੂੰ ਵੇਖਕੇ। ਖਿਆਲ ਕਰਕੇ ਬਹੁਤ ਹੀ ਅਞਾਣੀ ਹੋ ਗਈ ਹੈ। ਸਾਰੇ ਸਾਜ ਸਜਕੇ ਲੱਜਿਆ ਛੱਡ ਦਿਤੀ ਹੈ ਵੇਖ ਕੇ। ਬਹੁਤ ਹੀ ਸਿਆਣੀ ਸਖੀ ਵੇਖ ਰਹੀ ਹੈ। ਮੈ ਮਨ ਕਰਕੇ ਬੜਾ ਵੇਖ ਰਹੀ ਹਾਂ ਪਰ ਮੇਰਾ ਮਨ ਵੇਖਣ ਤੋਂ ਨਹੀਂ ਹਟਿਆ ਹੈ ਮੈਂ ਤਾਂ ਬਿਨਾ ਹੀ ਪੈਸਿਆਂ ਤੋਂ ਮਿੱਤ੍ਰ ਦੇ ਹੱਥ ਵਿਕ ਗਈ ਹਾਂ। ੨੬

ਹੇ ਸਖੀ ਸਾਰੇ ਅੰਗ ਸੰਗ=ਲਜਿਆ ਤੋਂ ਬਿਨਾ ਹੋ ਗਏ ਹਨ ਸ਼ਿਵਜੀ ਦਾ ਵੈਰੀ ਕਾਮ ਆਕੇ ਜਾਗ ਪਿਆ ਹੈ। ਓਦੋਂ ਤੋਂ ਮੈਨੂੰ ਕੁਛ ਵੀ ਨਹੀਂ ਚੰਗਾ ਲੱਗਦਾ ਹੈ ਸਾਰਾ ਖਾਣਾ ਤੇ ਪੀਣਾ, ਸਿਆਣਪ ਦੌੜ ਗਈ ਹੈ। ਮਨ ਤੋਂ ਝਟਕ ਕੇ ਪਟਟਾਕੇ ਮਾਰਦੀ ਹਾਂ ਭਾਵ ਝਿੜਕੀ ਹਾਂ ਤੇ ਪਰੇ ਹੋ ਜਾਹ ੨ ਦੂਰ ਕਰਦੀ ਹਾਂ ਪਰ ਝਟਕੇ ਦੇ ਨਾਲ ਨਹੀਂ ਛੱਡਦਾ ਹੈ ਇੱਕੁਰ ਦਾ ਪ੍ਰੇਮ ਲੱਗਿਆ ਹੈ—ਹੇ ਬਲਿਹਾਰਨੇ ਜਾਵਾਂ ਮੈ ਜੋ ਠੱਗ ਨੂੰ ਠੱਗਣ ਵਾਸਤੇ ਗਈ ਸਾਂ ਠੱਗ ਨੂੰ ਮੈ ਤਾਂ ਨਹੀ ਠੱਗਿਆ ਹੈ ਪਰ ਠੱਗ ਨੇ ਮੈਨੂੰ ਠੱਗ ਲਿਆ ਹੈ। ੨੭ ਪ੍ਰਤੀਤ=ਭਰੋਸੇ ਦੀ ਭਾਵ ਮੈ ਇਸ ਗੱਲ ਨੂੰ ਮੰਨਦੀ ਹਾਂ। ਪਨ=ਪ੍ਰਣ। ਕੈਹੋਂ=ਕਰਾਂਗੀ। ਬਿਕੈਹੋਂ=ਜੋ ਬੁਲੌਣਗੇ ਬੋਲਾਂਗੀ ਜਾਂ ਕਹਿਣਗੇ ਤਾਂ ਹੱਟੀ ਉਤੇ ਜਾਂ ਬਜ਼ਾਰ ਵਿਚ ਵਿਕ ਜਾਵਾਂਗੀ। ਜੇ ਕਹਿਣਗੇ ਤਾਂ ਪਾਣੀ ਭਰਕੇ ਲਿਆ ਦਿਆਂਗੀ। ਚਿਤ ਦੀ ਗੱਲ ਸੁਣ। ਨਿਗੋਡੀ=ਅਣਡਿੱਠ ਜਾਂ ਅਨੋਖੀ ਜਾਂ ਨਵੀਨ। ਭਾਗੀ=ਦੌੜ ਗਈ ਹੈ। ੨੮

ਇਹ ਸਾਰੀ ਗੱਲ ਉਸਨੇ ਸੁਣ ਲਈ। ਜੇਹੜੀ ਇਸਤ੍ਰੀ ਪਹਿਲੇ ਵਿਆਹੀ ਹੋਈ ਘਰ ਵਿਚ ਆਈ ਸੀ। ਇਹ ਤਾਂ ਇੱਕੁਰ ਦੀ ਪ੍ਰੀਤੀ ਸੁਣਕੇ ਬੜੀ ਗੁੱਸੇ ਵਿਚ ਭਰ ਗਈ ਹੈ। ਸੂਰਮਿਆਂ ਨੂੰ ਕੱਠਿਆਂ ਕਰਕੇ ਅਪਣੀ ਸਲਾਹ ਕੀਤੀ। ੨੯

ਮਾਨੋ ਜੰਮਦਿਆਂ ਹੀ ਕੁਆਰੀ ਪਿਓ ਦੇ ਘਰ ਰਹੀ ਹੈ। ਹੁਣ ਪ੍ਰੀਤੀ ਤੋਂ ਰਹਿਤ ਹੋਕੇ ਖਫਨੀ ਪਾ ਲਈ ਹੈ ਫਕੀਰਨੀ ਬਣ ਗਈ ਹੈ। ਹੁਣ ਮੈਂ ਅਪਣੇ ਪਤੀ ਦਾ ਨਾਸ ਕਰ ਦਿਆਂਗੀ। ਅਪਣੇ ਪੁਤ੍ਰ ਦੇ ਸਿਰ ਉਤੇ ਛੱਤ੍ਰ ਧਰ ਦਿਆਂਗੀ। ੩੦

ਮਾਨੋ ਗ੍ਰਹ ਨੂੰ ਛੱਡਕੇ ਤੀਰਥਾਂ ਨੂੰ ਚਲੀ ਗਈ ਹੈ। ਮਾਨੋ ਚੰਦ੍ਰਮਾ ਦਾ ਵਰਤ ਰੱਖਦੀ ਹੈ। ਮੈ ਇਸ ਸੁਹਾਗ ਤੋਂ ਰੰਡੀ ਹੀ ਚੰਗੀ ਹਾਂ। ਇਸ ਦੀ ਰਾਜਧਾਨੀ ਮੈਨੂੰ ਫਿੱਕੀ ਲਗਦੀ ਹੈ। ੩੧ ਜੇਹੜਾ ਕੋਈ ਸ਼ਿਕਾਰ ਖੇਡਦਿਆਂ ਮੇਰੇ ਪਤੀ ਨੂੰ ਮਾਰ ਦੇਵੇਗਾ ਤਾਂ ਓਹ ਸੱਸੀ ਭੀ ਸੁਣਕੇ ਜੀਊਂਦੀ ਨਹੀ ਬਚੇਗੀ ਜਾਂ ਸੱਸੀ ਨੂੰ ਸੁਣਕੇ ਓਹ ਵੀ ਨਹੀ ਜੀਊਂਦਾ ਬਚੇਗਾ। ੩੨ ਪਠਾਯੋ=ਘੱਲਿਆ। ਖੇਡਦਾ ਸ਼ਿਕਾਰ। ਰਾਜਾ। ਜਦੋਂ ਸੀ। ਦਿਲ, ਛਾਤੀ। ਸਰ=ਤੀਰ। ਖੈਹੈ=ਖਾਵੇਗਾ। ੩੩

ਮੌਤ। ਗਿਆ। ਗਾਹੜੇ। ਗਿਆ। ਤਦੋਂ ਧਨਖ ਨੂੰ ਤਾਣ ਕੇ ਵੈਰੀ ਨੂੰ

ਬਾਣ ਮਾਰਿਆ। ੩੪ ਸੂਰਮਾ। ਗੁਸੇ ਨਾਲ। ਘੋੜਾ ਦੁੜਾਕੇ। ਉਸ ਨੂੰ ਜ਼ਖਮੀ ਕੀਤਾ। ੩੫ ਤਿਸ ਨੂੰ। ਰਾਜਾ ਧਰਤੀ। ਨੌਕਰਾਂ ਨੇ ਗਲ ਨਾਲ ੩੬
ਨੌਕਰਾਂ ਦਾ ਹੋਇਆ। ਮਾਨੋ ਧਨੀ ਗਰੀਬ ਹੋ ਗਿਆ ਹੈ। ਰਾਜੇ ਦੇ ਘਰ ਅਸੀ ਕੀ ਜਾਈਏ। ਰਾਣੀ ਨੂੰ ਜਾਕੇ ਕੀ ਮੂੰਹ ਵਿਖਾਵਾਂ ਗੇ ਜਾਂ ਵਿਖਾਈਏ। ੩੭
ਹੇ ਨੌਕਰੋ ਤੁਹਾਡੀ ਕੀ ਅਕਲ ਮਾਰੀ ਗਈ ਹੈ। ਰਣ ਭੂਮ ਕਾ ਵਿਚੋਂ ਉਸਨੂੰ ਕੌਣ ਚੁੱਕਦਾ ਹੈ ਭਾਵ ਕੋਈ ਨਹੀ ਚੁੱਕਦਾ ਹੈ। ੩੮
ਪੁਟਕੇ। ਦੱਬ ਦਿਓ। ਘੋੜਾ। ੩੯
ਨੌਕਰ ਹਵਾ ਦਾ ਰੂਪ ਹੋ ਗਏ ਭਾਵ ਛੇਤੀ ਚਲੇ ਗਏ। ਘੋੜਾ। ਪਿਆਰੇ ਦੇ। ਇਸਤਰੀ ਨੂੰ। ੪੦
ਬਡਭਾਗੀ=ਵਡਿਆਂ ਭਾਗਾਂ ਵਾਲੀ ਭਾਵ ਕਰਮਾਂ ਦੀ ਮਾਰੀ। ਚੋਰ ਵਰਗੀ ਜਿੱਕੁਰ ਦੀ ਚੋਰ ਨੂੰ ਚਿਤਵਣੀ ਜਾਂ ਚਿੰਤਾ ਲੱਗਦੀ ਹੈ। ਪਹਿਲੇ ਲਾਲ ਭਾਵ ਖੁਸ਼ੀ ਸੀ, ਪਤੀ ਦੇ ਮਰਨ ਦੀ ਖਬਰ ਸੁਣਕੇ ਪੀਲੀ ਹੋ ਗਈ। ੪੧
ਬਿਬਾਨ ਤੇ ਚੜ੍ਹਕੇ ਇਸਤ੍ਰੀ ਓਥੇ ਚਲੀ ਹੈ ਜਿਥੇ ਉਨਾਂ ਨੇ ਉਸਦਾ ਪਤੀ ਮਾਰਿਆ ਹੈ। ਜਾਂ ਤਾਂ ਪਤੀ ਨੂੰ ਨਾਲ ਲੈਕੇ ਆਵਾਂਗੀ ਜਾਂ ਓਥੇ ਅਪਣਾ ਜੀਅ ਦੇ ਦਿਆਂਗੀ ਭਾਵ ਮਰ ਜਾਵਾਂਗੀ। ੪੨
ਇਸਤ੍ਰੀ। ਪਤੀ। ਦੱਬਿਆ। ਵੇਖ ਕੇ। ਹੈਰਾਨ। ਓਸ ਕਬਰ ਦੇ ਵਿੱਚ ਹੀ ਵੜ ਗਈ ਭਾਵ ਮਰ ਗਈ। ੪੩
ਇਹ ਦੋਹਾ ਭਾਈ ਮਨੀ ਸਿੰਘ ਦੇ ਪ੍ਰਸੰਗ ਦੇ ਅਖੀਰ ਵਿਚ ਹੈ ਦੇਖੋ ਭਾਈ ਗਿਆਨ ਸਿੰਘ ਜੀ ਦਾ ਪੰਥ ਪ੍ਰਕਾਸ਼। ਮੂੰਡ=ਸਿਰ। ਥੋੜੇ ਚਿਰ ਵਿਚ ਹੀ। ੪੪
ਜਿਥੇ ਸਰੀਰ ਦੱਬਿਆ ਸੀ ਓਥੇ ਤੁਸੀ ਮਿਲ ਗਏ ਭਾਵ ਹੇ ਸਰੀਰ ਓਥੇ ਤੂੰ ਮਿਲ ਗਿਆ ਹੈਂ। ਅੰਗ ਸਾਰੇ ਅੰਗਾਂ ਨਾਲ ਮਿਲ ਗਏ। ਸਰੀਰ ਸਭ ਕੁਛ ਛੱਡ ਕੇ ਅਪਣੇ ਘਰ ਨੂੰ ਚਲਿਆ ਗਿਆ ਹੈ ਅਪਣੇ ਪ੍ਰਾਣ ਪਿਆਰੇ ਦੇ ਨਾਲ ਰਲਕੇ। ੪੫
ਪੌਣ ਨਾਲ ਪੌਣ, ਅੱਗ ਨਾਲ ਅੱਗ, ਅਕਾਸ਼ ਨਾਲ ਅਕਾਸ਼, ਧਰਤੀ ਨਾਲ ਧਰਤੀ, ਪਾਣੀ ਨਾਲ ਪਾਣੀ ਮਿਲ ਰਹਿਆ ਹੈ ਅਤੇ ਸਰੀਰ ਪਤੀ ਦੇ ਸਾਰੇ ਅੰਗਾਂ ਨਾਲ ਰਲ ਮਿਲ ਗਿਆ ਹੈ। ੪੬
ਪਿਆਰੇ ਪਤੀ ਦੇ ਵਾਸਤੇ ਉਸ ਇਸਤ੍ਰੀ ਨੇ ਦੇਹ ਦੇ ਦਿਤੀ ਹੈ। ਅਪਣੀ ਦੇਹ ਨੂੰ ਅਪਣੇ ਪਤੀ ਦੇ ਨਾਲ ਹੀ ਸੁਰਗ ਵਿਚ ਲੈ ਗਈ ਹੈ। ਅੱਧਾ ਆਸਣ ਉਸ ਇਸਤ੍ਰੀ ਨੂੰ ਇੰਦਰ ਨੇ ਦਿਤਾ। ੪੭ ਦੇਵਤਿਆਂ ਦੀਆਂ ਇਸਤ੍ਰੀਆਂ ਪਰੀਆਂ ਨੇ ਉਸ ਨੂੰ ਬਿਬਾਨ ਤੇ ਚੜ੍ਹਾ ਲਿਆ ਹੈ। ਇੰਦਰ ਸੁਣਕੇ ਬੜਾ ਖੁਸ਼ੀ ਹੋਇਆ ਹੈ। ੪੮
ਮੱਛੀ ਤੇ ਪ੍ਰੇਮੀ ਦੇ ਮਰਨ ਦਾ ਕੀ ਉਪਾ ਹੈ। ਭਾਵ ਇਹਨਾ ਨੂੰ ਅਪਣਿਆਂ ਪਿਆਰਿਆਂ ਤੋਂ ਵਿਛੋੜ ਕੇ ਕੋਈ ਆਦਮੀ ਹੋਰ ਇਲਾਜ ਦਾ ਜਤਨ ਕਰਕੇ ਕਿਸੇ ਤਰਾਂ ਬਚਾ ਸੱਕਦਾ ਹੈ ਭਾਵ ਨਹੀ। ਪਾਣੀ ਪਤੀ ਤੋਂ ਵਿਛੜ ਕੇ ਇਹ ਪਲ ਵਿਚ ਮਰ ਜਾਂਦੇ ਹਨ। ੪੯

ਸੌਕਣ ਨਾਲ ਬੜੀ ਈਰਖਾ ਕੀਤੀ ਹੈ ਨਰਕ ਪੈਣ ਤੋਂ ਨਹੀ ਡਰੀ ਹੈ। ਚਿਤ ਵਿਚ ਬਹੁਤ ਹੀ ਗੁੱਸਾ ਵਧਾਕੇ ਅਪਣੇ ਖਸਮ ਨੂੰ ਤੀਰ ਮਰਵਾਇਆ ਹੈ। ੫੦

ਸੌਕਣ ਦਾ ਦੁਖ। ਅਪਣੇ ਖਸਮ ਨੂੰ ਤੀਰ ਨਾਲ ਮਾਰਿਆ। ਮੈ ਇਸ ਸੁਹਾਗ ਨਾਲੋਂ ਰੰਡੀ ਹੀ ਰਹਾਂਗੀ। ਰੋਜ਼ ਉਠਕੇ ਪ੍ਰਮੇਸਰ ਦਾ ਨਾਮ ਜਪਿਆ ਕਰਾਂਗੀ। ੫੧

## ਚਰਿਤ੍ਰ ੧੦੯

ਇਸ ਉਪੱਦ੍ਰ ਦੀ ਖਬਰ ਓਥੇ ਜਾ ਪਹੁੰਚੀ। ਜਿਥੇ ਧਰਮ ਰਾਜਾ ਦੀ ਸਭਾ ਬੈਠੀ ਹੋਈ ਸੀ। ਸੌਕਣ ਦਾ ਦੁਖ ਓਨਾਂ ਓਸ ਇਸਤਰੀ ਦਾ ਦੇਖਿਆ ਭਾਵ ਸੱਸੀ ਨੂੰ ਸੌਕਣ ਨੇ ਮਾਰਿਆ ਹੈ। ਜਿਸ ਇਸਤਰੀ ਨੇ ਆਪਣੇ ਪਤੀ ਨੂੰ ਤੀਰ ਦੇ ਨਾਲ ਮਾਰਿਆ ਹੈ ਤੇ ਏਸੇ ਕਰਕੇ ਸੱਸੀ ਆਪਣੇ ਪਤੀ ਦਾ ਮਰਨਾ ਸੁਣਕੇ ਓਥੇ ਆਕੇ ਮਰ ਗਈ ਸੀ। ੧

ਧਰਮ ਰਾਜਾ ਆਖਦਾ ਹੈ—ਜਿਸ ਦੁਖ ਨਾਲ ਜਿਸ ਇਸਤ੍ਰੀ ਨੇ ਗੁਸੇ ਨਾਲ਼ ਅਪਣੇ ਪਤੀ ਨੂੰ ਮਾਰਿਆ ਹੈ। ਉਸ ਦੁਖ ਨਾਲ ਓਸ ਨੂੰ ਮਾਰੀਏ ਇਹ ਕੁਛ ਇੱਕੁਰ ਦਾ ਜਤਨ ਕੀਤਾ ਚਾਹੀਏ। ਭਾਵ ਕਾਮ ਕੇਲ ਦੇ ਦੁਖ ਕਰਕੇ ਉਸਨੇ ਪਤੀ ਮਾਰਿਆ ਸੀ ਤੇ ਏਸੇਤਰਾਂ ਕਾਮ.ਕੇਲ ਦੇ ਦੁਖ ਨਾਲ ਹੀ ਉਸ ਇਸਤ੍ਰੀ ਨੂੰ ਮਾਰਨਾ ਚਾਹੀਦਾ ਹੈ। ੨

ਓਸੇ ਨਗਰ ਵਿਚ ਇਕ ਉਰਬਸੀ ਪਾਤ੍ਰ=ਵੇਸ਼ਵਾ ਹੁੰਦੀ ਸੀ। ਜੋ ਧਰਮ ਰਾਜਾ ਦੇ ਘਰ ਵਿਚ ਨੱਚਦੀ ਹੁੰਦੀ ਸੀ। ਉਸ ਵੇਸਵਾ ਨੇ ਉਸ ਸਭਾ ਵਿਚ ਉਸ ਇਸਤ੍ਰੀ ਨੂੰ ਮਾਰਨ ਦਾ ਬੀੜਾ ਚੁੱਕ ਲਿਆ। ਉਸ ਵੇਸਵਾ ਇਸਤ੍ਰੀ ਨੇ ਆਪਣਾ ਸਾਰਾ ਰੂਪ ਆਦਮੀ ਦਾ ਬਣਾ ਲਿਆ। ੩

ਉਸਨੂੰ ਮਾਰਨਾ ਬੜਾ ਔਖਾ ਵਿਚਾਰੀ ਦਾ ਹੈ ਭਾਵ ਜਿਸਦਾ ਸੀਤਲ ਸੁਭਾਉ ਜਗਤ ਵਿਚ ਬਹੁਤ ਹੀ ਸੁਣਿਆਂ ਜਾਂਦਾ ਹੈ। ਉਸ ਭਲੀ ਮਾਣਸ ਇਸਤ੍ਰੀ ਦਾ ਮਾਰਨਾ ਬੜਾ ਚੰਚਲ ਜਾਣਿਆਂ ਜਾਂਦਾ ਹੈ। ਤੁਸੀ ਮੰਨ ਲਓ ਕਿ ਉਸਦੀ ਜਾਨ ਤਾਂ ਹੱਥ ਵਿਚ ਲਈ ਹੀ ਹੋਈ ਤੁਸੀ ਸਮਝੋ। ੪

ਇੱਕੁਰ ਉਸ ਔਰਤ ਨੇ ਆਖਕੇ ਘਰ ਤੋਂ ਨਿਕਲਕੇ ਇਕ ਘੋੜਾ ਮੁਲ ਲਿਆ। ਜਿਸਦਾ ਮੁਲ ਦਸ ਲੱਖ ਰੁਪਯਾ ਦਿੱਤਾ ਹੈ। ਜਦੋਂ ਛੇਤੀ ਨਾਲ ਘੋੜਾ ਚਲਦਾ ਹੈ ਭਾਂ ਓਹ ਇਸਤ੍ਰੀ ਉਸ ਘੋੜੇ ਉਤੇ ਚੜ੍ਹਕੇ ਬਿਰਾਜਦੀ ਹੈ ਭਾਵ ਚੜ੍ਹੀ ਹੋਈ ਸੋਹਣੀ ਲਗਦੀ ਹੈ ਜਿਸਨੂੰ ਵੇਖਕੇ ਇੰਦਰ ਦਾ ਘੋੜਾ ਵੀ ਲੱਜਿਆ ਖਾਂਦਾ ਹੈ। ੫

ਆਪ ਸੁੰਦਰ ਕਪੜੇ ਸਰੀਰ ਤੇ ਸਜਾਏ ਹਨ। ਗਹਿਣੇ ਸਾਰੇ ਜੜਾਊ ਸਵਾਰੇ ਭਾਵ ਪਾਏ ਹਨ। ਲੰਮੇ ੨ ਕੇਸ ਮੋਢਿਆਂ ਉਤੇ ਛੱਡ ਲਏ ਹਨ। ਮਾਨੋ ਉਤੇ ਫੁਲੇਲ ਨਿਚੋੜੀ ਜਾਂਦੀ ਹੈ ਜਾਂ ਜਾਂਣੀ ਹੈ ਭਾਵ ਸੁਗੰਧੀ ਬਹੁਤ ਹੈ। ੬

ਸੁਰਮਾ ਪਾ ਦਿੱਤਾ। ਮਾਨੋ ਸਿੰਗਾਰ ਨੂੰ ਲੁੱਟ ਲਿਆ ਭਾਵ ਸਾਰਾ ਸਿੰਗਾਰ ਕੀਤਾ, ਜ਼ੁਲਫਾਂ ਦੀ ਸੰਗਲੀ ਮਾਰਨ ਵਾਲੀ ਸੋਹਣੀ ਲਗਦੀ ਹੈ। ੭

ਧਨਖ ਵਰਗੀ, ਇਹ ਇਸਤਰੀ ਜਿਸ ਕਿਸੇ ਆਦਮੀ ਦੀ ਨਜਰ ਵਿਚ ਥੋੜੀ ਜਹੀ ਵੀ

ਪੈ ਜਾਵੇ। ਉਸਦੀ ਸਾਰੀ ਹੀ ਅਕਲ ਦਾ ਸੱਤਿਆ ਨਾਸ ਕਰ ਦੇਂਦੀ ਹੈ। ੮
ਸ਼ਿਵਜੀ ਦੇ ਪੁਤ੍ਰ ਸ਼ਾਮ ਕਾਰਤਕ ਨੇ ਛੇ ਮੂੰਹ ਬਣਾ ਲਏ ਹਨ ਅਤੇ ਸ਼ਿਵਜੀ ਨੇ ਪੰਜ ਮੂੰਹ ਬਣਾ ਲਏ ਹਨ, ਬ੍ਰਹਮਾ ਨੇ ਚਾਰ ਮੂੰਹ ਕਰ ਲਏ ਹਨ। ਸਾਰੇ ਸ਼ਸਤ੍ਰ ਉਸਨੇ ਅੰਗਾਂ ਵਿਚ ਪੌਣੇ ਕੀਤੇ ਹਨ। ਸਾਰੇ ਸਾਜਾਂ ਨਾਲ ਜੜੇ ਹੋਏ ਸੋਭਾ ਪਾਂਦੇ ਹਨ ਓਹ ਸ਼ਸਤ੍ਰ। ਹੀਰਿਆਂ ਤੇ ਮੋਤੀਆਂ ਦੀ ਜੜਾਊ ਜਿਗਾ ਸੋਭਦੀ ਹੈ। ਮਾਨੋਂ ਚੰਦ੍ਰਮਾਂ ਨੂੰ ਤਾਰੇ ਮੋਹ ਰਹੇ ਹਨ। ੯
ਜੇਹੜੀ ਉਰਬਸੀ ਵੇਸ਼ਵਾ ਜਮਪੁਰੀ ਤੋਂ ਧਰਮ ਰਾਜਾ ਦੀ ਆਗਿਆ ਲੈਕੇ ਆਦਮੀ ਦਾ ਰੂਪ ਧਾਰ ਕੇ ਮਾਤ ਲੋਕ ਵਿਚ ਉਸ ਪਖੰਡਣ ਇਸਤ੍ਰੀ ਨੂੰ ਕਰਮਾਂ ਦੀ ਸਜ਼ਾ ਦੇਕੇ ਮਾਰਨ ਵਾਸਤੇ ਆਈ ਹੈ ਉਸ ਦੇ ਰੂਪ ਦਾ ਕਥਨ ਕੀਤਾ ਹੈ। ਸ਼ਸਤ੍ਰ ਬਹੁਤ ਹੀ ਸੁੰਦਰ ਸਜਾਇ ਹਨ, ਗਹਿਣੇ ਵੀ ਅੰਗਾਂ ਉਤੇ ਅਜੈਬ ਧਾਰੇ ਹਨ। ਜੇਹੜਾ ਇਸ ਪਿਆਰੇ ਦੇ ਗਲ ਵਿਚ ਹਾਰ ਪ੍ਰਕਾਸ਼ ਰਿਹਾ ਹੈ ਇਹ ਸੂਰਜ ਨਾਲੋਂ ਵੀ ਵੱਡਾ ਛਬ ਵਾਲਾ ਹੈ। ਮੂੰਹ ਉਤੇ ਮੋਤੀਆਂ ਦੀਆਂ ਲੜੀਆਂ ਲਮਕ ਰਹੀਆਂ ਹਨ ਮ੍ਰਿਗ ਨੈਨੀ ਇਸਤ੍ਰੀ ਦੇ ਨੇਤਰ ਹਰਨ ਵਰਗੇ ਕੱਜਲ ਵਾਲੇ ਬੜੇ ਸੋਹਣੇ ਫੱਬੇ ਹੋਏ ਹਨ। ਜੇਹੜੀ ਇਸਦੀ ਵੇਖਣੀ ਹੈ ਇਹ ਸਾਰਿਆਂ ਨੂੰ ਹੀ ਮੋਹਤ ਕਰ ਰਹੀ ਹੈ। ਹੱਥ ਤਾਂ ਮਾਨੋਂ ਇਸ ਦੇ ਕ੍ਰਿਸ਼ਨ ਜੀ ਨੇ ਆਪ ਬਣਾ ਲਏ ਹਨ ਜਾਂ ਬ੍ਰਹਮਾਂ ਨੇ ਹੀ ਕ੍ਰਿਸ਼ਨ ਵਰਗੇ ਬਣਾ ਘੱਤੇ ਹਨ। ੧੦
ਕੇਸ ਮੋਢਿਆਂ ਉਤੇ ਖੁਲੇ ਛੱਡ ਦਿੱਤੇ ਹਨ ਸਿਰ ਉਤੇ ਪੱਗ ਬਹੁਤ ਸੁੰਦਰ ਲੱਗਦੀ ਹੈ। ਗਹਿਣੇ ਸੁੰਦਰ ਸਾਰਿਆਂ ਅੰਗਾਂ ਉਤੇ ਪ੍ਰਕਾਸ਼ ਰਹੇ ਹਨ ਭਾਗ ਨਾਲ ਭਰਿਆ ਹੋਇਆ ਇਹ ਆਦਮੀ ਸਾਰਿਆਂ ਨੂੰ ਹੀ ਚੰਗਾ ਲੱਗਦਾ ਹੈ। ਇਸਤ੍ਰੀਆਂ ਵੇਖਕੇ ਉਸ ਨੂੰ ਪਿਆਰਾ ਆਦਮੀ ਜਾਣ ਦੀਆਂ ਹਨ ਜਿਸ ਵੇਲੇ ਓਹ ਲਟਕਦਾ ਝੂਲਦਾ ਮੋਢੇ ਮਾਰਦਾ ਹੋਇਆ ਵੇਹੜੇ ਵਿਚ ਔਂਦਾ ਹੈ। ਉਸ ਵੇਸ਼ਵਾ ਦੀ ਆਦਮੀ ਦੀ ਸ਼ਕਲ ਬਣੀ ਹੋਈ ਵੇਖਕੇ ਕਰੋੜਾਂ ਹੀ ਦੇਵਤਿਆਂ ਦੈਂਤਾਂ ਦੀਆਂ ਇਸਤ੍ਰੀਆਂ ਜਾਂ ਧੀਆਂ ਪ੍ਰਸੰਨ ਹੋ ਰਹਿੰਦੀਆਂ ਹਨ ਉਸ ਨੂੰ ਵੇਖਕੇ ਸੱਤ ਸੁੱਧਾਂ ਵੀ ਭੁਲ ਜਾਂਦੀਆਂ ਹਨ ਤੇ ਪਤਿਬ੍ਰਤ ਧਰਮ ਦਾ ਜੇਹੜਾ ਸਤ ਹੈ ਓਹ ਵੀ ਛੁਟ ਜਾਂਦਾ ਭਾਵ ਨਾਸ ਹੋ ਜਾਂਦਾ ਹੈ ਅਸਲੀ ਭਾਵ ਇਹ ਹੈ ਕਿ ਹਰ ਇਕ ਔਰਤ ਦਾ ਮਨ ਡੋਲ ਜਾਂਦਾ ਹੈ ਕਿ ਅਸੀਂ ਇਸ ਆਦਮੀ ਨਾਲ ਜੋ ਇਸਤ੍ਰੀ ਤੋਂ ਆਦਮੀ ਦਾ ਰੂਪ ਧਾਰਕੇ ਜਗਤ ਉਤੇ ਫਿਰਦਾ ਹੈ ਰੱਜ ਕੇ ਰਮਨ ਕਰੀਏ। ੧੧
ਗਹਿਣੇ, ਬੰਨਾਕੇ। ਕ੍ਰਿਪਾਨ। ਭੱਥਾ ਤੀਰ ਰੱਖਣ ਵਾਲਾ ਪਾਨ ਬੀੜੇ ਖਾਂਦਾ। ਦੇਵਤਿਆਂ ਦੈਂਤਾਂ ਨੂੰ ਭਰਮਾਇਆ ਹੈ। ਇੰਦਰ ਹਜ਼ਾਰਾਂ ਨੇਤਰਾਂ ਨਾਲ ਉਸ ਦੀ ਛਬ ਵੇਖ ਰਿਹਾ ਹੈ ਪਰ ਕੁਛ ਅੰਤ ਨਹੀਂ ਪਾਇਆ ਹੈ ਭਾਵ ਪਤਾ ਨਹੀਂ ਕਰ ਸਕਿਆ ਕਿ ਇਹ ਕਿਸ ਨੇ ਬਣਾਏ ਹਨ ਨੇਤ੍ਰ ਜਾਂ ਇਹ ਆਦਮੀ ਕਿਸ ਨੇ ਬਣਾਇਆ ਹੈ ਇਸ ਅਨੂਪਮ ਨੂੰ ਬ੍ਰਹਮਾ ਨੇ ਆਪ ਬਣਾਇਆ ਹੈ ਜਦੋਂ ਬਣਾਕੇ ਹਟ ਗਿਆ ਹੈ

ਤਾਂ ਐਂਚ=ਖਿੱਚ ਰਿਹਾ ਹੈ ਭਾਵ ਬਹੁਤ ਨਜਰ ਲਾਕੇ ਚੰਗੀ ਤਰਾਂ ਵੇਖ ਰਿਹਾ ਹੈ ਕਿ ਇਸ ਨੂੰ ਮੈਂ ਬਣਾਇਆ ਹੈ ਕਿ ਕਿਸੇ ਹੋਰ ਨੇ ਬਣਾਇਆ ਹੈ ਇੱਕੁਰ ਵਿਚਾਰਿਆ ਹੈ ਵਿਚਾਰਦੇ ੨ ਨੇ ਕੁਛ ਅੰਤ ਨਹੀਂ ਪਾਇਆ ਹੈ ਹਾਰਕੇ ਥੱਕ ਗਿਆ ਹੈ। ਇੱਕੁਰ ਦਾ ਇਸ ਦੀ ਦੁਤਿ=ਸ਼ੋਭਾ ਦਾ ਪ੍ਰਕਾਸ਼ ਹੈ। ੧੨

ਪਾਨ ਚੰਗੀ ਤਰਾਂ ਚੱਬੇ ਹਨ ਨਾਲ ਜੜਾਊ ਹਥਿਆਰ ਬਣਾਕੇ ਜੜੇ ਹਨ। ਸੁੰਦਰ ਨੇ ਸੁੰਦਰ ਸੁਰਮਾਂ ਪਾਇਆ ਹੈ ਦੇਵਤੇ ਦੈਂਤ ਸਾਰੇ ਭਰਮਾ ਲਏ ਹਨ। ਗਲ ਵਿਚ ਮਣੀਆਂ ਦੀ ਮਾਲਾ ਹੈ, ਕੜੇ, ਕੁੰਡਲ, ਹਾਰ ਇਸਤ੍ਰੀ ਨੇ ਰਿਦੇ ਵਿਚ ਪਹਿਰੇ ਹਨ। ਹਰ ਤਰਾਂ ਦੇ ਦੇਵਤਿਆਂ ਦੇ ਰਾਗੀ, ਸੱਪ ਸਾਰੀਆਂ ਦਿਸ਼ਾਂ ਵਲ ਦੇ ਲੋਕ ਵੇਖਣ ਵਾਸਤੇ (ਉਸ ਇਸਤ੍ਰੀ ਪੁਰਸ਼ ਰੂਪ ਹੋਈ ੨ ਨੂੰ) ਆਏ ਹਨ। ੧੩

ਇੰਦਰ ਉਸ ਦੀ ਛੱਬ ਨੂੰ ਹਜ਼ਾਰਾਂ ਅੱਖਾਂ ਨਾਲ ਪਿਆ ਵੇਖਦਾ ਹੈ ਪਰ ਅੰਤ ਨਹੀਂ ਆਇਆ ਸੂ। ਸ਼ੇਸ਼ ਨਾਗ ਬਹੁਤਿਆਂ ਮੂੰਹਾਂ ਨਾਲ ਉਸ ਦਿਆਂ ਗੁਣਾਂ ਨੂੰ ਬੋਲਦਾ ਪਿਆ ਹੈ ਪਰ ਅੰਤ ਨਹੀਂ ਪਾਇਆ ਸੂ। ਸ਼ਿਵਜੀ ਨੇ ਉਸ ਪਿਆਰੀ ਇਸਤ੍ਰੀ ਦੀ ਧੋਤੀ ਦੀ ਕੋਰ ਵੇਖਣ ਵਾਸਤੇ ਪੰਜ ਮੂੰਹ ਬਣਾਏ ਹਨ। ਸ਼ਿਵਜੀ ਦੇ ਪੁਤਰ ਸ਼ਾਮ ਕਾਰਤਕ ਨੇ ਛੇ ਮੂੰਹ ਬਣਾ ਲਏ ਹਨ ਉਸ ਦਾ ਰੂਪ ਵੇਖਣ ਵਾਸਤੇ ਅਤੇ ਬ੍ਰਹਮਾਂ ਨੇ ਚਹੁਆਂ ਮੂੰਹਾਂ ਵਾਲਾ ਨਾਮ ਏਸੇ ਹੀ ਕਰਕੇ ਕਹਾਇਆ ਹੈ ਕਿ ਚੰਗੀ ਤਰਾਂ ਰੱਜ ਕੇ ਵੇਖ ਲਿਆ। ੧੪

ਸੋਨਾ। ਤੋਤੇ। ਚੰਦ। ਸ਼ੇਰ। ਚਕਵੀ ਚਕਵਾ ਜਾਂ ਕੌਲ। ਕਬੂਤਰ, ਹਾਥੀ ਵੇਖਕੇ ਕੁੜ੍ਹਦੇ ਭਾਵ ਸੜਦੇ ਭੁੱਜਦੇ ਹਨ। ਕਲਪ ਬ੍ਰਿਛ ਦੀ ਭੈਣ ਲੱਛਮੀ ਵੀ ਕਮਨੀ=ਘੱਟ ਹੈ। ਅਨਾਰ ਬਿਨਾ ਪੈਸੇ ਦੇਣ ਤੋਂ ਉਸ ਦੇ ਪਾਸ ਵਿਕ ਗਏ ਹਨ। ਦੇਵਤੇ ਦੈਂਤ ਆਦਮੀ ਸਾਰੇ ਵੇਖ ਕੇ ਪ੍ਰਸੰਨ ਹੁੰਦੇ ਹਨ ਅਤੇ ਦੇਵਤੇ ਤਾਂ ਉਸ ਦੀ ਛਬ ਨੂੰ ਵੇਖ ਕੇ ਕਮਲੇ ਹੀ ਹੋ ਗਏ ਹਨ। ਇਹ ਕੋਈ ਰਾਜੇ ਦਾ ਪੁਤ੍ਰ ਹੀ ਜਾਣਿਆਂ ਪੈਂਦਾ ਭਾਵ ਜਾਂਦਾ ਹੈ ਇਸ ਦੇ ਕੁਛ ਇਸਤ੍ਰੀ ਦੇ ਅੰਗ ਤਾਂ ਪਛਾਣੇ ਹੀ ਨਹੀਂ ਜਾਂਦੇ ਹਨ ਕਿ ਇਹ ਇਸਤ੍ਰੀ ਹੈ। ੧੫

ਦਸਾਂ ਸਿਰਾਂ ਨਾਲ ਰਾਵਨ ਉਸ ਦੀ ਉਪਮਾ ਬੋਲਦਾ ਹੈ। ਵੀਹਾਂ ਬਾਹਾਂ ਨਾਲ ਉਸਤਤਿ ਲਿਖਦਾ ਜਾਂਦਾ ਹੈ। ਫਿਰ ਵੀ ਉਸ ਇਸਤ੍ਰੀ ਦੀ ਛਬ ਦਾ ਤਿਲ ਜਿਤਨਾ ਅੰਤ ਨਹੀਂ ਪਾ ਸਕਿਆ ਹੈ। ੧੬

ਲਾਲਾਂ ਨਾਲ ਜੜਿਆ ਹੋਇਆ ਸਿਰ ਉਤੇ ਸਾਫਾ ਬੱਧਾ ਹੈ ਅਤੇ ਗਲ ਵਿਚ ਮੋਤੀਆਂ ਦੀ ਮਾਲਾ ਪਈ ਬਿਰਾਜਦੀ ਹੈ—ਗਹਿਣਿਆਂ ਦੀ ਸੋਭਾ ਬਹੁਤ ਹੀ ਸੁੰਦਰ ਪ੍ਰਕਾਸ਼ ਰਹੀ ਹੈ ਕਾਮ ਦਾ ਮਨ ਵੀ ਵੇਖਕੇ ਲੱਜਿਆ ਪਾਂਦਾ ਹੈ ਵੇਖਣ ਨਾਲ ਬਹੁਤ ਹੀ ਚਿਤ ਵਿਚ ਅਨੰਦ ਵਧਦਾ ਹੈ ਥੋੜੀ ਜਹੀ ਇਕ ਛਿਨ ਵਿਚ ਸਰੀਰ ਦੀ ਸੋਭਾ ਵੇਖਣ ਨਾਲ ਸਰੀਰ ਦਾ ਦੁਖ ਦੌੜ ਜਾਂਦਾ ਹੈ—ਸੋ ਮਾਨੋ ਉਸਦੇ ਜੋਬਨ ਦੀ ਜੋਤਿ ਇੱਕੁਰ ਪ੍ਰਕਾਸ਼ ਰਹੀ ਹੈ ਕਿ ਇੱਕੁਰ ਆਖਿਆ ਜਾਂਦਾ ਹੈ ਕਿ ਓਹ ਇਸਤ੍ਰੀ ਨਹੀ ਹੈ ਓਹ ਤਾਂ ਇੰਦਰ ਦੇਵਤਿਆਂ ਦੇ

ਵਿਚ ਵਿਰਾਜਦਾ ਹੈ। ੧੭
ਬਾਜੂ ਬੰਦ ਸੁੰਦਰ ਤੋਂ ਸੁੰਦਰ ਛੱਡੇ ਹੋਇ ਹਨ ਪਾਨ ਚੱਬਕੇ ਸ਼ਿੰਗਾਰ ਬਣਾਇਆ ਹੈ ਦੋਹਾਂ ਅੱਖੀਆਂ ਵਿਚ ਸੁਰਮਾ ਪਾਇਆ ਹੋਇਆ ਹੈ ਮੱਥੇ ਉਤੇ ਲਾਲ ਕੇਸਰ ਦਾ ਟਿੱਕਾ ਲਾਇਆ ਹੈ ਝੁਮਕ=ਜਦੋਂ ਫੇਰੀ ਦੇਂਦੀ ਹੈ ਤਾਂ ਝੁਮਕੇ ਝੁਕ ਜਾਂਦੇ ਹਨ ਭਾਵ ਜੇਹੜੇ ਝੁਮਕੇ ਕੰਨਾਂ ਦੇ ਗਹਿਣੇ ਹੁੰਦੇ ਹਨ ਓਹ ਲਟਕ ਪੈਂਦੇ ਹਨ ਕਵੀ ਜੀ ਨੇ ਉਸਦੀ ਉਪਮਾ ਬਹੁਤ ਹੀ ਸੁੰਦਰ ਵੇਖਣ ਵਿਚ ਪਾਈ ਹੈ—ਮਾਨੋ ਇਹਨਾਂ ਝੁੰਮਕਿਆਂ ਨੇ ਸੌਕਣ ਦੇ ਮਨ ਨੂੰ ਇਕ ਹੀ ਵਾਰ ਬੰਨਕੇ ਕੈਦ ਖਾਨੇ ਨੂੰ ਤੋਰ ਦਿਤਾ ਹੈ। ੧੮
ਸਰੀਰ ਨੂੰ ਸਾਰੇ ਹੀ ਹਾਰ ਸ਼ਿੰਗਾਰ ਕੀਤੇ ਹਨ ਸਿਰ ਉਤੇ ਕਾਲੇ ਕੇਸ ਛੁਟੇ ਹੋਏ ਸੋਹਣੇ ਲੱਗਦੇ ਹਨ—ਜੋਬਨ ਦੀ ਜੋਤ ਬਹੁਤ ਹੀ ਜਗ ਰਹੀ ਹੈ ਮੁਨੀ ਵੇਖਕੇ ਡਿਗ ਪਏ ਹਨ ਤਪ ਕਰਨ ਤੋਂ ਪੱਛਾਤਾਪ ਕਰਦੇ ਹਨ—ਹਰਤਰਾਂ ਦੇ ਦੇਵਤਿਆਂ ਦੀਆਂ ਰਾਗੀਆਂ ਦੀਆਂ ਸੱਪਾਂ ਦੀਆਂ ਦਿਸਾਂ ੨ ਦੀਆਂ ਇਸਤ੍ਰੀਆਂ ਵੇਖਣ ਵਾਸਤੇ ਔਂਦੀਆਂ ਹਨ—ਗੰਧਰਬਾਂ ਦੇਵਤਿਆਂ ਦੈਂਤਾਂ ਦੀਆਂ ਇਸਤ੍ਰੀਆਂ ਸ਼ੋਭਾ ਨੂੰ ਵੇਖਕੇ ਬਲਿਹਾਰ ਜਾਂਦੀਆਂ ਹਨ। ੧੯
ਅਨੰਦ। ਵਧਾਂਦੀ ਹੈ। ਉਸ ਪ੍ਰੰਨੂ ਖਸਮ ਨੂੰ ਅਪਨੇ ਸਿਰ ਤੋਂ ਟਾਲ ਭਾਵ ਮਾਰ ਛੱਡਿਆ ਹੈ। ੨੨
ਮੈ ਸੌਕਣ ਦੇ ਦੁਖ ਤੋਂ ਬਹੁਤ ਸੜੀ ਸਾਂ ਏਸੇ ਲਈ ਮੈ ਆਪਣੇ ਪਤੀ ਨੂੰ ਮਾਰ ਦਿਤਾ ਸੀ ਹੁਣ ਮੈਂ ਓਸੇ ਰੀਤੀ ਨਾਲ ਜੀਊਂਦੀ ਰਹਾਂਗੀ ਜਿੱਕੁਰ ਮੈਨੂੰ ਪ੍ਰਮੇਸਰ ਰਖੇਗਾ ਭਾਵ ਇਹ ਅੰਤ ਦੀ ਪਖੰਡ ਦੀ ਗਲ ਕਰਦੀ ਹੈ ਜਿੱਕੁਰ ਚੋਰ ਚੋਰੀ ਕਰਕੇ ਰਾਮ ਰਾਮ ਕਰਦਾ ਦੌੜਦਾ ਹੈ ਕਿ ਕੋਈ ਸਮਝੇ ਮੈ ਭਗਤ ਹਾਂ। ੨੩
ਮਨ ਭਾਂਦੇ। ਰਾਜਾ। ਮੈਨੂੰ। ੨੫ ਬਾਰੀ ਵਿਚ ਬੈਠਕੇ ਹਾਜਰੀ ਲੈ ਲੈਂਦੀ ਸੀ। ਰਾਜ ਦਾ ਕੰਮ ਕੁਛ ਇਸਤ੍ਰੀ ਨਹੀਂ ਕਰ ਸਕਦੀ ਸੀ। ੨੬
ਸਾਰਿਆਂ ਸੂਰਮਿਆਂ ਨੂੰ ਬੁਲਾ ਘੱਲਿਆ। ਇਸ ਗਲ ਨੂੰ ਸੁਣਕੇ ਉਰਬਸੀ ਨੇ ਵੀ ਭੇਤ ਪਾਲਿਆ ਹੈ। ੨੭
ਓਹੋ ਹੀ ਗਹਿਣੇ ਉਸਨੇ ਅੰਗਾਂ ਉਤੇ ਧਾਰ ਲਏ। ਅਪਣੇ ਘਰ ਦੇ ਆਲੇ ਵਿਚੋਂ ਕੱਢ ਲਏ। ਮੁਸ਼ਕੀ ਘੋੜੇ ਉਤੇ ਚੜ੍ਹਕੇ ਬਿਰਾਜਦੀ ਹੈ। ਰਾਤ ਨੂੰ ਵੇਖਕੇ ਚੰਦ ਵੀ ਲੱਜਿਆ ਕਰਦਾ ਹੈ। ੨੮
ਕਾਲੇ। ਵਾਲ। ਮੋਢਿਆਂ। ਬਹੁਤ ਹੀ ਘੁੰਘਰਾਂ ਭਾਵ ਵਲਾਂ ਵਾਲੇ। ਲਿਸ਼ਕਦਾ। ਸੁੰਦਰ। ਮੇਰੇ। ਪਾਸੋ। ਨਹੀ ਆਖਿਆ ਜਾਂਦਾ ਹੈ—ਪ੍ਰਸੰਨ ਹੁੰਦੇ। ਰਾਜੇ ਵਿਚਾਰੇ ਕਿਸ ਗਿਣਤੀ ਵਿਚ ਹਨ।—ਤੁਰੀ ਜਾਂਦੀ ਇਸਤ੍ਰੀ ਨੂੰ ਰੋਕਕੇ ਲੋਕ ਨੂੰ ਛੱਡਕੇ ਤਿੰਨਾਂ ਲੋਕਾਂ ਦੇ ਸਾਰੇ ਲੋਕ ਵੇਖਣ ਆਏ ਹਨ। ੨੯
ਅੱਖਾਂ ਵਿਚ ਸੁਰਮਾ ਪਾ ਦਿੱਤਾ ਹੈ। ਮਾਨੋ ਕਾਮ ਨੂੰ ਬਿਨਾ ਹੰਕਾਰ ਤੋਂ ਕੀਤਾ ਹੈ। ਗਜਗਾਹ=ਸੂਰਮੇ ਦਾ ਨਿਸ਼ਾਨ ਇਕ ਝੰਡਾ ਹੁੰਦਾ ਹੈ। ਪੇਚ ਵਾਲੀ। ਚੜ੍ਹੀ ਹੈ ਘੋੜੇ ਉਤੇ। ਰਿਦਾ ਖੁਸ਼ੀ ਹੈ। ਇਸ ਇਸਤ੍ਰੀ ਨੇ ਬਿਨਾ ਹੀ ਪੈਸਿਆਂ ਤੋਂ ਸਾਰੀਆਂ

ਇਸਤ੍ਰੀਆਂ ਦਾ ਮਨ ਮੁੱਲ ਲੈਲਿਆ ਹੈ। ੩੦
ਤੁਰਰਾ ਇਕ ਜੜਾਊ ਗਹਿਣਾ ਸਿਰ ਵਿਚ ਰੱਖਿਆ ਹੁੰਦਾ ਹੈ। ਪਿਆਰੇ ਦੇ। ਸਾਫਾ ਜਾਂ ਪੱਗ। ਗਲ ਵਿਚ। ਕਾਮ ਦਾ ਮਨ ਵੀ ਵੇਖਕੇ ਭਰਮ ਜਾਂਦਾ ਹੈ। ਪਾਨ ਬੀੜੀ ਚੱਬਦੀ। ਥੋੜਾ ਹੱਸਦੀ। ਝੰਡਾ ਬੱਧਾ ਹੋਇਆ ਹੈ। ਘੋੜਾ ਟਪਾਇਆ ਹੈ। ਕਵੀ ਆਖਦਾ ਹੈ ਮਾਨੋ ਇਹ ਮਾਤ ਲੋਕ ਦੀਆਂ ਇਸਤ੍ਰੀਆਂ ਦਾ ਮਨ ਮੋਹਣ ਵਾਸਤੇ ਆਇਆ ਹੈ। ੩੧ ਪ੍ਰਭਾਵਤੀ ਰਾਣੀ ਉਸਦਾ ਰੂਪ ਵੇਖਕੇ। ਚਿਤ ਵਿਚ ਬਹੁਤ ਪ੍ਰਸੰਨ ਹੋ ਰਹੀ ਹੈ ਉਸਨੂੰ ਸ਼ਿਵਜੀ ਦਾ ਵੈਰੀ, ਕਾਮ ਤੀਰ ਮਾਰ ਗਿਆ ਹੈ। ੩੨
ਕੀ ਕਿਸੇ ਰਿਖੀ ਨੂੰ ਇੰਦਰ ਨੇ ਆਸਣ ਤੋਂ ਬੈਠਿਆਂ ਡੇਗ ਦਿਤਾ ਹੈ। ਅਪਣਾ ਚੰਦ੍ਰ ਲੋਕ ਛੱਡਕੇ। ਸਿਪਾਹੀ ਬਣਕੇ। ਮੇਰੇ ਜਾਣੇ ਤੀਰਥਾਂ ਉਤੇ ਇਸ਼ਨਾਨ ਕਰਨ ਨੂੰ ਤੁਰਿਆ ਜਾਂਦਾ ਹੈ। ਕੀ ਅਰਧੰਗ=ਸ਼ਿਵਜੀ ਦੇ ਅੰਤਕ=ਮਰਨ ਦੇ ਡਰ ਤੋਂ ਅਨੰਗ=ਕਾਮਨੇ ਮਨੁਖ ਦਾ ਰੂਪ ਧਾਰ ਲਿਆ ਹੈ ਕਿ ਮੈਂ ਆਪਣੇ ਆਪਨੂੰ ਸ਼ਿਵਜੀ ਤੋਂ ਲੁਕਾਕੇ ਕੋਈ ਦਿਨ ਮਾਤ ਲੋਕ ਤੇ ਬਤੀਤ ਕਰ ਲਵਾਂ। ਕੀ ਇਹ ਸੱਸੀ ਦਾ ਰਸ ਲੈਣ ਵਾਲੇ ਪੁੰਨੂੰ ਨੇ ਗੁੱਸਾ ਕਰਕੇ ਮੈਨੂੰ ਛਲਨ ਵਾਸਤੇ ਕੋਈ ਛਲ ਬਣਾਇਆ ਹੈ। ੩੩
ਝੁੱਲ ਪਈ ਭਾਵ ਮਸਤ ਹੋਗਈ। ਘਰ ਜਾਣਦੀ ਖਬਰ ਭੁੱਲ ਗਈ। ੩੪
ਘੱਲੇ। ਬਹੁਤ ਧਨ। ਇਕ ਘੜੀ ਇਸ ਘਰ ਵਿਚ ਵਸੋ। ੩੫
ਕੈਸੋਂ=ਕੀ ਕੁਮੇਰ, ਚੰਦ, ਸੂਰਜ, ਰੂਪ ਨੇ ਕੋਈ ਅਪਣਾ ਭੇਸ ਬਣਾਇਆ ਹੈ ਜੋ ਤੁਸੀ ਇਹਨਾਂ ਵਿਚੋਂ ਕੌਣ ਹੋ ਜੋ ਜਹਾਨ ਉਤੇ ਬੜੇ ਸੋਹਣੇ ਬਣਕੇ ਆਇ ਹੋ। ਸ਼ੇਸ਼ਨਾਗ, ਇੰਦਰ, ਗਨੇਸ਼, ਸ਼ਿਵਜੀ, ਬ੍ਰਹਮਾ ਵੇਦਾਂ ਨੇ ਤੁਹਾਨੂੰ ਦੱਸਿਆ ਹੈ ਜਾਂ ਤੁਸਾਂ ਵੇਦਾਂ ਦਾ ਪੜਨਾ ਦੁਨੀਆਂ ਉਤੇ ਦੱਸਿਆ ਹੈ। ਜਮਨਾ ਦੇ ਮਾਲਕ ਕਿਸ਼ਨ, ਜਲ ਦਾ ਮਾਲਕ ਵਰਨ ਦੱਸੋ ਕੇਹੜੇ ਦੇਸ ਦੇ ਰਾਜੇ ਦੇ ਜੰਮੇ ਹੋਏ ਪੁਤ ਹੋ। ਆਖੋ ਮੇਰੇ ਮਾਲਕ ਜੀ ਕਿਸ ਕੰਮ ਵਾਸਤੇ ਆਪਣੇ ਦੇਸ ਨੂੰ ਛੱਡਕੇ ਨੌਕਰੀ ਕਰਨ ਦਾ ਭੇਸ ਬਣਾਕੇ ਸਾਡੇ ਦੇਸ ਵਿਚ ਆਏ ਹੋ। ੩੬
ਅਬਿਤੇਸ=ਬਿਸ਼ਨ ਭਗਵਾਨ ਭਾਵ ਇਹ ਨਾਮ ਆਪ ਦਾ ਇਸ ਕਰਕੇ ਪਿਆ ਹੈ ਜੋ ਆਪ ਬਾਵਨ ਅਵਤਾਰ ਬਣਕੇ ਬਲ ਰਾਜਾ ਦੇ ਘਰ ਮੰਗਣ ਵਾਸਤੇ ਗਏ ਸੀ। ਸਸਰਾਰ=ਸਹੁਰੇ ਘਰ। ੩੭
ਹੇ ਸੁੰਦਰੀ ਤੇਰੀ ਸੋਭਾ ਸੁਣਕੇ ਮੈਂ ਹਜ਼ਾਰਾਂ ਕੋਹਾਂ ਤੋਂ ਏਥੇ ਚਲ ਕੇ ਆਇਆ ਹਾਂ। ਰਸਤਾ ਖੋਟਾ ਹੈ ਮੈਨੂੰ ਥੋੜਾ ਜੇਹਾ ਕੁਛ ਏਥੇ ਸੌਣ ਦੇਹ ਅਜ ਦਿਨ ਚੰਗਾ ਹੈ ਇਹ ਮੋਹਨ ਆਖਦਾ ਹੈ ਓਧਰ ਜਾਣਦਾ ਮੈਨੂੰ ਕੋਈ ਸਾਥੀ ਮਿਲ ਜਾਵੇ ਤਾਂ ਚੰਗਾ ਹੈ ਮੈ ਇਸ ਰਸਤੇ ਵਿਚ ਕੁਛ ਡਰ ਵਿਚਾਰਦਾ ਹਾਂ। ੩੮
ਇਸਤ੍ਰੀ ਖੁਸ਼ੀ ਨਾਲ ਲਾਲ ਗੁਲਾਲ ਸੀ। ਛੋਤੀ ਨਾਲ। ਹਥ ਚੁਕਕੇ ਛਾਤੀ ਉਤੇ ਮਾਰਿਆ ਜਾਂ ਛਾਤੀ ਉਤੇ ਦੁਹੱਥੜ ਮਾਰਿਆ ਛਾਤੀਉਤੇ ਉਂਗਲੀ ਦੀ ਮੁੰਦਰੀਇਓਂ ਲੱਗੀ ਹੋਈ ਪ੍ਰਕਾਸ਼ ਦੀ ਹੈ ਭਾਵ ਦਾਗ ਨਿਸ਼ਾਨ ਲਗ ਗਿਆ ਹੈ। ਮਾਨੋ ਪਤੀ ਨੂੰ ਵੇਖਣ

ਵਾਸਤੇ ਇਸਤ੍ਰੀ ਦੀਆਂ ਦੋ ਅੱਖੀਆਂ ਹੋਰ ਛਾਤੀ ਉਤੋਂ ਪ੍ਰਗਟ ਹੋਈਆਂ ਹਨ ਕਿ ਪਤੀ ਦਾ ਰੱਜ ੨ ਕੇ ਦਰਸਨ ਕਰਨ। ਹੀ ਦੀ=ਰਿਦੇ ਦੀ। ੩੯

ਮਨ ਤੜਫਦਾ ਹੈ। ਤੇਰੇ ਮਿਲਨ ਨੂੰ। ਪਰ ਸਰੀਰ ਨਾਲ ਤੂੰ ਮਿਲਿਆ ਨਹੀਂ ਜਾਂਦਾ ਸਰੀਰ ਤੈਨੂੰ ਮਿਲ ਨਹੀ ਜਾਂਦਾ ਭਾਵ ਮਿਲ ਨਹੀ ਸਕਦਾ ਹੈ। ਉਸ ਇਸਤ੍ਰੀ ਦੀ ਜ਼ਬਾਨ ਸੜ ਜਾਵੇ ਜੇਹੜੀ ਤੈਨੂੰ ਬੁਲਾਕੇ ਵਿਦਿਆ ਦੇਵੇ। ੪੦

ਅਸਚਰਜ ਪ੍ਰੀਤੀ ਤੇਰੀ ਦਿਲ ਵਿਚ ਮਿਲੀ ਹੈ। ਹੱਥ ਚੁਕਕੇ ਜੋ ਕੁਛ ਮੈਂ ਮੰਗਾਂ ਮੈਨੂੰ ਦੇਹ ਇਹ ਗਲ ਮੇਰੇ ਜੀਅ ਅੰਦਰ ਜਾਗੀ ਹੈ। ਤੈਨੂੰ ਵੇਖਕੇ ਕਾਮ ਨੇ ਮੈਨੂੰ ਜ਼ਖਮੀ ਕਰ ਦਿਤਾ ਹੈ ਇਸ ਲਈ ਮੈਂ ਬੇਹੋਸ਼ ਹੋਗਈ ਹਾਂ ਮੇਰੀ ਨੀਂਦ ਭੁਖ ਦੌੜ ਗਈ ਹੈ। ਅਸਚਰਜ ਪ੍ਰੀਤੀ ਹੇ ਮਾਲਕ ਤੇਰੇ ਨਾਲ ਲੱਗੀ ਹੈ। ੪੧

ਇਕ ਪੈਰ ਦੇ ਭਾਰ ਖੜ੍ਹੋਕੇ ਤੇਰੀ ਸੇਵਾ ਕਰਾਂਗੀ, ਗੋਲੀ ਹੋਕੇ ਪਾਣੀ ਭਰਾਂਗੀ, ਤੈਨੂੰ ਮੈਂ ਵਰਾਂਗੀ। ਲਾਲ=ਹੇ ਪਿਆਰੇ ਏਸੇ ਕਰਕੇ ਮੇਰਾ ਜੀਵਣਾ ਹੋਵੇਗਾ ਜਾਂ ਤੁਸੀ ਇੱਕੁਰ ਜੀਵੇ ਉਮਰ ਬਤੀਤ ਕਰੋ। ਜੇ ਆਖੋ ਤਾਂ ਮੈ ਤੁਹਾਡੇ ਉਤੋਂ ਵਿਕ ਜਾਂਦੀ ਹਾਂ ਭਾਵ ਬੇਸ਼ਕ ਮੈਨੂੰ ਕਿਸੇ ਪਾਸ ਵੇਚ ਆਓ। ਆਖੋ। ਓਥੇ ਚਲੀ ਜਾਵਾਂਗੀ। ਹੇ ਮਾਲਕ ਮੇਰਾ ਇੱਕੁਰ ਦਾ ਹਾਲ ਵੇਖਕੇ ਕੁਛ ਤਾਂ ਮੇਰੇ ਉਤੇ ਪ੍ਰਸੰਨ ਹੋਵੇ। ੪੨

ਹੇ ਸੁੰਦਰੀ ਸੁਣ ਮੈਂ ਆਪਣੀ ਇਸਤ੍ਰੀ ਨੂੰ ਛੱਡਕੇ ਤੈਨੂੰ ਕਿਉਂ ਭਜਾਂ। ਮੇਰਾ ਧਰਮ ਚਲਿਆ ਜਾਂਦਾ ਹੈ ਇੱਕੁਰ ਬਿਭਚਾਰ ਕਰਨ ਨਾਲ। ਇਹਨਾਂ ਮਹਿਲਾਂ ਵਿਚ ਫਿਰੋ ਮੌਜਾਂ ਲੁਟੋ। ਮੈਂ ਜਦੋਂ ਤੋਂ ਜੰਮਿਆਂ ਹਾਂ ਓਦੋਂ ਤੋਂ ਕੁਲ ਦੀ ਲਾਜ ਛੱਡ ਕੇ ਹੋਰ ਕਿਸੇ ਇਸਤ੍ਰੀ ਨੂੰ ਨਹੀਂ ਵੇਖਿਆ ਹੈ। ਮਨ ਵਿਚ ਧੀਰਜ ਕਰੋ ਤੇ ਪ੍ਰਮੇਸਰ ਦਾ ਨਾਮ ਜਪੋ। ੪੩

ਕਰੋੜਾਂ ਜਤਨ ਕਰੋ ਭਾਵੇਂ ਹੇ ਪਿਆਰੇ ਮੈਂ ਨਹੀਂ ਟਲਾਂਗੀ। ਹੁਣ ਤੂੰ ਦੱਸ ਖਾਂ ਮੈਥੋਂ ਦੌੜਕੇ ਕਿੱਥੇ ਚਲਿਆ ਜਾਵੇਂਗਾ। ਪਿਆਰੇ ਦੇ ਦਰਸ਼ਨ ਕੀਤਿਆਂ ਤੇ ਛੁਹਿਆਂ ਬਿਨਾਂ ਮੈਂ ਅੱਗ ਵਿਚ ਵੜਕੇ ਸੜ ਮਰਾਂਗੀ। ੪੪

ਸਾਡੀ ਕੁਲ ਦੀ ਮੁੱਢ ਤੋਂ ਇਹ ਰੀਤ ਪਈ ਹੋਈ ਹੈ। ਹੇ ਇਸਤ੍ਰੀ ਓਹ ਮੈਂ ਤੇਰੇ ਪਾਸ ਆਖਦਾ ਹਾਂ। ਮੈਂ ਤੁਰ ਕੇ ਕਿਸੇ ਦੇ ਘਰ ਨਹੀਂ ਜਾਂਦਾ ਹਾਂ। ਪਰ ਜੇਹੜਾ ਤੁਰ ਕੇ ਮੇਰੇ ਘਰ ਵਿੱਚ ਆ ਜਾਵੇ ਉਸ ਨੂੰ ਮੈਂ ਛੱਡਦਾ ਨਹੀਂ ਹਾਂ ਭਾਵ ਜਰੂਰ ਉਸ ਨਾਲ ਬਿਭਚਾਰ ਕਰਦਾ ਹਾਂ। ੪੫

ਚੰਗਾ ਮੈਂ ਮਿਤ੍ਰ ਦੇ ਘਰ ਹੀ ਚਲੀ ਜਾਂਦੀ ਹਾਂ। ਓਥੇ ਜਾਕੇ ਮੈਂ ਮਨ ਭਾਂਦਾ ਕੰਮ ਕਮਾ ਲਵਾਂਗੀ ਭਾਵ ਅਪਣੀ ਇਛਿਆ ਪੂਰੀ ਕਰ ਲਵਾਂਗੀ। ੪੬

ਮਿਥਿਆ, ਠਟਿਆ, ਇਕਰਾਰ ਕੀਤਾ ਹੈ ਮਿਲਨਾ ਰਾਤ ਨਹੀਂ ਹੁੰਦੀ। ਨਹੀਂ ਤਾਂ ਹੁਣੇ ਹੀ ਮਿਲ ਆਵਾਂ। ਮੈਂ ਮਨ ਭਾਵਨ=ਪਿਆਰੇ ਪਤੀ ਦੇ ਵਾਸਤੇ ਸਾਵਨ ਦੇ ਮਹੀਨੇ ਵਿਚ ਸੱਤਾਂ ਸਮੁੰਦਰਾਂ ਨੂੰ ਤਰ ਜਾਵਾਂ। ਪਿਆਰੇ ਦੇ ਸਰੀਰ ਨੂੰ ਜੇਹੜਾ ਥੋੜਾ ਜੇਹਾ ਵੀ ਮਿਲਨਾ ਪਾਵਾਂਗੀ। ਹੇ ਸਜਨੀ ਇਸ ਦੇ ਵਾਸਤੇ ਜੇ ਮੈਨੂੰ ਕਰੋੜਾਂ ਵੀ ਜਤਨ ਕਰਨੇ

ਪੈਣ ਤਾਂ ਮੈਂ ਕਰਨ ਨੂੰ ਤਿਆਰ ਹਾਂ। ੪੭
ਮੋਹਨ ਆਖਦਾ ਹੈ ਜਦੋਂ ਤੋਂ ਮੈਂ ਸੰਸਾਰ ਵਿਚ ਜਨਮ ਲਿਆ ਹੈ। ਜੇ ਇੱਕੁਰ ਤੇਰਾ ਚਿਤ ਪ੍ਰਸੰਨ ਹੋ ਸਕਦਾ ਹੈ। ਤਾਂ ਹੁਣ ਸਾਡਾ ਫਿਰ ਕੀ ਵੱਸ ਹੈ ਭਾਵ ਤੇਰੇ ਨਾਲ ਵਿਚਾਰਾਂ ਗੇ। ੪੮
ਪਰ ਮੈਂ ਤੇਰੇ ਘਰ ਵਿਚ ਜਾਣਾ ਨਹੀਂ ਕਰਾਂਗਾ। ਮੈਂ ਮਨ ਵਿਚ ਨਰਕ ਪੈਣ ਤੋਂ ਬਹੁਤ ਡਰਦਾ ਹਾਂ। ੪੯
ਰਾਤ ਪੈ ਗਈ ਕਾਮ ਦੀ ਸ਼ਕਤੀ ਬਹੁਤ ਜਾਗ ਪਈ। ਉਸ ਇਸਤ੍ਰੀ ਨੂੰ ਪਹਿਲੇ ਅਪਣੇ ਘਰ ਵਲ ਘੱਲ ਦਿਤਾ। ੫੦
ਤਾਂ ਮਗਰ ੨ ਮੋਹਨ ਵੀ ਅਪਣੇ ਘਰ ਨੂੰ ਆ ਗਿਆ। ਉਰਬਸੀ ਨੇ ਟਕਿਆਂ ਭਾਵ ਪੈਸਿਆਂ ਨੂੰ ਜੋੜਕੇ ਸੌ ਪੈਸਿਆਂ ਦੀ ਗੁਥਲੀ ਭਾਵ ਵਾਸਣੀ ਬਣਾਈ ਹੈ। ਉਸ ਦੇ ਆਸ ਪਾਸ ਮੋਮ ਮਲ਼ਕੇ ਭਾਵ ਇੰਦਰੀ ਬਣਾ ਕੇ ਅਪਣੇ ਆਸਣ ਦੇ ਨਾਲ ਕੱਸ ਲਈ ਭਾਵ ਭਗ ਦੇ ਅੱਗੇ ਜੋੜ ਲਈ। ੫੧
ਉਸ ਦੇ ਆਸ ਪਾਸ ਵਿਹੁ ਦਾ ਲੇਪਣ ਕਰ ਲਿਆ। ਸ਼ਿਵਜੀ ਨੂੰ ਪ੍ਰਸੰਨ ਕਰਕੇ ਉਸ ਪਾਸੋਂ ਵਰ ਮੰਗ ਲਿਆ ਹੈ ਕਿ ਮੈਂ ਇਸ ਤੇਰੇ ਕਾਰਜ ਵਿਚ ਪੂਰਾ ਪੂਰਾ ਹੋ ਉਤਰਾਂ। ਇਸ ਦੇ ਅੰਗ ਜਦੋਂ ਉਸ ਦੇ ਨਾਲ ਲੱਗ ਗਏ। ਉਸੇ ਵੇਲੇ ਉਸ ਦੇ ਪ੍ਰਾਣ ਲੈਕੇ ਜਮ ਦੌੜ ਜਾਵੇਗਾ। ੫੨
ਉਰ ਬਸੀ ਨੂੰ ਆਦਮੀ ਕਰਕੇ ਜਾਣਿਆਂ। ੫੩
ਮਸਤ ਹੋ ਗਈ। ਜਦੋਂ ਵਿਹੁ ਚੜ ਗਈ। ਬਸ ਮਰ ਗਈ। ੫੪
ਮਾਰਨਾ ਕੀਤਾ ਉਰਬਸੀ ਨੇ। ਉਸ ਇਸਤ੍ਰੀ ਦਾ, ਤਾਂ ਉਰਬਸੀ ਵੀ ਇਹ ਕੰਮ ਕਰਕੇ ਸੁਰਗ ਨੂੰ ਚਲੀ ਗਈ ਹੈ। ਜਿਥੇ ਧਰਮ ਰਾਜਾ ਨੇ ਚੰਗੀ ਸਭਾ ਬਣਾਈ ਹੋਈ ਸੀ। ੫੫ ਧਰਮ ਰਾਜਾ ਨੇ ਉਸ ਨੂੰ ਬੜਾ ਧਨ ਦਿਤਾ। ਜਿਸ ਇਸਤ੍ਰੀ ਨੇ ਆਪਣੇ ਪਤੀ ਨੂੰ ਮਾਰਿਆ ਸੀ। ਉਸ ਨੂੰ ਤੂੰ ਇਸ ਛਲ ਦੇ ਨਾਲ ਮਾਰਿਆ ਹੈ॥ ੫੬
ਜਿਸ ਦੁਖ ਤੋਂ ਜਿਸ ਇਸਤ੍ਰੀ ਨੇ ਗੁਸੇ ਨਾਲ ਅਪਣੇ ਖਸਮ ਨੂੰ ਮਾਰਿਆ ਸੀ। ਓਸੇ ਹੀ ਦੁਖ ਦੇ ਨਾਲ ਉਸ ਨੂੰ ਮਾਰਿਆ। ਧੰਨ ਹੈ ਧੰਨ ਹੈ ਧਰਮਰਾਜਾ ਭਾਵ ਜੇਹੜਾ ਕੋਈ ਦੁਨੀਆਂ ਉਤੇ ਕਿਸੇ ਨਾਲ ਬੁਰਾ ਕਰੇਗਾ ਜੇ ਦੁਨੀਆਂ ਦਾ ਪਾਤਸ਼ਾਹ, ਰਾਜਾ, ਉਸ ਨੂੰ ਕੋਈ ਸਜ਼ਾ ਨ ਦੇਵੇਗਾ ਤਾਂ ਜਰੂਰ ਚੇਤੇ ਰਖੋ ਪ੍ਰਮੇਸਰ ਜਰੂਰ ਉਸ ਨੂੰ ਕਰਮਾਂ ਦਾ ਫਲ ਦੇਵੇਗਾ ਭਾਵ ਪੂਰੀ ੨ ਸਜ਼ਾ ਦੇਵੇਗਾ ਪਰ ਧੀਰਜ ਨਾਲ ਵੇਖਣਾ ਚਾਹੀਦਾ ਹੈ। ਕੁੱਤਾ ਨਹੀਂ ਹੈ ਜੋ ਛੇਤੀ ਨਾਲ ਟੰਗ ਤੋੜ ਖਾਵੇਗਾ ਜਦੋਂ ਪਾਪਾਂ ਦਾ ਬੇੜਾ ਪੱਥਰ ਨਾਲ ਭਰਦਾ ਹੈ ਤੇ ਤਾਂ ਹੀ ਡੁੱਬਦਾ ਹੈ। ੫੭

# ਚਰਿਤ੍ਰ ੧੧੦

ਪੂਰਬ ਦੇਸ ਦਾ ਰੁਪੇਸਰ ਰਾਜਾ ਅਲਕ ਪੁਰੀ ਦੇ ਰਾਜੇ ਕੁਬੇਰ ਵਰਗਾ ਬਿਰਾਜਦਾ ਹੈ। ਪ੍ਰਮੇਸਰ ਨੇ ਉਸਦਾ ਬੜਾ ਸੁੰਦਰ ਰੂਪ ਬਣਾਇਆ ਹੈ ਕੀ ਦੈਂਤਾਂ ਦਾ ਵੈਰੀ ਇੰਦਰ ਵੀ ਅਜੇਹਾ ਨਹੀਂ ਹੈ। ਜੇ ਜੰਗ ਦਾ ਭਾਰ ਆਕੇ ਪੈ ਜਾਵੇ ਤਾਂ ਇਹ ਸੂਰਮਾ ਪਹਾੜ ਦੇ ਬਰਾਬਰ ਹੈ ਜੇ ਜੰਗ ਭੂਮਿਕਾ ਵਿਚ ਸੂਰਮਿਆਂ ਦੀ ਅਕੱਠੀ ਹੋਕੇ ਭੀੜ ਆ ਪਵੇ ਭਾਵ ਮਾਰਨ ਆ ਡਹੇ ਤਾਂ ਇਹ ਕੱਲਾ ਹੀ ਸੌ ਵਰਗਾ ਹੈ। ਜਦੋਂ ਜੁਧ ਜਗਦਾ ਹੈ ਤਾਂ ਵੈਰੀਆਂ ਦੇ ਅੱਧੇ ਅੱਧੇ ਅੰਗ ਕਰ ਘੱਤਦਾ ਹੈ ਅਤੇ ਮਕਰੈ=ਮੱਛੀ, ਧੁਜ=ਝੰਡਾ ਭਾਵ ਮੱਛੀ ਦੇ ਨਿਸ਼ਾਨ ਵਰਗਾ ਜਿਸ ਦੇ ਝੰਡੇ ਵਿਚ ਨਿਸ਼ਾਨ ਹੈ ਓਹ ਕੌਣ ਹੈ ਓਹ ਕਾਮ ਦੇਵ ਹੈ ਸੋ ਭਾਵ ਓਹ ਰਾਜਾ ਕਾਮ ਵਰਗਾ ਸੁੰਦਰ ਹੈ। ੧

ਬਹੁਤ ਕਾਹਲੀ ਭਾਵ ਦੁਖੀ ਹੋਈ। ੨

ਰਾਜੇ ਦੀ ਧੀ। ਵੇਖੀ। ਓਹ ਰਾਜੇ ਦੇ ਵਰਨ ਵਾਸਤੇ ਆਖੀ। ਰਾਜੇ ਦੇ ਸ਼ਹਿਰ ਵਿਚ ਲੈ ਆਂਦੀ ਹੈ। ਪਰ ਰਾਜੇ ਦੇ ਮਨ ਨਹੀਂ ਮੰਨੀ ਹੈ। ੩

ਲੋਕ ਆਖ ਰਹੇ ਹਨ ਪਰ ਰਾਜੇ ਨੇ ਉਸ ਨਾਲ ਵਿਆਹ ਨਹੀਂ ਕੀਤਾ ਹੈ। ਉਸ ਇਸਤ੍ਰੀ ਹਠ ਵਾਲੀ ਨੇ ਹਠ ਫੜੀ ਹੀ ਰੱਖਿਆ ਹੈ। ਉਸ ਦੇ ਬੂਹੇ ਅੱਗੇ ਬਹੁਤ ਵਰ੍ਹੇ ਬੈਠੀ ਰਹੀ। ੪

ਰੁਪੇਸਰ ਰਾਜੇ ਦਾ ਇਕ ਰਾਜਾ ਵੈਰੀ ਸੀ। ਉਹ ਗੁੱਸਾ ਕਰਕੇ ਇਸ ਨੇ ਵੀ ਲੜਨ ਦਾ ਭੇਤ ਸੁਣ ਲਿਆ ਜਿਤਨੀ ਕੁ ਫੌਜ ਹੈਗੀ ਸੀ ਸੋ ਬੁਲਾ ਲਈ ਹੈ। ਧੌਂਸੇ ਤੂਤੀਆਂ ਵਜਾਕੇ ਗੁੱਸੇ ਨਾਲ ਚੜ੍ਹ ਪਿਆ ਫੌਜ ਨੂੰ ਜੋੜ ਕੇ ਘੋੜਾ ਨਚਾਇਆ। ਬ੍ਰਹਮ ਪੁਤ੍ਰ ਦਰਿਆ ਦੀਆਂ ਹਜ਼ਾਰਾਂ ਹੀ ਧਾਰਾਂ ਮਾਨੋਂ ਜਲ ਦੀ ਰਾਸੀ ਸਮੁੰ-ਦਰ ਦੇ ਮਿਲਨ ਵਾਸਤੇ ਦੌੜੀਆਂ ਹਨ। ੫

ਦੋਹਾਂ ਪਾਸਿਆਂ ਵਲੋਂ ਬਹੁਤ ਹੀ ਸੂਰਮੇਂ ਉਛਲੇ। ਧਨੁਖ ਤਾਣਕੇ ਗੁੱਸੇ ਨਾਲ ਬਾਣ ਛੱਡਦੇ ਹਨ। ਭਾਰੇ ਸੂਰਮੇਂ ਰਣ ਵਿਚ ਮੁੜ ਕੇ ਉਠ ਉਠਕੇ ਪਏ ਹਨ ਕਿਰ-ਪਾਨਾਂ ਦੇ ਮਾਰੇ ਹੋਏ ਕੱਟੇ ਵੱਢੇ ਜਾਂ ਲੱਕ ਕੱਟੇ ਗਏ ਹਨ। ੬

ਗਿੱਦੜ। ਕਟ=ਵੱਢੇ ਗਏ ਜਾਂ ਲੱਕ ਵੱਢੇ ਗਏ। ਜੋ ਨਹੀਂ ਕੱਟੇ ਜਾਂਦੇ ਸੀ। ਲੜਕੇ, ਪਰੀਆਂ ਨੂੰ ਵਰਦੇ ਹਨ। ੭

ਪੱਥਰ ਵਰਗੇ ਬਾਣ ਬਰਛਿਆਂ ਨਾਲ ਸੂਰਮੇਂ ਸਾਹਮਣੇ ਆਕੇ ਲੜਦੇ ਹਨ। ਛੇਤੀ ਨਾਲ ਕਟਕੇ ਧਰਤੀ ਉਤੇ ਡਿੱਗ ਪਏ ਹਨ ਸੁਰਗ ਵਿਚ ਜਾ ਵੱਸੇ ਹਨ। ੮

ਜੰਗ ਵਿਚ ਡਰੌਣਾ ਲੋਹਾ ਪਿਆ ਭਾਵ ਡਰੌਣੇ ਹਥਿਆਰ ਚਲੇ ਕੇਹੜਾ ਦੂਸਰਾ ਸੂਰਮਾ ਹੈ ਜੋ ਓਥੇ ਠਹਿਰ ਸਕਦਾ। ਘੋੜੇ, ਪੈਦਲ, ਰਥਾਂ ਵਾਲੇ ਰਥੀ=ਸੂਰਮੇ, ਹਾਥੀ, ਅਨੇਕਾਂ ਮਰ ਗਏ ਕੌਣ ਗਿਣ ਗਿਣਾ ਸੱਕਦਾ ਹੈ। ਬਰਛੇ, ਤ੍ਰਿਸੂਲਾਂ, ਚੱਕਰਾਂ ਨੂੰ ਕੌਣ ਚਿਤ ਵਿਚ ਲਿਆ ਸੱਕਦਾ ਹੈ। ਸੂਰਮੇਂ ਗੁੱਸੇ ਨਾਲ ਜੰਗ ਕਰਕੇ ਮਰ ਗਏ

ਹਨ ਓਹ ਸੰਸਾਰ ਵਿਚ ਜਨਮ ਲੈਕੇ ਭੁਲ ਕੇ ਵੀ ਨਹੀਂ ਆਏ ਹਨ।
ਭਾਵ ਮੁਕਤਿ ਹੋ ਗਏ ਹਨ। ੯
ਪ੍ਰਘ=ਕੁਹਾੜਾ। ਪਟਾ ਸ਼ਸਤ੍ਰ। ਦਾਰਣ=ਡਰੌਣਾਂ। ਹਥਾਂ ਵਿਚ ਤ੍ਰਿਸੂਲਾਂ ਨੂੰ ਫੜਕੇ ਜਗਤ ਉਤੇ ਚਾਰ ਦਿਨ ਦਾ ਜੀਉਂਣਾ ਹੈ ਇਹ ਆਖਦੇ ਹਨ ਅਤੇ ਇਹ ਆਖਕੇ ਹੀ ਘੋੜਾ ਦੁੜਾਕੇ ਅਗਾਹਾਂ ਆ ਪਏ ਹਨ। ਸੂਰਮੇਂ ਮਨ ਵਿਚ ਗੁੱਸੇ ਨਾਲ ਭਰੇ ਹੋਏ ਪਛਾਹਾਂ ਨਹੀਂ ਟਲੇ ਹਨ ਸਰੀਰ ਉਤੇ ਵੈਰੀਆਂ ਦੇ ਜ਼ਖਮ ਸਹਾਰਕੇ। ੧੦
ਮੂੰਹ ਅੱਗੇ ਢਾਲਾਂ ਨੂੰ ਧਰਕੇ ਜੁੱਟ ਪਏ ਹਨ। ਮਠਸਾਨ= ਵਿਹੁ ਬਾਣਾਂ ਅਗੇ ਬਾਂਕੇ ਕਮਾਣਾਂ ਵਿਚ ਧਰ ਲਏ ਹਨ ਬਹੁਤ ਹੀ ਜੁਆਨਾਂ ਦੇ ਟੋਲੇ ਰਣ ਵਿਚ ਛੁਟ ਪਏ ਹਨ। ਮਠਸਾਨ=ਮੌਹਰੇ ਸਾਨ ਵਾਲੇ ਬਾਣ। ਰਾਜੇ ਮਰ ਗਏ ਹਨ ਕਿਤੇ ਤਾਜ ਜੜਾਊ ਓਨਾਂ ਦੇ ਡਿੱਗੇ ਪਏ ਹਨ ਤੇ ਅਨੇਕਾਂ ਰਥੀ ਵੀ ਲੜਕੇ ਮਰ ਗਏ ਹਨ ਓਨਾਂ ਦੇ ਰਥ ਵੀ ਨਾਲ ਹੀ ਟੁੱਟ ਗਏ ਹਨ। ਬਲਵਾਨ ਸੂਰਮੇ ਪੌਣ ਦੇ ਸਮਾਨ ਵਗੇ ਹਨ ਸਾਰੇ ਸੂਰਮਿਆਂ ਦੇ ਦਲ ਬੱਦਲ ਵਾਂਗ ਚਲਕੇ ਫੁੱਟ ਗਏ ਭਾਵ ਐਧਰ ਓਧਰ ਨੱਸ ਗਏ ਹਨ। ੧੧
ਬਿਢਾਰਣ=ਤਲਵਾਰਾਂ ਨੂੰ ਬੰਨਕੇ। ਉੱਛਲੇ ਸੂਰਮੇ। ਚੱਲਾਂਦੀਆਂ ਚੋਟਾਂ ਨਾਲ ਬੰਦੂਕਾਂ ਦੀਆਂ ਚੋਟਾਂ ਦੇ ਨਾਲ ਕਰਨ ਵਾਲੇ। ਬਲ਼ੀ ਸੂਰਮਿਆਂ ਦੀਆਂ ਛਾਤੀਆਂ ਤੀਰਾਂ ਨਾਲ ਚੀਰ ਸੁੱਟੀਆਂ ਹਨ ਮਾਨੋ ਪਟੀਰ=ਚੰਨਣ ਦੇ ਬਰਾਬਰ ਬਰਮਾ=ਸੰਜੋਆਂ ਚੀਰ ਸੁੱਟੀਆਂ ਹਨ ਜਾਂ ਜਿੱਕਰ ਵਰਮੇ ਨਾਲ ਚੰਨਣ ਚੀਰ ਸੁੱਟੀਦਾ ਹੈ ਇੱਕੁਰ ਸਰੀਰ ਚੀਰੇ ਹਨ। ਸਿਰ ਤੋਂ, ਪੱਗ ਤੋਂ, ਲੱਕ ਤੋਂ, ਕੱਟਕੇ ਕਰੋੜਾਂ ਹੀ ਡਿੱਗ ਪਏ ਹਨ ਕਰਿ ਸਾਇਲ=ਹਾਥੀ ਤੇ ਗਿੱਦੜ ਜਾਂ ਹਾਥੀ ਦੇ ਬੱਚੇ ਵਾਂਗ। ਬਹੁਤ ਵੱਡਾ ਸਾਰਾ ਦਲ ਜੋੜਕੇ ਮਹਾਂ ਮੂਰਖਾਂ ਨੂੰ ਜਿੱਤ ਲਿਆ ਹੈ ਡਰਪੋਕ ਵੈਰੀਆਂ ਵਾਂਗ। ਭਾਵ ਓਹ ਬਹੁਤ ਕਾਇਰ ਤੇ ਮੂਰਖ ਸਨ ਤਾਂਹੀ ਤਾਂ ਓਨਾਂ ਨੂੰ ਜਿੱਤ ਲਿਆ ਹੈ। ੧੨ ਜਿੱਤਿਆ ਰਣ। ਘਰ ਦਾ ਰਸਤਾ। ਰਾਜਾ।੧੩
ਬੜੇ ਸੁੰਦਰ ਸੋਹਿਣੇ ਲਾਲ ਕਪੜੇ ਉਸ ਇਸਤ੍ਰੀ ਨੇ ਪਾ ਲਏ। ਦੋਹਾਂ ਹੱਥਾਂ ਨਾਲ ਨਰੇਲ ਨੂੰ ਉਤਾਹਾਂ ਉਛਾਲਦੀ ਤੁਰ ਪਈ ਹੈ। ਜਿਤਨਾਂ ਧਨ ਉਸਦੇ ਪਾਸ ਸੀ ਓਹ ਸਾਰਾ ਹੀ ਗਰੀਬਾਂ ਨੂੰ ਲੁਟਾ ਦਿਤਾ ਸੋ। ੧੪
ਉਸ ਸਤੀ ਨੂੰ ਰਾਜਾ ਨੇ ਵੇਖਿਆ ਹੈ। ੧੫ ਰਾਜੇ ਨੇ ਹੱਸਕੇ ਉਸਦੇ ਵੱਲ ਵੇਖਿਆ। ਨੌਕਰ ਨੂੰ। ਖਬਰ ਲੈ, ਰੋਂਣ ਨੂੰ ਆਈ ਹੈ। ੧੬
ਜਾਗੀ=ਲਾਈ ਜਾਂ ਪ੍ਰਗਟ ਕੀਤੀ। ਏਹ ਮੇਰੇ ਵਾਸਤੇ ਜਾਨ ਦੇਣ ਲੱਗੀ ਹੈ। ੧੮
ਮੈਂ ਜਿੰਨਾਂ ਇਸਤ੍ਰੀਆਂ ਨਾਲ ਪ੍ਰੀਤ ਲਾਈ ਹੋਈ ਹੈ। ਓਹ ਤਾਂ ਇਸ ਵੇਲੇ ਮੇਰੇ ਕੰਮ ਹੀ ਨਹੀਂ ਆਈਆਂ ਹਨ। ੧੯
ਜੀਊਂਦਿਆਂ ਤਕ ਇਸ ਨਾਲ ਪ੍ਰੇਮ ਨਿਬਾਹਵਾਂਗਾ। ਇਹ ਹੁਣ ਅੱਗ ਵਿਚ ਸੜਨ ਲੱਗੀ ਹੈ ਮੈਂ ਇਸ ਨੂੰ ਬਚਾ ਲਵਾਂ। ਮੇਰੇ ਵਿਛੋੜੇ ਕਰਕੇ ਓਹ ਸੜ ਗਈ ਹੈ, ਹੁਣ ਮੈਂ ਇਸ ਇਸਤ੍ਰੀ ਦਾ ਸਰੀਰ ਨਹੀਂ ਸੜਨ ਦਿਆਂਗਾ। ੨੦
ਜੇਹੜੀ ਚਿਖਾ ਦੀ ਅੱਗ ਸਤੀ ਨੇ ਜਗਾਈ ਭਾਵ ਬਾਲੀ ਹੋਈ ਸੀ। ਓਹੋ ਹੀ ਵਿਛੋੜੇ ਦੀ

ਅੱਗ ਕੈਮ ਕਰ ਲਈ ਹੈ, ਭਾਵ ਓਥੇ ਅਗ ਅੱਗੇ ਹੀ ਬਲਦੀ ਸੀ। ਓਸੇ ਨਾਲ ਹੀ ਇਸਤ੍ਰੀ ਨੇ ਤਿੰਨ ਭੁਆਂਟਣੀਆਂ ਲੈ ਲਈਆਂ ਹਨ ਜਾਂ ਪੰਡਤਾਂ ਨੇ ਓਥੇ ਤਿੰਨ ਲਾਵਾਂ ਦੇ ਦਿਤੀਆਂ। ਗਰੀਬਣੀ ਸੀ ਪਰ ਪ੍ਰਮੇਸਰ ਨੇ ਪਟਰਾਣੀ ਕਰ ਦਿਤੀ ਹੈ। ੨੧
ਪ੍ਰਾਪਤਿ ਕੀਤਾ। ਰਾਜੇ ਨੇ ਹੋਰ ਸਾਰੀਆਂ ਰਾਣੀਆਂ ਨੂੰ ਮਨ ਤੋਂ ਵਿਸਾਰ ਦਿੱਤਾ ਹੈ। ਆਪਣੀ ਆਗਿਆ ਦੇ ਵੱਸ ਕਰ ਲਿਆ ਹੈ। ਮਾਨੋ ਰਾਣੀ ਨੇ ਰਾਜੇ ਨੂੰ ਨੌਕਰ ਮੁੱਲ ਲੈ ਲਿਆ ਹੈ। ੨੨

## ਚਰਿਤ੍ਰ ੧੧੧

ਚਾਰੇ ਦਿਸ਼ਾ ਜਿਸਨੂੰ ਨਮਸਕਾਰ ਕਰਦੀਆਂ ਹਨ। ੧
ਉਸ ਰਾਜਾ ਦਾ ਦਾਸ ਹੋਕੇ ਓਸੇ ਪੁਰ ਵਿਚ ਵੱਸ ਪਵੇ ਆਪਣਾ ਘਰ ਧਨ ਵਿਸਾਰਕੇ। ੨
ਕੁੱਤਿਆਂ ਤੋਂ। ਫੜਾਵੇ। ਬਾਜਾਂ ਨਾਲ ਮੁਰਗਾਈਆਂ ਨੂੰ ਫੜ ਲਵੇ। ਬਹੁਤ ਧਨ ਮੀਰ ਸ਼ਿਕਾਰੀਆਂ ਨੂੰ ਦੇਵੇ। ੩ ਬਣ ਵਿਚ ਫਿਰੇ। ੪
ਕਾਲਾ ਹਰਨ ਵੇਖਕੇ। ਜੀਉਂਦਾ ਸਿੰਙਾਂ ਤੋਂ ਫੜ ਲਵਾਂ। ੫
ਹਰਨ ਨੂੰ ਵੇਖਕੇ। ਘੋੜਾ ਦੁੜਾਇਆ। ੬
ਰਾਜਾ ਦੀ ਧੀ। ਜੋ ਪਿਓ ਨੂੰ ਬੜੀ ਪਿਆਰੀ ਲੱਗਦੀ ਸੀ। ਐਡਾ ਉੱਚਾ ਉਸਦਾ ਧੌਲਰ ਬਿਰਾਜਦਾ ਸੀ ਕਿ ਮਾਨੋ ਚੰਦ੍ਰਮਾਂ ਦੇ ਕੋਲ ਬਿਰਾਜਦਾ ਹੈ ਭਾਵ ਬੜਾ ਉੱਚਾ ਹੈ ਜਾਂ ਚੰਦ ਵੀ ਉਸਦੀ ਉੱਚੀ ਛਬ ਵੇਖਕੇ ਲੱਜਿਆ ਕਰਦਾ ਸੀ। ੭
ਉਸਦੇ ਮਹਿਲ ਦੇ ਪਾਸ ਤਪਤੀ ਨਦੀ ਵਗਦੀ ਸੀ। ਸੂਰਜ ਦੀ ਧੀ ਜਮਨਾ। ਬਹੁਤ ਸੋਹਿਣੇ ਲੱਗਦੇ ਸੀ। ਵੇਖਣ ਵਾਲਿਆਂ ਦੇ ਮਨ ਨੂੰ ਮੋਂਹਦੇ ਸੀ। ੭
ਘੋੜਾ। ਦੁੜਾ ਥੱਕ ਗਿਆ ਫਿਰ ਉਸਨੇ ਕੀ ਕੀਤਾ ਕਿ ਹਰਨ ਨੂੰ ਸਿੰਙਾਂ ਤੋਂ ਫੜ ਲਿਆ।੯
ਜੋੜ ਲਈ ਹੈ। ਕਿਸੇ ਪਾਸਿਓਂ ਵੀ ਤੋੜੀ ਨਹੀਂ ਜਾਂਦੀ ਹੈ। ੧੧
ਦੋਹਾਂ ਦੀ ਇੱਕੁਰ ਦੀ ਜੋੜੀ ਫਬੀ ਭਾਵ ਮਿਲੀ ਹੈ। ਬ੍ਰਿਖ ਭਾਣ ਦੀ ਧੀ ਤੇ ਮਾਨੋ ਕ੍ਰਿਸ਼ਨ ਦੀ ਹੈ। ਮਾਨੋ ਗਰੀਬ ਆਦਮੀ ਧਨ ਗੁਆਚਾ ਹੋਇਆ ਟੋਲਦਾ ਹੈ। ੧੨
ਮਾਨੋ ਕਾਮ ਦਾ ਹੰਕਾਰ ਦੂਰ ਕਰਦਾ ਹੈ। ਲੱਤਾਂ। ਲੈਕੇ। ਮੋਢੇ। ਉਤੇ। ਮਾਨੋ ਕਾਮ ਦੇਵ ਨੇ ਦੋ ਤਰਕਸਨਿ=ਭੱਥੇ ਬੱਧੇ ਹੋਇ ਹਨ। ਜਿੰਨਾਂ ਵਿਚ ਤੀਰ ਭਰਕੇ ਰੱਖੇ ਜਾਂਦੇ ਹਨ ਓਨਾਂ ਦਾ ਨਾਮ ਭੱਥੇ ਹੈ। ੧੩ ਮਾਨੋ ਕੰਗਾਲ ਆਦਮੀ ਨੇ ਨੌਨਿਧੀ ਪਾ ਲਈ ਹੈ।੧੪
ਕੌਣ ਗਿਣ ਸੱਕਦਾ ਹੈ। ਲੱਜਿਆ ਨਾਲ ਥੋੜੀ ਹੱਸਦੀ ਹੈ। ਲਲਨਾ=ਨਾਇਕਾ। ਇਸਤ੍ਰੀ। ਵਡਾ ਪ੍ਰਕਾਸ ਹੋ ਰਿਹਾ ਹੈ, ਪਤੀ ਨਾਲ ਸਰੀਰ ਭਾਵ ਵਡੀ ਲਿਸ਼ਕ ਪ੍ਰਕਾਸ਼ ਰਹੀ ਹੈ ਪਿਆਰੇ ਦੇ ਸਰੀਰ ਨਾਲ ਇਸਤ੍ਰੀ ਦੀ ਸੋਨੇ ਦੇ ਜੜਾਊ ਗਹਿਣਿਆਂ ਦੀ ਸੋਭਾ ਚਮਕਦੀ ਹੈ ਮਾਨੋ ਬਦਲਾਂ ਵਿਚ ਬਿਜਲੀ ਚਮਕਦੀ ਹੈ। ੧੫
ਸਰੀਰ ਦੋਹਾਂ ਦੇ ਸੋਨੇ ਵਰਗੇ ਸੁੰਦਰ ਹਨ, ਨੇਤ੍ਰਾਂ ਦੇ ਅੰਚਲ=ਪਲਕੇ, ਪੜਦੇ ਬੜੇ

ਚੰਚਲ ਹਨ ਕੁੰਡੀਆਂ ਵਾਲੇ ਤਿੱਖਿਆਂ ਤੀਰਾਂ ਦੇ ਬਰਾਬਰ ਹਨ । ਮਮੋਲਿਆਂ ਵਰਗੇ ਚੰਚਲ ਹਨ ਜੋ ਮਨ ਨੂੰ ਪ੍ਰਸੰਨ ਕਰਦੇ ਹਨ ਬਹੁਤ ਹੀ ਕੱਜਲ ਵਾਲੇ ਕੌਲਾਂ ਵਰਗੇ ਚੌੜੇ ਸੋਹਣੇ ਲੱਗਦੇ ਹਨ। ਛਬ ਨੂੰ ਵੇਖਕੇ ਦੇਵਤੇ ਦੈਂਤ ਪ੍ਰਸੰਨ ਹੁੰਦੇ ਹਨ ਦੋਵੇਂ ਇਸਤ੍ਰੀ ਪੁਰਸ਼ ਮਾਨੋ ਕਾਮ ਨੇ ਸੱਚੇ ਵਿਚ ਢਾਲੇ ਹੋਏ ਹਨ। ਜੋਬਨ ਦੀ ਸੋਭਾ ਬਹੁਤੀ ਜਗਦੀ ਹੈ ਹੇ ਇਸਤ੍ਰੀ ਤੇਰੇ ਨੇਤਰ ਬਹੁਤ ਹੀ ਸੁੰਦਰ ਲਾਲ ਬਣੇ ਹੋਏ ਹਨ ਜਾਂ ਹੇ ਬਾਲ=ਪਿਆਰੇ ਲਾਲ=ਪਤੀ ਤੇਰੇ ਨੇਤਰ ਚੰਗੇ ਬਣੇ ਹੋਏ ਹਨ ਜਾਂ ਇਸਤ੍ਰੀ ਪੁਰਸ਼ ਦੋਹਾਂ ਦੇ ਬੜੇ ਸੁੰਦਰ ਪਿਆਰ ਵਾਲੇ ਨੇਤਰ ਬਣੇ ਹੋਇ ਹਨ। ੧੬

ਦੋਹਾਂ ਦੀ ਪ੍ਰੀਤ ਬਹੁਤ ਹੀ ਵਧ ਗਈ ਹੈ ਇਸਤ੍ਰੀ ਤਾਂ ਪਤੀ ਦੇ ਵਿਚ ਹੀ ਮਿਲ ਗਈ ਹੈ। ਲੱਜਿਆ ਦਾ ਪੜਦਾ ਟੁਟ ਗਿਆ ਹੈ ਹੁਣ ਦੋਵੇਂ ਕਪੜੇ ਤੋਂ ਬਿਨਾ ਹੋ ਗਏ ਹਨ ਭਾਵ ਪੜਦਾ ਨਹੀਂ ਰਿਹਾ ਹੈ ਅਤੇ ਦਿਲ ਵਿਚ ਕਪਟ ਵੀ ਕੁਛ ਨਹੀਂ ਹੈ। ੧੭

ਇਸਤ੍ਰੀ, ਜੁਆਨ ਆਦਮੀ, ਅਨੰਦ ਵਧਿਆ। ਗਿਣਤੀ ਨਹੀਂ ਗਿਣੀ ਜਾਂਦੀ। ੧੮

ਇਸਤ੍ਰੀ। ਹੱਸ ਹੱਸਕੇ। ੧੯

ਬਹੁਤ ਰੀਤੀਆਂ ਦੇ ਅੰਨ। ਪਾਨ=ਪਾਨ ਬੀੜਾ ਜਾਂ ਪਾਣੀ ਪਾ ਕੇ ਕਸੁੰਭੜੇ=ਕਸੁੰਭ ਦੇ ਫੁਲਾਂ ਦੀ ਇਕ ਤਰਾਂ ਦੀ ਚੰਗੀ ਸ਼ਰਾਬ ਦਾ ਨਾਮ ਹੈ ਜੋ ਬਹੁਤ ਰੂਰੇ=ਸੁੰਦਰ ਹੁੰਦੀ ਹੈ। ੨੧

ਵੱਡੀ ਅਫੀਮ ਦੀ ਗੋਲੀ। ਫਿਰ ਵੀ ਕਾਮਦੇਵ ਨਹੀ ਮੁਚਿਓ=ਥੱਕਿਆ ਭਾਵ ਪਤਨ ਹੋਇਆ ਨਹੀਂ ਹੈ। ੨੨

ਆਦਮੀ ਜੁਆਨ। ਇਸਤ੍ਰੀ ਜੁਆਨ। ਅਤੇ ਚੰਦ੍ਰਮਾਂ ਦੀ ਚਾਨਣੀ ਭੀ ਜੁਆਨ ਹੈ ਭਾਵ ਪੂੰਨਿਆਂ ਦੀ ਰਾਤ ਹੈ। ਹੱਸਦੇ ਹਨ। ਜੇਹੜਾ ਹਾਰਕੇ ਹਟ ਜਾਵੇ ਸੋ ਦੱਸੋ ਖਾਂ ਓਹ ਦੋਹਾਂ ਵਿਚੋਂ ਕੌਣ ਹੈ ਭਾਵ ਕੋਈ ਨਹੀਂ ਹੈ। ੨੩

ਸਿਆਣਾ ਹੀ ਆਦਮੀ ਹੈ ਸਿਆਣੀ ਹੀ ਇਸਤ੍ਰੀ ਹੈ, ਜੁਆਨ ਆਦਮੀ, ਜੁਆਨ ਇਸਤ੍ਰੀ ਨੂੰ ਪ੍ਰਾਪਤਿ ਕਰਕੇ। ਹੱਸ ਹੱਸਕੇ। ੨੪

ਜੇਹੜਾ ਕੋਈ ਸਿਆਣਾ ਆਦਮੀ ਇੱਕੁਰ ਦੀ ਸਿਆਣੀ ਇਸਤ੍ਰੀ ਨੂੰ ਪ੍ਰਾਪਤਿ ਕਰਦਾ ਹੈ। ਭੁਲਾਂਦਾ ਨਹੀਂ ਹੈ। ਮੂਰਖ ਤੇ ਮਾੜੇ ਭੈੜੇ ਰੂਪ ਵਾਲੀ ਨੂੰ ਚਿਤ ਵਿਚ ਨਹੀਂ ਧਰਦਾ ਹੈ। ਮਨ, ਸਰੀਰ, ਬਾਣੀ, ਕਰਕੇ ਇੱਕੁਰ ਦੀ ਸਿਆਣੀ ਨੂੰ ਹੀ ਵਰਦਾ ਹੈ। ੨੫

ਚੰਦਨ ਦੀ ਇਕ ਨਿੱਕੀ ਜਹੀ ਚੌਂਕੀ ਹੀ ਚੰਗੀ ਹੈ, ਵੱਡਾ ਸਾਰਾ ਲੱਕੜ ਦਾ ਰੁਖ ਕਿਸ ਕੰਮ ਹੈ। ਚਤਰ ਇਸਤ੍ਰੀ ਜਾਂ ਆਦਮੀ ਨੂੰ ਵੇਖਣਾ ਹੀ ਚੰਗਾ ਹੈ ਮੂਰਖ ਆਦਮੀ ਦਾ ਰਾਜ ਵੀ ਕਿਸੇ ਕੰਮ ਦਾ ਨਹੀਂ ਹੈ। ਭਾਵ ਮੂਰਖ ਰਾਜਾ ਕਿਸੇ ਕੰਮ ਨਹੀ ਹੈ, ਮੂਰਖ ਰਾਜੇ ਦੇ ਪਾਸ ਬਹਿਣਾ ਵੀ ਚੰਗਾ ਨਹੀਂ ਹੈ। ਮੂਰਖ ਆਦਮੀ ਦੇ ਰਾਜ ਵਿਚ ਰਹਿਣਾ ਵੀ ਚੰਗਾ ਨਹੀਂ ਹੈ। ੨੬

ਜੁਆਨ ਪਤੀ ਬਹੁਤ ਚੰਗਾ ਹੈ ਜੁਆਨ ਇਸਤ੍ਰੀ ਦੇ ਚਿਤ ਵਿਚ ਚੁਭ ਗਿਆ ਹੈ। ਜੋ

ਬਹੁਤ ਹੀ ਪਿਆਰਾ ਮਿਤਰ ਹੈ ਓਹ ਕਦੀ ਵੀ ਮਨ ਤੋਂ ਨ ਵਿਸਰੇ। ੨੭
ਇਸਤ੍ਰੀ। ਵੇਖਕੇ। ਸੁੰਦਰੀ ਨੇ ਸਾਰਾ ਸੋਚ ਵਿਚਾਰ ਛੱਡ ਦਿਤਾ ਹੈ । ਹੱਸਦੀ ਜਾਂ ਹੱਸਦੇ ਹਨ। ਪਿਆਰੇ ਦੇ ਲਲਚੌਣੇ, ਭਰਮੌਣੇ, ਭਾਵ ਮਨ ਮੋਹਣੇ। ਚੰਚਲ, ਅਮੋਲਕ ਨੇਤਰਾਂ ਦੀ ਛਾਂ ਨੂੰ ਵੇਖਕੇ। ਮਾਨੋ ਸ਼ਰਾਬ ਪੀਕੇ ਮਸਤ ਹੋ ਗਈ ਹੈ, ਮੋਹਤ ਹੋ ਰਹੀ ਹੈ,ਮੂੰਹ ਤੋਂ ਕੁਛ ਬੋਲਦੀ ਨਹੀਂ ਹੈ। ੨੮
ਜਗੇ=ਪ੍ਰਕਾਸ਼। ਜਰਬ ਲਾਵਣੇ ਵਾਲੇ ਜਾਂ ਜਿੱਕੁਰ ਜਰਬ ਜੋ ਸੱਟ ਲੱਗ ਕੇ ਆਉਂਦੀ ਹੈ ਓਹ ਜਰਬ ਆਈ ਹੁੰਦੀ ਹੈ । ਮਮੋਲਿਆਂ ਵਰਗੇ ਮਨ ਨੂੰ ਪ੍ਰਸੰਨ ਕਰਨ ਵਾਲੇ ਬਿਰਾਜਦੇ ਹਨ । ਹੰਕਾਰੀ । ਤੀਰਾਂ ਵਰਗੇ, ਹਰਨ ਦੇ ਬਚਿਆਂ ਵਰਗੇ, ਤਲਵਾਰਾਂ ਵਰਗੇ, ਬੜੇ ਚਟਕ ਦਾਰ ਚਮਕਦੇ ਹਨ । ਪਿਆਰੇ ਦੇ ਨੇਤਰ ਬੜੇ ਚੌੜੇ ਰਸ ਵਾਲੇ ਹਨ । ੨੯
ਹੇ ਸਖੀ ਮੈਂ ਜਦੋਂ ਤੋ ਚੰਗੀ ਰੀਤੀ ਨਾਲ ਮਨ ਭਾਵਨ ਪਿਆਰੇ ਨੂੰ ਮਿਲ ਗਈ ਹਾਂ ਓਦੋਂ ਤੋਂ ਮੈਂ ਲੱਜਿਆ ਤੋਂ ਬਿਨਾ ਹੋ ਗਈ ਹਾਂ। ਉਸ ਦਿਨ ਤੋਂ ਮੈਨੂੰ ਕੁਛ ਨਹੀਂ ਚੰਗਾ ਲੱਗਦਾ ਹੈ ਮੈਂ ਪੈਸਿਆਂ ਤੋਂ ਬਿਨਾ ਹੀ ਮੁੱਲ ਲਈ ਗਈ ਹਾਂ । ਭੌਹਾਂ ਰੂਪ ਕਮਾਨਾਂ ਨੂੰ ਖਿੱਚਕੇ ਨੇਤ੍ਰਾਂ ਰੂਪ ਤੀਰਾਂ ਦੇ ਨਾਲ ਮੈਂ ਮਾਨੋ ਜ਼ਖਮਾਂ ਦੇ ਨਾਲ ਫੱਟੀ ਗਈ ਹਾਂ । ਹੇ ਸਜਨੀ ਸੁਣ ਮੈਨੂੰ ਕਾਮ ਨੇ ਬੜੀ ਮਾਰ ਕੀਤੀ ਹੈ ਜਾਂ ਜ਼ਖਮੀ ਕੀਤਾ ਹੈ ਪਿਆਰੇ ਦਾ ਨਾਮ ਸੁਣਕੇ ਮੈਂ ਗੋਲੀ ਹੋ ਗਈ ਹਾਂ। ੧੦
ਜਿਤਨੀਆਂ ਇਸਤ੍ਰੀਆਂ ਕਮਲ ਵਰਗੇ ਨੇਤ੍ਰਾਂ ਵਾਲੀਆਂ ਹਨ ਓਹ ਸਾਰੀਆਂ ਹੀ ਪਿਆਰੇ ਨੂੰ ਵੇਖਕੇ ਮਾਰਿਆਂ ਤੋਂ ਬਿਨਾਂ ਹੀ ਮਰ ਗਈਆਂ ਹਨ । ਨ ਪਾਨ ਬੀੜੀ ਚੱਬ ਸੱਕਦੀਆਂ ਹਨ ਨ ਬੈਠ ਸੱਕਦੀਆਂ ਹਨ। ਬੇਹੋਸ਼ ਹੋ ਗਈਆਂ ਹਨ ਤੇ ਬਹੁਤ ਬਰੜੌਂਦੀਆਂ ਰਹਿੰਦੀਆਂ ਭਾਵ ਐਵੇਂ ਬਕਬਾਸ ਕਰਦੀਆਂ ਰਹਿੰਦੀਆਂ ਹਨ । ਮੈਨੂੰ ਬਾਬੇ ਦੀ ਸੌਂਹ ਹੈ ਓਹ ਹੋਰ ਕੋਈ ਗਲ ਕਰਨ ਨਾਲ ਖਿੜ ਦੀਆਂ ਭਾਵ ਹਸ ਦੀਆਂ ਕੂੰਦੀਆਂ ਵੀ ਨਹੀਂ ਹਨ ਹੋਰ ਸਾਰੀਆਂ ਬਲਿਹਾਰਨੇ ਲੈਂਦੀਆਂ ਹਨ । ਭਾਵ ਬਹੁਤ ਇਸਤ੍ਰੀਆਂ ਓਨਾਂ ਇਸਤ੍ਰੀਆਂ ਦੀਆਂ ਆਕੇ ਬਲਿਹਾਰਨਾਂ ਲੈਂਦੀਆਂ ਹਨ ਕਿ ਹੇ ਬੀਬੀਓ ਬੋਲੋ ਪਰ ਓਹ ਨਹੀਂ ਬੋਲ ਦੀਆਂ ਹਨ। ਪਿਆਰੇ ਦੇ ਵਾਸਤੇ ਅਕਾਸ਼ ਦੀਆਂ ਇਸਤ੍ਰੀਆਂ ਭਾਵ ਪਰੀਆਂ ਵੀ ਅਨੇਕਾਂ ਵਾਰ ਬਜਾਰ ਵਿਚ ਵਿਕਣ ਨੂੰ ਤਿਆਰ ਹਨ । ੩੧
ਇਕ ਕੋਈ ਹੋਰ ਚੁਗਲ ਖੋਰ ਇਸਤ੍ਰੀ ਇਹ ਗਲ ਵੇਖਕੇ ਬੜੀ ਗੁਸੇ ਵਿਚ ਆਈ ਧੀ ਦੇ ਘਰ । ੩੨ ਕਾ=ਕੀ ਕਰਾਂ। ਮੇਰਾ ਮਨ ਕਰਦਾ ਹੈ ਕਿ ਮੈਂ ਦਿਲ ਵਿਚ ਕਟਾਰੀ ਮਾਰ ਕੇ ਮਰ ਜਾਵਾਂ। ੩੩
ਪਤੀ ਨੇ ਅਪਣੇ ਚਿਤ ਵਿਚ ਇਸਤ੍ਰੀ ਨੂੰ ਮਨ ਤੋਂ ਬਿਨਾਂ ਵੇਖਿਆ ਭਾਵ ਬਹੁਤ ਦੁਖੀ ਤੇ ਹੱਸ ਕੇ ਬੋਲਿਆ । ੩੪
ਅਪਣੇ ਨਾਲ ਮੈਨੂੰ ਰਲਾ ਲੈ ਭਾਵ ਲੈ ਚਲ। ਦੌੜ ਜਾਣ ਦਾ ਜਤਨ ਕਰੀਏ। ੩੬

ਪਤੀ ਨੇ ਆਖਿਆ ਮੈਨੂੰ ਤਾਂ ਅਪਣੇ ਮਰਨ ਦਾ ਕੋਈ ਡਰ ਨਹੀਂ ਹੈ ਪਰ ਤੇਰੀ ਜਾਨ ਦਾ ਬੜਾ ਡਰ ਹੈ। ੩੭
ਉਸ ਇਸਤ੍ਰੀ ਨੂੰ ਜਗ ਵਿਚ ਧ੍ਰਿਕਾਰ ਹੈ ਜੋ ਅਪਨੇ ਪਤੀ ਦਾ ਮਰਨਾ ਅੱਖਾਂ ਨਾਲ ਵੇਖੇ। ਜੋ ਪਤੀ ਦੇ ਮਗਰੋਂ ਇਕ ਪਲ ਵੀ ਜੀਊਂਦੀ ਰਹੇ ਬਹੁਤ ਮਾੜੀ ਹੈ ਜੋ ਓਸੇ ਵੇਲੇ ਕਟਾਰੀ ਮਾਰਕੇ ਮਰ ਜਾਵੇ ਤਾਂ ਬੜੀ ਚੰਗੀ ਹੈ। ੩੮
ਮਣੀਆਂ ਦੀ ਮਾਲਾ, ਸੋਨੇ ਦੇ ਕੁੰਡਲ, ਸਾਰੇ ਗਹਿਣੇ ਲਾਹ ਕੇ ਸਰੀਰ ਨੂੰ ਸੁਆਹ ਮਲ ਲਵਾਂਗੀ-ਹਜਾਰਾਂ ਸੁੰਦਰ ਹਾਰਾਂ ਨੂੰ ਵਿਸਾਰਕੇ ਮੈਂ ਅੱਗ ਵਿਚ ਪੈਕੇ ਮਰਜਾਵਾਂਗੀ। ਲੜਕੇ ਮਰ ਜਾਵਾਂ ਜਾਂ ਬਰਫ ਵਿਚ ਰਲ ਜਾਵਾਂ ਫੇਰ ਵੀ ਹਠ ਤੋਂ ਨਹੀਂ ਟਲਾਂਗੀ ਤੈਨੂੰ ਹੀ ਵਰਾਂਗੀ—ਹੇ ਸਖੀ ਇਹ ਰਾਜ ਸਮਾਜ ਤਾਂ ਮੇਰੇ ਕਿਸੇ ਕੰਮ ਵੀ ਨਹੀਂ ਹੈ ਜੇ ਮੈਂ ਵੇਖਿਆ ਕਿ ਪਤੀ ਮਰ ਗਿਆ ਹੈ ਤਾਂ ਨਾਲ ਮੈਂ ਵੀ ਮਰ ਜਾਵਾਂਗੀ। ੩੯
ਹੱਸਕੇ ਰਾਜੇ ਨੇ। ਹੇ ਇਸਤਰੀ। ੪੦ ਮੁਹਕਮ=ਪੱਕੇ ਕਰਕੇ ਬੂਹੇ ਬੰਦ ਕਰ ਦੇਹ। ਇਸ ਵੇਹੜੇ ਵਿਚ। ੪੧ ਮੰਜੇ ਉਤੇ। ਡਰ। ੪੪
ਚਕਵੇ। ਦੋ ਚਕਵਿਆਂ ਦਾ ਜੋੜਾ। ਧਨ=ਧਨਖ ਖਿੱਚ ਕੇ ਇਕ ਤੀਰ ਮਾਰਿਆ। ਜਾਂ ਇਕ ਹਥ ਨਾਲ ਧਨਖ ਤਾਣਕੇ ਬਾਣ ਨਾਲ ਇਕ ਨੂੰ ਪਹਿਲੇ ਮਾਰਿਆ। ਦੂਸਰੇ ਹੱਥ ਨਾਲ ਤੀਰ ਖਿੱਚ ਕੇ ਦੂਸਰੇ ਨੂੰ ਮਾਰ ਕੇ ਹੇਠਾਂ ਸੁਟ ਲਿਆ। ੪੫
ਦੋਹਾਂ ਤੀਰਾਂ ਨਾਲ ਦੋਹਾਂ ਨੂੰ ਮਾਰ ਲਿਆ। ਭੁੰਨਕੇ ਦੋਹਾਂ ਨੂੰ ਦੋਹਾਂ ਖਾ ਲਿਆ। ੪੬
ਖਾ ਕੇ ਚੰਮ ਲਾਹ ਲਿਆ। ਓਨਾਂ ਦਾ ਚਮੜਾ ਸਿਰ ਉਤੇ ਪਾ ਕੇ ਨਦੀ ਵਿਚ ਵੜ ਗਏ। ੪੭ ਓਨਾਂ ਨੂੰ ਹਰ ਕੋਈ ਚਕਵੀ ਚਕਵਾ ਹੀ ਜਾਣਦਾ ਹੈ। ਓਹ ਤਦੋਂ ਕੋਹਾਂ ਤਕ ਤਰਕੇ ਚਲੇ ਗਏ। ੪੮
ਹੈ=ਘੋੜੇ ਉਤੇ। ੪੯ ਪੋਸਤ=ਖੱਲੜੀ। ੫੦ ਇਸਤਰੀ ਨੂੰ ਵਖਰਾ ਘਰ ਬਣਾ ਦਿਤਾ। ਮੋਦ=ਅਨੰਦ। ੫੧

## ਚਰਿਤ੍ਰ ੧੧੨

ਸਮਰ ਕੰਦ=ਦੇਸ ਜਾਂ ਸ਼ਹਿਰ। ੧ ਮਨ ਸਰੀਰ ਕਰਕੇ ਰਾਜਾ ਵੱਸ ਹੋਗਿਆ। ਹੋਰ ਇਸਤ੍ਰੀ ਨੂੰ ਨਹੀਂ ਵੇਖਦਾ। ੪
ਉਸ ਰਾਜਾ ਨੇ ਅਪਣੀ ਰਾਣੀ ਨੂੰ ਛੱਡਕੇ ਇਕ ਕਿਸੇ ਹੋਰ ਇਸਤ੍ਰੀ ਨੂੰ ਵੇਖਿਆ। ਦੂਤ ਘੱਲਕੇ ਉਸਨੂੰ ਘਰ ਬੁਲਾ ਲਿਆ। ੫ ਪਰ ਇਸਤ੍ਰੀ ਨੂੰ ਆਪਣੀ ਇਸਤ੍ਰੀ ਕਰਕੇ ਹੀ ਜਾਨਿਆ ਹੈ। ੬ ਗਿਣ ਰੱਖੀ। ਮੂੰਹੋਂ ਆਖਿਆ ਮੈ ਤੈਨੂੰ ਵਰਾਂਗਾ। ੭
ਰਾਜੇ ਨੂੰ ਜਾਂ ਰਾਜ ਨੂੰ ਪ੍ਰਾਪਤਿ ਕਰਨ ਵਾਸਤੇ ਦਿਲ ਬੜਾ ਖੁਸ਼ੀ ਹੋਇਆ। ਮੈਂ ਹੁਣ ਇਸਤ੍ਰੀ ਹੋਕੇ ਤੁਹਾਡੇ ਘਰ ਰਹੀ ਹਾਂ। ਹੇ ਪਿਆਰੇ ਜੇ ਮੈਨੂੰ ਵਿਆਹੁਣਾ ਚਾਹੁੰਦੇ ਹੋ ਤਾਂ ਬੇਸ਼ੱਕ ਵਰ ਲਓ। ੮ ਜੇ ਤੁਸੀ ਜੀਊਣ ਤਕ ਪ੍ਰੇਮ ਤੋੜ ਨਿਬਾਹ ਸੱਕਦੇ ਹੋ। ੯
ਜਿਸ ਨਾਲ ਥੋੜਾ ਜਿਹਾ ਪ੍ਰੇਮ ਕਰੀਏ। ਉਸਨੂੰ ਜੀਊਂਦੇ ਜੀਅ ਪਿੱਠ ਨ ਦੇਈਏ।

ਉਸਦੀ ਬਾਂਹ ਹੱਸਕੇ ਫੜੀਏ। ਜਿਸਦੀ ਪ੍ਰਾਣ ਜਾਣ ਤਕ ਪ੍ਰੀਤ ਨਿਬਾਹੁਣੀ ਹੋਵੇ। ੧੦
ਇਹ ਜੇਹੜੀ ਰਾਣੀ ਪਹਿਲੇ ਤੇਰੇ ਘਰ ਹੈ। ਮੇਰੇ ਦਿਲ ਵਿਚ ਉਸਦਾ ਬੜਾ ਡਰ ਹੈ।੧੧
ਮੈਂ ਸਾਰੇ ਲਾਲ ਕਪੜੇ ਅੰਗਾਂ ਵਿਚ ਪਾ ਲੈਂਦੀ ਹਾਂ। ੧੨
ਪਾਲਕੀ ਉਤੇ ਚੜ੍ਹਕੇ। ਮੈਨੂੰ ਸਮਝਾਉਣਾ। ਰਾਣੀ ਨੂੰ ਮੇਰੇ ਪਾਸ। ਘੱਲਣਾ। ੧੩
ਇਹ ਜੇਹੜੀ ਗੱਲ ਰੋਜ ਰਾਣੀ ਕਹਿੰਦੀ ਹੁੰਦੀ ਸੀ ਸੋ ਸਾਰੀ ਅੱਜ ਫੇਰ ਤਿਸ ਇਸਤ੍ਰੀ ਨੇ ਜਾਂ ਤਿਸ ਰਾਜਾ ਨੂੰ ਆਖੀ ਹੈ। ਇਹ ਸਾਰੀ ਗੱਲ ਰਾਜਾ ਨੇ ਚਿਤ ਵਿਚ ਰੱਖੀ ਹੈ।
ਚੰਦ ਛਪ ਗਿਆ। ਸੂਰਜ ਚੜ੍ਹ ਪਿਆ। ਇਸਤ੍ਰੀ ਨੇ ਸਤੀ ਦਾ ਭੇਸ ਬਣਾ ਲਿਆ। ੧੪
ਦਿਨ ਦੇ ਹੁੰਦਿਆਂ ਹੀ। ਹੱਠ ਕਰਕੇ। ੧੫ ਅੱਗ ਵਿਚ ਸੜਨ ਤੋਂ
ਇਸਨੂੰ ਬਚਾ। ੧੬ ਸਤੀ ਨੇ ਹੱਸਕੇ ਰਾਣੀ ਨੂੰ ਆਖਿਆ। ਇਹ ਧਨ
ਮੇਰੇ ਕਿਸ ਕੰਮ ਹੈ। ੧੭ ਮੈਂ ਤਾਂ ਪਤੀ ਵਾਸਤੇ ਮਰਦੀ ਹਾਂ। ੧੮
ਪਰਾਇਆ ਧਨ ਪੱਥਰ ਗਿਣਦੀ ਹਾਂ ਭਾਵ ਬਿਅਰਥ ਸਮਝਦੀ ਹਾਂ ਤੇ ਪਰਾਇਆ
ਪਤੀ ਮੈਨੂੰ ਪਿਓ ਵਰਗਾ ਹੈ। ੧੯ ਹੇ ਪਿਆਰੀ ਐਡਾ ਹਠ ਮਤ ਕਰ।
ਤੂੰ ਆਪਣਿਆਂ ਪ੍ਰਾਣਾਂ ਦਾ ਨਾਸ ਮਤ ਕਰ। ੨੦
ਇਹ ਰਾਜ ਮੇਰੇ ਕਿਸ ਕੰਮ ਹੈ। ਇਹ ਰਾਜ ਤੇਰੇ ਹੀ ਘਰ ਰਹੇ। ਮੈਂ ਕੁਛ ਚਾਰ ਜੁਗ ਤਕ ਤਾਂ ਨਹੀਂ ਜੀਊਂਦੀ ਰਹਿਣਾ। ਜੇ ਮੈਂ ਪਤੀ ਦੇ ਵਾਸਤੇ ਮਰ ਜਾਵਾਂਗੀ ਤਾਂ
ਮੈਂ ਫੇਰ ਜੀਉ ਪਵਾਂਗੀ। ੨੧ ਜਿਸਤਰਾਂ ਕਿਸਤਰਾਂ ਕਰਕੇ ਤੂੰ ਇਹ
ਜੇਹੜਾ ਸੜਨ ਦਾ ਹਠ ਕਰ ਬੈਠੀ ਹੈ ਇਸਤੋਂ ਦੂਰ ਕਰਾਂ। ਜੋ ਉਹ ਆਖੇ ਓਹੋ ਹੀ
ਤੂੰ ਕਰ ਲਵੀਂ ਭਾਵ ਮੰਨ ਜਾਵੀਂ। ੨੨
ਸਤੀ ਨੇ ਆਖਿਆ ਮੈਂ ਓਹ ਬਚਨ ਆਖਦੀ ਹਾਂ। ਜੇਹੜਾ ਇਹਨਾਂ ਪਾਸੋਂ ਭਾਵ ਰਾਜਾ
ਰਾਣੀ ਪਾਸੋਂ ਨਹੀਂ ਹੋ ਸੱਕਦਾ ਮੈਂ ਓਹ ਹਠ ਫੜਦੀ ਹਾਂ। ੨੩
ਸਤੀ ਰਾਣੀ ਨੂੰ ਆਖਣ ਲਗੀ ਤੂੰ ਮੈਨੂੰ ਆਪਣਾ ਪਤੀ ਦੇ ਦੇਹ। ਤੇ ਆਪ ਗੋਲੀ ਹੋਕੇ
ਮੇਰੇ ਅਗੇ ਰਹੋ। ਤੇਰੇ ਸਿਰ ਉਤੇ ਘੜਾ ਚੁਕਾਕੇ ਪਾਣੀ ਭਰਾਵਾਂਗੀ। ੨੪
ਬਾਰਿ=ਪਾਣੀ ਵਾਲੀ ਗਾਗਰ। ੨੫ ਪਰ ਹੇ ਸਤੀ ਤੂੰ ਅੱਗ ਵਿਚ ਮਤ
ਸੜ। ਮੂੰਹ ਤੋਂ। ਜੇ ਤੂੰ ਆਖੇ ਤਾਂ ਮੈ ਤੈਨੂੰ ਹੀ ਵਿਆਹ ਲੈਂਦਾ ਹਾਂ। ੨੬

## ਚਰਿਤ੍ਰ ੧੧੩

ਬੰਗਸ ਦੇਸ। ੧ ਦੁਧ ਦਾ ਸਮੁੰਦਰ ਰਿੜਕਕੇ ਕੱਢਕੇ ਲਿਆਂਦੀ ਹੈ ਪ੍ਰਕਾਸ਼ ਦੇ।
ਚੰਗੇ ਕੱਜਲ ਵਾਲੇ। ਪਿਆਰੇ ਪਤੀ ਵੇਖਕੇ ਮਸਤ ਹੋ ਜਾਂਦੇ ਹਨ। ੨
ਉਸ ਨੂੰ ਵੇਖਕੇ ਰਾਜਾ ਦਾ ਮਨ ਵਿੰਨਿਆਂ ਗਿਆ ਫਿਰ ਬਚੌਣ ਦੀ ਸ਼ਕਤੀ ਨਹੀਂ ਹੈ। ੩
ਇੱਕੁਰ ਦੀ ਪ੍ਰੀਤੀ ਸੀਤਾ ਨਾਲ ਰਾਮ ਦੀ ਵੀ ਨਹੀਂ ਸੀ। ੪
ਏਹੋ ਰਾਜਾ ਇਕ ਕਿਸੇ ਹੋਰ ਇਸਤ੍ਰੀ ਨੂੰ ਵੇਖਕੇ ਲੋਭ ਗਿਆ। ਅਪਣੀ ਇਸਤ੍ਰੀ ਨਾਲ
ਥੋੜਾ ਪ੍ਰੇਮ ਕਰਨ ਲੱਗਾ। ਰਾਜੇ ਉਤੇ ਮਨ ਵਿਚ ਬਹੁਤ ਗੁੱਸੇ ਹੋਈ। ੫

ਇਹ ਦੁਖਕਰ=ਔਖਾ। ਕਰ ਮੈ=ਕੰਮ ਹੈ ਪਰ ਹੱਛਾ ਅੱਜ ਕਰਦੀ ਹਾਂ। ਪਹਿਲੇ ਰਾਜਾ ਨੂੰ ਮਾਰ ਕੇ ਫੇਰ ਆਪ ਮਰ ਜਾਂਦੀ ਹਾਂ। ੬
ਸੜੀ। ਜਿੱਕੁਰ ਸ਼ੀਸ਼ਾ ਤੀਰ ਦੇ ਲੱਗਿਆਂ ਤਿੜਕਕੇ ਟੁੱਟ ਜਾਂਦਾ ਹੈ। ੭
ਇਕ ਦਿਨ ਰਾਜੇ ਨੇ ਕੋਈ ਆਦਮੀ ਘੱਲ ਕੇ ਓਹ ਇਸਤ੍ਰੀ ਬੁਲਾ ਲਈ। ਝਖ=ਮੱਛੀ ਦਾ ਨਿਸ਼ਾਨ ਜਿਸ ਦੇ ਝੰਡੇ ਵਿਚ ਹੈ ਓਹ ਕੌਣ ਕਾਮ ਹੈ ਸੋ ਰਾਜਾ ਨੇ ਉਸ ਦਾ ਹੰਕਾਰ ਦੂਰ ਕੀਤਾ ਭਾਵ ਬਿਭਚਾਰ ਕੀਤਾ। ੮
ਉਸ ਇਸਤ੍ਰੀ ਨੂੰ ਮਾਰਕੇ ਫੇਰ ਰਾਣੀ ਨੇ ਉਸ ਇਸਤ੍ਰੀ ਦੇ ਮਾਸ ਨੂੰ ਉਸ ਵੇਲੇ ਰਿੰਨ ਲਿਆ ਹੈ। ਫੇਰ ਓਹੋ ਮਾਸ ਕਿਸੇ ਹੋਰ ਰਾਜੇ ਦੇ ਘਰ ਛੇਤੀ ਨਾਲ ਘੱਲ ਦਿਤਾ। ੧੦
ਫੇਰ ਅਪਣੇ ਮੋਏ ਹੋਏ ਰਾਜੇ ਨੂੰ ਫੜਿਆ ਹੈ। ਸੋਟਿਆਂ ਨਾਲ ਉਸਦੇ ਹਥ ਪੈਰ ਸਾਰੇ ਅੰਗ ਤੋੜ ਕੇ। ਪੌੜੀਆਂ ਉਤੋਂ ਆਕੇ ਉਸ ਨੂੰ ਹੇਠਾਂ ਜ਼ਮੀਨ ਵੱਲ ਛੱਡ ਦਿੱਤਾ।੧੨
ਸ਼ਰਾਬ ਦੀ ਮਸਤੀ ਨਾਲ ਮਸਤ ਹੋਇਆ ੨ ਰਿਦੇ ਵਿਚ ਕਟਾਰੀ ਖਾਕੇ ਰਾਜਾ ਪੌੜੀਆਂ ਤੋਂ ਖਿਸਕਕੇ ਜ਼ਮੀਨ ਉਤੇ ਆ ਪਿਆ ਹੈ। ੧੩ ਰਾਜੇ ਦੇ ਸਾਰੇ ਅੰਗ ਤੇ ਸਾਰੀ ਧਰਤੀ ਲਹੂ ਨਾਲ ਭਿੱਜ ਗਈ ਭਰ ਗਈ ਹੈ। ੧੪
ਪ੍ਰਮੇਸਰ ਜਾਂ ਸਮੇਂ ਨੇ ਸਾਡੀ ਕੀ ਗਤੀ ਕਰ ਦਿਤੀ ਹੈ। ੧੫
ਉਘਾਯੋ=ਉਚੀ ੨ ਬੋਲੀ। ੧੬ ਆਪ ਵੀ ਖਾਧਾ ਤੇ ਨੌਕਰਾਂ ਨੂੰ ਵੀ ਖਵਾਇਆ ਹੈ। ੧੭ ਕੈਫ=ਸ਼ਰਾਬ ਪੀ ਕੇ ਬਹੁਤ ਮਸਤ ਹੋ ਗਏ ਹਨ। ੧੮ ਮਤਿਵਾਰੇ=ਮਸਤ। ਅਪਣੇ ਹੱਥਾਂ ਨਾਲ ਹਥ ਫੜਿ ਲਿਆ। ੧੯ ਪੌੜੀਆਂ ਤੋਂ ਪੈਰ ਖ਼ਿਸਕ ਗਿਆ। ਸ਼ਰਾਬ ਵਿਚ ਬਹੁਤ ਮਸਤ ਸਨ। ਸੋ ਡਿੱਗ ਪਏ। ਲੱਕ ਨਾਲੋਂ ਉਛਲਕੇ ਛਾਤੀ ਵਿਚ ਕਟਾਰੀ ਲੱਗ ਗਈ ਹੈ। ੨੦
ਓਹੋ ਕਟਾਰੀ ਫਿਰ ਰਾਣੀ ਨੇ ਅਪਣੀ ਛਾਤੀ ਵਿਚ ਮਾਰ ਲਈ। ਅਪਣੇ ਖਸਮ ਨੂੰ ਅਤੇ ਉਸ ਬਿਗਾਨੀ ਇਸਤ੍ਰੀ ਨੂੰ ਮਾਰਕੇ ਫੇਰ ਰਾਣੀ ਆਪ ਵੀ ਮਰ ਗਈ ਹੈ। ੨੨

## ਚਰਿਤ੍ਰ ੧੧੪

ਇਕ ਮੁਨੀ ਬੜੇ ਵਡੇ ਬਣ ਵਿਚ ਵਸਦਾ ਸੀ ਉਸ ਨੇ ਸਿਰ ਉਤੇ ਸਿੰਙ ਰਖੇ ਹੋਏ ਸੀ ਇਸ ਲਈ ਓਹ ਸਿੰਙੀ ਰਿਖੀ ਕਹਾਂਦਾ ਸੀ। ਕਿਸੇ ਖਿਆਲ ਨਾਲ ਬਿਭਾਡਵ= ਸਿੰਙੀ ਰਿਖੀ ਦੇ ਪਿਓ ਨੇ ਹਰਨੀ ਦੀ ਕੁਖ ਤੋਂ ਸਿੰਙੀ ਰਿਖੀ ਨੂੰ ਪੈਦਾ ਕੀਤਾ ਸੀ। ਓਹੋ ਓਦੋਂ ਤੋਂ ਹੀ ਬੜਾ ਤਪੀ ਹੋ ਗਿਆ ਜਦੋਂ ਤੋਂ ਅਕਲ ਲੈਕੇ ਸੁਰਤੀ ਨੂੰ ਕੈਮ ਕੀਤਾ ਜਾਂ ਸੰਭਾਲਿਆ ਭਾਵ ਪਿਓ ਤੋਂ ਅਕਲ ਪ੍ਰਾਪਤਿ ਕਰਕੇ ਹੋਸ਼ ਆਈ। ਰਾਤ ਦਿਨੇ ਪ੍ਰਮੇਸਰ ਨੂੰ ਯਾਦ ਕਰਦਾ ਸੀ ਕਦੀ ਭੁਲਕੇ ਵੀ ਨਗਰ ਵਿਚ ਨਹੀਂ ਆਇਆ ਸੀ। ੧
ਇਸ਼ਨਾਨ ਕਰਦਾ ਸੀ। ਮੂੰਹੋਂ ਵੇਦਾਂ ਨੂੰ ਪੜਦਾ ਸੀ। ਛਿਆਂ ਸ਼ਾਸਤ੍ਰਾਂ ਦੀ ਰੀਤੀ ਅਨੁਸਾਰ ਤੁਰਦਾ ਸੀ। ਸਰੀਰ ਉਤੇ ਦੁਖ ਝੱਲਦਾ ਸੀ

ਪਰ ਮਨ ਨਹੀਂ ਭੁਲਾਂਦਾ ਸੀ। ਬਣ ਤੋਂ ਚੁਣਕੇ। ੨
ਸਮਾ ਬੀਤ ਗਿਆ। ਓਥੇ ਅੰਨ ਦਾ ਕਾਲ ਪੈ ਗਿਆ। ਸਾਰਿਆਂ ਨੇ ਸੁਣ ਪਾਇਆ ਹੈ। ਇਕ ਦਾਣੇ ਦਾ ਬੀਜ ਵੀ ਨ ਰਿਹਾ। ਸਾਰੇ ਲੋਕ ਕਿਣਕੇ ੨ ਨੂੰ ਤਰਸੇ। ਜਿਤਨੇ ਬਹੁਤ ਪੜੇ ਹੋਇ ਬ੍ਰਾਹਮਣ ਸੀ। ਬੁਲਾ ਘੱਲਿਆ। ਦੱਸੋ ਮੈ ਕੀ ਮਾੜਾ ਕੰਮ ਕੀਤਾ ਹੈ ਜਾਂ ਮੈਥੋਂ ਹੋਇਆ ਹੈ। ਜਿਸ ਕਰਕੇ ਮੇਰੇ ਪਰਜਾ ਦੇ ਲੋਕ ਜੀਊਂਣਾ ਨਹੀਂ ਪਾਂਦੇ ਭਾਵ ਭੁਖੇ ਮਰਦੇ ਜਾਂਦੇ ਹਨ।
ਤੁਸੀ ਰਾਜਨੀਤ ਦੀ ਰੀਤ ਉਤੇ ਚਲਦੇ ਹੋ। ਤੁਹਾਥੋਂ ਕੋਈ ਪਾਪ ਹੋਇਆ ਨਹੀ ਵੇਖਿਆ ਜਾਂਦਾ। ਸਾਰੀਆਂ ਕਤਾਬਾਂ ਵਿਚੋਂ ਸਾਰਿਆਂ ਬ੍ਰਾਹਮਣਾਂ ਮਿਲਕੇ ਕਰੋੜਾਂ ਵਿਚਾਰ ਵਿਚਾਰੇ ਹਨ। ਤੇ ਸੋਚਕੇ ਆਖਿਆ ਹੈ। ਤੇਰੇ ਘਰ ਵਿਚ ਸਿੰਙੀ ਰਿਖੀ ਆਵੇ। ਸਾਡੇ ਮਨ ਵਿਚ ਇਹ ਗਲ ਚੁਭੀ ਹੈ ਭਾਵ ਅਸਾਂ ਸੋਚੀ ਹੈ। ੪
ਚੰਗਾ ਲੱਗੇ। ਓਹੋ ਆਦਮੀ ਘੱਲੋ। ਬਿਭਾਡਵ ਦਾ ਪੁੱਤ। ਗਲੀਆਂ ਵਿਚ ਫਿਰੇ। ਇਹ ਗੱਲ ਸੱਚ ਜਾਣ ਕੇ ਮੰਨ। ਪੁੱਤ ਨੂੰ ਘੱਲ। ਜਾਂ ਆਪ ਜਾਕੇ ਛੇਤੀ ਲਿਆ। ੫
ਨੌਕਰ, ਮਿਤ੍ਰ, ਪੁਤ੍ਰ ਸਾਰੇ ਘੱਲਕੇ ਰਾਜਾ ਬੜਾ ਕਾਹਲਾ ਹੋਇਆ। ਆਪ ਵੀ ਜਾਕੇ ਮੁਨੀ ਦੇ ਚਰਨ ਫੜ ਰਿਹਾ। ੬
ਹੁਣ ਮੈ ਆਪ ਵੀ ਜਾਣਾ ਕੀਤਾ ਹੈ। ਤਾਂ ਵੀ ਰਿਖੀ ਪ੍ਰਸੰਨ ਨਹੀ ਹੋਇਆ। ਮੈ ਆਪਣਾ ਰਾਜ ਅੱਧਾ ਉਸ ਨੂੰ ਦਿਆਂਗਾ। ਉਸਦਾ ਤਪ ਨਾਸ ਹੋ ਜਾਵੇ। ੭
ਪਾਤ੍ਰ=ਵੇਸ਼ਵਾਂ। ਪਾਨ ਚੱਬਕੇ ਓਧਰ ਨੂੰ ਤੁਰੀ। ਭਰਮ ਗਏ। ੮
ਇਹ ਮੁਨੀ ਵਿਚਾਰਾ ਕੀ ਚੀਜ਼ ਹੈ। ਮੈ ਥੋੜਾ ਜੇਹਾ ਜੇ ਅੱਖਾਂ ਨਾਲ ਵੇਖਣਾ ਪਾਵਾਂ। ਜਟਾਂ ਮੁੰਨਕੇ। ਧੀਆਂ ਪੈਦਾ ਕਰਕੇ। ਤੇਰੇ ਘਰ ਲਿਆਵਾਂ ਗੀ। ਸੁਤਾ=ਪੁਤ੍ਰ ਧੀਆਂ ਭਾਵ ਸੰਤਾਨ ਪ੍ਰਗਟ ਕਰਕੇ। ਹੇ ਮਾਲਕ ਤੇਰੇ ਮੂੰਹ ਤੋਂ ਥੋੜੀ ਜਹੀ ਆਗਿਆ ਪਾਵਾਂ। ੯
ਅਕਾਸ਼ ਤੋਂ ਤਾਰੇ ਤੋੜ ਲਿਆਵਾਂ। ਬਰਦੇਵਨ=ਬਲੀ ਯਾ ਅਜ਼ਾਦ ਖੁਲੇ ਦੇਵਤਿਆਂ ਨੂੰ। ਮੈ ਦਿਨ ਨੂੰ ਚੰਦ ਚੜ੍ਹਾ ਦਿਆਂਗੀ। ਰਾਤ ਨੂੰ ਸੂਰਜ ਪ੍ਰਗਟ ਕਰ ਦਿਆਂਗੀ। ਯਾਰਾਂ ਸ਼ਿਵਜੀਆਂ ਨੂੰ ਬਿਸ਼ਨ ਭਗਵਾਨ ਨੂੰ ਅਤੇ ਬ੍ਰਹਮਾ ਦੀ ਅਕਲ ਨੂੰ ਰੀਤੀ ਨਾਲ ਭੁਲਾ ਦਿਆਂਗੀ ਭਾਵ ਇਹਨਾਂ ਸਾਰਿਆਂ ਦੀ ਮੱਤ ਮਾਰ ਦਿਆਂਗੀ। ੧੦
ਤਪੀਆਂ ਦਾ ਬਣ। ਇਸਤ੍ਰੀ। ਬਿਭਾਡਵ ਰਿਖੀ ਦਾ ਪੁਤ। ਉਨ੍ਹਾਂ ਰੁਖਾਂ ਦੀਆਂ ਟਾਹਣੀਆਂ। ਨਾਲ। ਭੁੱਖਾ। ਹੋਇਆ। ਓਥੇ ਆਇਆ। ਓਹ ਫਲ। ਅਸਚਰਜ ਹੋ ਰਿਹਾ। ਅਨੰਦ ਵਧਾਇਆ। ੧੨
ਪ੍ਰਮੇਸਰ ਨੇ ਕਿਥੋਂ ਪੈਦਾ ਕੀ ਤੇ ਹਨ। ਇਹ ਫਲ ਬਣ ਵਿਚ ਅਜ ਤਕ ਕਦੀ ਨਹੀਂ ਵੇਖੇ। ਕਦੀ ਨਹੀ ਖਾਧੇ। ਜਾਂ ਇੰਦਰ ਬਲ ਕਰਕੇ ਛਲ ਕਰਕੇ ਸਾਡੇ ਤਪ ਨੂੰ ਵੇਖਣ ਆਇਆ ਹੈ। ਜਾਂ ਪ੍ਰਮੇਸ਼ਰ ਨੇ। ਮੇਰੇ ਖੁਸ਼ ਕਰਨ ਵਾਸਤੇ। ੧੩
ਮੁਨੀ ਚਕ੍ਰਤ ਹੋ ਰਿਹਾ ਹੈ। ਬਣਦੇ ਫਲ ਖਾਕੇ। ਇੱਕੁਰ ਆਖਕੇ ਤੇ ਚਹੁੰਆਂ ਪਾਸਿਆਂ

ਵੱਲ ਵੇਖ ਰਿਹਾ ਹੈ। ਇਸਤ੍ਰੀ। ਖੜੋਤੀ ਹੈ। ਅਨੰਦ ਵਧਾਕੇ। ਜਮੀਨ ਤੇ ਗਹਿਣੇ ਕੇਹੜੇ ਹਨ। ਰੁਖ। ਸੋ ਓਨਾਂ ਰੁਖਾਂ ਦੇ ਪਾਸ ਧਰਤੀ ਦੇ ਗਹਿਣੇ ਕੌਣ ਹਨ (ਰਾਜੇ) ਸੋ ਓਸ ਰਾਜੇ ਦੀ ਪ੍ਰੇਰੀ ਹੋਈ ਇਸਤ੍ਰੀ ਰੁਖਾਂ ਨੂੰ ਭੂਸ਼ਤ ਕਰਕੇ ਭਾਵ ਮਿਠਿਆਈ ਨਾਲ ਸੁੰਦਰ ਸਜਾਕੇ ਓਥੇ ਸੋਭਨੀਕ ਹੋਕੇ ਖੜੋਤੀ ਹੋਈ ਹੈ। ੧੪

ਜਿਸਦੇ ਜੋਬਨ ਦੀ ਸੋਭਾ ਬਹੁਤ ਹੀ ਪ੍ਰਕਾਸ਼ ਰਹੀ ਹੈ ਓਹ ਇਕ ਅਦਭੁਤ ਇਸਤ੍ਰੀ ਜੰਗਲ ਦੇ ਵਿਚ ਖੜੋਤੀ ਹੋਈ ਹੈ। ਨੀਲਿਆਂ ਕੌਲਾਂ ਵਰਗੀ ਦੁਤ=ਸੋਭਾ ਪ੍ਰਕਾਸ਼ ਰਹੀ ਹੈ ਉਸਨੂੰ ਵੇਖਕੇ ਕਾਮ ਦਾ ਮਨ ਵੀ ਲੱਜਿਆ ਖਾਂਦਾ ਹੈ। ਚਕਵੀ ਚਕਵੇ ਦਾ ਜੋੜਾ। ਕਬੂਤਰ। ਚੰਦ। ਸ਼ੇਰ। ਤੋਤੇ। ਹਰਨ। ਹਾਥੀ। (ਉਸ ਇਸਤ੍ਰੀ ਦੀ ਸੋਭਾ ਅਗੇ) ਕਿਸੇ ਕੰਮ ਦੇ ਹਨ। ਰਿਦੇ ਵਿਚ ਪੈਦਾ ਕਰਦੀ ਹੈ। ੧੫

ਸਿੰਙੀ ਰਿਖੀ ਨੇ ਵਿਚਾਰਿਆ ਏਥੇ ਕੋਈ ਰਿਖੀ ਹੈ ਮੈ ਉਸਨੂੰ ਵੇਖਾਂ। ਸੱਪਾਂ। ਦੇਵਤਿਆਂ ਦਾ ਵੈਰੀ ਦੈਂਤ। ਦੇਵਤਾ। ਉਸ ਉਤੋਂ ਸਾਰਾ ਸਰੀਰ ਵਾਰ ਦਿਆਂ। ਪਾਸ ਰਹਾਂ ਬਲ ਵਿਚ ਫਿਰਾਂ। ੧੬

ਤੂੰ ਕੌਣ ਹੈਂ। ਇਸਤ੍ਰੀ ਹੈਂ ਕੀ ਰਾਮ ਦੀ ਇਸਤ੍ਰੀ ਸੀਤਾ ਜੰਗਲ ਵਿਚ ਸੋਭਦੀ ਹੈ। ਲੱਛਮੀ ਹੈਂ। ਜਛਾਂ ਸੱਪਾਂ ਦੇ ਮਨ ਨੂੰ ਵੀ ਮੋਂਹਦੀ ਹੈ। ਇੰਦਰ ਦੀ ਇਸਤ੍ਰੀ ਹੈਂ ਕਿ ਪਾਰਬਤੀ ਹੈਂ। ਕਿ ਕਾਮਦੀਇਸਤ੍ਰੀ ਹੈਂ। ਉਸ ਆਪਣੇ ਪਤੀ ਦਾ ਰਸਤਾ ਵੇਖਦੀਹੈਂ।੧੭

ਹੇ ਮਾਲਕ ਮੈਂ ਇੰਦਰ ਦੀ ਇਸਤ੍ਰੀ ਨਹੀਂ ਹਾਂ। ਨ ਰਤੀ ਹਾਂ। ਨਾ ਪਾਰਬਤੀ ਹਾਂ। ਲਛਮੀ ਵੀ ਨਹੀਂ ਹਾਂ। ਕਿਸੇ ਦੇਵਤੇ ਦੈਂਤ ਦੀ ਜਾਈ ਹੋਈ ਵੀ ਨਹੀਂ ਹਾਂ। ਹੇ ਫਕੀਰਾਂ ਦੇ ਈਸਰ ਰਿਖੀ ਭਾਵਵਡੇਮੰਗਤੇ ਮੈਂ ਤਾਂ ਉਦਾਲਕ ਰਿਖੀ ਦੀਜੰਮੀਹੋਈਇਸਤ੍ਰੀਹਾਂ।੧੮

ਇਸਤ੍ਰੀ ਦੇ ਚੰਚਲ ਨੇਤਰਾਂ ਦੀ ਚੰਚਲਤਾਈ ਨਾਲ ਇਸ ਰਿਖੀ ਨੂੰ ਕੁਛ ਟੂਣੇ ਵਰਗਾ ਕਰ ਦਿਤਾ ਹੈ। ਬਹੁਤ ਸਾਰੇ ਹਾਵ ਭਾਵ ਨਖਰੇ ਵਖਾ ਕੇ ਖਿਨ ਵਿਚ ਮੁਨੀ ਨੂੰ ਵੱਸ ਕਰ ਲਿਆ ਹੈ। ਪੱਗ ਬਨ੍ਹਾ ਦਿਤੀ ਹੈ। ਜਟਾਂ ਮੁੰਨਾ ਘੱਤੀਆਂ ਹਨ। ਨਵੇਂ ਗਹਿਣੇ ਬਣਵਾ ਕੇ ਅੰਗਾਂ ਤੇ ਬੰਨਵਾ ਦਿਤੇ ਹਨ ਜਾਂ ਗਹਿਣੇ ਪਹਿਰਾਕੇ ਅੰਗ ਨਵੇਂ ਸਜਾ ਦਿਤੇ ਹਨ। ੧੯ ਤਪੀ ਤਪ ਨੂੰ ਛੱਡ ਕੇ ਮਨ ਕਰਕੇ ਉਸ ਇਸਤ੍ਰੀ ਉਤੇ ਫਸ ਗਿਆ ਹੈ। ਇਸਤ੍ਰੀ ਨੇ ਉੱਤਮ ਵਰਤ ਵਾਲੇ ਰਿਖੀ ਨੂੰ ਪਾਕੇ। ਮਨਦੇ ਗਮ ਦੂਰ ਕਰਕੇ ਅਨੰਦ ਨੂੰ ਪੈਦਾ ਕੀਤਾ। ਸਤ ਧੀਆਂ ਛੇ ਪੁਤ੍ਰ ਪੈਦਾ ਕੀਤੇ। ੨੦

ਇਕ ਦਿਨ ਇਸਤ੍ਰੀ ਨੇ ਆਖਿਆ ਕਿ ਹੇ ਮੁਨੀ ਜੀ ਸੁਣੋ ਇਸ ਜੰਗਲ ਨਾਲੋਂ ਇਕ ਹੋਰ ਜੰਗਲ ਬਹੁਤ ਹੱਛਾ ਹੈ ਮੇਰੀ ਮਰਜੀ ਹੈ ਅੱਜ ਚਲੋ ਓਥੇ ਚਲਕੇ ਫਿਰੀਏ ਮੌਜ ਲਈਏ। ਬਹੁਤੇ। ਦੇਰ ਛੱਡ ਦਿਓ। ਤੁਸਾਂ ਵੇਖਣਾ ਕਿ ਓਹ ਬਣ ਬਹੁਤ ਹੀ ਸੁੰਦਰ ਹੈ। ਓਥੇ ਕਾਮਦੇਵ ਦਾ ਹੰਕਾਰ ਦੂਰ ਕਰਾਂਗੇ। ੨੧

ਜਿਤਨੇ ਕੁ ਬਾਣ ਸੀ। ਫਕੀਰ ਦੇ ਈਸਰ ਰਿਖੀ ਨੂੰ ਓਹ ਸਾਰੇ ਇਸਤਰੀ ਨੇ ਵਿਖਾਏ ਹਨ। ਕੱਛ ਵਿਚੋਂ ਕੜੇ, ਵਾਲੇ ਆਦਕ ਜੜਾਊ ਗਹਿਣੇ ਕੱਢ ਕੇ ਬੜੇ ਸੋਭਾ ਵਾਲੇ ਰਿਖੀ ਨੂੰ ਪਹਿਰਾਏ ਹਨ। ਜੋਗ ਦੇ ਸਾਧਨ ਜਾਂ ਜਤਨ ਸਾਰੇ ਵਿਸਾਰ ਦਿਤੇ। ਉਸ ਨੂੰ

ਕਿਸੇ ਨੇ ਵੀ ਗਿਆਨ ਨਹੀਂ ਦਿਤਾ ਹੈ। ਓਹ ਮੁਨੀ ਆਪੇ ਹੀ ਘਰ ਨੂੰ ਆਗਿਆ ਹੈ। ੨੨
ਸੱਤ ਧੀਆਂ ਅੱਗੇ ਤੋਰ ਲਈਆਂ । ਤਿੰਨ ਪੁਤ੍ਰ ਇਸਤ੍ਰੀ ਨੇ ਆਪ ਚੁੱਕ ਲਏ । ਇਕ ਰਿਖੀ ਦੇ ਮੋਢੇ ਉਤੇ ਚੁਕਾ ਦਿਤਾ ਇਕ ਕੱਛ ਵਿਚ ਫੜਾ ਦਿਤਾ ਛੇਵਾਂ ਪੁਤ ਸਿਰ ਉਤੇ ਚੁਕਾ ਦਿਤਾ। ੨੩ ਬੁੱਢਾ, ਬਾਲਕ, ਜੁਆਨ ਕੋਈ ਨ ਘਰ ਵਿਚ ਰਿਹਾ। ੨੪ ਹਥ ਵਿਚ ਕੇਸਰ ਫੁਲ ਲੈਕੇ। ਵਾਰਕੇ ਸੁੱਟ ਦਿਤੇ। ਇੱਕੁਰ ਖੁਸ਼ੀ ਹੋਇਆ । ਓਸੇ ਸਮੇਂ ਬਦਲ,ਸਾਵਣ ਦੇ ਮਹੀਨੇ ਵਾਂਗ ਆ ਵਰ੍ਹਿਆ ਹੈ।੨੫
ਬਹੁਤਾ ਪਾਣੀ। ਖੁਸ਼ੀ ਹੋਇ। ਕਾਲ ਤੋਂ ਸੁਕਾਲ ਭਾਵ ਚੰਗਾ ਸਮਾ ਅੰਨ ਸਸਤਾ ਹੋਗਿਆ ਹੈ। ੨੬ ਬੜਾ ਮੀਂਹ ਵਰ੍ਹਿਆ। ਕੋਠੇ ਢੱਠਣ ਲਗੇ। ਲੋਕ ਬੜੇ ਤੰਗ ਹੋਇ। ਲੋਕਾਂ ਨੂੰ ਚਿੰਤਾ ਹੋਈ। ਜਦੋਂ ਤਕ ਇਹ ਰਿਖੀ ਇਸ ਸਾਡੇ ਪਿੰਡ ਵਿਚੋਂ ਘਰ ਤੋਂ ਨਹੀਂ ਜਾਂਦਾ ਹੈ। ਓਨੇ ਚਿਰ ਨੂੰ ਇਹ ਘਰ ਸਾਰੇ ਡਿਗਕੇ ਜਮੀਨ ਦੇ ਨਾਲ ਬਰਾਬਰ ਹੋ ਜਾਣਗੇ ਜਾਂ ਇਹ ਪਿੰਡ ਪਹਾੜ ਦੇ ਬਰਾਬਰ ਭਾਵ ਉਚਾ ਨੀਵਾਂ ਭਾਵ ਢਹਿ ਜਾਵੇਗਾ। ੨੭ ਓਸੇ ਵੇਲੇ ਉਸ ਵੇਸਵਾ ਨੂੰ ਬੁਲਾ ਲਿਆ ਤੇ ਆਪਣਾ ਅੱਧਾ ਰਾਜ ਰਾਜਾ ਨੇ ਵੰਡ ਦਿਤਾ ਹੈ । ਤੂੰ ਰਿਖੀ ਨੂੰ ਟਾਲ ਭਾਵ ਘਰੋਂ ਕੱਢ ਦੇਹ। ੨੮ ਇਸਤ੍ਰੀ ਦੇ ਵੱਸ ਹੋਇਆ ੨ ਸਾਰੀ ਉਮਰ ਗੁਜ਼ਰ ਗਈ ਹੈ ਦੁਨੀਆਂ ਦਾ ਮਾਲਕ ਭਗਵਾਨ ਮੇਰੇ ਰਿਦੇ ਵਿਚ ਕਦੀ ਯਾਦ ਨਹੀਂ ਆਇਆ ਹੈ। ਬੇਹੋਸ਼ ਹੋਗਿਆ ਹੈ ਆਖਦਾ ਹੈ ਮੈ ਬਰੜੌਂਦਾ ਹਾਂ ਜਾਂ ਮੈ ਕੀ ਬਰੜੌਂਦਾ ਹਾਂ ਮੈ ਵੇਦ ਦੇ ਉਚਾਰਨ ਜਾਂ ਕਥਨ ਕਰਨ ਤੋਂ ਬਿਨਾਂ ਹੋਗਿਆ ਹਾਂ ਮੈ ਬਿਅਰਥ ਹੀ ਇਸ ਇਸਤ੍ਰੀ ਨੂੰ ਵਰ ਲਿਆ ਹੈ। ਕਾਮ ਦੇ ਜੋਰ ਨਾਲ ਬਹਿਕੇ ਭਾਵ ਰੁੜਕੇ ਅਤੇ ਪ੍ਰਮੇਸਰ ਤੋਂ ਬਿਤੁਕੈ=ਭਾਵ ਵਿਛੜਕੇ ਅਤੇ ਸੰਸਾਰਕ ਵਿਸ਼ਿਆਂ ਵਿਚ ਉਰਝਕੇ ਭਾਵ ਫਸਕੇ ਓਇ ਬੌਰਿਆ ਮਨਾ ਤੈਨੂੰ ਮੌਤ ਦਾ ਖਿਆਲ ਵੀ ਭੁਲ ਗਿਆ ਹੈ ਜਾਂ ਤੈਨੂੰ ਪ੍ਰਮੇਸਰ ਦਾ ਖਿਆਲ ਵੀ ਨਹੀ ਰਿਹਾ ਹੈ। ਹੇ ਮੂਰਖ ਮਨ ਬਣ ਤਨਕੇ ਪੁਰ ਵਿਚ ਫਿਰ ਰਿਹਾ ਹੈਂ ਤੂੰ ਲੱਜਿਆ ਕਰਕੇ ਵੀ ਲਜਿਆ ਨਹੀ ਕਰਦਾ ਭਾਵ ਤੂੰ ਬੜਾ ਨਿਲੱਜਾ ਹੈਂ ਤੂੰ ਬੜਾ ਖੋਟਾ ਕੰਮ ਕੀਤਾ ਹੈ ਜਾਂ ਲੱਜਿਆ ਲਗਾਕੇ ਖੋਟਾ ਕੰਮ ਕੀਤਾ ਹੈ। ੨੯
ਘਰ ਨੂੰ ਛੱਡਕੇ। ਦੌੜ ਗਿਆ। ੩੦ ਇਸਤ੍ਰੀ ਦੀ ਗੱਲ ਦੱਸਦੇ ਹਨ ਕਿ ਪਹਿਲੇ ਆਕੇ ਬਣ ਤੋਂ ਰਿਖੀ ਨੂੰ ਕੱਢਿਆ ਫੇਰ ਬਦਲ ਵਰ੍ਹਾ ਲਿਆ। ਰਾਜੇ ਤੋਂ ਅੱਧਾ ਰਾਜ ਲੈਲਿਆ। ੩੧ ਮੁਨੀ ਦਾ ਸਤ ਨਾਸ ਕੀਤਾ। ਆਪ ਬੜੇ ਸੁਖ ਕੀਤੇ। ੩੨

## ਚਰਿਤ੍ਰ ੧੧੫ ਗੋਤਮ ਨਾਰ

ਮਨ, ਬਾਣੀ, ਸਰੀਰ ਕਰਕੇ। ਪਤੀ ਨੂੰ ਵੱਸ ਕੀਤਾ ਹੋਇਆ ਸੀ। ੧
ਦੇਵਤਿਆਂ ਦੀ। ਦੈਂਤਾਂ ਦੀ। ਦੇਵਤਿਆਂ ਦੇ ਰਾਗੀਆਂ ਕਿੰਨਰਾਂ ਦੀ ਇਸਤ੍ਰੀ। ੨
ਪਾਰਬਤੀ, ਇੰਦ੍ਰ ਦੀ ਇਸਤ੍ਰੀ, ਸੀਤਾ ਸਤੀ ਜਾਂ ਹੋਰ ਸਤੀਆਂ ਜੋ ਸੱਤਾਂ ਦੀ ਗਿਣਤੀ ਵਿਚ ਆਈਆਂ ਹਨ ਉਸਦਾ ਰੂਪ ਵੇਖਕੇ। ਨਾਰਿ=ਗਰਦਨ ਨੀਵੀਂ ਕਰ ਛੱਡਦੀਆਂ ਸਨ

ਅਪਣੇ ਰੂਪ ਨੂੰ ਉਸ ਨਾਲੋਂ ਘਟ ਵਿਚਾਰਕੇ। ੩
ਗੌਤਮ ਪਾਸ ਦੇਵਤੇ ਕਿਸੇ ਕੰਮ ਲਈ ਗਏ। ਉਸਦੀ ਇਸਤ੍ਰੀ ਨੂੰ ਵੇਖਕੇ ਇੰਦ੍ਰ ਬੜਾ ਪ੍ਰਸੰਨ ਹੋਇਆ। ੪ ਇੰਦਰ ਦੀ ਛਬਿ ਵੇਖਕੇ। ਸਾਰੀ ਹੀ ਭਾਵ ਸਰੀਰ ਤਕ, ਪੈਰਾਂ ਤੋਂ ਲੈਕੇ ਸਿਰ ਤਕ ਡੁਬ ਗਈ। ਇਹ ਜੇਹੜਾ ਸੁੰਦਰ ਜੋਬਨ ਹੈ ਇਸ ਮੂਰਖ ਮੁਨੀ ਪਾਸ ਐਵੇਂ ਨ ਗਵਾਈਏ। ੫
ਸ਼ਿਵਜੀ ਦਾ ਵੈਰੀ ਉਸਨੂੰ ਤੀਰ ਮਾਰ ਗਿਆ ਓਹ ਜ਼ਖਮਾਂ ਦੇ ਨਾਲ ਜ਼ਖਮੀ ਹੋਗਈ। ੬
ਇੰਦਰ। ਘੱਲਕੇ ਗੋਲੀ ਨੂੰ। ੭ ਨਾਮ ਹੈ ਗੋਲੀ ਦਾ। ਹਰਿ=ਇੰਦ੍ਰ ਪਾਸ ਘੱਲ ਦਿਤੀ। ੮ ਬ੍ਰਿਥਾ=ਗੱਲ। ੯
ਹੇ ਇੰਦਰ ਸੁਣ ਇਸਤ੍ਰੀ ਬੇਹੋਸ਼ ਹੋਕੇ ਡਿੱਗ ਪਈ ਹੈ, ਉਸਨੇ ਅਜ ਮੱਥੇ ਉਤੇ ਟਿੱਕਾ ਵੀ ਨਹੀਂ ਲਾਇਆ ਹੈ ਭਾਵ ਖੁਸ਼ੀ ਨਹੀ ਹੈ। ਉਸਨੂੰ ਕਿਸੇ ਨੇ ਟੂਣਾ ਕਰ ਦਿੱਤਾ ਹੈ ਉਸਨੇ ਅਜ ਤਕ ਸਿੰਗਾਰ ਵੀ ਨਹੀਂ ਕੀਤਾ ਹੈ। ਪਾਨ ਬੀੜੀ ਵੀ ਨਹੀ ਚਬਾ ਸਕਦੀ ਹੈ ਸਖੀ ਬਥੇਰਾ ਪੈਰੀਂ ਪੈ ਰਹੀ ਹੈ ਪਰ ਉਸ ਨੇ ਅਜੇ ਤਕ ਪਾਣੀ ਵੀ ਨਹੀਂ ਪੀਤਾ ਹੈ। ਛੇਤੀ ਚਲੋ ਤੁਸੀ ਏਥੇ ਬਣਕੇ ਕੀ ਬੈਠੇ ਹੋਇ ਹੋ ਤੁਸਾਂ ਤਾਂ ਉਸ ਮੁਨੀ ਦੀ ਇਸਤ੍ਰੀ ਦਾ ਮਨ ਮੋਹ ਲਿਆ ਹੈ* ਓਹ ਕੌਲ ਵਰਗੇ ਨੇਤ੍ਰਾਂ ਵਾਲੀ ਦਿਨ ਵਿਚ ਕ੍ਰੋੜਾਂ ਵਾਰੀ ਰੋਂਦੀ ਰਹਿੰਦੀ ਹੈ, ਨ ਦਿਨ ਨ ਰਾਤ ਨੂੰ ਕਦੀ ਨਹੀਂ ਸੌਂਦੀ ਹੈ। ਧਰਤੀ ਉਤੇ ਪਈ ਹੋਈ ਸੱਪਨੀ ਵਾਂਗ ਸਹਿਕਦੀ ਹੈ ਭਾਵ ਜਿਕੁਰ ਅਧਮੋਈ ਸਰਪਨੀ ਹੁੰਦੀ ਹੈ ਸਾਰੀ ਲੋਕਾਂ ਦੀ ਲੱਜਿਆ ਤੇ ਹਠ ਨੂੰ ਨਾਸ ਕਰ ਰਹੀ ਹੈ। ਓਹ ਸੁੰਦਰੀ ਹਾਰ ਸ਼ਿੰਗਾਰ ਨਹੀਂ ਕਰਦੀ ਹੈ, ਚੰਦ ਵਰਗੇ ਮੂੰਹ ਨੂੰ ਅੱਥ੍ਰੂਆਂ ਨਾਲ ਧੋਂਦੀ ਹੈ। ਛੇਤੀ ਦਸੋ ਤੁਸੀ ਕੀ ਏਥੇ ਬਣ ਤਣਕੇ ਬੈਠੇ ਹੋਇ ਹੋ ਤੁਹਾਡੇ ਰੱਸਤੇ ਨੂੰ ਮੁਨੀ ਦੀ ਇਸਤ੍ਰੀ ਵੇਖਦੀ ਹੈ। ੧੧
ਤਪੀ ਦੀ ਇਸਤ੍ਰੀ ਤਪਣੀ। ਇੰਦਰ। ਛੇਤੀ। ਇਸਤ੍ਰੀ। ਫਿਰਦੀ ਹੈ। ਵਾਰ ਵਾਰ, ਵਾਰੀ ਵਾਰੀ। ਬਣੌਂਦੀ ਹੈ। ਓਧਰ ਨੂੰ ਦਾ ਪਛਾਣਕੇ ਤੁਰ ਤਾਂ ਪਿਆ ਹੈ ਪਰ ਮੁਨੀ ਦੇ ਸ੍ਰਾਪ ਦੇ ਦੁਖ ਕਰਕੇ ਸੰਕੋਚਦਾ ਤੇ ਠਠੰਬਰਦਾ ਹੈ ਭਾਵ ਚੰਗੀਤਰਾਂ ਤੁਰ ਨਹੀਂ ਸੱਕਦਾ † ਨ ਜਾ ਸਕਦਾ ਹੈ ਨ ਹਟ ਸਕਦਾ ਹੈ ਮਤਵਾਲੇ ਦੀ ਤਰਾਂ ਵਿੰਗੇ ੨ ਕਦਮ ਰਸਤੇ ਵਿਚ ਸੁੱਟਦਾ ਹੈ। ੧੨

---

*ਇਸ ਗਲ ਤੋਂ ਹਰ ਇਕ ਗ੍ਰਹਸਤੀ ਨੂੰ ਸਿਖਿਆ ਲੈਣੀ ਚਾਹੀਦੀ ਹੈ ਕਿ ਪਰਾਏ ਆਦਮੀ ਨੂੰ ਜਿਥੇ ਆਪਣੀਆਂ ਧੀਆਂ ਨੂੰਹਾਂ ਹੋਣ ਘਰ ਵਿਚ ਕਦੀ ਵੀ ਵੜਨ ਨਹੀ ਦੇਣਾ ਚਾਹੀਦਾ ਹੈ।

†ਦੇਖੋ ਇਹ ਕਾਮੀ ਦੀ ਕਿੱਡੀ ਖਰਾਬ ਹਾਲਤ ਹੈ ਇਤਨੀਆਂ ਇਸਤ੍ਰੀਆਂ ਦੇ ਹੁੰਦਿਆਂ ਜੋ ਬਿਭਚਾਰ ਦੀ ਇੱਛਿਆ ਕਰਦਾ ਹੈ ਉਸਨੂੰ ਧਿਰਕਾਰ ਹੈ ਇਸ ਲਈ ਦਸਮ ਗ੍ਰੰਥ ਦੇ ਕਰਤਾ ਨੇ ਸੰਬੋਧਨ ਕੀਤਾ ਹੈ ਕਿ ਪਰ ਇਸਤ੍ਰੀ ਤੋਂ ਬਚੋ।

ਹੇ ਪਿਆਰੇ ਮਨ ਭਾਂਦੀ ਇਸਤ੍ਰੀ ਨੂੰ ਅੱਜ ਛੇਤੀ ਚੱਲਕੇ ਮਿਲੋ । ਅਸੀਂ ਅੱਜ ਤੁਹਾਡੇ ਹੋਗਏ ਹਾਂ ਭਾਵ ਦਾਸ, ਓਹ ਸਖੀ ਇੱਕੁਰ ਨਿੰਮ੍ਰਤਾ ਦੱਸਦੀ ਹੈ ਰਿਖੀ ਦੀ ਇਸਤ੍ਰੀ ਵਲੋਂ ।—ਜਿਸ ਸਮੇਂ ਓਥੇ ਮਹਿਰਾਜ=ਇੰਦਰ ਨੇ ਜਾਕੇ ਮਿਲਨਾ ਸੀ (ਉਸ ਇਸਤ੍ਰੀ ਨੂੰ) ਹੁਣ ਉਸ ਸਮੇਂ ਮੁਨੀ ਰਾਜ ਜੀਅੱਜ ਪ੍ਰਮੇਸਰ ਦੇ ਨਾਲ ਧਿਆਨ ਲੌਣ ਨੂੰ ਬਾਹਰਦਰਿਆ ਉਤੇ ਇਸ਼ਨਾਨ ਜਪ ਤਪ ਆਦਕ ਨੂੰ ਚਲੇ ਗਏ ਹਨ । ਇੰਦਰ ਨੇ ਆਕੇ ਬਿਭਚਾਰ ਕੀਤਾ ।—ਉਸ ਰਿਖੀ ਦੀ ਇਸਤ੍ਰੀ ਦੇ ਮਨ ਵਿਚ ਬੜਾ ਅਨੰਦ ਵਧਿਆ ਜੇਹੜਾ ਮੁਨੀ ਦਾ ਪੁਤ੍ਰ ਗੋਤਮ ਸੀ ਉਸਨੂੰ ਇਸਤ੍ਰੀ ਨੇ ਮਨ ਤੋਂ §ਭੁਲਾ ਦਿਤਾ ਹੈ । ੧੩

ਬਨਿਆਂ ਠਨਿਆ=ਤਨਿਆ । ਬਹੁਤਾ । ਰਾਜਾ । ਇੰਦਰ ਵਰਗਾ । ਪਤੀ । ਮੁਨੀ ਨੂੰ ਵਿਸਾਰ ਦਿੱਤਾ । ੧੪

ਕੰਨਾਂ ਨਾਲ ਖੜਕੇ ਨੂੰ । ਮੁਨੀਆਂ ਦਾ ਮਾਲਕ ਵੱਡਾ ਮੁਨੀ ਹੈਰਾਨ ਹੋ ਪਿਆ । ਸਾਰਾ ਧਿਆਨ ਛੱਡ ਦਿਤਾ ਸਰੀਰ ਉਸ ਦਾ ਗੁੱਸੇ ਨਾਲ ਬੜਾ ਸੜਿਆ । ਘਰ ਵੱਲ ਇੰਦਰ ਵੇਖਕੇ । ਮੁਨੀ ਨੂੰ । ਮੰਜੀ । ਹੇਠਾਂ । ਲੁਕ ਗਿਆ ਹੈ । ਮੁਨੀ ਹੈਰਾਨ ਹੋ ਰਿਹਾ ਹੈ । ਇਹ ਕਿਸੇ ਨਿਲੱਜ ਨੇ ਮਾੜਾ ਕੰਮ ਕੀਤਾ ਹੈ । ੧੫

ਇੱਕੁਰ । ਰਿਖੀ ਨੂੰ । ਹੱਸਕੇ । ਇਸਤ੍ਰੀ ਨੇ । ੧੬

ਮਾਜਾਰ=ਬਿੱਲੇ ਦਾ ਨਾਮ ਹੈ ਦੂਸਰਾ ਅਰਥ ਮੇਰਾ ਯਾਰ ਹੈ । ਇਸਤ੍ਰੀ ਨੇ ਆਖਿਆ ਇਹ ਬਿੱਲਾ ਹੈ ਭਾਵ ਉਸ ਨੇ ਸੱਚ ਆਖ ਦਿਤਾ ਹੈ ਕਿਉਂਕਿ ਰਿਖੀ ਤੋਂ ਸੁਣਿਆ ਹੋਇਆ ਸੀ ਕਿ ਝੂਠ ਨਹੀਂ ਬੋਲਣਾ ਇਸ ਲਈ ਉਸ ਨੇ ਅਪਣੀ ਚਤਰਾਈ ਨਾਲ ਆਖਿਆ ਹੈ ਇਹ ਮੇਰਾ ਯਾਰ ਹੈ । ਬਹੁਤ ਡਰਕੇ ਮੰਜੀ ਹੇਠਾਂ ਛਪ ਗਿਆ ਹੈ । ੧੭

ਇਸਤ੍ਰੀ ਨੇ ਜੋ ਕੁਛ ਮਾੜਾ ਕੰਮ ਕੀਤਾ ਹੈ ਓਹੋ ਪਤੀ ਨੂੰ ਸੱਚੋ ਸੱਚ ਆਖ ਦਿਤਾ ਹੈ ਇਹ ਜੇਹੜਾ ਬਿੱਲਾ ਹੈ ਮਾਨੋ ਇੰਦਰ ਦੀ ਤਰਾਂ ਸਾਰੀ ਸੋਭਾ ਧਰ ਰਿਹਾ ਹੈ ਭਾਵ ਇੰਦਰ ਵਰਗਾ ਹੈ, ਇੰਦਰ ਵੀ ਮੋਟੀਆਂ ੨ ਅੱਖਾਂ ਵਾਲਾ ਸੀ ਤੇ ਬੜਾ ਮੋਟਾ ਸੀ । ੧੮

ਹੇ ਮੁਨੀ ਤੁਸੀਂ ਗੁੱਸਾ ਮਤ ਕਰੋ । ਇਸ ਬਿਲੇ ਉਤੇ ਅੱਜ । ਤੁਹਾਡਾ ਘਰ ਇਸਤ੍ਰੀ ਦੇ ਸਹਿਤ ਭਾਵ ਇਸਤ੍ਰੀ ਵਾਲਾ ਵੇਖਕੇ ਇਹ ਬਿੱਲਾ ਏਥੇ ਰਹਿ ਪਿਆ ਹੈ । ਤੁਸੀਂ ਏਥੋਂ ਘਰ ਤੋਂ ਜਾਕੇ ਉਥੇ ਦਰਿਆ ਉਤੇ ਹੀ ਹੋਮ ਕਰੋ । ਪ੍ਰਮੇਸਰ ਦਾ ਨਾਮ ਜਪੋ । ੧੯ ਇੰਦਰ ਨੂੰ ਘਰੋਂ ਕੱਢ ਦਿੱਤਾ । ਸ਼ੋਕ ਨਾਲ ਸਿਰ ਹਿਲਾਇਆ । ੨੦

ਦੇਵਤਿਆਂ ਦੇ ਮਾਲਕ ਨੂੰ ਭਗਾਂ ਵਾਲਾ ਕਰ ਦਿੱਤਾ । ਹਜ਼ਾਰ ਭਗ । ਇੰਦਰ ਲਜਿਆ ਦਾ ਮਾਰਿਆ ਜਾਕੇ ਪਾਣੀ ਵਿਚ ਛਪ ਗਿਆ ਭਗਾ ਦੇ ਦੁਖ ਕਰਕੇ । ੨੧

ਪੱਥਰ ਦੀ ਪਵਿਤ੍ਰ ਸਿਲਾ । ੨੨

---

§ਜੇਹੜੀਆਂ ਇਸਤ੍ਰੀਆਂ ਆਪਣਿਆਂ ਪਤੀਆਂ ਨੂੰ ਤਿਆਗਦੀਆਂ ਹਨ ਓਨਾਂ ਦਾ ਬੁਰਾ ਹਾਲ ਹੁੰਦਾ ਹੈ ।

# ਚਰਿਤ੍ਰ ੧੧੯ ਸੁੰਦ ਅਤੇ ਅਪਸੁੰਦ

ਸੁੰਦ ਅਤੇ ਅਪਸੁੰਦ ਦੋ ਦੈਂਤ ਬੜੇ ਭਾਰੇ ਵਧ ਗਏ ਹਨ ਭਾਵ ਓਹ ਬਹੁਤ ਜ਼ੋਰ ਪ੍ਰਤਾਪ ਵਾਲੇ ਹੋ ਗਏ ਹਨ। ਤਿੰਨੇ ਲੋਕ ਜਿਨਾਂ ਨੂੰ ਨਮਸ਼ਕਾਰ ਕਰਦੇ ਹਨ ਓਨਾਂ ਨੇ ਬੜੀ ਤਪੱਸਿਆ ਕਰਕੇ ਸ਼ਿਵਜੀ ਨੂੰ ਪ੍ਰਸੰਨ ਕੀਤਾ। ੧

ਲੜਾਈ ਵਧਾਓਗੇ। ਜਮ ਦੇ ਘਰ ਨੂੰ ਚਲੇ ਜਾਓਗੇ। ੨

ਜਦੋਂ ਵਰ ਪਾਇਆ। ਮਨ ਤੋਂ ਭੁਲਾ ਦਿਤਾ। ਜੀਅ ਲੈਕੇ ਫੇਰ ਓਹ ਘਰ ਨੂੰ ਜਾਣਾ ਨਹੀਂ ਪਾਂਦਾ ਸੀ। ੩ ਬ੍ਰਹਮਾਂ ਨੇ ਵਿਸਕਰਮਾਂ ਨੂੰ ਬੁਲਾ ਘੱਲਿਆ। ਚੰਗਾ ਮੰਤ੍ਰ ਪਕਾਇਆ। ੪

ਬ੍ਰਹਮਾਂ ਨੇ ਵਿਸਕਰਮਾਂ ਨੂੰ ਆਖਿਆ ਬਣਾਓ। ਓਹ ਇਸਤ੍ਰੀ ਬਣਾਓ। ੫

ਘਰ। ਓਸੇ ਵੇਲੇ। ਤਿਲੋਤਮਾ ਇਸਤ੍ਰੀ। ਓਥੇ ਛੇਤੀ ਲਿਆਂਦੀ। ੬

ਓਹ ਇਸਤ੍ਰੀ ਬਹੁਤ ਰੂਪ ਦੀ ਨਿਧੀ ਬਣਾਈ ਜੇਹੜਾ ਵੇਖੇ ਓਹੋ ਹੀ ਪ੍ਰਸੰਨ ਹੋ ਜਾਵੇ ਤਿਲੋਤਮਾਂ ਦੇ ਹੁੰਦਿਆਂ ਜਾਂ ਇਸਨੂੰ ਵੇਖਕੇ ਕੋਈ ਵੀ ਜਤੀ ਨਹੀਂ ਆਖਿਆ ਜਾਂਦਾ ਹੈ। ੭ ਉਸ ਦਾ ਬਹੁਤ ਚੰਗਾ ਰੂਪ ਵੇਖਕੇ ਦੁਨੀਆਂ ਦੀਆਂ ਸਾਰੀਆਂ ਹੀ ਇਸਤ੍ਰੀਆਂ ਗੁੱਸਾ ਖਾਂਦੀਆਂ ਹਨ। ਮਤੇ ਸਾਡੇ ਪਤੀ ਇਸ ਨੂੰ ਵੇਖਕੇ ਏਸੇ ਦੇ ਹੀ ਬਣ ਜਾਣ। ੮ ਬਣਾਕੇ। ਕੁਰਛੇਤ੍ਰ ਸ਼ਹਿਰ। ੯

ਉਸਦਾ ਰੂਪ ਵੇਖਕੇ ਫਸ ਗਏ ਹਨ। ੧੦

ਓਹ ਇਸਤ੍ਰੀ ਓਨਾਂ ਅਪਣੇ ਬਾਗ ਵਿਚ ਫਿਰਦੀ ਵੇਖੀ ਹੈ। ਛੱਡਕੋਪਾਸ ਜੀਅ ਕੀਤਾ। ੧੧

ਸੁੰਦ ਆਖਣ ਲੱਗਾ ਇਸ ਨੂੰ ਮੈਂ ਵਰਦਾ ਹਾਂ। ਅਪਸੁੰਦ ਆਖਣ ਲੱਗਾ ਇਸ ਨੂੰ ਮੈਂ ਵਰਦਾ ਹਾਂ। ਲੜਾਈ ਛਿੜ ਪਈ। ਫਿਰੇ ਹਨ। ੧੨

ਬੜਾ ਭਾਰਾ ਲੋਹਾ ਪਿਆ ਭਾਵ ਜੰਗ ਮੱਚਿਆ ਤੇ ਖੰਡੇ ਖੜਕੇ ਦੋਵੇਂ ਸੂਰਬੀਰ ਆਪੋ ਵਿਚ ਦੀ ਇਸਥਿਤ ਹੋਕੇ ਜੁੱਟ ਪਏ। ਸੂਰਮੇਂ ਗੁੱਸੇ ਵਿਚ ਮਸਤ ਹੋਕੇ ਲੜੇ। ਤਲਵਾਰਾਂ ਨਾਲ ਖੇਡਦੇ ਹਨ। ੧੩

ਕਾਲ ਸੂਰਮੇ ਨੇ ਸਾਰੇ ਚੱਬ ਭਾਵ ਮਾਰ ਘੱਤੇ ਜਾਂ ਮੌਤ ਨੇ ਸਾਰੇ ਮਾਰੇ ਹਨ। ੧੪

ਜੁਝੋਆ=ਮਾਰੂ ਰਾਗ, ਢੋਲ, ਸਿੰਧੜਾ ਰਾਗ, ਵੱਜਣ ਨਾਲ ਸੂਰਮੇਂ ਸਾਹਮਣੇ ਆਕੇ ਲੜੇ ਹਨ। ੧੫ ਪਈ। ਬਰਛੀਆਂ ਦੀ ਵਾਢੀ ਧਰ ਦਿੱਤੀ। ਪਿਆ। ਭੇੜ ਭਾਵ ਜੰਗ। ੧੬

ਮੁਕੀਆਂ ਦਾ। ਵਰਿਆ ਭਾਵ ਚਲਿਆ। ਲੋਹਾ ਭਾਵ ਸ਼ਸਤ੍ਰ ਲੋਹੇ ਦੇ। ਡਰਪੋਕ ਤੇ ਬਹਾਦਰ ਇਕੋ ਜਹੇ ਕਰ ਦਿਤੇ ਭਾਵ ਸਾਰਿਆਂ ਨੂੰ ਇਕ ਸਾਰ ਮਾਰ ਪੈ ਰਹੀ ਹੈ ਜਾਂ ਕਿਸੇ ਦਾ ਲਿਹਾਜ਼ ਨਹੀਂ ਕੀਤਾ ਗਿਆ ਹੈ। ਬਹਾਦਰਾਂ ਡਰਪੋਕਾਂ ਨੂੰ ਇਕੋ ਜਹੀ ਮਾਰ ਪੈ ਰਹੀ ਹੈ। ੧੭

ਪੱਥਰ ਵਰਗੇ ਬਾਣ, ਬਰਛਿਆਂ ਵਰਗੇ ਬਾਣਾਂ, ਬਿਛੂ ਵਾਂਗ ਡੰਗ ਮਾਰਨ ਵਾਲੇ ਬਾਣ

ਅਤੇ ਬਿਸਿਖ=ਸਧਾਰਨ ਬਾਣ । ਬਚਿਆ । ੧੮
ਗਾਹੜੀ, ਤਕੜੀ ਮਾਰ ਪਈ ਹੈ । ਪਟੇ ਸ਼ਸਤ੍ਰ । ਲੋਹੇ ਦੇ । ਬਰਛੀਆਂ ਕੁਹਾੜੇ । ਬਹੁਤ ਸਾਰੇਸ਼ਸਤ੍ਰ । ਗੁੱਸੇ ਨਾਲ ਮਾਰੇ । ਕਿਤੇ ਰਾਜੇ ਪਏ ਹਨ ਕਿਤੇ ਓਨਾਂ ਦੇ ਜੜੇ ਹੋਏਤਾਜਪਏ ਹੋਏ ਹਨ । ਜਾਂ ਜਿਰੇ=ਸੰਜੋਆਂ ਪਈਆਂ ਹਨ । ਕਿਤੇ ਕ੍ਰਿਪਾਨਾਂ ਦੇ ਨਾਲ ਮਾਰੇ ਹੋਏ ਸੂਰਮੇਂ ਤੜਫ ਰਹੇ ਹਨ । ਪ੍ਰਮੇਸਰ ਦੇ ਮਾਰੇ ਹੋਏ । ੧੯
ਲੜਕੇ । ਜ਼ਖਮ ਕੀਤੇ । ਦੇਵਤਿਆਂ ਦਾ ਰਾਜਾ ਇੰਦ੍ਰ ਜੋ ਉਸ ਵੇਲੇ ਛਪਿਆ ਹੋਇਆ ਸੀ ਦੇਵਤਿਆਂ ਦੇ ਸਹਿਤ ਬੜਾ ਪ੍ਰਸੰਨ ਹੋਇਆ ਹੈ । ੨੦
ਮਾਰਕੇ । ਦੌੜ ਗਈ । ਇੰਦ੍ਰ ਨੇ ਮਨ ਵਿਚ ਅਨੰਦ ਕੀਤਾ ਹੈ । ੨੧

## ਚਰਿਤ੍ਰ ੧੧੭ ਸਚੀ ਤੇ ਕੁਜਾਤੀ

ਟੋਲੇ ਨਾਲ ਜੁੱਟਕੇ । ਇੰਦਰ ਨੇ ਘਰ ਦਾ ਰਸਤਾ ਲਿਆ । ਇੰਦਰ ਕੌਲ ਦੀ ਨਾਲੀ ਵਿਚ ਲੁਕ ਰਿਹਾ ਹੈ । ਸਚੀ ਆਦਿ=ਇੰਦਰ ਨੂੰ ਨਹੀਂ ਲੱਭਾ ਤੇ ਹੋਰ ਵੀ ਕਿਸੇ ਨਹੀਂ ਵੇਖਿਆ ਹੈ । ੧ ਇੰਦਰ ਨੂੰ ਲੱਭਣ ਲੱਗੇ । ਸਚੀ ਇੰਦ੍ਰ ਦੀ ਇਸਤ੍ਰੀ ਸਮੇਤ ਹੀ ਸਾਰੇ ਬੜੇ ਪ੍ਰੇਮੀ ਹੋਏ ਕਿ ਉਸਨੂੰ ਲੱਭੀਏ । ੨
ਅਦਿਤ ਕੁਮਾਰ=ਦਿੱਤੀ ਦਾ ਪੁਤਰ ਇੰਦਰ । ੩
ਕੀ ਜੰਗ ਵਿਚ ਲੜਕੇ ਮਰ ਗਿਆ ਹੈ । ਕੀ ਡਰ ਕੇ ਪਹਾੜ ਦੀ ਗੁਫ਼ਾ ਵਿਚ ਜਾ ਲੁਕਿਆ ਹੈ । ਫਕੀਰ ਬਣ ਗਿਆ ਹੈ । ੪
ਇੰਦਰ ਦੇ ਵੱਡੇ ਵਜ਼ੀਰ ਬ੍ਰਹਸਪਤਿ ਨੇ ਆਖਿਆ । ਨਿਚੋੜ । ੫
ਸਾਰੇ ਦੇਵਤੇ । ਇੰਦਰ ਤਾਈਂ ਭਾਵ ਇੰਦਰ ਦੀ ਪਾਤਸ਼ਾਹੀ । ਜੀਅ ਕੀਤਾ । ੬
ਉਸ ਦਾ ਖੋਜ ਕਿਤੇ ਕਿਸੇ ਨੇ ਨਹੀਂ ਆਖਿਆ ਹੈ ਜਾਂ ਉਸ ਨੂੰ ਕਿਸੇ ਖਾਂ ਤੋਂ ਲੱਭਕੇ ਕੀ ਕਰਨਾ ਹਈ । ੭ ਮੇਰਾ ਮਾਲਕ ਪਰਦੇਸ ਗਿਆ ਹੈ । ਟਾਲੇ ਗਾ ਭਾਵ ਭੰਗ ਕਰੇਗਾ । ੮
ਸਚੀ ਮਨ ਵਿਚ ਆਖ ਦੀ ਹੈ ਇਸ ਪਾਪੀ ਨੇ ਮੈਨੂੰ ਛੱਡਣਾ ਨਹੀਂ ਹੈ । ਇਸ ਨੂੰ ਰਾਤ ਦੇ ਪਹਿਲਾਂ ੨ ਹੀ ਨਾਸ਼ ਕਰ ਦੇਈਏ । ੯
ਮੈਨੂੰ ਸੋਹਣੀ ਕਰਕੇ ਘਰ ਲੈ ਜਾਹ ਭਾਵ ਵਿਆਹਕੇ । ੧੦
ਤਰ=ਹੇਠਾਂ ਭਾਵ ਰਿਖੀਆਂ ਦੇ ਮੋਢਿਆਂ ਉਤੇ ਚੜਕੇ ਆ ਦੌੜਾਦਿਆਂ ਹੇ ਮਾਲਕ ਪਾ ਲੈ ਮੈਨੂੰ । ੧੧ ਥੱਕ ਕੇ । ਅਸਤ=ਅਸਤ ਬਿਅਸਤ ਗੱਲਾਂ ਜਾਂ ਸਹਿਜੇ੨ ਪੈਰ ਧਰਦੇ ਹਨ । ਕਰੜੇ ਕੋਟਲੇ ਪੈਂਦੇ ਹਨ । ੧੨
ਉਦਾਲਕ ਰਿਖੀ । ਇੰਦਰਤਾਈ ਭਾਵ ਪਾਤਸ਼ਾਹੀ । ੧੩
ਉਸ ਨੂੰ ਟਾਲਿਆ । ਵਧਾਈ । ੧੪

# ਚਰਿਤ੍ਰ ੧੧੯

ਪਾਗੀ=ਰੱਪਿਆ ਭਾਵ ਮਿਲਿਆ ਹੋਇਆ ਸੀ। ਇਸਤ੍ਰੀ ਦੇ ਪੁਛਿਆਂ ਬਿਨਾ ਉਸ ਰਾਜਾ ਪਾਸੋਂ ਕੁਛ ਵੀ ਨਨ=ਨਹੀਂ ਸਰ=ਸਕਦਾ ਭਾਵ ਹੋ ਔਂਦਾ ਸੀ। ਭਾਵ ਓਸੇ ਦੇ ਆਖੇ ਲੱਗਦਾ ਸੀ ਜੋ ਕੁਛ ਕਰਦੀ ਸੀ ਇਸਤ੍ਰੀ ਹੀ ਕਰਦੀ ਸੀ। ੧

ਫਸਿਆ ਰਹਿੰਦਾ ਸੀ। ਪੈਦਾ ਕੀਤੇ। ਸਮਾਂ ਪਾਕੇ। ਉਸ ਦੇ ਪੁਤ੍ਰ ਨੂੰ ਰਾਜ ਪ੍ਰਾਪਤਿ ਹੋਇਆ। ੨ ਬਹੁਤ ਰੂਪ ਦੀ ਖਾਣੀ। ਵੇਖਕੇ ਰਾਣੀ ਉਸਨੂੰ। ਵਿੰਨੀ ਗਈ। ੩

ਘਲਕੇ ਗੋਲੀ। ਸੰਕਾ ਤਿਆਗ ਕੇ ਤੁਸੀਂ ਸਾਡੇ ਘਰ ਰਹੋ। ੪

ਸੁੰਦਰ=ਉਸ ਆਦਮੀ ਨੇ। ਰਾਣੀ ਨੂੰ ਪ੍ਰਗਟ ਭਾਵ ਸਾਫ ਅੱਖਰਾਂ ਵਿਚ ਆਖ ਦਿੱਤਾ। ਜੇ ਤੂੰ ਮੇਰੀ ਇੱਕ ਗਲ਼ ਮੰਨੇ ਤਾਂ ਮੈਂ ਆਖਦਾ ਹਾਂ। ਨਹੀਂ ਤਾਂ ਮੈਂ ਤੇਰੇ ਘਰ ਨਹੀਂ ਰਹਾਂਗਾ। ੫

ਜੋ ਮੈਂ ਆਖਦਾ ਹਾਂ ਜੇ ਤੂੰ ਇਹ ਨਹੀਂ ਕਰ ਸਕੇਂਗੀ। ਤਾਂ ਮੇਰੇ ਮਿਲਨ ਦੇ ਖਿਆਲ ਵਿਚ ਨ ਪਵੀਂ। ਹੇ ਇਸਤ੍ਰੀ ਇਹ ਕੰਮ, ਦੁਹਕਰ=ਬਹੁਤ ਔਖਾ ਹੈ ਜੇ ਤੂੰ ਇਹ ਕਰ ਲਏਂਗੀ। ਤਾਂ ਇਹ ਅੱਜ ਹੀ ਮੈਨੂੰ ਵਰ ਭਾਵ ਵਿਆਹ ਲਏਗੀ। ੬

ਦੋ ਪੁਤਰ ਜੇਹੜੇ ਤੂੰ ਜਣੇ ਹੋਏ ਹਨ। ੭

ਸ਼ਰਾਬ ਪਿਆ ਕੇ ਮਸਤ ਕਰ ਦਿਤੇ। ਤਲਵਾਰਾਂ ਕੱਢ ਕੇ ਦੋਵੇਂ ਪੁਤ ਮਾਰ ਘੱਤੇ। ੮ ਪੁਤਾਂ ਦੇ। ਫਕੀਰਨੀ ਦਾ। ੯

**ਦੁਹੂੰ ਸੁਤਨ ਕੇ ਕਾਟ ਸਿਰ ਲਏ ਗੋਦ ਮੈਂ ਡਾਰ।**
**ਅਤਿਥ ਭੇਖ ਕੋ ਧਾਰ ਕਰ ਮਾਂਗੀ ਭੀਖ ਬਜਾਰ।**

ਜਿਸਨੇ ਪੁਤ੍ਰਾਂ ਨੂੰ ਮਾਰ ਸੁਟਿਆ ਹੈ ਓਹ ਮੈਨੂੰ ਕਦ ਛਡੇਗੀ
ਇਹ ਆਦਮੀ ਬਿਹੋਸ਼ ਹੋਕੇ ਡਿਗ ਪਿਆ, ਖੋਟੀ ਚੰਡਾਲਣੀ।

ਮਿੱਤ੍ਰ ਦੇ ਪਾਸ ਗਈ। ਪੁਤਰਾਂ ਦੇ ਸਿਰ ਉਸ ਨੂੰ ਵਿਖਾਉਂਦੀ ਹੋਈ। ਏਹ ਦੋਵੇਂ ਮੈਂ ਤੇਰੇ ਵਾਸਤੇ ਮਾਰੇ ਹਨ। ੧੦

ਬਹੁਤ ਹੀ ਔਖਾ ਕਮ ਮਿਤ੍ਰ ਨੇ ਵੇਖ ਲਿਆ। ਇੱਕ ਪਹਿਰ ਤਾਂ ਓਹ ਵੇਖਕੇ ਮੋਇਆ ਹੀ ਰਿਹਾ। ਚਿਤ ਤੋਂ ਬੇਹੋਸ਼ੀ ਛੁਟੀ ਤਾਂ ਜਾਗਿਆ। ੧੧

ਛੱਡ ਵੀ ਨਹੀਂ ਸਕਦਾ ਤੇ ਰਮ ਵੀ ਨਹੀਂ ਸਕਦਾ। ਇੱਕੁਰ ਦੀ ਉਸ ਨੂੰ ਚਿੰਤਾ ਆ ਬਣੀ ਹੈ। ਨ ਬੈਠ ਸੱਕਦਾ ਹੈ ਨ ਉਠ ਸੱਕਦਾ ਹੈ, ਨ ਆਖ ਸੱਕਦਾ ਹੈ ਕੁਛ ਗੱਲ ਬਣਾਕੇ। ਨ ਛੱਡ ਸਕਦਾ ਹੈ, ਨ ਗਲ ਲੱਗ ਸੱਕਦਾ ਹੈ ਨ ਰਸ ਵਿਚ ਮਿਲ ਸੱਕਦਾ ਹੈ ਭਾਵ ਨ ਉਸ ਨਾਲ ਪ੍ਰੇਮ ਕਰ ਸੱਕਦਾ ਹੈ। ਜੀਅ ਵਿਚ ਇਹ ਠਹਿਰਾਈ ਹੈ (ਭਾਵ ਜੇ ਮੈਂ ਮਰ ਸੱਕਾਂ ਤਾਂ ਮਰ ਵੀ ਜਾਵਾਂ ਪਰ ਇਹ ਇਸਤ੍ਰੀ ਮੈਨੂੰ ਮਰਨ

ਵੀ ਨਹੀਂ ਦੇਂਦੀ ਹੈ) ਹੇ ਪ੍ਰਮੇਸਰਾ ਹੁਣ ਮੈਂ ਕੀ ਕਰਾਂ। ੧੨
ਭੁਆਟਣੀ ਖਾਕੇ ਜਮੀਨ ਉਤੇ ਜਾ ਪਿਆ ਤੇ ਸੁਧ ਭੁਲ ਗਈ, ਦਿਲ ਵਿਚ ਆਖਦਾ ਹੈ ਹੇ ਮੇਰੇ ਭਰੋਸਿਆ ਤੂੰ ਮੇਰੀ ਕੀ ਗਤੀ ਬਣਾਈ ਹੈ (ਹੇ ਮੇਰੇ ਪ੍ਰਮੇਸਰਾ ਤੂੰ ਮੇਰਾ ਕੀ ਹਾਲ ਕੀਤਾ ਹੈ ਮੈਨੂੰ ਇਹ ਡਰੌਣਾ ਕੰਮ ਕਿਉਂ ਵਿਖਾਇਆ ਹੈ ਮੇਰਾ ਤਾਂ ਏਸੇ ਵਿਚ ਮਰਨਾ ਹੋ ਗਿਆ ਹੈ) ਮੈਂ ਤਾਂ ਭਰੋਸਾ ਰਖਿਆ ਹੋਇਆ ਸੀ ਜੋ ਇਸ ਚੰਡਾਲਣੀ ਨੇ ਇਹ ਕੰਮ ਨਹੀਂ ਕਰਨਾ ਹੈ। ਤਾਂ ਮੈਂ ਬਚ ਜਾਵਾਂਗਾ ਬਿਭਚਾਰ ਕਰਨ ਤੋਂ ਸੋ ਮੇਰੇ ਏਸ ਜ਼ਾਲਮ ਭਰੋਸੇ ਨੇ ਕੀ ਕਰ ਦਿੱਤਾ ਹੈ ਜੋ ਦੋ ਜਿੰਦਾਂ ਦਾ ਨਾਸ ਹੋ ਗਿਆ ਹੈ ਮੇਰਾ ਭਰੋਸਾ ਮਾੜਾ ਹੋਇਆ ਹੈ ਮੇਰੇ ਭਰੋਸੇ ਨੇ ਕੀ ਕਰ ਦਿਤਾ ਹੈ। ਡਰਦਾ ਮਾਰਿਆ। ਬਸ ਫੇਰ ਇਸਤ੍ਰੀ ਦਾ ਨਾਮ ਨ ਲਿਆ। ਤੇ ਸੰਤ ਬਣ ਗਿਆ ਸਾਰੀ ਉਮਰ ਭਜਨ ਵਿਚ ਗੁਜ਼ਾਰੀ। ੧੩

## ਚਰਿੱਤ੍ਰ ੧੧੯ ਭੈਣ ਬਣੌਣ ਵਾਲੀ

ਦੇਸ ਦਾ ਤੇ ਪੁਰ ਦਾ ਨਾਮ ਹੈ। ਧੀ। ੧
ਬਾਲਪਨ ਬੀਤ ਗਿਆ। ਜੁਆਨੀ ਨੇ ਆ ਨਗਾਰਾ ਵਜਾਇਆ। ਸ਼ਿਵਜੀ ਦੇ ਵੈਰੀ ਕਾਮ ਨੇ ਉਸਨੂੰ ਤੀਰ ਮਾਰਕੇ ਸਾੜ ਦਿਤਾ ਹੈ। ੨
ਬਹੁਤ ਸੁੰਦਰ ਸੀ। ਸੰਬ੍ਰਾਰ-ਨਾਮ ਹੈ। ੩ ਘੱਲਕੇ ਗੋਲੀ। ਅਪਣੇ ਘਰ। ਮਨ ਨੂੰ ਛੱਡਕੇ। ਭਾਵ ਨਿਰਲੱਜ ਹੋਕੇ ਕਿਸੇ ਦਾ ਡਰ ਨ ਰੱਖਿਆ। ਕੋਕ=ਇਕ ਗ੍ਰੰਥ ਦਾ ਨਾਮ ਹੈ। ੪ ਉਸ ਸਮੇਂ ਉਸ ਇਸਤ੍ਰੀ ਦੀ ਮਾਂ ਆ ਗਈ। ਡਰਦੇ ਮਾਰਿਆ ਛਪਾਲਿਆ। ੫
ਕੇਸਾਂ ਦਾ ਅੰਤ ਕਰਨ ਵਾਲੀ ਬੂਟੀ। ਉਸਦੀ ਦਾਹੜੀ ਉਤੇ ਲਿੰਬ ਦਿੱਤੀ। ਰਾਜੇ ਦਾ ਪੁਤ੍ਰ ਇਸਤ੍ਰੀ ਵਰਗਾ ਹੋਗਿਆ ਹੈ। ੬ ਅੰਗਾਂ ਵਿਚ ਗਹਿਣੇ ਪਾਏ। ਸ਼ਿਵਜੀ ਉਸ ਰਾਜ ਪੁਤ੍ਰ ਇਸਤ੍ਰੀ ਰੂਪ ਦੀ ਛਬਿ ਨੂੰ ਵੇਖਕੇ ਸੜ ਪਿਆ ਹੈ ਤੇ ਉਸਨੂੰ ਕਾਮ ਜਾਗ ਪਿਆ ਹੈ। ੭ ਧਰਮ ਦੀ ਭੈਣ। ਆਪ ਉਸਨੂੰ ਪਿਛਾਂ ਹਟਾਕੇ ਮਾਂ ਦੇ ਪਾਸ ਆਗਈ ਹੈ। ੮
ਇਸਨੂੰ ਮੈਂ ਘਰੋ ਤੋਰਨਾ ਹੈ ਤੁਸੀ ਇਸਨੂੰ ਧਨ ਦਿਓ ਅਪਣੇ ਪਿਓ ਨੂੰ ਵੀ ਉਸਦਾ ਦਰਸ਼ਨ ਕਰਾਇਆ ਹੈ। ੯ ਮਾਂ ਹੱਸੀ। ਫੜਕੇ ਬਾਂਹ। ਜਿਥੇ ਰਾਜਾ ਸੀ। ੧੦
ਇਹ। ਏਥੇ। ਆਈ ਹੈ। ਬਹੁਤਾ ਧਨ। ਬਹੁਤ ਪ੍ਰਸੰਨ ਕਰਕੇ। ੧੧
ਖਜਾਨਾ ਖੋਲ੍ਹਕੇ। ਧੀ ਵਾਸਤੇ। ੧੨ ਤੀਰ=ਪਾਸ। ਬਹਿਨ=ਭੈਣ। ਜੰਗਲ ਬਾਗ ਭਾਵ ਨੇੜੇ ਦੂਰ ਦੇ ਬਾਗਾਂ ਬਗੀਚਿਆਂ ਉਜਾੜਾਂ ਜੰਗਲਾਂ ਦੇ ਇਸਨੂੰ ਤਮਾਸ਼ੇ ਵਿਖਾਵਾਂਗੀ। ੧੩ ਮੁੜਕੇ ਘਰ ਨੂੰ। ੧੪
ਚੜ੍ਹਾ ਲਿਆ। ਫਿਰਨ ਨੂੰ। ੧੫ ਪੜਦਿਆਂ ਦੀ ਪੰਗਤੀ ਖੋਹਲ ਦਿਤੀ ਭਾਵ ਚਾਰ ਚੁਫੇਰੇ ਦੇ ਪੜਦੇ ਛੱਡ ਦਿਤੇ ਹਨ। ਨਜ਼ਰ ਨਾ ਆਈਏ। ੧੬

ਮੋਢੇ ਉਤੇ। ਮਿਤ੍ਰ ਨੇ ਦੋਹਾਂ ਬਾਹਾਂ ਉਤੇ। ੧੭
ਚਟਾਕੇ ਮਾਰਦਾ ਹੈ। ਜਦੋਂ ਕਹਾਰ ਪਾਲਕੀ ਲਈ ਜਾਂਦੇ ਹਨ ਤਾਂ ਕੀ ਵੇਖਦੇ ਹਨ ਭਾਵ ਕੰਨਾਂ ਨਾਲ ਕੀ ਸੁਣਦੇ ਹਨ ਕਿ ਪਾਲਕੀ ਕਰਿਕੈ=ਚੀਕਾਂ ਮਾਰਦੀ ਭਾਵ ਚੀਕੂੰ ਚੀਕੂੰ ਕਰਦੀ ਹੈ। ਬਹੁਤ ਪੱਕੀਆਂ ਕਰਕੇ ਮੋਢਿਆਂ ਉਤੇ ਫੜਦਾ ਹੈ। ੧੮
ਰੱਖ ਦਿਤੀ। ੧੯ ਮਾਤਾ ਪਿਤਾ ਨੂੰ ਇਹ ਆਖੀ। ੨੦
ਮੈਂ ਕੇਸਾਂ ਦੀ ਵੈਰਨ ਬੂਟੀ ਲੈਕੇ ਕੇਸ ਦੂਰ ਕਰ ਦਿਤੇ ਸੀ। ਗਹਿਣੇ ਕਪੜੇ ਇਸਨੂੰ ਇਸਤ੍ਰੀ ਦੇ ਪਹਿਰਾ ਦਿਤੇ ਸੀ। ੨੧

## ਚਰਿਤ੍ਰ ੧੨੦

ਇਕ ਦਿਨ ਇੰਦਰ ਨੇ ਸ਼ਿਵਜੀ ਦੇ ਘਰ ਭਾਵ ਕੈਲਾਸ ਪਰਬਤ ਨੂੰ ਜਾਣਾ ਕੀਤਾ। ਸ਼ਿਵਜੀ ਨੂੰ ਬੜਾ ਡਰੌਣਾਂ ਜੇਹਾ ਰੂਪ ਵੇਖਕੇ (ਭਾਵ ਦਿਨ ਦੇ ਸਮੇਂ ਨੰਗਿਆਂ ਬੈਠਿਆਂ ਵੇਖਕੇ, ਬਿਭਚਾਰ ਕਰਦਿਆਂ, ਇਸਤ੍ਰੀ ਨੂੰ ਵੀ ਬਸਤ੍ਰ ਹੀਨ ਰੱਖਿਆ ਹੋਇਆ ਹੈ) ਇੰਦਰ ਨੂੰ ਇਸ ਗਲ ਦੀ ਬਹੁਤ ਚਿੰਤਾ ਵਧੀ ਹੈ। ੧
ਇੰਦਰ ਨੇ ਜਦੋਂ ਸ਼ਿਵਜੀ ਨੂੰ ਵੇਖਿਆ। ਬਹੁਤ ਗੁੱਸਾ ਕਰਕੇ ਬੱਜਰ ਮਾਰਿਆ। ਉਸਤੋਂ ਫੇਰ ਬਹੁਤ ਗੁਸਾ ਤਤਾ ਹੋਇਆ। ਸ਼ਿਵਜੀ ਨੇ ਆਪਣੇ ਮੂੰਹ ਤੋਂ ਅੱਗ ਛੱਡੀ। ੨
ਓਹ ਅੱਗ ਸਾਰੇ ਜਗਤ ਉਤੇ ਫੈਲ ਗਈ। ਤਿੰਨਾਂ ਲੋਕਾਂ ਨੂੰ ਸਾੜਨ ਲੱਗੀ। ੩
ਸ਼ਿਵ ਨੇ ਗੁਸਾ ਘਟਾਇਆ। ਅੱਗ ਨੂੰ ਸਮੁੰਦਰ ਵਿਚ ਸੁੱਟ ਦਿੱਤਾ। ਓਹ ਸਾਰਾ ਤੇਜ ਕੱਠਾ ਹੋ ਗਿਆ। ੪ ਜਾਣੀ। ਕ੍ਰਿਪਾ ਨਾਲ। ਖੋਟੀ ਨਜ਼ਰ ਨਾਲ ਉਸ ਨੂੰ ਕੋਈ ਵੇਖਣਾ ਨਹੀਂ ਪਾਂਦਾ ਹੈ। ੫
ਉਸ ਦੈਂਤ ਨੇ ਸਭ ਜਿੱਤ ਲਏ। ੧੪ ਲੋਕ ਉਸ ਦੇ ਵੱਸ ਹੋ ਗਏ। ਸ਼ੇਸ਼ ਨਾਗ, ਕੁਬੇਰ ਸਾਰੇ ਬੜੇ ਦੁਖੀ ਹੋਏ। ਬਿਸ਼ਨ ਆਦਿਕ ਸਾਰੇ ਪੁਰ ਜਿੱਤ ਕੇ ਓਥੇ ਅਪਣੇ ਦੈਂਤ ਵਸਾਏ ਹਨ। ੬
ਸ਼ਿਵਜੀ ਦੀ ਇਸਤ੍ਰੀ। ਮੂਰਖ ਦੈਂਤ। ੭ ਜੀਅ ਕੀਤਾ ਪਾਸ ਘਲਿਆ ਹੇ ਸ਼ਿਵ ਮੈਨੂੰ ਪਾਰਬਤੀ ਦੇ ਦੇਹ। ਨਹੀਂ ਤਾਂ ਮੌਤ ਸਿਰ ਉਤੇ ਲੈ। ੮
ਧੀ, ਭੈਣ ਦੇਈ ਦੀ ਹੈ ਵੇਦ ਦੀ ਵਿਧੀ ਬਣਾਕੇ ਭਾਵ ਅਨੁਸਾਰ। ਪਰ ਅਜੇ ਤੱਕ ਕਿਸੇ ਨੇ ਇਸਤ੍ਰੀ ਨਹੀਂ ਦਿੱਤੀ ਹੈ। ੯
ਦੈਂਤਾਂ ਦਾ ਰਾਜਾ ਹੰਕਾਰੀ ਬੜਾ ਕੋਪਿਆ। ਜੋੜ ਕੇ। ਲਹੂ ਬੀਜਣ ਵਾਲਾ ਤੇ ਅੱਖਾਂ ਤੋਂ ਅੱਗ ਕੱਢਣ ਵਾਲਾ ਦੈਂਤ। ੧੦
ਕਰਕੇ। ਸੁੰਦਰ ਸੂਰਮੇਂ ਬਾਣਾਂ ਨੂੰ ਬੰਨਾਕੇ ਉਠ ਬਿਰਾਜੇ ਹਨ ਭਾਵ ਖੜੋ ਗਏ ਹਨ। ਤ੍ਰਿਸੂਲ ਬਰਛੀਆਂ ਨੂੰ ਲੈਕੇ ਚੰਗੇ ਸੋਹਣੇ ਲੱਗਦੇ ਹਨ। ਅਜੇਹਾ ਦੂਜਾ ਸੂਰਮਾ ਕੌਣ ਹੈ ਜੋ ਓਨਾਂ ਨੂੰ ਦਬਾ ਲਵੇ। ੧੧
ਤਕੜੀ ਫੌਜ। ਚੰਗਿਆਂ ਸੂਰਮਿਆਂ ਸਾਥੀਆਂ ਦੀ ਬਹੁਤੀ ਫੌਜ ਲੈਕੇ ਚੰਦ੍ਰਮਾਂ ਆਇਆ

ਹੈ ਜਾਂ ਚੰਦ੍ਰ ਬਾਣਾਂ ਵਾਲੀ । ਸਾਰੇ ਤ੍ਰਿਸੂਲਾਂ ਬਰਛੀਆਂ ਨੂੰ ਲੈਕੇ ਤੇ ਚੰਗੇ
ਬਣਾਵਾਂ ਨੂੰ ਬਣਾਕੇ । ੧੨ ਅੱਗ ਦੇ ਮੁਆਤੇ। ੧੩
ਫੌਜ। ਅੱਗੇ ਕਰਕੇ। ਵੇਖਕੇ। ਕੰਨਿਆਂ ਨੂੰ। ਹੰਕਾਰ। ਦੌੜ ਜਾਂਦਾ ਹੈ। ੧੪
ਮਾਨੋ ਜਾਂ ਜਾਣੋ ਦਿਤੀ ਅਤੇ ਆਦਿਤੀ ਮਾਤਾ ਜੀ ਦੇ ਮਨ ਨੂੰ ਮੋਹ ਰ
ਹਨ । ਤਕੜੇ ਸ਼ਸਤ੍ਰ ਚਲਦੇ ਹਨ ਪਰ ਭੱਜ ਕੋਈ ਨਹੀਂ ਜਾਂਦਾ ਹੈ ।
ਦੋਹਾਂ ਪਾਸਿਆਂ ਤੋਂ ਘੋੜੇ ਸੂਰਮੇਂ ਟਪਾਂਦੇ ਹਨ । ੧੫
ਜਿਕੁਰ ਦੀ ਮਾਨੋ ਅੱਸੂ ਦੇ ਮਹੀਨੇ ਦੀ ਬੱਦਲਾਂ ਦੀ ਬਰਖਾ ਹੁੰਦੀ ਹੈ। ਸੂਲ=ਵਜਾ,
ਤਰਾ, ਰੀਤੀ ਨਾਲ। ਹਠ ਵਾਲੇ ਸ਼ਿਵਜੀ ਨੇ ਹਥ ਵਿਚ ਤ੍ਰਿਸੂਲ ਨੂੰ ਚੰਗੀ ਰੀਤੀ
ਅਨੁਸਾਰ ਲੈਕੇ । ਓਸੇ ਛੇਤਰ ਭਾਵ ਅਸਥਾਨ ਅੰਦਰ ਸੂਰਮਿਆਂ ਨੂੰ
ਛੇਤੀ ਨਾਲ ਛੈ ਭਾਵ ਨਾਸ ਕਰਕੇ । ੧੬
ਉਸ ਜੰਗ ਵਿਚ ਭਾਗ। ਜੇਹੜਾ ਕੋਈ ਸੂਰਮਾ ਕਿਸੇ ਵੀ ਕੰਮ ਦਾ ਨਹੀਂ ਸੀ ਭਾਵ
ਡਰਪੋਕ ਸੀ ਓਹ ਤਾਂ ਓਥੋਂ ਦੌੜ ਚਲਿਆ ਹੈ। ਹੋਰ ਬਾਲਕ ਬੁੱਢੇ ਜੁਆਨ ਗੁੱਸਾ ਕਰ
ਕੇ ਲੜੇ ਹਨ। ਓਹ ਨਿਸ਼ਚੇ ਕਰਕੇ ਪਵਿਤ੍ਰ ਸ਼ਹੀਦ ਹੋ ਗਏ ਹਨ। ੧੭
ਡਿਮਿ=ਡੱਗੇ ਨਾਲ । ਡਿਮਿਕ=ਅਵਾਜ਼ ਦਾ ਨਾਮ ਹੈ। ਡਮਕਹਿ=ਵੱਜਦਾ ਹੈ । ਡੌਰੂ।
ਅਨੇਕ ਤਲਵਾਰਾਂ ਹੱਥਾਂ ਵਿਚ ਚਮਕਦੀਆਂ ਹਨ ਜੇਹੜੇ ਸੂਰਮੇ ਨਹੀਂ ਸੀ ਕੱਟੇ ਜਾਂਦੇ
ਮਨ ਵਿਚ ਪ੍ਰਸੰਨ ਹੋਕੇ ਪਰੀਆਂ ਨੂੰ ਵਰਦੇ ਹਨ। ੧੮
ਕਰੋੜਾਂ ਝੰਡੇ ਲਿਸ਼ਕ ਲਿਸ਼ਕਕੇ ਝੂਲਦੇ ਹਨ । ਕਹਿ ੨ ਜਾਂ ਹੱਸ ੨ ਕੇ ਸ਼ਬਦ
ਭੂਤਨੇ ਕਰਦੇ ਹਨ। ਜੁਝੋਆ=ਮਾਰੂ ਰਾਗ ਦੇ ਜਾਂ ਢੋਲ ਦੇ ਵੱਜਿਆਂ ਜੁਆਨ ਨੱਚਦੇ
ਹਨ। ੧੯ ਕੁਹਾੜੇ, ਫਾਹੀਆਂ, ਤਲਵਾਰਾਂ, ਬੱਜਰ ਸ਼ਸਤ੍ਰ ਤੇ ਬਹੁਤ ਹੀ ਬਾਣ
ਵਜੇ ਹਨ। ਅਸੇਖ=ਬਹੁਤ, ਗਿਣਤੀ ਤੋਂ ਬਾਹਰ । ੨੦
ਕਰਕੇ। ਦੇਵਤੇ ਹਾਰ ਗਏ। ਪਤਿੱਬ੍ਰਤਾ ਇਸਤ੍ਰੀ ਤੋਂ ਮਾਰੇ ਨਹੀ ਜਾਂਦੇ ਹਨ । ਬੜੇ
ਆਕੜ ਵਾਲੇ ਸੂਰਮੇ ਮਾਰੇ ਗਏ। ਜੇਹੜੇ ਬਾਕੀ ਬਚ ਰਹੇ ਹਨ ਓਹ ਚਹੁੰਆਂ ਪਾਸਿਆਂ
ਤੋਂ ਆਕੇ ਬੁਲਾਏ ਹਨ ਜਾਂ ਵੰਗਾਰੇ ਹਨ। ੨੧
ਹੇ ਇੰਦਰ ਤੂੰ ਕਿਥੇ ਜਾਂਦਾ ਹੈ ਮੈਂ ਤੈਨੂੰ ਜਾਣ ਨਹੀਂ ਦਿਆਂਗਾ। ਏਸੇ ਥਾਂ ਵਿਚ। ਸੂਰਮੇ
ਇਸਥਿਤ ਭਾਵ ਟਿਕੇ ਪਏ ਹਨ (ਡਰ ਦੇ ਨਾਲ ਹਿੱਲੇ ਨਹੀ ਹਨ) ਬਾਣਾਂ ਤੇ ਘੋੜਿਆਂ
ਨੂੰ ਲੈਕੇ। ਬਹੁਤ ਹੀ ਗੁੱਸੇ ਦੀ ਮਨ ਨੂੰ ਉਪਮਾ ਦੇਕੇ ਭਾਵ ਮਨ ਵਿਚ ਬਹੁਤ
ਗੁਸਾ ਵਧਾਕੇ। ੨੨ ਸਾਰਿਆਂ ਦੈਂਤਾਂ ਦੇ ਈਸ਼ਰ ਭਾਵ ਜਲੰਧਰ ਦੈਂਤ ਦਾ
ਰੂਪ ਧਾਰ ਲਿਆ ਹੈ। ਜਿਸ ਬਾਗ ਵਿਚ ਬ੍ਰਿੰਦਾ ਇਸਤ੍ਰੀ ਰਹਿੰਦੀ ਸੀ ਜਿਸ ਇਸਤ੍ਰੀ ਨੂੰ
ਵੇਖਕੇ ਕਾਮ ਦਾ ਹੰਕਾਰ ਵੀ ਦੂਰ ਹੋ ਜਾਂਦਾ ਸੀ। ੨੩ ਸੁਭਾਇ=ਪ੍ਰੇਮ
ਨਾਲ। ੨੪ ਬਿਭਚਾਰ ਕੀਤਾ। ਕਾਮ ਦਾ ਸਾਰਾ ਹੰਕਾਰ ਦੂਰ ਕੀਤਾ
ਭਾਵ ਰੱਜਕੇ ਬਿਭਚਾਰ ਕੀਤਾ। ਮਨ ਠੰਢਾ ਕਰਾਂ। ੨੫
ਤ੍ਰਿਸੂਲ ਬਰਛੀਆਂ। ਬਣਾਉ ਬਣਾਏ ਹਨ । ਓਸੇ ਥਾਂ ਵਿਚ । ਦਿਤੀ ਤੇ ਅਦਿਤੀ

ਦੇ ਪੁਤ੍ਰ ਭਾਵ ਦੇਵਤੇ ਦੈਂਤ। ੨੬
ਦਿੱਤੇ ਸੂਰਮੇ ਇੱਕੁਰ ਮਰ ਗਏ ਹਨ। ਇੱਕੁਰ ਦੀ ਤਰਾਂ ਮਰੇ ਪਏ ਹਨ ਕਿ ਪਛਾਣੇ ਹੀ ਨਹੀਂ ਜਾਂਦੇ ਹਨ ਕਿ ਕੌਣ ਹਨ। ਕਿਤੇ ਵੱਡੇ ਘੋੜੇ ਸੰਜੋਆਂ ਸੂਰਮੇ ਭਾਰੇ ਹਨ। ੨੭
ਕਿਤੇ ਬੜੇ ੨ ਜੁਆਨ ਸ਼ੋਭਾ ਦੇ ਮਾਲਕ ਪਏ ਹਨ ਕਿਤੇ ਛੁਰੀਆਂ ਕਟਾਰੀਆਂ ਪਈਆਂ ਹੋਈਆਂ ਹਨ। ਰਾਗ=ਦਸਤਾਨੇ। ਪ੍ਰਕਾਸ਼ ਰਹੀ ਹੈ ਸੁੰਦਰਸੋਭਾ ਬਹੁਤੀ ਅੱਗ ਵਰਗੀ।੨੮

## ਚਰਿਤ੍ਰ ੧੨੧ ਬੁਰਕੇ ਵਾਲੀ ਨਾਰੀ

ਬਹੁਤਿਆਂ ਦੇ ਖੀਸੇ ਕੱਟ ਲਵੇ। ੧ ਕਿਸੇ ਪਾਸ ਨ ਦੱਸਿਆ। ਸਵੇਰ ਹੋਇਆ। ੨
ਜੁਤੀ ਹੱਥ ਵਿਚ ਲਈ। ਦਿੱਤੀ। ਬਿਭਚਾਰਨਿ ਮਹਿਲਾਂ ਨੂੰ ਛੱਡਕੇ ਆਗਈ ਹੈ। ਜੁਤੀਆਂ ਨਾਲ ਕਮਲੀ ਕਰ ਘੱਤੀ। ੩ ਗਹਿਣੇ। ਕਿਸ ਵਾਸਤੇ ਏਥੇ ਆਈ ਏਂ। ੪
ਜਦੋਂ ਤਕ ਉਸ ਇਸਤ੍ਰੀ ਨੂੰ ਹੋਸ਼ ਆਈ। ਇਸ ਲਈ ਡਰਦੀ ਮਾਰੀ ਮੁੜਕੇ ਓਹ ਇਸਤ੍ਰੀ ਤਾਂ ਓਥੇ ਚੋਰੀ ਕਰਨ ਨਹੀਂ ਗਈ ਹੈ। ਓਹ ਚੋਰੀ ਕਰਦੀ ਹੁੰਦੀ ਸੀ ਉਸ ਨੇ ਚੋਰੀ ਵੀ ਛੱਡ ਦਿਤੀ ਹੈ। ੬

## ਚਰਿਤ੍ਰ ੧੨੨

ਇਕ ਅਭੈਸਾਂਡ ਭਾਰਾ ਰਾਜਾ ਸੀ। ਤਤਾਰ ਖਾਨ ਨੂੰ ਉਸਨੇ ਜੰਗ ਵਿਚ ਮਾਰਿਆ ਸੀ। ਨਾਕਨ=ਨਕੋ ਨਕ ਭਾਵ ਬਹੁਤ ਮਾਰਕੇ ਖੂਹ ਭਰ ਘੱਤਿਆ। ੧
ਉਸ ਉਤੇ ਚੜ੍ਹ ਪਏ ਖਾਨ ਭਾਰਾ ਗੁੱਸਾ ਕਰਕੇ। ਮਾਰੇ। ਛਜੂਆ ਗਜੂਆ ਦੋਹਾਂ ਵਜੀਰਾਂ ਨੂੰ ਬੁਲਾਇਆ ਉਸ ਖਾਨ ਭਾਵ ਪਠਾਣ ਨੇ। ਭਾਵ ਇਸ ਰਾਜਾ ਦੇ ਦੋਹਾਂ ਵਜ਼ੀਰਾਂ ਨੂੰ ਲੋਭ ਦੇਕੇ ਪਾਸ ਬੁਲਾ ਲਿਆ ਹੈ। ੨
ਤੁਸੀ ਕੱਛ ਵਿਚ ਕਬੂਤਰ ਰਖੋ। ਵਜੀਰਾਂ ਨੂੰ ਇਕ ਬਚਨ ਮੂੰਹ ਤੋਂ ਆਖਿਆ। ਜੇਹੜਾ ਕੋਈ ਇਸ ਰਾਜਾ ਦਾ ਬੁਰਾ ਕਰੇਗਾ। ਉਸਦਾ ਪਾਪ ਇਸ ਕਬੂਤਰ ਦੇ ਸਿਰ ਉਤੇ ਪਏਗਾ ਭਾਵ ਓਨਾਂ ਖਾਨਾਂ ਨੇ ਵਜੀਰਾਂ ਨੂੰ ਸਮਝਾਇਆ ਤੇ ਆਖਿਆ ਜੇਹੜਾ ਕੋਈ ਤੇਰਾ ਬੁਰਾ ਕਰੇਗਾ ਉਸਨੂੰ ਪਾਪ ਇਹਨਾਂ ਕੱਛ ਵਾਲਿਆਂ ਕਬੂਤਰਾਂ ਉਤੇ ਪਵੇਗਾ ਭਾਵ ਕਛ ਵਲ ਸੈਨਤ ਕਰਕੇ ਆਖਣਾ ਕਿ ਅਸੀਂ ਤੇਰੀ ਸਹੈਤਾ ਉਤੇ ਹਾਂ ਫੇਰ ਓਹ ਤੇਰਾ ਕੀ ਵਿਗਾੜ ਸਕਦਾ ਹੈ। ਇਹ ਬਚਨ ਸੁਣਕੇ ਓਹ ਮੰਨ ਗਏ। ਪਰ ਕੁਛ ਚੰਗੀ ਤਰਾਂ ਓਹ ਛਲ ਨਾ ਸਮਝੇ। ਰਾਜਾ ਨੂੰ ਜਾ ਕੇ ਆਖਣ ਲਗੇ। ਤੁਹਾਡੇ ਦਰਸ਼ਨ ਨੂੰ ਸਾਡਾ ਦਿਲ ਕਰਦਾ ਹੈ ਵਜ਼ੀਰ ਸਾਰੀ ਗਲ ਨਹੀਂ ਸਮਝਦੇ ਹਨ ਪਈ ਤੁਹਾਨੂੰ ਖਾਨ ਸਾਹਿਬ ਬੁਲਾਂਦੇ ਹਨ ਚਲੋ ਓਥੇ। ੪ ਇਹ ਬਚਨ ਸੁਣਕੇ ਰਾਜਾ ਓਥੇ ਆ ਗਿਆ। ਚਹੁੰ ਚਹੁੰ ਆਦਮੀਆਂ ਦੀਆਂ ਚੌਕੀਆਂ ਰਸਤੇ ਵਿਚ ਬਹਾ ਦਿਤੀਆਂ। ਸ਼ਸਤ੍ਰ। ਹਥੋ ਹਥੀ ਓਹ ਕੱਢਣ ਲਗੇ। ਭਾਵ ਇਕ ਦੂਸਰੇ ਨੂੰ ਦੂਸਰੇ ਤੀਸਰੇ ਨੂੰ ਇਕੁਰ ਬਾਹਰ ਤਕ ਸ਼ਸਤਰ ਕੱਢਕੇ ਲੈ ਗਏ ਹਨ। ੫
ਇੱਕੁਰ ਦੀ ਰੀਤੀ ਅਨੁਸਾਰ ਸ਼ਸਤਰ ਕੱਢਕੇ ਦਿਤੇ ਹਨ। ਇਸਤ੍ਰਾਂ ਦੇ ਜੋਰੇ=ਪੁਸ਼ਾਕੇ

ਬਣਾ ਦਿਤੇ ਹਨ। ਉਸ ਰਾਜਾ ਦੀਆਂ ਦੋਵੇਂ ਬਾਹਾਂ ਵਿਚ ਸੀਊਂ ਲਈਆਂ। ਮਾਨੋ ਬਿਨ ਬੰਨ੍ਹਿਆਂ ਹੀ ਮੁਸ਼ਕਾਂ ਕੱਸ ਦਿੱਤੀਆਂ ਹਨ। ੬

ਇਕ ਕਵੀਸ਼ਰ ਨੂੰ ਇਹ ਸਾਰਾ ਛਲ ਦਾ ਭੇਤ ਦੱਸ ਦਿਤਾ। ਰਾਜਾ ਨੂੰ ਮੂੰਹ ਉਤੇ ਅਖਵਾ ਦਿਤਾ। ਤਾਂ ਤੂੰ ਮੇਰੇ ਜਾਣੇ ਵੱਡਾ ਦਾਤਾ ਹੋਵੇ ਤੂੰ ਜਾਕੇ ਛੇਤੀ ਨਾਲ ਆਖ ਇਹ ਛਜੂਆ ਗਜੂਆ ਵਜੀਰਾਂ ਨੇ ਧਨ ਦਾ ਲੋਭ ਦੇਕੇ ਆਖਿਆ ਹੈ। ੭

ਇਹ ਸੁਣਕੇ ਰਾਜੇ ਨੇ ਸਾਰੇ ਸ਼ਸਤਰ ਦੇ ਘੱਤੇ ਵਜੀਰ ਬਥੇਰਾ ਮੋੜ ਰਹੇ ਹਨ ਪਰ ਓਹ ਮੁੜਿਆ ਨਹੀ ਹੈ। ਓਨਾਂ ਸਮਝ ਲਿਆ ਕਿ ਹੁਣ ਰਾਜਾ ਹਥਿਆਰਾਂ ਤੋਂ ਬਿਨਾ ਹੋ ਗਿਆ ਹੈ। ਉਸਨੂੰ ਲਿਆਕੇ ਪੁਸ਼ਾਕ ਪਹਿਰਾ ਦਿਤੀ ਓਹ ਪੁਸ਼ਾਕ ਹੀ ਇੱਕੁਰ ਦੀ ਸੀ ਕਿ ਜੇਹੜਾ ਪਾਵੇ ਓਹੋ ਹੀ ਫਸ ਜਾਂਦਾ ਸੀ। ੮

ਓਹ ਪੁਸ਼ਾਕ ਰਾਜਾ ਨੇ ਪਾਈ ਪਰ ਬਾਂਹ ਬਾਹਰ ਨਹੀਂ ਕੱਢੀ ਜਾਂਦੀ ਹੈ ਪਾਸ ਖਾਨ ਖੜੋਤਾ ਹੋਇਆ ਸੀ ਉਸਨੇ ਮੁਸ਼ਕਾਂ ਚੜ੍ਹਾ ਭਾਵ ਬੰਨ੍ਹਾ ਲਈਆਂ ਹਨ। ੯

ਉਸ ਰਾਜੇ ਦਾ ਇਕ ਭਾਗਾ ਪੁਤਰ ਸੁੰਦਰ ਸੀ। ਉਸਨੇ ਛੇਤੀ ਨਾਲ ਤਲਵਾਰ ਨੂੰ ਸੰਭਾਲ ਲਿਆ। ਉਸ ਤੁਰਕ ਉਤੇ ਛੇਤੀ ਨਾਲ ਵਾਰ ਕੀਤਾ। ਦੋਹਾਂ ਬਾਹਾਂ ਨੂੰ ਵੱਖੋ ਵੱਖ ਕਰ ਦਿਤਾ। ੧੦

ਰਾਜਾ ਇਕ ਸੀ ਅਤੇ ਤੁਰਕ ਬਹੁਤ ਸੀ ਰਾਜਾ ਗੁੱਸੇ ਵਿਚ ਆ ਕੇ ਕਿਥੋਂ ਤਕ ਲੜਦਾ। ਸੁੰਦਰ ਜੇਹੜਾ ਰਾਜੇ ਦਾ ਪੁਤਰ ਸੀ ਉਸ ਨੂੰ ਪ੍ਰਗਟ ਜਾਂ ਓਸੇ ਹੀ ਥਾਂ ਉਤੇ ਰਾਜੇ ਦੇ ਨਾਲ ਮਾਰ ਘੱਤਿਆ। ੧੧

ਇਕ ਦਰਿਆਈ ਘੋੜੇ ਤੋਂ ਘੋੜਾ ਜੰਮਿਆ ਹੋਇਆ ਸੀ ਓਹ ਪਾਗਾ=ਤਬੇਲੇ ਤੋਂ ਜਾਂ ਓਹ ਘੋੜਾ ਰਾਜੇ ਪਾਸੋਂ ਆਇਆ ਹੋਇਆ ਹੈ ਭਾਵ ਮਹੱਲਾਂ ਦੇ ਹੇਠ ਜਾਂ ਮੰਦਰਾਂ ਅਗੇ ਜਾਂ ਤਬੇਲੇ ਵਿਚ ਦੌੜਕੇ ਆ ਖੜੋਤਾ ਹੈ। ਚਰਵੇਦਾਰ ਸਾਈਸ ਭਾਵ ਘੋੜੇ ਦਾ ਨੌਕਰ ਉਸ ਨੂੰ ਲੈ ਗਿਆ ਰਾਣੀਆਂ ਦੇ ਪਾਸ। ਇਹ ਸਾਰਾ ਭੇਤ ਉਸਨੇ ਰਾਣੀਆਂ ਨੂੰ ਜਾ ਦਿਤਾ।੧੨

ਸ਼ਹੀਦੀ ਸੁਣਕੇ ਕੰਨਾਂ ਨਾਲ ਕੁੰਕਮ ਤੇ ਘਨਸਾਰ ਦੋਹਾਂ ਰਾਣੀਆਂ ਨੇ ਲੜਕੇ ਮਰ ਜਾਣ ਦਾ ਦੋਹਾਂ ਨੇ ਬੈਠਕੇ ਮਤਾ ਕਰ ਲਿਆ। ਭਾਵ ਕੁੰਕਮ ਦੇਈ ਰਾਜੇ ਦੀ ਰਾਣੀ ਤੇ ਘਨਸਾਰ ਦੇਈ ਸੁੰਦਰ ਦੀ ਰਾਣੀ ਸੀ ਸੋ ਦੋਹਾਂ ਰਾਣੀਆਂ ਨੇ। ੧੩

ਸਾਡੇ ਪਤੀ ਜੋ ਲੜ ਮਰੇ ਹਨ ਸਾਹਮਣੇ ਮੂੰਹ ਉਤੇ ਜ਼ਖਮ ਖਾਕੇ। ਤਾਂ ਅਸੀਂ ਵੀ ਸਾਰੀਆਂ ਲੜਕੇ ਮਰਦੀਆਂ ਹਾਂ ਆਦਮੀ ਦਾ ਭੇਸ ਬਣਾਕੇ। ੧੪

ਇਕ ਪਾਸੇ ਕੁੰਕਮ ਦੇਈ ਹੋ ਗਈ। ਦੂਜੇ ਪਾਸੇ ਘਨਸਾਰ ਦੇਈ ਹੋ ਗਈ। ੧੫

ਫੌਜ ਬਣਾਕੇ। ਖੜੇ ਗਈਆਂ। ਜੰਗ ਕਰਨ ਵਾਸਤੇ। ੧੬

ਕ੍ਰਿਪਾਨਾਂ ਦੀ ਮਾਰ ਇੱਕੁਰ ਦੀ ਮਾਰੀ ਕਿ ਇਕ ਇਸਤ੍ਰੀ ਵੀ ਜੀਊਂਦੀ ਨਹੀਂ ਬਚੀ ਹੈ। ੧੭

ਪੱਥਰ ਵਰਗੇ ਕਰੜੇ ਬਾਣ, ਬਿਛੂ ਵਰਗੇ ਡੰਗ ਮਾਰਨ ਵਾਲੇ ਬਾਣ ਅਤੇ ਹੋਰ ਅਪਾਰ ਲੋਹਾ ਵਰ੍ਹਿਆ ਭਾਵ ਬੜੇ ਸ਼ਸਤਰ ਚੱਲੇ, ਸਭ ਇਸਤ੍ਰੀਆਂ ਮਰ ਗਈਆਂ

ਇਕ ਇਸਤ੍ਰੀ ਵੀ ਨ ਬਚੀ। ੧੮
ਦੋਹਾਂ ਨੇ ਦੋ ਮੁਖੀਆਂ ਬਰਛੀਆਂ ਲਈਆਂ ਹਨ ਆਪੋ ਆਪਣੇ ਹੱਥਾਂ ਵਿਚ। ਦੋਹਾਂ ਨੇ ਇਕ ਦੂਸਰੀ ਦੇ ਆਪੋ ਆਪਣੇ ਪੇਟ ਵਿਚ ਭਾਵ ਉਸਨੇ ਉਸ ਦੇ ਪੇਟ ਵਿਚ ਤੇ ਉਸ ਨੇ ਉਸਦੇ ਪੇਟ ਵਿਚ ਦੇਕੇ ਮਰ ਗਈਆਂ ਕਿ ਮਤੇ ਸਾਡਾ ਸਤ ਨ ਭੰਗ ਹੋ ਜਾਵੇ। ਓਹਨਾਂ ਕਟਾਰੀਆਂ ਦੇ ਜਖਮਾਂ ਨੂੰ ਝਾਗ=ਸਹਾਰਕੇ ਭਾਵ ਖਾਕੇ ਆਪੋ ਵਿਚਦੀ ਲੜਕੇ ਮਰ ਗਈਆਂ। ੧੯
ਬਾਲਾ=ਇਸਤ੍ਰੀਆਂ। ਲੜੀਆਂ। ਆਪਣੇ ਪਤੀ ਨੂੰ। ਜਾਣਾ। ੨੦
ਜੇਹੜੀ ਲੜੀ ਹੈ। ਓਹ ਇਸਤ੍ਰੀ ਧੰਨ ਹੈ। ਭਰ ਰਿਹਾ ਹੈ। ਪੀੜ ਕਰਕੇ। ਥੋੜਾ। ੨੧

ਕਹਿ ਲੂਰ ਦਾ ਅਭੈਸਾਂਡ ਰਾਜਾ ਸੀ। ਇਸਨੇ ਤਾਤਾਰਖਾਨ ਨੂੰ ਮਾਰਿਆ ਸੀ। ਇਹ ਵੈਰ ਬੜਾ ਵਧ ਗਿਆ। ਅਭੈਸਾਂਡ ਰਾਜਾ ਅਪਣੇ ਪੁਤ੍ਰਾਂ ਤੇ ਫੌਜ ਸਮੇਤ ਜੰਗ ਵਿਚ ਮਾਰਿਆ ਗਿਆ। ਇਸਦੀ ਰਾਣੀ ਤੇ ਨੂਹਾਂ ਨੇ ਇਹ ਵਿਚਾਰਿਆ ਕਿ ਹੁਣ ਸਾਡੇ ਜੀਊਣ ਨੂੰ ਧਿਰਕਾਰ ਹੈ। ਹੋਰ ਲੋਕ ਆਕੇ ਸਾਡੀ ਬੇਪਤੀ ਕਰਨਗੇ। ਅਸੀ ਪਤਿਬ੍ਰਤਾਂ ਇਸਤ੍ਰੀਆਂ ਹਾਂ। ਸਾਡਾ ਪਤਿਬ੍ਰਤ ਧਰਮ ਕਿਸਤਰਾਂ ਬਚ ਜਾਵੇ। ਦੋਵੇਂ ਕਹਿੰਦੀਆਂ ਹਨ।

**ਜੋ ਹਮਰੇ ਪਤਿ ਲਰਿ ਮਰੇ, ਸਮੁਹ ਬਦਨ ਬ੍ਰਿਣ ਖਾਇ।**
**ਤੌ ਹਮ ਹੂੰ ਸਭ ਲਰਿ ਮਰੇ, ਨਰ ਕੋ ਭੇਖ ਬਨਾਇ।**

ਓੜਕ ਸੱਸ ਨੂੰਹ ਨੇ ਆਦਮੀਆਂ ਦੇ ਭੇਸ ਕਰਕੇ ਸ਼ਸਤ੍ਰ ਬਸਤ੍ਰ ਪਹਿਰ ਲਏ ਤੇ ਮੈਦਾਨ ਦੇ ਅੰਦਰ ਜਾਕੇ ਅਜੇਹਾ ਜੰਗ ਕੀਤਾ ਕਿ ਵੇਖਣ ਵਾਲੇ ਹੈਰਾਨ ਹੋਗਏ। ਆਖਰਸੱਸ ਨੂਹ ਨੂੰ ਕਟਾਰੀ ਮਾਰਕੇ ਮਰਗਈ ਤੇ ਨੂੰਹ ਸੱਸ ਨੂੰ ਕਟਾਰੀ ਮਾਰਕੇ ਮਰ ਗਈ ੧੨੨ ਚਰਿਤ੍ਰ ਦੇ ੨੧ ਅੰਕ ਵਿਚ ਲਿਖਿਆ ਹੈ।

**ਪ੍ਰੀਤ ਪਿਯਾ ਕੀ ਜੇ ਲਗੀ ਧੰਨ ਧੰਨ ਤੇ ਨਾਰਿ।**
**ਪੂਰ ਰਹਯੋ ਜਸ ਜਗਤ ਮੈ ਸੁਰ ਪੁਰ ਬਸੀ ਸੁਧਾਰ।**

## ਚਰਿਤ੍ਰ ੧੨੩

ਨਹੀਂ ਤਾਂ ਦੇਵਤਿਆਂ ਨੂੰ ਜੀਉਣ ਨਹੀਂ ਦਿਆਂਗੇ। ਦਲਾਂ ਦੇ ਦਲ, ਬਹੁਤੀਆਂ ਫੌਜਾਂ ਆ ਉਛਲੀਆਂ ਹਨ। ਲਹੁ=ਛੋਟਿਆਂ ਭਰਾਵਾਂ ਦੇਵਤਿਆਂ ਪਾਸੋਂ ਅਸੀਂ ਭੱਜਕੇ ਨਹੀ ਜਾਵਾਂਗੇ ਇੱਕੁਰ ਦੈਂਤ ਆਖਦੇ ਹਨ। ੨
ਰਾਜ ਕਾਜ ਸਾਜ ਜੋ ਕੁਛ ਵੀ ਆਇਆ ਬਣਦਾ ਹੈ। ਵੱਡੇ ਭਰਾ ਨੂੰ ਹੀ ਦਿਤਾ ਜਾਂਦਾ ਹੈ ਛੋਟੇ ਪਾਸੋਂ ਕੋਈ ਵਸਤੂ ਵੀ ਨਹੀਂ ਲਈ ਜਾਂਦੀ ਹੈ। ੩

ਡਰੌਣੇ ਵਾਜੇ ਵੱਜ ਪਏ। ਅੱਗ ਦੇ ਮੁਆਤੇ ਹਨ। ੪
ਮੰਡੇ=ਟਿਕੇ, ਇਸਥਿਤ ਹਨ। ਗੁੱਸੇ ਨਾਲ ਸੂਰਮੇ ਪ੍ਰਸੰਨ ਖੜੇ ਹਨ।
ਬੜੇ ਆਕੜ ਆਕੜ ਕੇ ਖੜੋਤੇ ਹਨ। ੫
ਕਿਸੇ ਜਗਾ ਟਿਕੇ ਜੋ ਮਥੇ ਉਤੇ ਜਾਂ ਸਿਰ ਉਤੇ ਲੋਹੇ ਦੇ ਬਧੇ ਹੋਏ ਹੁੰਦੇ ਹਨ ਟੁੱਟੇ ਪਏ ਹਨ ਜਾਂ ਟੁੱਟਣ ਵਰਗੇ ਹੋ ਗਏ ਹਨ। ਕਿਤੇ ਟੋਪ ਟੁਟੇ ਹਨ। ਟੀਪ ਟਾਪ=ਬੜੇ ਸੁੰਦਰ ਬਣਾਓ ਬਣਾਏ ਹੋਇ ਜੋਹੜੇ ਹਨ ਸੂਰਮੇ। ਕਿਤੇ ਟਾਂਕ=ਟਕੇ ਟਕੇ ਜਾਂ ਚਹੁੰ ਚਹੁੰ ਪਾਸਿਆਂ ਦੇ ਹੋਕੇ ਟੁੱਟ ਗਏ ਹਨ। ਕਰੋੜਾਂ ਜੋ ਨਹੀਂ ਕਟੇ ਜਾਂਦੇ ਸਨ ਓਹ ਹਾਥੀ ਮਾਰੇ ਗਏ ਹਨ। ੬
ਜੰਗ ਨੂੰ ਵੇਖਕੇ ਕਈ ਡੋਲ ਵਿਚ ਡੁਲੇ ਜਾਂਦੇ ਹਨ ਭਾਵ ਬੇਹੋਸ਼ ਹੁੰਦੇ ਜਾਂਦੇ ਹਨ। ਜਾਂ ਲਹੂ ਦੇ ਡੋਲ ਵਿਚ ਡੁਬਦੇ ਹਨ। ਕਈ ਜ਼ਖਮਾਂ ਨਾਲ ਜਾਂ ਧੁੱਪ ਨਾਲ ਭੁਆਂਟਣੀਆਂ ਖਾਂਦੇ ਫਿਰਦੇ ਹਨ ਭਾਵ ਡਿੱਗਦੇ ਜਾਂਦੇ ਹਨ ਜਮੀਨ ਤੇ ਭੁਆਟਣੀਆਂ ਖਾਕੇ ਢਹਿ ਪਏ। ਪਾਣੀ ਮੰਗਦੇ ਹਨ। ੭
ਕਈ ਚੋਟਾਂ ਨੂੰ ਢਾਲਾਂ ਦੀ ਓਟ ਕਰਕੇ ਬਚਾਂਦੇ ਹਨ। ਜੰਗ ਵਿਚ ਵੜ ਗਏ ਹਨ। ਆਕੜੇ ਹਨ। ਦੌੜ ਗਏ। ਕੁਟੇ ਗਏ। ਘੋੜੇ। ਰਥਾਂ ਵਾਲੇ ਕਰੋੜਾਂ ਲੁਟੇ ਗਏ ਹਨ ਜਾਂ ਲੇਟਦੇ ਹਨ। ੮
ਜੁਆਨਾਂ ਦੇ ਜੇਬੇ=ਹੱਥ ਕੱਟੇ ਪਏ ਹਨ ਜਾਂ ਜੁਆਨ ਭਾਵ. ਨੂੰ ਲਏ ਪਏ ਹਨ, ਡਿੱਗ ਕੇ ਬਹਾਦਰੀ ਨੂੰ ਲੈ ਪਏ ਹੋਏ ਹਨ। ਘੋੜੇ। ਦਿਓ ਅਦਿਤੀ ਦੇ ਪੁਤਰ ਜ਼ਮੀਨ ਤੇ ਭੁਆਂਟਣੀ ਖਾਕੇ ਡਿਗੇ ਪਏ ਹਨ। ਘਾਵਾਂ ਦੇ ਵਿਚ ਦੀ ਘਾਉ ਲੰਘ ਗਏ ਹਨ ਜਾਂ ਜ਼ਖਮਾਂ ਨਾਲ ਮਾਰੇ ਗਏ ਹਨ। ੯
ਏਧਰੋਂ ਸੂਰਜ ਚੰਦ ਵੀ ਗੁਸੇ ਨਾਲ ਦੌੜਿਆ। ਫੌਜ ਜੋੜਕੇ। ਓਧਰੋਂ ਬੁਧ ਸੁੰਦਰ ਸੂਰਮਾ ਝੰਡਾ ਬੰਨਾਕੇ ਆਇਆ ਹੈ। ਏਧਰੋਂ ਕਾਲ ਕੋਪਿਆ ਹੈ ਜਿਸ ਨੂੰ ਕੌਣ ਜਿੱਤ ਸਕਦਾ ਹੈ। ੧੦ ਇਕੁਰ ਬ੍ਰਹਸਪਤਿ ਦੌੜਿਆ ਹੈ। ਦੇਵ-ਤਿਆਂ ਦਾ ਅਚਾਰਜ ਸ਼ੁਕਰ ਗੁਰੂ ਗੁੱਸੇ ਹੋਇਆ ਹੈ। ਛੱਡਦਾ ਹੈ। ਪਾਂਦਾ ਹੈ। ਸਾਰੈ=ਸਾੜ ਦਾ ਹੈ ਜਾਂ ਸਵਾਰਦਾ ਹੈ। ੧੧
ਸੂਤਦੇ ਹਨ। ਘੁਮਾਣੀਆਂ। ਚੁਕਦੇ ਹਨ। ਸਿਰ ਭੰਨਦੇ ਹਨ। ੧੨
ਰਾਜੇ ਮਰ ਗਏ। ਸਿਰ ਦੇ ਛੱਤ੍ਰ ਟੁਟੇ ਪਏ ਹਨ। ਤਾਜੀ ਘੋੜੇ। ਸੰਜੋਆਂ ਪਈਆਂ ਹਨ। ਰਾਜੇ ਲੇਟਦੇ ਹਨ ਜਾਂ ਰਾਜਿਆਂ ਦੀ ਸੰਜੋਆਂ ਨੂੰ ਲੁਟ ਰਹੇ ਹਨ। ਫਾਹੀਆਂ ਪਾਂਦੇ ਹਨ। ਨੀਵੇਂ ਹੋਕੇ ਮਾਰਦੇ ਹਨ ਜਾਂ ਹਲਾਂਦੇ ਹਨ ਜਾਂ ਫੜਕੇ ਹਲੂਣਦੇ ਹਨ। ਛੇਤੀ ਮਾਰ ਘੱਤੇ ਹਨ। ਛੈਲ=ਸੂਰਮੇਂ। ਛੱਡ ਦੇਂਦੇ ਹਨ। ੧੩
ਲਹੂ ਦੇ ਰੰਗ ਨਾਲ ਰੰਗੇ ਪਏ ਹਨ। ਸੁੰਦਰ ਘੋੜਿਆਂ ਨੂੰ ਟਪਾਂਦੇ ਹਨ। ਬਜੇ=ਲੜਦੇ ਹਨ। ਜਾਂ ਬਨਾਕ=ਵਲੈਤਾਂ ਦੇ ਘੋੜਿਆਂ ਨੂੰ ਟਪਾਂਦੇ ਲੜਾਂਦੇ ਹਨ ਸੂਰਮੇ ਸੁੰਦਰ। ਬੜਾ ਭਾਰਾ ਭੇੜ=ਜੰਗ ਹੋਇਆ ਹੈ। ੧੪

ਕਿਸੇ ਦੇ ਗਿਆਨ ਉਪਦੇਸ਼ ਨਾਲ ਸਮਝਾਇਆਂ ਹੋਇਆਂ ਵੀ ਪਿਛਾਹਾਂ ਨਹੀਂ ਹਟਣ ਵਾਲੇ ਹਨ ਅਜੇਹੇ ਹਠ ਵਾਲੇ ਹਨ । ਸੰਭਾਰੇ=ਰਾਕਸ਼ਾਂ ਨੇ ਸ਼ਸਤ੍ਰਾਂ ਨੂੰ ਸੰਭਾਲਿਆ ਭਾਵ ਫੜਿਆ ਹੈ । ੧੫

ਦੋਹਾਂ ਵਿਚੋਂ ਕੌਣ ਦੌੜ ਸਕਦਾ ਹੈ ਭਾਵ ਕੋਈ ਨਹੀਂ ਹੈ । ਉਸਦੀ ਮਾਂ ਨੂੰ ਲੱਜਿਆ ਆਵੇਗੀ । ੧੬ ਦੂਸਰਾ ਕੌਣ ਹਾਰੇ । ਸੱਚ ਹੈ ਮਰ ਤਾਂ ਜਾਣਗੇ ਪਰ ਪੈਰ ਪਿਛੇ ਨਹੀਂ ਰੱਖਣਗੇ । ਗੁਸੇ ਵਿਚ ਸੂਰਮਾਂ ਭਰਿਆ ਹੈ । ਬੜਾ ਜੰਗ ਮੱਚਿਆ ਹੈ । ੧੭

ਹਠੀ ਆਕੜ ਵਾਲੇ ਹਠ ਕਰਕੇ ਆਕੜ ਕਰਕੇ ਸੋਡੀ=ਸੂਰਮੇ ਬਹੁਤ ਹੀ ਗੁੱਸਾ ਕਰਕੇ ਛੱਡੇ=ਛੱਡਦੇ ਹਨ । ਮੰਡੇ=ਟਿਕੇ ਭਾਵ ਚੰਗੀਤਰਾਂ ਖੜੋਤੇ ਹਨ । ੧੮

ਰੋਹੇ=ਗੁੱਸੇ ਵਿਚ ਆਏ । ਗਾੜੇ=ਤਕੜੇ, ਪੱਕੇ ਕਰਕੇ ਜ਼ਮੀਨ ਉਤੇ ਪੈਰ ਰੋਕਕੇ ਖੜੇ ਗਏ ਹਨ । ਸੁੰਦਰ ਇਸਤ੍ਰੀ ਦਾ । ੧੯

ਕਨਾਈ=ਕ੍ਰਿਸ਼ਨ ਭਾਵ ਬਿਸ਼ਨ ਭਗਵਾਨ ਨੇ । ਥੋੜਾ ਜੇਹਾ ਵੇਖਿਆ । ਸੋਭਦੇ ਹਨ । ਦੋਹਾਂ ਨੇ ਜੰਗ ਛੱਡ ਦਿਤਾ ਸਾਰੇ ਵਡੇ ਜੋਧੇ ਉਸ ਇਸਤ੍ਰੀ ਉਤੇ ਮੋਹੇ ਗਏ ਜਾਂ ਉਸਨੇ ਮੋਹ ਲਏ ਹਨ । ੨੦ ਵਿਹੁ ਤੇ ਚੰਦ ਸ਼ਿਵਜੀ ਨੂੰ ਦਿਤਾ । ਐਰਾਵਤ ਹਾਥੀ ਤੇ ਤਰੂ=ਕਲਪ ਬ੍ਰਿਛ ਇਹ ਇਕ ਨੂੰ ਦਿਤਾ ਉੱਚ ਸ੍ਰਵਾ ਸੱਤਾਂ ਮੂੰਹਾਂ ਵਾਲਾ ਘੋੜਾ ਹਰਿਹ=ਸੂਰਜ ਨੂੰ ਦਿਤਾ । ੨੧

ਕੌਸਤਕ ਮਣੀ ਤੇ ਲੱਛਮੀ ਭਗਵਾਨ ਨੇ ਆਪ ਮੰਗਾ ਲਈ ਹੈ । ਦੇਵਤਿਆਂ ਨੂੰ ਅੰਮ੍ਰਿਤ ਤੇ ਦੈਂਤਾਂ ਨੂੰ ਸ਼ਰਾਬ ਬਣਾਕੇ ਵੰਡ ਦਿਤੀ ਹੈ । ੨੨

ਰੰਭਾ=ਇਸਤ੍ਰੀ ਜੋ ਪਰੀ ਰੂਪ ਹੈ ਤੇ ਧਨੰਤ੍ਰ ਵੈਦ ਲੈਕੇ ਸਾਰੇ ਜਗਤ ਨੂੰ ਦੇ ਦਿਤਾ ਜੋ ਜਗਤ ਨੂੰ ਸੁਖਾਂ ਦਾ ਕਾਰਣ ਹੈ । ਤਿੰਨ ਰਤਨ ਹੋਰ ਕੱਢੇ ਹੋਇ ਦਿਤੇ ੧ ਗਊ ੨ ਨੰਦਗ ਖੰਡਾ ੩ ਕਮੋਦਕੀ ਨਾਮ ਵਾਲੀ ਗਦਾ ਸੋਚਿਆ ਕਿ ਇਹ ਕਿਸਨੂੰ ਦੇਈਏ ਹੇ ਪਿਆਰਿਓ ਤੁਸੀ ਇਿਹਨਾਂ ਵਸਤੂਆਂ ਨੂੰ ਵੇਖਦੇ ਹੋ ਗਊ ਇੰਦ੍ਰ ਨੂੰ ਦਿਤੀ ਭਾਵ ਰਿਖੀਆਂ ਨੂੰ ਵਰਤਣ ਵਾਸਤੇ ਦੇ ਦੇਣੀ ਤੇ ਖੰਡਾ ਤੇ ਗਦਾ ਦੋ ਵਸਤੂਆਂ ਆਪ ਰੱਖ ਲਈਆਂ । ੨੩ ਅਸੋਕ=ਅਨੰਦ ਪੈਦਾ ਕੀਤਾ । ਛੱਡਿਆ ਝਗੜਾ ਭਾਗਾਂ ਭਰਿਆ ਹਰੀ ਸਭ ਨੂੰ ਚੰਗਾ ਲਗਾ । ਹਾਥੀ, ਤੋਤਾ, ਚੰਦ, ਸ਼ੇਰ, ਹੰਕਾਰ ਕਾਮ ਦਾ ਵੇਖਕੇ ਨਾਸ ਹੋਯਾ ਮੋਹਨੀ ਅਵਤਾਰ ਨੂੰ । ਕਿਸੇ ਵੀ ਹੱਥ ਵਿਚ ਹਥਿਆਰ ਨਹੀਂ ਚੁਕਿਆ ਹੈ । ਜੋ ਕੁਛ ਮੋਹਨੀ ਅਵਤਾਰ ਨੇ ਦਿਤਾ ਸੋ ਕੁਛ ਸਾਰਿਆਂ ਨੇ ਹੱਸਕੇ ਲੈ ਲਿਆ ਹੈ । ੨੪ ਸ਼ਰਾਬ ਪੀਣ ਵਾਸਤੇ ਇਸਤ੍ਰੀ ਨੇ ਛੇਤੀ ਨਾਲ ਛਲ ਲਏ ਹਨ ਛਲੀ ਵਾਲੀ ਦਾ ਰੂਪ ਕਰਕੇ । ੨੫

ਛੇਤੀ ਨਾਲ ਮੁਰਾਰੀ ਪ੍ਰਮੇਸਰੀ ਨੇ । ਛੋਲੀ ਪ੍ਰਮੇਸਰ ਇਕ ਛਿਨ ਵਿਚ ਇਸਤ੍ਰੀ ਦਾ ਰੂਪ ਧਾਰਕੇ ਸਾਰਿਆਂ ਨੂੰ ਛਲ ਗਿਆ ਹੈ । ਜਿਤਨੇ ਕੁ ਦੈਂਤ ਦੇਵਤੇ ਸੀ । ੨੬

## ਚਰਿਤ੍ਰ ੧੨੪

ਨਾਥ=ਮਾਲਕ ਦੁਨੀਆਂ ਦਾ ਭਾਵ ਰਾਜਾ। ੧
ਫੁੱਲਾਂ ਦੇ ਨਾਲ ਤੋਲੀ ਦੀ ਸੀ ਭਾਵ ਬਹੁਤ ਕੋਮਲ ਤੇ ਹੌਲੀ ਸੀ। ੨
ਭਰਮਰ ਕਲਾ ਇਕ ਹੋਰ ਇਸਤ੍ਰੀ ਸੀ ਉਸਨੂੰ ਦੇਖਕੇ। ੩
ਓਹ ਨਵੀਂ ਵਿਆਹੀ ਆਈ ਰਾਜਾ ਨੂੰ ਵੇਖਕੇ ਬੜੀ ਲਲਚਾਈ ਪਰ ਫੂਲ ਮਤੀ ਨੇ ਇਸਦਾ ਬੜਾ ਗੁੱਸਾ ਕੀਤਾ। ੪
ਸਵਤ=ਸੌਕਣ। ਮਟ=ਮੰਦਰ ਸ਼ਿਵਜੀ ਦਾ। ਧੁਜ=ਝੰਡੀ। ੭
ਪੁਰ ਦੇ ਵੱਸਣ ਵਾਲੇ ਸਾਰੇ ਸੁੰਦਰ ਇਸਤ੍ਰੀ ਪੁਰਸ਼। ੮
ਅਪਣੇ ਹਥ ਨਾਲ ਤਲਵਾਰ ਫੜਕੇ ਓਸੇ ਮੰਦਰ ਵਿਚ ਉਸਦਾ ਸਿਰ ਵੱਢ ਲਿਆ। ੯
ਅਪਣੇ ਹਥ ਨਾਲ ਅਪਣਾ ਸਿਰ ਵੱਢਕੇ ਸ਼ਿਵਜੀ ਨੂੰ ਚੜ੍ਹਾ ਦਿਤਾ। ੧੦
ਕਰਨ=ਹੱਥਾਂ ਨਾਲ ਸ਼ਿਵਜੀ ਉਤੇ ਚੜ੍ਹਾ ਦਿਤਾ ਹੈ। ੧੨
ਬ੍ਰਹਮਾ, ਬਿਸਨ, ਦੇਵਤੇ, ਦੈਂਤ, ਸਾਰੇ ਚੰਦ੍ਰਮਾਂ ਸੂਰਜ। ਬੇਦ ਬਿਆਸ ਰਿਖੀ ਜੀ ਅਤੇ ਹੋਰ ਚਾਰ ਵੇਦ ਵੀ ਇਸਤ੍ਰੀ ਦਾ ਭੇਤ ਨਹੀਂ ਪਾ ਸਕੇ ਹਨ ਭਾਵ ਜੋ ਛਲ ਖਰਾਬ ਇਸਤ੍ਰੀਆਂ ਵਿਚ ਹਨ ਓਨਾਂ ਨੂੰ ਸਮਝਣ ਦੀ ਸ਼ਕਤੀ ਉਪਰਲਿਆਂ ਦੇਵਤਿਆਂ ਵਿਚ ਨਹੀ ਹੈ। ੧੫

## ਚਰਿਤ੍ਰ ੧੨੫

ਟੇਢਾ ਭਾਵ ਬੁਰਾ ਦੈਂਤ ਸੀ ਲੰਕਾਂ ਵਿਚ। ਰਾਮਚੰਦ ਦੀ ਇਹ ਕਹਾਣੀ ਸੁਣੀ ਹੈ। ਰਾਵਣ ਦੇ ਪੁਤ੍ਰ ਨੂੰ ਇਸਤਰੀ ਸਮੇਤ ਮਾਰਿਆ ਇਸ ਜੰਗ ਵਿਚ ਵੱਡੇ ਬਲ ਵਾਲੇ ਰਾਮਚੰਦ ਨੇ। ਓਹ ਦੈਂਤ ਗੁਸੇ ਵਿਚ ਭਰਿਆ ਤੇ ਛੇਤੀ ਨਾਲ ਗਦਾ ਫੜਕੇ ਸੰਜੋਅ ਨੂੰ ਕੱਸਿਆ ਤੇ ਸ਼ਰਾਬ ਨਾਲ ਮਸਤ ਹੋਏ ਨੇ ਕ੍ਰਿਪਾਨ ਫੜੀ। ਕਿਲੇ ਤੇ ਸਮੁੰਦਰ ਨੂੰ ਟੱਪਕੇ ਓਹ ਅਭਿਮਾਨੀ ਵਲੈਤ ਵਿਚ ਜਾ ਪਿਆ। ੧
ਅੱਠ ਦਿਨ ਹਨੇਰ ਰਿਹਾ। ਜਗਤ ਤੋਂ ਧੁੰਦ ਮਿਟ ਗਈ। ਦੈਂਤ ਨੂੰ ਵੇਖਕੇ ਚਿੰਤਾ ਪੈਦਾ ਹੋਈ। ਬਣਾਕੇ ਜਾਂ ਜੋੜਕੇ ਫੌਜ ਬਹੁਤੇ ਸੂਰਮੇ। ਵੈਰੀ ਨੂੰ ਜਿੱਤਣ ਦੀ। ੨
ਇਕ ਉਤਮ ਸੂਰਮੇ ਬਰੜਾਂਦੇ ਪਏ ਹਨ। ਭੌਂਦੇ। ਭੁਆਂਟਣੀਆਂ ਖਾਕੇ ਡਿੱਗਦੇ ਪਏ ਹਨ ਡਿਗ ਪਏ ਜ਼ਮੀਨ ਉਤੇ। ਘੋੜਿਆਂ ਉਤੇ। ਹਾਥੀਆਂ ਤੇ ਰਥਾਂ ਉਤੇ ਮਰ ਗਏ ਹਨ। ਵੱਡੇ ਮੁਨੀ ਹੇਠਾਂ ਮੂੰਹ ਕਰਕੇ ਧੂੰਣੀਆਂ ਧੂੰਮੈ=ਤਪਾਂਦੇ ਹਨ। ੩
ਸੰਜੋਆਂ ਕ੍ਰਿਪਾਨਾਂ ਤੇ ਕਟਨੀ=ਤਲਵਾਰਾਂ ਲੱਕ ਨਾਲ ਕੱਸੀਆਂ ਹਨ ਅੰਗ ਬੜੇ ਉਚੇ ਹਨ ਚੰਗੇ ਰੰਗ ਵਾਲੇ। ਭੱਥੇ ਲੱਕਾਂ ਨਾਲ ਹਨ। ਚੋਪ=ਉਤਸ਼ਾਹ ਨਾਲ। ਉਛਲੀ। ਨਿਝੱਕ ਜੰਗ। ਸ਼ਿਵਜੀ ਨੱਚਿਆ। ਤ੍ਰਸਕੈ=ਡਰਕੇ ਮੁੜੇ ਹਨ। ਅਨੰਦ ਵਾਲੇ ਰਣ ਵਿਚ ਸੂਰਜ ਵਾਂਗੂੰ ਲਾਲ ਰੰਗ ਦੇ ਹੋਕੇ ਸੂਰਮੇ ਫਿਰਦੇ

ਹਨ। ੪ ਕੇਰ=ਜੰਗ, ਭੇੜ। ਉਸਨੂੰ ਬਹੁਤ ਬ੍ਰਿਣ=ਜਖਮ ਕੀਤੇ। ੫
ਕਢੀ। ਬ੍ਰਿਛ=ਜਖਮ। ਇਕ ਸੱਟ ਨਾਲ ਚਿੱਥ ਹੀ ਘੱਤਦਾ ਹੈ। ੬
ਉਸਦੀ ਤਲਵਾਰ ਟੁਟਕੇ ਹੱਥ ਵਿਚ ਹੀ ਰਹਿ ਜਾਂਦੀ ਹੈ। ਬਹੁਤੀਆਂ ਫਿਰੰਗਣਾਂ ਦੇ ਪ੍ਰਾਣ ਨਾਸ ਕਰਦਾ ਹੈ। ੭
ਭਾਰਾ ਬੋਲ। ਕੈਕੈ=ਕਰਕੇ। ਦੂਸਰਾ ਹੋਰ ਕੇਹੜਾ ਸੂਰਮਾ ਹੈ ਜੋ ਉਸ ਨਾਲ ਗੁੱਸਾ ਕਰਕੇ ਲੜੇ। ਵੇਖੀਦੇ ਹਨ ਘੋੜੇ ਤੱਤੇ ਹੋਕੇ ਦੌੜ ਪੈਂਦੇ ਹਨ। ਜਾਂ ਬਾਜ ਪੰਛੀ ਵਾਂਗ ਤ੍ਰਾਮੇ ਨੂੰ ਜਾਂਦਾ ਹੈ ਜਾਂ ਜਿਕਰ ਸ਼ਿਕਾਰੀ ਵੱਡੇ ਤਾਮੇ ਨੂੰ ਜਾਂਦਾ ਹੈ। ੮
ਰਾਜੇ ਦੌੜ ਗਏ। ਬਹੁਤ ਡਰ ਕਰਕੇ ਦੁਖ ਦੇ ਪ੍ਰੇਮੀ ਭਾਵ ਦੁਖੀ ਹੋਏ। ਗਰਦਨ ਨੀਵੀ ਕਰਕੇ ਦੌੜ ਚਲੇ ਹਨ। ਹਾਥੀ, ਘੋੜੇ, ਰਾਜੇ, ਪਿਆਦੇ ਸਭ ਦੌੜ ਚੱਲੇ ਹਨ। ੯
ਕਰੀ=ਹਾਥੀ। ਘੋੜਾ ਖਪਾਯਾ। ਰਥ ਕੱਟੇ। ਸੂਰਮੇ ਬੱਦਲਾਂ ਵਾਂਗ ਫਟ ਤੁਰੇ ਹਨ। ੧੧
ਪ੍ਰਤਨਾ=ਫੌਜ ਨੂੰ ਪਤਨ=ਨਾਸ ਕੀਤਾ। ਸੰਘਾਰਦਾ, ਮਾਰਦਾ। ੧੨
ਦੈਂਤੇ ਓਨ੍ਹਾਂ ਪਾਸੋਂ ਮਾਰਿਆ ਨਹੀ ਗਿਆ। ਚੰਦ ਚੜ੍ਹ ਪਿਆ ਸੂਰਜ ਛਿਪ ਗਿਆ। ਸਾਰੇ ਸੂਰਮੇ ਘਰਾਂ ਨੂੰ ਮੁੜ ਆਏ। ੧੩
ਕਾਠੀਆਂ ਪਾਕੇ ਘੋੜੇ ਟਪਾਏ। ਚੰਦ੍ਰਹਾਂਸ=ਤਲਵਾਰਾਂ। ਤਾਣ ਤਾਣਕੇ ਕਮਾਨਾਂ ਬਾਣ ਮਾਰੇ। ਬਹੁਤ ਜਖਮ ਦੈਂਤ ਉਤੇ ਮਾਰੇ। ੧੫ ਕਾਤੀ=ਛੁਰੀ। ੧੬
ਭੌਂਦੇ ਭੌਂਦੇ ਜਾਂ ਭੁਆਇ ਹੋਇ ਭੌਂਦੇ ਹਨ। ਭੁਆਂਟਣੀ ਖਾਕੇ ਜਮੀਨ ਉਤੇ ਆਪਏ। ਪਾਣੀ ਮੰਗਦੇ ਹਨ। ਹੈ ਹੈ, ਸੀ, ਸੀ, ਮੂੰਹ ਕੱਢਦੇ ਹਨ। ਸੂਰਮਿਆਂ ਦੇ ਸੂਰਮਿਆਂ ਦੇ ਸਿਰ ਤੋੜੇ ਗਏ ਹਨ। ੧੭
ਘੋੜੇ, ਰਾਜੇ ਮਰ ਗਏ। ਕਿਸੇ ਜਗਾ ਸੂਰਮਿਆਂ ਦੇ ਸੂਰਮਿਆਂ ਨੇ ਹਾਥੀ ਘੋੜੇ ਮਾਰ ਘੱਤੇ ਹਨ। ਬਛ ਲੱਜਿਆ ਦੀ ਗਲ ਨਹੀਂ ਜਾਣੀ ਹੈ। ੧੮
ਜੇਹੜੇ ਹਠ ਵਾਲੇ ਸੂਰਮੇ ਹਨ। ਵੱਡੇ ਗੁੱਸੇ ਵਾਲੇ। ਥੋੜਾ ਵੀ ਨਹੀ ਨੱਸੇ ਹਨ। ਸੂਰਮੇ ਗੁੱਸੇ ਵਿਚ ਮਸਤ ਹੋਏ ਹਨ। ੧੯
ਜਿਤਨੇ ਲੜਨ ਵਾਸਤੇ ਆਏ ਓਹ ਸਾਰੇ ਜੰਗ ਵਿਚ ਮਾਰੇ ਗਏ ਹਨ। ਜੇਹੜੇ ਬਚ ਗਏ ਹਨ ਓਹ ਜੀਊਂਦੇ ਹੀ ਜੰਗ ਨੂੰ ਛੱਡਕੇ ਦੌੜ ਪਏ ਹਨ। ਹਠੀ ਤਲਵਾਰਾਂ ਨਾਲ ਕੁੱਟਦੇ ਹਨ। ਮਹਾਰਾਜਿਆਂ ਦੇ ਘੋੜਿਆਂ ਦੇ ਸਿਰ ਫੁਟ ਗਏ ਹਨ। ੨੦
ਹਾਥੀ। ਗੁਸੇ ਨਾਲ। ਘੋੜੇ। ਮਾਰੇ। ਰਥਵਾਹੀਆਂ ਦੇ ਰਥ। ਰਥੀ ਵੀ ਕੁੱਟੇ ਗਏ। ੨੧
ਫੌਜ ਮਾਰਕੇ। ਪੈਦਲ ਆਦਮੀ ਵੀ ਬਹੁਤ ਮਾਰਿਆ। ਮਾਨੋ ਓਹਨਾਂ ਦੀ ਕੁੱਖ ਤੋਂ ਜੰਮੇ ਹੀ ਨਹੀਂ ਹਨ ਓਹ ਸੰਸਾਰ ਵਿਚ ਆਏ ਹੀ ਨਹੀ ਹਨ। ੨੨
ਨਿਸਚਰ=ਦੈਂਤ। ਭਟ=ਸੂਰਮੇ। ਭੱਜਦਾ ਨਹੀਂ ਗੱਜਦਾ ਹੈ। ਰਣ ਤੋਂ ਨਿਵਰਤਨ=ਦੂਰ ਨਹੀਂ ਹੁੰਦਾ ਹੈ। ਨਿਵਾਰੇ=ਹਟਾਇਆ ਹੋਇਆ ਹਟਦਾ ਨਹੀਂ ਹੈ। ਦੇਸ ਛੱਡਕੇ ਕਿਤੇ ਹੋਰਥੇ ਜਾ ਵੱਸੀਏ। ਤੁਹਾਡੇ ਮਨ ਵਿਚ ਕੀ ਔਂਦੀ ਹੈ। ੨੪
ਜੇਹੜੀ ਜੋਤ ਸੂਰਜ ਚੰਦ੍ਰਮਾਂ ਨੇ ਲਈ ਹੋਈ ਹੈ ਓਹ ਮਾਨੋ ਇਸ ਇਸਤ੍ਰੀ ਪਾਸੋਂ ਹੀ ਲਈ

ਹੋਈ ਹੈ। ੨੫ ਉਸ ਇਸਤ੍ਰੀ ਨੇ ਓਥੋਂ ਬੀੜਾ(ਜੰਗ ਕਰਨ ਦਾ) ਲੈਲਿਆ ਹੈ ।੨੬
ਮੱਟਾਂ ਵਿਚ ਭਰਕੇ ਧਰਤੀ ਉਤੇ ਰੱਖ ਦਿਤੀ। ੨੭
ਫਲ ਖਾਣ ਆਇਆ। ਮੱਟ ਭੰਨ ਕੇ ਅੰਨ ਖਾਧਾ। ਮਨ ਭਾਉਂਦੀ ਸ਼ਰਾਬ ਪੀਤੀ। ੨੮
ਪਾਤ੍ਰੈ=ਵੇਸਵਾ। ਢੁਰਾਵੈ=ਝੂਲਦਾ ਹੈ। ਗੁਸੇ ਦੀ ਕਥਾ ਭਾਵ ਜੰਗ ਦੀ ਗੱਲ ਦੂਰ ਹੋ ਗਈ। ਉਸਨੇ ਅਪਣੇ ਹਥ ਦੀ ਗਦਾ ਵੀ ਦੇ ਦਿਤੀ। ੩੦
ਸ਼ਸਤਰ ਬਖਸ਼ਕੇ ਸ਼ਸਤਰਾਂ ਤੋਂ ਬਿਨਾ ਹੋ ਖੜੋਤਾ ਹੈ। ਵੇਖ ਲਿਆ। ੩੧
ਲੋਹੇ ਦੇ ਸੰਗਲ ਹਥ ਨਾਲ ਛੁਹਾ ਗਈ ਭਾਵ ਗਲ ਵਿਚ ਪਾ ਗਈ। ਥੋੜਾ ਜੇਹਾ ਮਿਲਨ ਨਾਲ ਹੀ ਉਸਨੂੰ ਕੈਦ ਕਰ ਲਿਆ ਹੈ। ੩੨
ਤਨਿਕ=ਥੋੜਾ ਜੇਹਾ। ਛੁਅਤ=ਛੂਹਣ ਨਾਲ ਉਸਦਾ ਸਰੀਰ ਛੇਤੀ ਨਾਲ ਬੱਝ ਗਿਆਹੈ। ੩੩
ਜੁਆਨ ਦੈਂਤ ਛਲਿਆ ਹੈ ਇਸ ਛਲ ਨਾਲ ਇਸਤਰੀ ਨੇ। ਬਹੁਤ ਸੁੰਦਰ ਸਰੂਪ ਦੀ ਘਰ ਨੇ ਵੱਸ ਕੀਤਾ ਹੈ ਦੈਂਤ ਨੂੰ। ੩੪
ਕਿਸੇ ਖੇਚਰ=ਦੈਂਤ ਨੇ। ਹਥ ਵਿਚ ਤਲਵਾਰ ਲੈਕੇ। ਅਨੇਕ ਸੂਰਮੇ ਮਾਰੇ ਸਨ। ਛੈਲੀ=ਇਸਤਰੀ ਨੇ। ੩੬

## ਚਰਿਤ੍ਰ ੧੨੬

ਤ੍ਰਪੀਸਾ ਦੇਸ ਵਿਚ ਇਕ ਸਿਨਸਨੀ=ਸੰਨਿਆਸੀਆਂ ਦਾ ਕਿਲਾ ਸੀ। ਲੜ ੨ ਕੇ। ੧
ਅਬਦੁਲ ਨਬੀ ਮੁਸਲਮਾਨ ਉਸ ਕਿਲੇ ਉਤੇ ਧਾਵਾ ਕਰਕੇ ਦੌੜ ਕੇ ਗਿਆ। ਨੌਕਰਾਂ ਨੂੰ ਸਾਰੀ ਹੋਸ਼ ਭੁਲ ਗਈ। ੨
ਓੜਕ ਨੂੰ ਉਸ ਗੜੀ ਨੂੰ ਤੋੜ ਭਾਵ ਫਤਹ ਕਰ ਲਿਆ। ਇਹਨਾਂ ਦਾ ਅਗੋਂ ਕਿਸੇ ਨੇ ਵੀ ਮੂੰਹ ਨਹੀਂ ਮੋੜਿਆ ਹੈ। ਜਾਂ ਜਿਨ੍ਹਾਂ ਦਾ ਅੱਗੋਂ ਕਿਸੇ ਨੇ ਭੀ ਮੂੰਹ ਨਹੀਂ ਮੋੜਿਆ ਹੈ, ਉਸ ਦੀ ਇਸਤਰੀ ਇਕ ਅਟਾਰੀ ਉਤੇ ਖੜੋ ਗਈ ਹੈ। ਬਹੁਤ ਸਾਰੀ ਗੋਲਿਆਂ ਦੀ ਮਾਰ ਕਰ ਦਿਤੀ ਹੈ। ੩
ਉਸ ਦੀ ਇਸਤਰੀ ਭਰ ਭਰ ਕੇ ਬੰਦੂਕਾਂ ਲਿਔਂਦੀ ਹੈ। ਹਥ ਵਿਚ ਲੈਕੇ ਵੇਖਕੇ ਚਲਾਂਦੀ ਹੈ। ਘੋੜਿਆਂ। ਹਾਥੀਆਂ ਰਥਾਂ ਵਾਲਿਆਂ ਸੂਰਮਿਆਂ ਨੂੰ ਮਾਰਦੀ ਹੈ। ੪
ਹੈ, ਸੀ, ਨਹੀਂ ਆਖਿਆ ਹੈ। ੫
ਨਬੀ ਨੂੰ ਬੰਦੂਕ ਨਾਲ ਮਾਰ ਲਿਆ ਹੈ ਓਧਰ ਬਹੁਤ ਸਾਰਾ ਜੰਗ ਹੁੰਦਾ ਪਿਆ ਹੈ। ਏਧਰ ਨੌਕਰ ਪਤੀ ਨੂੰ ਲੈਕੇ ਘਰ ਚਲੇ ਗਏ ਹਨ ਓਧਰ ਇਹ ਗਲ ਕੋਈ ਨਹੀ ਜਾਣਦਾ ਹੈ ਕਿ ਕੀ ਬਣਿਆਂ ਹੈ। ੬
ਸਿਸਤ ਬੱਧੀ। ਉਸਦੇ ਪਤੀ ਦੇ ਰਿਦੇ ਵਿਚ ਗੁੱਸੇ ਨਾਲ ਗੋਲੀ ਮਾਰੀ। ੭
ਬੰਦੂਕ ਦਾ ਜ਼ਖਮ ਲੱਗਣ ਨਾਲ ਸੂਰਮਾ ਮਰ ਗਿਆ ਹੈ। ਉਸ ਇਸਤ੍ਰੀ ਨੇ ਪਾਸ ਖੜੋਤਿਆਂ ਸਮਝ ਲਿਆ ਹੈ। ਚਮਕ ਪੱਥਰ ਨੂੰ ਝਾੜਕੇ ਓਥੋਂ ਅੱਗ ਦੀ ਚਣਗਾਰੀ ਕੱਢ

ਲਈ ਹੈ ਓਨਾਂ ਛੱਪਰਾਂ ਨਾਲ ਛੇਤੀ ਅੱਗ ਬਾਲ ਲਈ ਹੈ। ਭਾਵ ਕੱਖਾਂ ਨਾਲ ਅੱਗ ਨੂੰ ਤੇਜ ਕਰ ਲਿਆ ਹੈ। ੮
ਇਸਤ੍ਰੀ ਨੇ ਓਨ੍ਹਾਂ ਦੇ ਪਾਸ ਜਾਕੇ ਇਹ ਗੱਲ ਇੱਕੁਰ ਆਖੀ ਹੈ। ੯
ਪੁਤ੍ਰ, ਬਾਲਕ, ਪਤੀ ਮਰ ਗਿਆ ਹੈ ਪਹਿਲੇ ਇਹਨਾਂ ਨੂੰ ਸਾੜ ਲਵਾਂ ਫੇਰ ਤੁਹਾਡੇ ਘਰ ਆਵਾਂਗੀ। ੧੦ ਪਹਿਲੇ ਚਿਖਾ ਵਿਚ ਪੁਤ ਨੂੰ ਸੁਟਿਆ। ਮੋਇ ਪਤੀ ਨੂੰ ਫੇਰ ਸਾੜਿਆ। ਫੇਰ ਓਸ ਮੁਗਲ ਕਾਮੀ ਨੂੰ ਕੱਛ ਵਿਚ ਫੜ ਲਿਆ। ਉਸਨੂੰ ਨਾਲ ਲੈਕੇ ਅੱਗ ਵਿਚ ਵੜ ਗਈ ਹੈ ਨਾਲ ਹੀ ਉਸਨੂੰ ਬਾਲ ਘੱਤਿਆ ਹੈ। ੧੧

## ਚਰਿਤ੍ਰ ੧੨੭

ਵੱਡਾ ਚੋਰ। ਖਵੀਨ=ਤਕੜੇ ੨ ਖਾਨ। ੧
ਜੋ ਰਸਤੇ ਰਸਤੇ ਔਂਦਾ ਵੇਖਦਾ ਸੀ। ਹਕਾਰੇ=ਬੁਲਾ ਲੈਂਦਾ ਸੀ। ਜੋ ਧਨਖ ਨੂੰ ਤਾਣ ਕੇ ਵੈਰੀ ਦੇ ਪਾਸ ਭਾਵ ਵਲ ਚਲਾਂਦਾ ਹੈ। ਛੁਰੇ ਨਾਲ ਉਸ ਨੂੰ ਵੱਢਕੇ ਡੇਗ ਲੈਂਦਾ ਹੈ। ੨ ਜਦੋਂ ਉਸ ਨੂੰ ਵੇਖਦਾ ਸੀ ਕਿ ਓਹ ਤੀਰਾਂ ਤੋਂ ਬਿਨਾ ਹੋ ਗਿਆ ਹੈ ਤਾਂ ਓਹ ਓਦੋਂ ਮਾਰ ਨਾ ਕਰਦਾ ਸੀ। ਨਹੀਂ ਸੀ ਛੱਡਦਾ। ਮਾਰ ਘੱਤ ਦਾ ਸੀ। ੩ ਰਸਤੇ ਆਇਆ। ਉਸ ਨੂੰ ਉਸ ਚੋਰ ਨੇ ਵੇਖ ਲਿਆ। ਕਪੜੇ ਲਾਹ ਦੇਹ। ਨਹੀ ਤਾਂ। ੪
ਛੁਰੇ ਨਾਲ ਵੱਢ ਘੱਤੇ। ਉਨਾਠ ਬਾਣ ਛੱਡਕੇ (ਥਕਕੇ) ਫੇਰ ਉਸ ਨੇ ਆਖਿਆ। ਮੇਰੇ ਭੱਥੇ ਵਿਚ ਇਕ ਤੀਰ ਬਾਕੀ ਰਹਿਗਿਆ ਹੈ। ੫
ਬਿਸਖ=ਤੀਰ। ਚੂਕਿਯੋ=ਉਕਿਆ ਭਾਵ ਨਿਸ਼ਾਨਾ ਖਾਲੀ ਨਹੀਂ ਗਿਆ। ੬
ਹਥ ਨਾਲ ਇਕ ਪੱਤ ਦਸਿਆ। ਨਜ਼ਰ ਬਚਾਈ। ਗਾਸੀ=ਕਾਨੀ ਤੀਰ ਦੀ ਜਾਂ ਮੁਖੀ ਨੋਕ। ਤਨ=ਖਿੱਚ ਕੇ, ਤਾਣਕੇ। ਮਰਮ=ਰਿਦੇ ਵਿਚ। ੯
ਖਲ=ਮੂਰਖ ਦੀ ਨਜ਼ਰ ਬਚਾਕੇ। ਰਿਦੇ ਥਾਂ ਵਿਚ ਤੀਰ ਮਾਰਿਆ। ੧੦

## ਚਰਿਤ੍ਰ ੧੨੮

ਗੁਸੇ ਵੇਲੇ ਅੱਗ ਸੀ ਤੇ ਸ਼ਾਂਤੀ ਸੁਭਾਉ ਪਾਣੀ ਵਾਂਗ ਸੀ ਭਾਵ ਗੁਸੇ ਵੇਲੇ ਅੱਗ ਵਾਂਗ ਲਾਲ ਭੱਖਦਾ ਸੀ ਤੇ ਪਿਛੋਂ ਸ਼ਾਂਤੀ ਵੇਲੇ ਸੀਤਲ ਸੁਭਾਵ ਨਦੀ ਦੇ ਪਾਣੀ ਵਰਗਾ ਹੁੰਦਾ ਸੀ। ੧ ਧਾੜਵੀਆਂ ਨੇ ਉਸ ਦਾ ਧਨ ਭਾਵ ਗਊਆਂ ਰੂਪ ਧਨ ਮਾਰਿਯੋ=ਚੁਰਾ ਲਿਆ। ਪਿੰਡ ਵਿਚ ਆਕੇ ਵਾਗੀਆਂ ਮੁੰਡਿਆਂ ਨੇ ਉਸ ਨੂੰ ਆਖਿਆ। ਕੌਚ=ਸੰਜੋਆਂ। ੨
ਜੁਝੌਆ=ਜੰਗ ਦਾ ਵਾਜਾ, ਢੋਲ। ਸੂਰਮਿਆਂ ਦਾ ਸੋਹਣਾ ਲਾਲ ਰੰਗ ਹੋਗਿਆ ਭਾਵ ਖੁਸ਼ੀ ਅਨੰਦ ਨਾਲ। ਕਾਠੀਆਂ ਜਾਂ ਸੰਜੋਆਂ ਵਾਲੇ ਨੱਚੇ ਅਤੇ ਡਰਪੋਕ ਹਰਨ ਹੋ ਗਏ। ੩
ਓਸੇ ਜੰਗ ਵਿਚ ਸੂਰਮਿਆਂ ਨੂੰ ਛੇਤੀ ਨਾਸ ਕੀਤਾ ਹੈ। ੪

ਕਿਤੇ ਘੋੜੇ ਹਿਣਕਦੇ ਜਾਂ ਦੁੜਾਂਦੇ ਹਨ। ਖੇਤ=ਜੰਗ। ਘੋਰ=ਡਰੌਣੇ ਵਾਜੇ ਵੱਜੇ। ੫ ਸਿਧੌਰਾ=ਸਿੰਧੜਾ ਰਾਗ। ਜੰਗ ਦੇ ਤਿੰਨ ਰਾਗ ਹਨ ਇਕ ਮਾਰੂ ਦੂਜਾ ਸਿੰਧੜਾ ਤੀਜਾ ਕਾਨੜਾ। ੮

ਰਾਜਿਆਂ ਦੇ ਸਿਰ ਦੇ ਤਾਜ ਭਾਵ ਛਤ੍ਰ। ਪਏ ਹਨ। ਜਿਰੇ=ਸੰਜੋਆਂ। ਬਾਜ=ਘੋੜੇ। ਗਜ ਰਾਜ=ਵੱਡੇ ਹਾਥੀ। ਮਾਰੇ ਪਏ ਹਨ। ਬਹੁਤ ਹੀ ਡਰ ਦੇ ਭਰਿਆਂ ਹੋਇਆਂ ਨਗਾਰਿਆਂ ਦੇ ਅਵਾਜ਼ ਸੁਣਕੇ ਤੇ ਭੀੜ ਭਾਵ ਬਿਪਤਾ ਪਈ ਹੋਈ ਵੇਖਕੇ ਭੀਤ= ਡਰਪੋਕ ਦੌੜ ਗਏ ਹਨ। ਜਿੱਕਰ ਓਰਨ=ਗਲਿਆਂ ਦੇ ਮਾਰੇ ਹੋਏ ਖੇਤ ਨਾਸ ਹੋ ਜਾਂਦੇ ਹਨ ਇੱਕੁਰ ਬਹੁਤ ਸਾਰੇ ਗੋਲਿਆਂ ਦੇ ਮਾਰੇ ਹੋਏ ਸੂਰਮੇਂ ਕੰਬ ਦੇ ਹਨ। ਜਾਂ ਜਿੱਕੁਰ ਫਿਰੰਗੀਆਂ ਦੇ ਟੋਲੇ ਗਲਿਆਂ ਦੇ ਮਾਰੇ ਕੰਬ ਦੇ ਹਨ ਜਾਂ ਪੰਛੀ ਕੰਬ ਦੇ ਹਨ। ੯

ਭੀੜ ਪਈ ਵੇਖਕੇ। ਡਰੇ ਹੋਏ। ਦੌੜ ਕੇ। ਰਣ ਤੋਂ ਨਹੀਂ ਟਲੇ ਹਨ। ਇਕ ਮੂੰਹ ਤੋਂ ਪਾਣੀ ਹੀ ਪਾਣੀ ਪਏ ਮੰਗ ਦੇ ਬੋਲ ਦੇ ਹਨ। ਉਥੇ ਸਾਹ ਭਰਦੇ ਭਾਵ ਡਰ ਦੇ ਮਾਰੇ ਹਾਉਕੇ ਲੈਂਦੇ ਹਨ। ਰਜਪੂਤ ਗੁਸੇ ਨਾਲ ਰੱਜ ਕੇ ਆ ਪਏ ਹਨ। ੧੦

ਸੂਰਮੇ ਧਰਤੀ ਉਤੇ ਪਏ ਤੜਫ ਦੇ ਹਨ ਬੜਾ ਲੋਹਾ ਵਰਿਆ ਹੈ। ਜੇਹੜੇ ਜ਼ਖਮਾਂ ਤੋਂ ਬਿਨਾ ਖੜੋਤੇ ਹੋਏ ਸੀ ਓਹ ਵੀ ਪ੍ਰਮੇਸਰ ਨੇ ਜ਼ਖਮੀ ਕਰ ਦਿੱਤੇ ਹਨ। ਜਾਂ ਕਰਤਾਰ=ਹੱਥਾਂ ਦੀ ਤਾੜਨਾ ਨਾਲ। ੧੧

ਇੱਕੁਰ ਦਾ ਸੂਰਮਿਆਂ ਦਾ ਜੰਗ ਓਥੇ ਆਕੇ ਪਿਆ ਕਿ ਇਕ ਸੂਰਮਾ ਵੀ ਸਾਬਤ ਨਹੀਂ ਬਚਿਆ ਹੈ। ਰਾਜਾ ਵੀ ਜੰਗ ਵਿਚ ਡਿੱਗ ਪਿਆ। ਜੇਹੜੇ ਜੀਊਂਦੇ ਰਹੇ ਓਹ ਵੀ ਮੁਰਦੇ ਬਣ ਗਏ। ਜਾਂ ਰਾਜਾ ਜੀਉਂਦਾ ਰਿਹਾ ਹੈ ਮੋਇਆ ਨਹੀਂ ਹੈ। ੧੨

ਹੇ ਰਾਣੀ ਜੀ ਅਸੀਂ ਮਾਰੇ ਗਏ ਹਾਂ। ਰਾਜਾ ਜੀਊਂਦਾ ਹੈ। ਮਾਰਿਆ ਨਹੀਂ ਗਿਆ ਹੈ ਕਿਤਨੇ ਹਯ=ਘੋੜੇ ਖੁਲੇ ਪਏ ਫਿਰਦੇ ਹਨ। ਕਿਤਨੇ ਸਾਰੇ ਘੋੜੇ ਮਾਰੇ ਵੀ ਗਏ ਹਨ। ਕਰੀ=ਹਾਥੀ। ਕਰਹਿ=ਊਠ ਜਾਂ ਹਾਥੀਆਂ ਦੇ ਸੁੰਡ ਮਾਰ ਘੱਤੇ ਹਨ। ਕਈ ਜੰਗ ਤੋਂ ਪਿਛਾਹਾਂ ਹਟਾ ਦਿਤੇ ਹਨ। ਲਤਾੜੇ ਹਨ। ੧੩

ਲੋਹ ਦੇ ਕਰਾਰੇ=ਹਥਿਆਰ ਚਲੌਣੇ ਕੀਤੇ ਹਨ ਜਾਂ ਬਹੁਤ ਕਰੜੇ ਸ਼ਸਤ੍ਰਾਂ ਵਾਲੇ ਜੇਹੜੇ ਸੂਰਮੇ ਸੀ। ਘੋੜਿਆਂ ਤੋਂ ਉਤਾਰ ਘਤੇ ਹਨ ਭਾਵ ਮਾਰ ਘੱਤੇ ਹਨ। ਜਿਨਾਂ ਨੇ ਧਰਤੀ ਦੋਨੋਂ ਖੰਡ, ਖੰਡ=ਮਾਰ ਘੱਤੇ ਸੀ ਓਹ ਅਖੰਡ=ਨ ਮਰਨ ਵਾਲੇ ਖੰਡਿਆਂ ਨਾਲ ਖੰਡ ਘੱਤੇ ਹਨ। ੧੪

ਹਨੂਮਾਨ ਨਾਟਕ ਦੇ ਤੀਸਰੇ ਅੰਕ ਦਾ ੯੬ ਸਵੱਯਾ ਦੇਖੋ। ਸਭਾ ਜੋੜਕੇ, ਵੱਡਿਆਂ ਸੂਰਮਿਆਂ ਨੂੰ ਬੁਲਾਕੇ, ਹੁਣ ਹੋਰ ਜਤਨ ਦੱਸੋ ਸੋ ਕਰੀਏ। *ਓਨਾਂ ਸੂਰਮਿਆਂ ਤੋਂ

*ਇੱਕੁਰ ਦਾ ਸਵੱਯਾ ਇਸ ਨਾਲ ਹੀ ਮਿਲਦਾ ਜੁਲਦਾ ਰਾਵਨ ਆਖਦਾ ਹੈ ਕਿ ਓਹ ਖਰਦੂਖਣ ਮਾਰੇ ਗਏ ਹਨ ਹੁਣ ਕੀ ਜਤਨ ਕਰੀਏ।

ਤਾਂ ਇਕ ਵੀ ਨਹੀਂ ਬਚਿਆ ਹੈ ਮੇਰੀ ਛਾਤੀ ਉਤੇ ਦੁਖ ਹੈ ਮੈਂ ਕਿੱਕੁਰ ਭਰਾਂ ਭਾਵ ਸਹਾਰਾਂ। ਕਿਉਂ ਨਹੀਂ ਵਡੇ ਦਲ ਬਣਾ ਦੇਂਦੇ। ਸੈਨਾਂ ਨੂੰ ਨਾਲ ਲੈ ਜਾਕੇ ਫੇਰ ਜੁੱਧ ਓਥੇ ਕੀਤਾ ਜਾਵੇ। ਜੋਧਿਆਂ ਨੂੰ ਜਿੱਤ ਕੇ ਫੇਰ ਮੁੜ ਆਵਾਂਗੇ। ਰਾਜਾ ਨ ਮਰੇ ਅਸੀਂ ਓਥੇ ਜਾਕੇ ਮਰ ਜਾਈਏ ਜਾਂ ਅਜੇ ਰਾਜਾ ਨਹੀਂ ਮਰਿਆ ਹੈ ਅਸੀਂ ਜਾਕੇ ਓਥੇ ਮਰ ਜਾਈਏ। ੧੫

ਮੰਡੇ=ਵੱਜੇ ਹਨ। ਕੰਤ=ਪਤੀ। ਚਤਰੰਗਨੀ=ਚਾਰ ਤਰਾਂ ਦੀ ਫੌਜ। ੧੬

ਸੁਧ=ਪਵਿਤ੍ਰ ਸੁਖਾਂ ਵਾਲੀ, ਅਨੀ=ਫੌਜ ਦੇ ਸਾਰੇ ਸੂਰਮੇ ਜਮੀਨ ਉਤੇ ਬੇਹੋਸ਼ ਮਰੇ ਪਏ ਹਨ ਭਾਵ ਸੁਖ ਪੌਣ ਵਾਲੇ ਘਰ ਵਿਚ ਸੀ। ਤਿਸਦੇ ਪਿਛੋਂ ਪਤੀ ਵੀ ਮਾਰਿਆ ਭਾਵ ਬੇਹੋਸ਼ ਹੋਇਆ ਸੁਣਿਆ ਹੈ, ਸੋ ਓਹ ਦਿਨ ਮੇਰੇ ਜੀਅ ਦੇ ਅੰਦਰ ਵੱਸਦਾ ਹੈ ਭਾਵ ਯਾਦ ਹੈ ਜਿਸ ਦਿਨ ਤੋਂ ਪਤੀ ਜੰਗ ਵਿਚ ਬੇਹੋਸ਼ ਪਿਆ ਹੈ। ਤਾ ਪਰ=ਓਨਾਂ ਦੇ ਸੂਰਮਿਆਂ ਦੇ ਮਰਨ ਦੇ ਮਗਰੋਂ। ਹੇ ਸਖੀ ਪਤੀ ਤੋਂ ਬਿਨਾ ਹਾਰ ਸਿੰਗਾਰ ਮੈਨੂੰ ਸਾਰੇ ਫਿੱਕੇ ਲਗਦੇ ਹਨ, ਭਾਵ ਦੁਖਦਾਈ ਹਨ। ਜਾਂਤਾਂ ਵੈਰੀ ਨੂੰ ਮਾਰਕੇ ਪਤੀ ਦੇ ਨਾਲ ਜਾ ਮਿਲਾਂ, ਭਾਵ ਜੰਗ ਵਿਚ ਜੀਊਂਦੇ ਦਾ ਮੂੰਹ ਵੇਖਾਂ ਨਹੀ ਤਾਂ ਜੇ ਪਤੀ ਮਰ ਗਿਆ ਹੋਵੇ ਤਾਂ ਮੈਂ ਪਤੀ ਦੇ ਨਾਲ ਹੀ ਸੁਰਗ ਨੂੰ ਚਲੀ ਜਾਵਾਂ ਭਾਵ ਮਰ ਜਾਵਾਂ। ੧੭

ਵੱਡਾ ਦਲ ਜੋੜਕੇ। ਕਈ ਕਰੋੜ ਸੂਰਮੇ ਨਾਲ ਲਏ। ਗਹਿਣੇ ਅੰਗਾਂ ਵਿਚ ਸੋਹਣੇ ਰੰਗ ਦੇ ਸੋਹਿਣੇ ਲੱਗਦੇ ਹਨ ਜੋ ਜੰਗ ਸਮੇਂ ਪਾਏ ਹਨ। ਤਿੱਖੀ ਪ੍ਰਕਾਸ਼ ਵਾਲੀ ਕ੍ਰਿਪਾਨ ਬੰਨ੍ਹਕੇ ਰਥ ਉਤੇ ਚੜ ਪਈ ਹੈ ਜਿਸਨੂੰ ਵੇਖਕੇ ਸਾਰੇ ਦੇਵਤੇ ਦੈਂਤ ਹੈਰਾਨ ਹੋਗਏ ਹਨ। ਪਾਨ ਬੀੜੀ ਚੱਬਦੀ ਹੈ ਥੋੜਾ ਹੱਸਦੀ ਹੈ, ਮੋਤੀਆਂ ਦੇ ਹਾਰ ਗਲ ਵਿਚ ਫਸੇ ਪਏ ਭਾਵ ਪਾਏ ਹੋਏ ਹਨ; ਸਰੀਰ ਦੇ ਅੰਗਾਂ ਉਤੇ ਸੋਹਣੇ ਦੁਵੱਟੇ ਆਦਕ ਕਪੜੇ ਸਜੇ ਹੋਇ ਹਨ ਅਤੇ ਸਿਰ ਉਤੇ ਚੌਂਕ ਸੋਹਣਾ ਹੈ ਇਸ ਸੋਭਾ ਨੂੰ ਵੇਖਕੇ ਸੂਰਜ ਵੀ ਲੱਜਿਆ ਕਰਦਾ ਹੈ ਕਿ ਮੇਰਾ ਕੀ ਚਾਨਣ ਹੈ। ਦਿਬ ਨਾਥ=ਸੂਰਜ ਜਾਂ ਇੰਦਰ ਦਾ ਨਾਮ ਵੀ ਹੈ। ੧੮ ਫੌਜ ਜੋੜਕੇ ਤਕੜੇ ਸੂਰਮੇ। ੧੯

ਘੋੜੇ, ਹਾਥੀ, ਰਥ, ਕ੍ਰੋੜਾਂ ਕੁੱਟ ਘੱਤੇ। ਕਈ ਫਾਹੀਆਂ ਨਾਲ ਫਸਾ ਲਏ। ਵੈਰੀ। ਕਈਆਂ ਸੂਰਮਿਆਂ ਦੇ ਸਿਰ ਕਈ ਵਾਰ ਕੁੱਟ ਘੱਤੇ ਹਨ। ਇਹ ਗਲ ਵੇਖਕੇ ਕਈ ਤਾਂ ਪਿਛਾਹਾਂ ਹਟ ਗਏ ਹਨ ਕਈ ਆਕੇ ਅਗਾਹਾਂ ਅੜ ਖੜੋਤੇ ਹਨ, ਇਕ ਲੜਕੇ ਮਰ ਗਏ ਹਨ ਜਿਨਾਂ ਦੇ ਪ੍ਰਾਣ ਮੁੱਕ ਚੁਕੇ ਹਨ। ਇਸਤ੍ਰੀ ਦੇ ਬਾਣ ਪੌਣ ਦੇ ਸਮਾਨ ਛੁਟੇ ਹਨ ਸਾਰੇ ਦਲ ਬੱਦਲ ਵਾਂਗ ਇਚਲ ਬਿਚਲ ਹੋਕੇ ਫੁੱਟ ਗਏ ਭਾਵ ਖਿਲਰ ਗਏ ਹਨ। ੨੦ ਪਦਮ=ਬਿਅੰਤ ਅਣਗਿਣਤ ਕਾਠੀਆਂ ਸੰਜੋਆਂ ਵਾਲੇ ਮਾਰ ਘੱਤੇ ਹਨ। ਕਰੋੜਾਂ ਹਾਥੀ ਜੰਗ ਵਿਚ ਮਾਰ ਘੱਤੇ ਹਨ। ੨੧

ਸਾਰੀਆਂ ਸਹੇਲੀਆਂ ਖੁਸ਼ੀ ਨਾਲ ਜੰਗ ਕਰਦੀਆਂ ਹਨ ਕੋਈ ਵੀ ਇਸਤ੍ਰੀ ਡਰਪੋਕ ਨਹੀ ਹੋਈ ਹੈ। ਸਾਰੀਆਂ ਹੀ ਜੰਗ ਦੇ ਵਾਸਤੇ ਘਰ ਤੋਂ ਆਈਆਂ ਹਨ ਅਰ ਦਲੇਰੀ ਨਾਲ ਜੰਗ ਕਰਦੀਆਂ ਹਨ ਅਗੇ ਜੋ ਕੁਛ ਪ੍ਰਮੇਸਰ ਕਰੇਗਾ ਓਹ ਹੋਵੇਗਾ। ੨੨

ਘੋੜੇ ਨੂੰ ਚਾਬਕ ਮਾਰਕੇ ਰਨ ਦੇ ਵਿਚ ਵੜ ਗਈ ਹੈ ਤਲਵਾਰ ਕੱਢਕੇ ਬੜੇ ੨ ਸੂਰਮੇ ਮਾਰ ਘੱਤੇ ਹਨ। ਕਈ ਵੈਰੀ ਤਾਂ ਫਾਹੀਆਂ ਦੇ ਨਾਲ ਫਸਾ ਲਏ ਹਨ ਕਈ ਜੀਵੰਦੇ ਹੀ ਫੜਕੇ ਕੈਦ ਖਾਨੇ ਨੂੰ ਘਲ ਦਿੱਤੇ ਹਨ। ਗਦਾ ਫੜਕੇ ਸਾਰੇ ਚੂਰਾ ਚੂਰ ਕਰ ਘਤੇ ਹਨ ਇਕਨਾਂ ਨੂੰ ਤੀਰਾਂ ਨਾਲ ਜਮਪੁਰੀ ਨੂੰ ਘੱਲ ਦਿਤਾ ਹੈ । ਇਕ ਇਸਤ੍ਰੀ ਨੇ ਹੀ ਅਨੇਕਾਂ ਵੈਰੀਆਂ ਨੂੰ ਜਿਤ ਲਿਆ ਹੈ, ਜੇਹੜੇ ਹਾਰ ਪਏ ਹਨ ਓਹ ਰਣ ਨੂੰ ਛੱਡ ਕੇ ਦੌੜ ਪਏ ਹਨ। ੨੩

ਵੈਰੀ ਫਾਹੀਆਂ ਨਾਲ ਫਸਾਏ। ਕਈ ਗੁਰਜਾਂ ਨਾਲ ਮਾਰੇ । ਕਈ ਕੇਸਾਂ ਤੋਂ ਫੜਕੇ ਜਮੀਨ ਉਤੇ ਪਟਕਾ ਭੁਆਂ ਕੇ ਮਾਰੇ ਹਨ। ਤ੍ਰਿਸੂਲਾਂ, ਨੇਜਿਆਂ, ਬਰਛਿਆਂ ਨਾਲ ਕਈ ਤੀਰਾਂ ਨਾਲ ਕਈ ਕਰੋੜਾਂ ਮਾਰ ਘੱਤੇ ਹਨ। ਇਕ ਡਰਦੇ ਪਿਛੇ ਟਲ ਗਏ ਹਨ, ਇਕ ਮਰਕੇ ਸੁਰਗ ਵਿਚ ਜਾਕੇ ਪਰੀਆਂ ਦੇ ਨਾਲ ਸੈਲ ਕਰਦੇ ਫਿਰਦੇ ਹਨ। ੨੪

ਇਸਤ੍ਰੀ ਨੇ। ਪਤੀ ਨੇ ਖੜੋਕੇ ਵੇਖਿਆ। ਫੌਜ ਨੂੰ ਆਗਿਆ ਦਿਤੀ । ਵੈਰੀ ਨੂੰ ਸਭ ਪਾਸਿਆਂ ਤੋਂ ਘੇਰ ਲਿਆ। ੨੫ ਸੂਰਮੇ ਗੁਸਾ ਖਾਕੇ । ਰਿਦੇ ਵਿਚ ਬਹੁਤ ਚਾ ਕਰਕੇ। ੨੬ ਉਸ ਇਸਤ੍ਰੀ ਦੇ ਸਾਹਮਣੇ ਦੌੜਕੇ ਆਏ। ਸਾਰੇ ਹਥਿਆਰ ਅਗੋਂ ਇਸਤ੍ਰੀ ਨੇ ਸੰਭਾਲੇ ਭਾਵ ਚੰਗੀਤਰਾਂ ਚਲਾਏ ਹਨ। ੨੭

ਅਪਣੀ ਦੇਹ ਵਿਚ ਬਾਣ ਲੱਗੇ ਹੋਇ ਕੱਢੇ ਹਨ, ਓਹੇ ਹੀ ਬਾਣ ਜੇਹੜੇ ਅਪਣੇ ਸਰੀਰ ਵਿਚੋਂ ਕੱਢੇ ਸਨ ਤਾਣ ਤਾਣਕੇ ਵੈਰੀਆਂ ਨੂੰ ਮਾਰੇ ਹਨ। ਪੱਕੇ ਜ਼ਖਮ । ਓਹ। ਮਰਕੇ ਡਿੱਗ ਪਏ ਹਨ ਤੇ ਮੁੜਕੇ ਜਾਗੇ ਨਹੀ ਹਨ। ੨੮

ਤਰਾਂ ਤਰਾਂ ਦੇ ਸਾਰੇ ਸੂਰਮੇ ਮਾਰ ਘੱਤੇ ਹਨ। ਜੇਹੜੇ ਜੀਉਂਦੇ ਬਚੇ ਹਨ ਓਹ ਰਣ ਛੱਡਕੇ ਨੱਸ ਗਏ ਹਨ। ਉਸ ਇੰਦ੍ਰ ਦਤ ਵੈਰੀ ਰਾਜੇ ਨੂੰ ਪਹਿਲੇ ਮਾਰਿਆ ਹੈ । ਫੇਰ ਜਾਕੇ ਅਪਣੇ ਪਤੀ ਨੂੰ ਵੇਖਿਆ ਹੈ। ੨੯

ਉੱਗ੍ਰ ਦੱਤ ਨੂੰ ਜੰਗ ਵਿਚ ਜਿੱਤਕੇ ਫੇਰ ਉਸ ਆਪਣੇ ਪਤੀ ਨੂੰ ਜਾ ਵੇਖਿਆ ਹੈ। ੩੦

ਘਰ ਵਿਚ ਆਕੇ ਬਹੁਤ ਦਾਨ ਦਿਤੇ। ਬਹੁਤਿਆਂ ਘਰਾਂ ਨੂੰ ਮਾਰਕੇ ਭਾਵ ਵੈਰੀਆਂ ਨੂੰ ਅਤੇ ਖਸਮ ਦਾ ਵੈਰੀ ਵੀ ਮਾਰਿਆ ਹੈ। ੩੧

ਅੱਜ ਤਕ ਚੌਦਾਂ ਲੋਕਾਂ ਵਿਚ ਤੇਰੇ ਵਰਗੀ ਕੋਈ ਇਸਤ੍ਰੀ ਨਹੀਂ ਹੋਈ ਹੈ। ੩੨

ਹੇ ਰਾਣੀ ਤੂੰ ਧੰਨ ਹੈਂ ਵੈਰੀਆਂ ਨੂੰ ਮਾਰਕੇ ਫੇਰ ਪਤੀ ਦੇ ਵੈਰੀ ਨੂੰ ਵੀ ਮਾਰ ਲਿਆ ਹੈ ਮੈਨੂੰ ਰਣ ਤੋਂ ਚੁਕ ਲਿਆਂਦਾ ਹੈ ਮਾਨੋ ਤੂੰ ਮੈਨੂੰ ਨਵਾਂ ਜਨਮ ਦਿਤਾ। ੩੩

ਜਿਵਾਇਆ ਹੈ। ਹੁਣ ਮੈਂ ਤੇਰਾ ਦਾਸ ਹਾਂ। ੩੪



ਮਾਰ ਵਾੜ ਦੇਸ ਦਾ ਇਕ ਉੱਗ੍ਰ ਦੱਤ ਰਾਜਾ ਸੀ। ਧਾੜਵੀਆਂ ਨੇ ਇਸ ਦਾ ਧਨ ਚੁਰਾ ਲਿਆ। ਇੰਦਰ ਦੱਤ ਡਾਕੂਆਂ ਦੇ ਚੌਧਰੀ ਨਾਲ ਇਸਦਾ ਜੰਗ ਹੋਇਆ। ਓੜਕ ਨੂੰ—

ਐਸੋ ਬੀਰ ਖੇਤ ਤਹ ਪਰਯੋ। ਏਕ ਬੀਰ ਸਾਬਤ ਨ ਉਬਰਯੋ।
ਰਾਜਾ ਜੂ ਭੀ ਖੇਤ ਗਿਰ ਗਏ। ਜੀਵਤ ਰਹੇ ਮ੍ਰਿਤਕ ਨਹਿ ਭਏ।

ਫੌਜ ਵੀ ਸਾਰੀ ਭੱਜ ਗਈ ਵੇਖ ਇਸਤਰੀ ਸਖੀਆਂ ਨੂੰ ਨਾਲ ਲੈਕੇ ਚੜ ਪਈ,

ਮਾਨਵਤੀ ਜਹਿ ਓਰ ਸਧਾਰੇ। ਏਕ ਤੀਰ ਇਕ ਵਾਰ ਸੰਘਾਰੇ।
ਐਸੋ ਜਬ ਅਬਲਾ ਰਨ ਕੀਨੋ। ਠਾਢੇ ਇੰਦ੍ਰ ਦੱਤ ਤਹ ਚੀਨੋ।

ਓਸ ਇਸਤਰੀ ਨੇ

ਭਾਂਤ ਭਾਂਤ ਸਭ ਸੁਭਟ ਸੰਘਾਰੇ। ਜੀਵਤ ਬਚੇ ਰਨ ਤਯਾਗ ਪਧਾਰੇ।
ਇੰਦ੍ਰ ਦਤ ਕੋ ਪ੍ਰਥਮ ਸੰਘਾਰਯੋ। ਉਗ੍ਰ ਦਤ ਕੋ ਬਹੁਰ ਨਿਹਾਰਯੋ।

ਓੜਕ ਮਾਨਵਤੀ ਉਗ੍ਰ ਦਤ ਪਤੀ ਨੂੰ ਘਰ ਲੈ ਆਈ।

## ਚਰਿਤ੍ਰ ੧੨੯

ਰਾਵੀ ਨਦੀ ਦੇ ਕੰਢੇ ਉਤੇ ਵੱਸਦੀ ਸੀ। ੧
ਸਾਹਿਬਾਂ ਨੂੰ ਨੀਂਗਰ ਵਿਆਹੁਣ ਵਾਲਾ ਆ ਗਿਆ ਹੈ। ਮਿਰਜ਼ੇ ਨੇ ਇਹ ਗਲ ਸੁਣੀ ਤਾਂ ਚਿੱਤ ਵਿਚ ਬੜੀ ਚਿੰਤਾ ਵਧੀ। ਮਨ ਵਿਚ ਆਖਦਾ ਹੈ ਉਸ ਇਸਤ੍ਰੀ ਵਾਸਤੇ ਕੀ ਜਤਨ ਕਰੀਏ। ਜਿਸ ਕਰਕੇ ਇਸ ਇਸਤ੍ਰੀ ਨੂੰ ਚੁਰਾ ਲਈਏ। ੨
ਏਧਰ ਤਾਂ ਮਿਰਜੇ ਨੇ ਇਹ ਸੋਚਿਆ ਹੈ ਓਧਰ ਇਸਤ੍ਰੀ ਦੇ ਜੀਅ ਵਿਚ ਵੀ ਇਹ ਗਲ ਆਈ ਹੈ। ਕਿ ਪਿਆਰੇ ਮਿਤਰ ਮਿਰਜੇ ਨੂੰ ਛੱਡਿਆ ਨਹੀਂ ਜਾਂਦਾ ਹੈ। ਮੈਂ ਇਸ ਨੂੰ ਵਿਆਹ ਕੇ ਕੀ ਕਰਾਂਗੀ। ਮੈਂ ਤਾਂ ਇਸ ਅਪਣੇ ਮਿਤਰ ਮਿਰਜੇ ਨਾਲ ਹੀ ਜੀਵਾਂਗੀ ਜਾਂ ਮਰਾਂਗੀ ਭਾਵ ਜੇ ਇਸ ਨਾਲ ਰਹਾਂਗੀ ਤਾਂ ਜੀਵਾਂਗੀ ਜੇ ਵਿਛੜ ਜਾਵਾਂਗੀ ਤਾਂ ਮਰ ਜਾਵਾਂਗੀ। ੩

## ਸਾਹਿਬਾਂ ਮਿਰਜ਼ੇ ਨੂੰ ਚਿੱਠੀ ਲਿਖਦੀ ਹੈ

ਰਸੀ=ਪ੍ਰਸੰਨ ਹਾਂ ਮੈਂ। ਮੈਂ ਇਸਤ੍ਰੀ ਤੇਨੂੰ ਪਤੀ ਭਾਵ ਜਾਣਕੇ ਤੇਰੇ ਹੀ ਘਰ ਵਿਚ ਵੱਸੀ

ਹੋਈ ਹਾਂ। ਤੂੰ ਮੇਰਾ ਮਨ ਖੋਲ੍ਹ ਲਿਆ ਹੈ ਭਾਵ ਚੁਰਾ ਲਿਆ ਹੈ ਜਾਂ ਖੋਹ ਲਿਆ ਹੈ । ਇਸ ਲਈ ਮੇਰਾ ਹੁਣ ਹੋਰ ਕਿਸੇ ਨਾਲ ਵਿਆਹ ਨਹੀਂ ਕੀਤਾ ਜਾਂਦਾ ਭਾਵ ਮੈਂ ਨਹੀਂ ਕਰਨਾ ਚਾਹੁੰਦੀ । ੪

ਹੇ ਮਿੱਤ੍ਰ ਮੈਂ ਤੈਨੂੰ ਜੀਅ ਦੀ ਸੱਚੀ ਗੱਲ ਆਖਦੀ ਹਾਂ ਜੇ ਤੂੰ ਮੇਰਾ ਮਿੱਤ੍ਰ ਹੈ ਤਾਂ ਮੇਰੀ ਗੱਲ ਬਣਾਕੇ ਸੁਣ । ਜੇਹੜਾ ਮੈਂ ਮੂੰਹ ਤੋਂ ਪਤੀ ਮੰਗਿਆ ਹੈ ਓਹ ਮੇਰੀ ਮਾਂ ਮੈਨੂੰ ਨਹੀਂ ਦੇਂਦੀ ਹੈ ਇਸ ਲਈ ਮੈਂ ਮਾਂ ਨੂੰ ਤੇਰੇ ਤੋਂ ਵਾਰਨੇ ਕਰ ਦਿਆਂ ਭਾਵ ਅਜੇਹੀ ਮਾਂ ਨੂੰ ਮੈਂ ਤੇਰੇ ਵਾਸਤੇ ਤਿਆਗ ਦੇਣਾ ਚਾਹੁੰਦੀ ਹਾਂ । ੫

ਹੇ ਮਿੱਤ੍ਰ ਦੱਸ ਹੁਣ ਮੈਂ ਕੀ ਕਰਾਂ। ਮੈਂ ਤੈਨੂੰ ਛੱਡਕੇ ਉਸ ਨੂੰ ਨਹੀਂ ਵਰਾਂਗੀ। ਮੈਨੂੰ ਆਕੇ ਘੋੜੇ ਦੀ ਪਿੱਠ ਉਤੇ ਪਾ ਲੈ। ਤੇ ਅਪਣੇ ਨਾਲ ਲੈਕੇ ਚਲਿਆ ਚਲ। ੬

ਜਨੇਤੀਆਂ ਨਾਲ ਜਮ ਆਕੇ ਲੈ ਜਾਵੇ ਤਾਂ ਲੈ ਜਾਵੇ ਓਹ ਲੈ ਜਾ ਸੱਕਦਾ ਹੈ ਪਰ ਮੈਂ ਤਾਂ ਏਥੇ ਹੀ ਬਿਰਾਜਦੀ ਹਾਂ ਜਾਵਾਂਗੀ ਨਹੀਂ ਓਹਨਾਂ ਜਾਞੀਆਂ ਦੇ ਔਣ ਤੋਂ ਤੂੰ ਪਹਿਲੇ ਹੀ ਆ ਜੇ ਆ ਸਕਦਾ ਹੈ ਤਾਂ ਆ ਘੋੜੀ ਉਤੇ ਚੜ੍ਹਾਕੇ ਲੈ ਚਲ। ੭

ਹੋਰ ਪਤੀ ਕਰਕੇ ਮੈਂ ਕੀ ਕਰਾਂਗੀ। ਤੈਨੂੰ ਮੈਂ ਅੱਜ ਵਰਾਂਗੀ, ਟਲਾਂਗੀ ਨਹੀਂ, ਨਹੀਂ ਤਾਂ ਹਾਲ=ਛੇਤੀ ਨਾਲ ਮਰ ਜਾਵਾਂਗੀ ਵਿਹੁ ਖਾਕੇ। ਵਾਹ ਹੁਣ ਤੂੰ ਪ੍ਰੇਮ ਵਧਾਕੇ ਅਪਣੀ ਇਸਤ੍ਰੀ ਬਣਾਕੇ ਮੈਨੂੰ ਹੋਰ ਕਿਸੇ ਨੂੰ ਦੇ ਦੇਣ ਲੱਗਾ ਏਂ । ਹੇ ਪਿਆਰੇ ਤੂੰ ਓਹ ਦਿਨ ਭੁਲ ਗਿਆ ਹੈਂ ਜੀਅ ਅੰਦਰ ਜਿਸ ਦਿਨ ਤੂੰ ਪ੍ਰੇਮ ਜੋੜਿਆ ਸੀ । ਹੇ ਪਿਆਰੇ ਹੁਣ ਮੈਂ ਕੀਕੂੰ ਜਾਵਾਂਗੀ ਲੱਜਿਆ ਲਵਾਕੇ ਜਾਂ ਤੂੰ ਹੁਣ ਲੱਜਿਆ ਲਵੌਣੀ ਕਰਦਾ ਹੈ ਮੈਂ ਕਿਸਤਰਾਂ ਜੀਵਾਂਗੀ। ੮

ਜਦ ਕੋਈ ਮੇਰੇ ਅੱਗੇ ਵਿਆਹ ਦੀ ਗੱਲ ਕਰਦਾ ਹੈ ਤਾਂ ਮੈਂ ਸ਼ੋਕ ਨਾਲ ਬਹੁਤ ਸਾਰੀ ਪੀਲੀ ਪੈ ਜਾਂਦੀ ਹਾਂ। ਮੈਂ ਇਸਤ੍ਰੀ ਹੱਥਾਂ ਨਾਲ ਹੱਥ ਮਰੋੜਦੀ ਰਹਿੰਦੀ ਹਾਂ ਤੇ ਦੰਦਾਂ ਨਾਲ ਉਂਗਲੀਆਂ ਚੱਬਦੀ ਰਹਿੰਦੀ ਹਾਂ । ਗਰਦਨ=ਨੀਵੀ ਕਰਕੇ ਧਰਤੀ ਨੂੰ ਪੁੱਟ ਦੀ ਰਹਿੰਦੀ ਹਾਂ। ਨਹੁਆਂ ਨਾਲ ਜਦੋਂ ਲੀਕਾਂ ਲਿਖਦੀ ਹਾਂ ਜਾਂ ਫਾਲ ਪੌਂਦੀ ਹਾਂ ਭਾਵ ਔਂਸੀਆਂ ਪੌਂਦੀ ਹਾਂ। ਓਨਾਂ ਲੀਕਾਂ ਨੂੰ ਵੇਖਕੇ ਚਿੰਤਾ ਨਾਲ ਬੜਾ ਪਛੌਤੌਂਦੀ ਹਾਂ। ਪਿਆਰੀ ਨੂੰ ਤਾਂ ਮਿਰਜਾ ਹੀ ਪਤੀ ਚੰਗਾ ਲੱਗਦਾ ਹੈ ਹੋਰ ਕਿਸੇ ਪਰਾਏ ਨਾਲ ਵਿਆਹ ਕੀਤਾ ਹੋਇਆ ਤਾਂ ਮੈਨੂੰ ਮਨ ਵਿਚ ਚੰਗਾ ਹੀ ਨਹੀਂ ਲੱਗਦਾ ਹੈ। ਇਹ ਗਲ੍ਹਾਂ ਸਾਰੀਆਂ ਆਪ ਲਿਖਦੀ ਹੈ ਜਾਂ ਕੋਈ ਸਖੀ ਆਕੇ ਮਿਰਜ਼ੇ ਨੂੰ ਆਖਦੀ ਹੈ ਸਾਹਿਬਾਂ ਦੀ ਸਾਰੀ ਦਸ਼ਾ । ੯

ਸਖੀ ਆਕੇ ਆਖਦੀ ਹੈ

ਤੇਰੇ ਸੁੰਦਰ ਰਮਨ ਵਿਚ ਓਹ ਰਚ ਗਈ ਹੈ ਓਹ ਆਖਦੀ ਹੈ ਕਿ ਮੈਨੂੰ ਹੋਰ ਕੋਈ ਨਹੀ ਚੰਗਾ ਲਗਦਾ ਹੈ। ਮੈਨੂੰ ਜਾਂਞੀ ਆਕੇ ਵਿਆਹਕੇ ਲੈ ਜਾਣਗੇ ਤੈਨੂੰ ਲੱਜਿਆ ਨ ਆਵੇਗੀ। ੧੦ ਮੈਂ ਥੋੜਾ ਜੇਹਾ ਵੀ ਹੋਰ ਕਿਧਰੇ ਜਾਣਾ ਨਹੀਂ

ਜਾਣਦੀ ਹਾਂ ਮੇਰਾ ਪਿਆਰਾ ਜੀਊਂਦਾ ਰਹੇਗਾ ਆਰਤ ਦੁਖੀ ਹੋਈ ਹੋਈ। ਬੀਥਨ= ਗਲੀਆਂ ਬਹੁਤੀ ਵਾਰੀ ਆਖਾਂਗੀ। ਆਖੋ ਖਾਂ ਕਿਸਤਰਾਂ ਪ੍ਰੇਮ ਬਣਿਆਂ ਰਹੇਗਾ। ਹੇ ਸਖੀ ਸਾਡਾ ਜੀਊਣਾ ਕਿਸ ਕੰਮ ਹੈ ਜਦੋਂ ਪ੍ਰੀਤ ਨਾਲ ਬੰਨਿਆਂ ਜਾ ਵਿੰਨਿਆਂ ਹੋਇਆ ਸਾਡਾ ਮਿਤ੍ਰ ਸਾਨੂੰ ਸਾੜਦਾ ਹੀ ਰਹੇਗਾ।। ੧੧

ਇਸਤ੍ਰੀ ਨੇ। ਵਿਆਹਕੇ ਲੈ ਜਾਹ। ੧੨ ਜੇ ਓਨਾਂ ਅੱਜ ਆਕੇ ਵਿਆਹ ਕਰਲਿਆ ਤਾਂ ਤੇਰੇ ਸਿਰ ਵਿਚ ਫੁਲ ਪਾ ਦੇਣਗੇ ਭਾਵ ਸੁਆਹ ਪੌਣਗੇ ਮੇਰੇ ਗਿਆਂ ਹੋਇਆਂ ਦਸ ਖਾਂ ਤੂੰ ਕੀ ਕਰੇਂਗਾ। ੧੩ ਅਜ ਰਾਤ ਨੂੰ ਜਰੂਰ ਆਕੇ ਲੈ ਜਾਹ। ੧੪ ਰੰਗਵਤੀ ਸਖੀ ਨੇ ਜਦੋਂ ਇਹ ਸਾਰੀ ਗਲ ਸਾਹਿਬਾਂ ਦੀ ਸੁਣ ਲਈ। ਤਾਂ ਆਪ ਸਾਰਾ ਆਦਮੀ ਦਾ ਰੂਪ ਬਣਾ ਲਿਆ। ਘੋੜੇ ਉਤੇ ਚੜ੍ਹਕੇ ਤੁਰ ਪਈ। ਹੋਰ ਚੰਗੀਆਂ ਚੰਗੀਆਂ ੨੦ ਸਖੀਆਂ ਨਾਲ ਲੈ ਲਈਆਂ। ੧੫

ਜਿਥੇ ਕੁਛ ਮਿਰਜੇ ਦੀ ਖਬਰ ਮਿਲੀ। ਸਾਰੀਆਂ ਸਖੀਆਂ ਸਮੇਤ ਉਸ ਨੂੰ ਜਾਕੇ ਸਿਰ ਨਿਵਾਇਆ। ਤੈਨੂੰ ਸਾਹਿਬਾਂ ਨੇ ਛੇਤੀ ਸੱਦਿਆ ਹੈ। ੧੬

ਦੌੜਿਆ। ਉਸ ਦੇ ਪਿੰਡ ਆ ਗਿਆ। ੧੭

ਰਾਤ ਤੋਂ ਪਹਿਲਾਂ ਏਥੇ ਨ ਔਣਾ। ਮਤੇ ਕੋਈ ਤੇਰੇ ਔਣ ਦੀ ਖਬਰ ਸੁਣਕੇ ਓਨਾਂ ਨੂੰ ਜਾਕੇ ਨ ਆਖ ਦੇਵੇ ਭਾਵ ਮਾਪਿਆਂ ਨੂੰ। ੧੮

ਉਸ ਦੇ ਪਿੰਡ ਦੀ ਡੰਡੀ ਫੜ ਲਈ ਭਾਵ ਤੁਰ ਪਿਆ। ੧੯

ਘੋੜੇ ਦੀ ਪਿੱਠ ਉਤੇ ਉਸ ਨੂੰ ਸੁੱਟ ਲਿਆ। ਉਸ ਨੂੰ ਚੁਰਾ ਕੇ ਆਪਣੇ ਦੇਸ ਵਲ ਤੁਰ ਪਿਆ ਹੈ। ਜੇਹੜਾ ਮਗਰ ਪਹੁੰਚਿਆ ਉਸ ਨੂੰ ਓਥੇ ਹੀ ਸਿਰ ਤੋਂ ਮਾਰ ਘੱਤਿਆ। ੨੦ ਸਾਰੀ ਰਾਤ ਉਸ ਨੂੰ ਲਈ ਗਿਆ। ਦਿਨ ਚੜਿਆ ਤਾਂ ਇਕ ਥਾਂ ਉਤਰ ਬੈਠਾ। ਅਜੇ ਛੋਟਾ ਲੜਕਾ ਹੀ ਸੀ ਇਸ ਲਈ ਸਰੀਰ ਬਹੁਤ ਹਾਰ ਗਿਆ ਭਾਵ ਥੱਕ ਗਿਆ ਨਾਲੇ ਬਿਭਚਾਰ ਕੀਤਾ। ੨੧

ਥੱਕਾ ਹੋਇਆ ਓਥੇ ਥੋੜਾ ਜੇਹਾ ਸੌਂ ਗਿਆ। ਤਦ ਤਕ ਸਾਰਿਆਂ ਕੁੜਮਾਂ ਨੇ ਸੁਣ ਲਿਆ। ਘੋੜਿਆਂ ਉਤੇ ਚੜ ਕੇ ਸਾਰੇ ਸੂਰਮੇ ਗੁਸੇ ਨਾਲ ਦੌੜੇ। ਟੋਲੇ ਬਨਾਕੇ ਓਥੇ ਆ ਗਏ ਹਨ। ੨੨

ਤਾਂ ਸਾਹਿਬਾਂ ਨੇ ਅੱਖਾਂ ਖੋਲ ਕੇ ਵੇਖਿਆ। ਵੇਖੇ। ਸਾਹਿਬਾਂ ਨੇ ਅਪਣੇ ਭਰਾ ਵੀ ਦੋਵੇਂ ਨਾਲ ਹੀ ਵੇਖੇ। ਸਾਹਿਬਾਂ ਦੇ ਕੱਜਲ ਭਾਵ ਸੁਰਮੇ ਵਾਲੇ ਨੇਤਰ ਕਰਨਾ ਰਸ ਵਿਚ ਵਗ ਤੁਰੇ ਹਨ ਭਾਵ ਪਾਣੀ ਛੱਡਣ ਲਗ ਪਏ ਹਨ ਭਾਵ ਰੋਂਦੀ ਹੈ'। ਭਰਾਵਾਂ ਦਾ ਦਰਦ ਕਰਕੇ ਕਿ ਇਹ ਮਾਰੇ ਜਾਣਗੇ ਜਾਂ ਕਰਨਾ=ਕਿਰਪਾ ਕਰਕੇ ਨੇਤਰ ਵਗ ਤੁਰੇ ਹਨ। ੨੩

ਜੇ ਮੇਰਾ ਪਤੀ ਮਿਰਜ਼ਾ ਇਹਨਾਂ ਨੂੰ ਵੇਖ ਲਵੇਗਾ। ਦੋਹਾਂ ਤੀਰਾਂ ਨਾਲ ਦੋਹਾਂ ਨੂੰ ਮਾਰ ਘੱਤੇਗਾ। ਜਿਸ ਕਰਕੇ ਭਰਾਵਾਂ ਨੂੰ ਬਚਾ ਲਈਏ। ੨੪

ਪਤੀ ਸੁਤਾ ਹੋਇਆ ਸੀ ਉਸ ਨੂੰ ਜਗਾਇਆ ਨਾ। ਇਕ ਜੰਡ ਦੇ ਰੁਖ ਉਤੇ ਉਸਦਾ

ਤੀਰਾਂ ਵਾਲਾ ਭੱਥਾ ਟੰਗ ਦਿਤਾ ਹੈ। ਹੋਰ ਸ਼ਸਤ੍ਰ ਵੀ ਉਸਦੇ ਲੈਕੇ ਕਿਤੇ ਦੇ ਕਿਤੇ ਲੁਕਾ ਦਿਤੇ ਹਨ। ਅਜੇਹੇ ਛਪਾਇ ਹਨ ਜੋ ਲੱਭੇ ਹੋਇ ਵੀ ਨਾ ਲੱਭ ਸੱਕਣ। ੨੫
ਸੂਰਮੇ । ਤਾਂ ਮਿਰਜੇ ਨੇ ਵੀ ਨੇਤਰ ਉਘਾੜੇ। ੨੬
ਮਿਰਜੇ ਨੇ ਆਖਿਆ ਹੇ ਭੈੜੀਏ ਇਸਤ੍ਰੀਏ ਕੀ ਕੀਤਾ ਹਈ। ਮੇਰਾ ਭੱਥਾ ਜੰਡ ਉਤੇ ਟੰਗ ਦਿਤਾ ਹਈ। ਲਾਠੀਆਂ ਜਾਂ ਸੰਜੋਆਂ ਵਾਲੇ। ਕਹਾਂ=ਕਿਥੇ । ੨੭
ਦਸ ਕਿਸ ਨੂੰ ਮਾਰਾਂ। ਦਸ ਇਸਤ੍ਰੀ ਕੀ ਸਲਾਹ ਕਰਾਂ। ਮੇਰਾ ਸਾਥੀ ਵੀ ਏਥੇ ਕੋਈ ਨਹੀਂ ਹੈ। ੨੮
ਵੇਖ ਰਿਹਾ ਹੈ ਪਰ ਸ਼ਸਤ੍ਰ ਨਹੀ ਲੱਭੇ ਹਨ ਦੋਪਾਸਿਆਂ ਵਲੋਂ ਤੀਰ ਚਲੌਣ ਵਾਲਿਆਂ ਆਕੇ ਘੇਰ ਲਿਆ ਹੈ। ਇਸਤ੍ਰੀ ਨੂੰ ਘੋੜੇ ਦੀ ਪਿੱਠ ਉਤੇ ਸੁਟ ਲਿਆ ਹੈ। ਤੇ ਅਪਣੇ ਨਗਰ ਵਲ ਤੁਰ ਪਿਆ ਹੈ। ੨੯
ਓਨਾਂ ਨੇ ਵੇਖਿਆ ਹੈ ਕਿ ਬਿਨਾਂ ਸ਼ਸਤ੍ਰਾਂ ਤੋਂ ਹੋਇਆ ੨ ਦੌੜ ਚੱਲਿਆ ਹੈ। ਇਹਨਾਂ ਦੋਹਾਂ ਨੂੰ ਅਸੀਂ ਜਾਣ ਨਹੀਂ ਦਿਆਂਗੇ। ੩੦
ਬਰਛੀ। ਦੌੜਿਆ। ਹਥ। ਤਲਵਾਰ। ਫੇਰਿਆ। ਕੀਤੀ। ਡਿੱਗ ਪਈ। ੩੧
ਸਿਰੀ । ਸੁੰਦਰ ਕੇਸ । ਸੂਰਮੇ। ੩੨
ਦਸਕੇ ਤੀਰ ਉਸਨੂੰ ਮਾਰੇ। ਮਦਾਨ ਵਿਚ ਮਿਰਜੇ ਨੂੰ ਮਾਰ ਲਿਆ। ੩੩
ਓਨਾਂ ਲੋਕਾਂ ਪਹਿਲੇ ਮਿਰਜੇ ਨੂੰ ਮਾਰ ਲਿਆ। ਫੇਰ ਜਾਕੇ ਸਾਹਿਬਾਂ ਨੂੰ ਫੜਿਆ ਹੈ। ਓਸੇ ਬ੍ਰਿਛ ਹੇਠਾਂ ਆ ਬੈਠੇ ਹਨ। ੩੪
ਸਾਹਿਬਾਂ ਨੇ ਭਰਾ ਦੇ ਲੱਕ ਤੋਂ ਤਲਵਾਰ ਕੱਢ ਲਈ। ਪੇਟ ਵਿਚ ਕਟਾਰੀ ਮਾਰਕੇ ਮਿਤ੍ਰ ਦੇ ਨਾਲ ਤੁਰ ਗਈ ਹੈ। ੩੫
ਪਹਿਲਾਂ ਓਥੋਂ ਮਿਤ੍ਰ ਨੂੰ ਕੱਢਿਆ। ਫੇਰ ਬ੍ਰਿਛਾਂ ਦੇ ਹੇਠਾਂ ਆਕੇ ਸੁਆਇਆ। ਫੇਰ ਭਰਾਵਾਂ ਦਾ ਪਿਆਰ ਵੇਖਣਾ ਕੀਤਾ। ੩੬
ਪਹਿਲਾਂ ਉਸਦਾ ਰੂਪਵੇਖਕੇ ਖੁਸ਼ੀਹੋਈ। ਅਪਣਾਂ ਪਤੀ ਬਣਾਕੇ ਉਸਨੂੰ ਲੈਨਿਕਲੀ। ੩੭
ਓਹ ਇਸਤ੍ਰੀ ਪਿਆਰੇ ਪਤੀ ਦੀ ਪ੍ਰੀਤ ਵਾਸਤੇ ਸੜ ਗਈ ਹੈ। ਇਸਤ੍ਰੀ ਜੋ ਵੀ ਚਾਹੁੰਦੀ ਹੈ ਸੋ ਛਲ ਬਣਾ ਸੱਕਦੀ ਹੈ। ੩੮
ਆਪਣੇ ਮਿਤ੍ਰ ਨੂੰ ਮਰਵਾਇਆ। ਕਟਾਰੀ ਰਿਦੇ ਵਿਚ ਮਾਰਕੇ ਮਰਗਈ। ਭਰਾਵਾਂ ਦੇ ਮੋਹ ਦੇ ਪ੍ਰੇਮ ਨਾਲ। ੩੯
ਤਿੰਨਾਂ ਸਮਿਆਂ ਵਿਚ ਸਦਾ ਬਣਾਕੇ ਸੁਣਿਆਂ ਹੈ। ਸਿਆਣੀਆਂ ਭਾਵ ਖਰਾਬ ਇਸਤ੍ਰੀਆਂ ਦਾ ਕਦੀ ਵੀ ਛਲ ਨਹੀਂ ਸਮਝਿਆ ਜਾਂਦਾ ਹੈ। ੪੦

## ਚਰਿਤ੍ਰ ੧੩੦

ਸਦਾ ਮੂੰਹ ਤੋਂ ਹਰਿ ਹਰਿ ਕਰਦੀ ਰਹਿੰਦੀ ਸੀ। ੧
ਧਨ ਦੀ ਕ੍ਰਿਪਾ ਨਾਲ ਭਾਵ ਹੰਕਾਰ ਨਾਲ ਤੂੰ ਕਮਲਾ ਹੋਗਿਆ ਹੈ। ੪
ਤ੍ਰਿਪਰ=ਦੈਂਤ ਨੂੰ ਮਾਰਕੇ ਫੇਰ ਸ਼ਿਵਜੀ ਤ੍ਰਿਪਰਾਰ ਕਹਾਇਆ ਹੈ। ੫
ਛੇਤੀ ਨਾਲ ਮੰਜੀ ਤੋਂ ਫੜਕੇ ਹੇਠਾ ਸੁੱਟ ਘੱਤਿਆ। ੭
ਕਿਸਨੇ ਚੁੱਕਕੇ ਮੈਨੂੰ ਹੇਠਾਂ ਸੁਟ

ਘਤਿਆ ਹੈ। ਮੈਨੂੰ ਇਹ ਕੁਛ ਪਤਾ ਨਹੀਂ ਲੱਗਾ ਹੇ ਇਸਤ੍ਰੀ। ਸਾਰੀ ਵਾਰਤਾ
ਤੂੰ ਮੈਨੂੰ ਸੁਣਾ। ਤਾਪ=ਦੁਖ। ੮ ਤੂੰ ਕੁਛ ਸ਼ਿਵਜੀ ਨੂੰ ਮਾੜੇ ਬਚਨ ਆਖੇ
ਹਨ। ਤਾਂ ਹੀ ਤਾਂ ਸ਼ਿਵਜੀ ਤੇਰੇ ਉਤੇ ਗੁਸੇ ਹੋਇਆ ਹੈ। ੯
ਇਸ ਲਈ ਉਸਨੇ ਮੈਨੂੰ ਆਪਣੇ ਚਰਨਾਂ ਉਤੇ ਪਾਲਿਆ ਹੈ। ਹੁਣ ਤਾਂ ਮੈਂ ਸ਼ਿਵਜੀ ਦਾ
ਦਾਸ ਹੋਗਿਆ ਹਾਂ। ੧੧ ਰਾਣੀ ਨੇ ਮੰਜੇ ਉਤੇ ਪਏ ਹੋਇ ਰਾਜੇ ਨੂੰ
ਸੁਤਿਆਂ ਪਿਆਂ ਹੇਠਾਂ ਸੁਟ ਘੱਤਿਆ। ੧੨

## ਚਰਿਤ੍ਰ ੧੩੧

ਪਰਬਤੇਸ=ਪਰਬਤ ਦਾ ਈਸ਼ਰ ਭਾਵ ਮਾਲਕ ਰਾਜਾ। ਚੰਦ੍ਰ ਬੰਸੀਆਂ ਦੀ ਕੁਲ ਵਿਚ
ਚੰਦ ਵਰਗਾ ਪ੍ਰਕਾਸ਼ ਕਰਨ ਵਾਲਾ। ੧
ਉਸਦਾ ਘਰ ਉਜਾੜ ਪਿਆ ਸੀ। ਓਤੇ ਝੰਡਾ ਝੂਲਦਾ ਸੀ। ਠੀਕ ਸੁਰਗ ਹੀ ਜਾਣਿਆਂ
ਜਾਂਦਾ ਸੀ ਮਹਲ ਨਹੀ ਸੀ ਵੇਖਿਆ ਜਾਂਦਾ ਭਾਵ ਮਹਲ ਸੁਰਗ ਵਰਗਾ ਸੀ। ੨
ਦੇਵ ਦੱਤ ਨੂੰ ਰਾਣੀ ਨੇ ਵੇਖਿਆ। ਮਾਨੋ ਰੂਪ ਦੀ ਖਾਣ ਹੈ। ਘੱਲਕੇ ਗੋਲੀ। ੩
ਕੋਈ ਏਥੇ ਸਾਡੇ ਘਰ ਆਇਆ ਹੈ। ਗੁਸੇ ਨਾਲ। ਤਲਵਾਰ ਨੂੰ ਚੱਕਿਆ। ੪
ਵੇਖ ਲਿਆ। ਅਗੋਂ ਜਾਕੇ ਆਪਣੇ ਪਤੀ ਨੂੰ ਮਿਲ ਪਈ। ਸਮਾਗਮ=ਮੇਲ ਮਿਲਾਪ,
ਗਲਾਂ ਬਾਤਾਂ। ੫ ਸਾਰਾ ਘਰ ਰੂ ਨਾਲ ਭਰ ਲਿਆ ਸੀ। ਮੈ ਅੱਜ ਇਕ
ਚੋਰ ਫੜਿਆ ਹੈ ਰਾਜਾ ਨੂੰ ਇਹ ਆਖ ਦਿਤਾ। ੧
ਆਖੋ ਤਾਂ ਮੈਂ ਉਸ ਨੂੰ ਤੁਹਾਡੇ ਪਾਸ ਫੜਕੇ ਲੈ ਆਵਾਂ। ੭
ਰਾਣੀ ਉਸਨੂੰ ਵੇਖਕੇ ਫੇਰ ਬੜੀ ਗੁਸੇ ਵਿਚ ਭਰ ਗਈ। ਇਸਨੂੰ ਤੁਸੀ ਮਹਿਲ ਤੋਂ
ਹੇਠਾਂ ਸੁਟ ਘੱਤੋ। ਰਾਜਾ ਦੀ ਆਗਿਆ ਵਲ ਨਾ ਵੇਖੋ। ੯
ਓਹ ਸਖੀਆਂ। ਉਸਨੂੰ ਰੂੰਈ ਉਤੇ ਸੁਟਿਆ ਫੜਕੇ। ੧੦
ਉਸਨੇ ਸਰੀਰ ਵਿਚ ਥੋੜਾ ਜੇਹਾ ਵੀ ਦੁਖ ਨਹੀ ਪਾਇਆ ਹੈ। ਕਿ ਉਠਕੇ ਓਥੋਂ ਆਪਣੇ
ਘਰ ਨੂੰ ਚਲਿਆ ਗਿਆ ਹੈ। ੧੧
ਜੇਹੜਾ ਆਦਮੀ ਏਥੋਂ ਮਿਲੇ ਭਾਵ ਫੜਕੇ ਮੁਰਦਾ। ੧੨
ਜੇਹੜਾ ਆਦਮੀ ਏਥੋਂ ਹੇਠਾਂ ਸੁਟਿਆ ਜਾਵੇ। ਓਹ ਤਾਂ ਰਤਾ ਰਤਾ ਹੋ ਜਾਂਦਾ ਹੈ ਨਜ਼ਰ ਹੀ
ਨਹੀ ਔਂਦਾ। ੧੩ ਪੈਰ ਤੇ ਅੰਗ। ਕਾਂ ਮਾਸ। ਖਾ ਗਏ। ਕੇਹੜਾ
ਦੂਸਰਾ ਹੈ ਜੋ ਉਸਨੂੰ ਲੱਭ ਲਿਆਵੇ। ੧੪
ਚੁਪ। ਰਖੀ। ਉਸ ਪਸੂ ਨੂੰ ਇਹ ਛਲ ਵਿਖਾਇਆ ਹੈ। ੧੬

## ਚਰਿਤ੍ਰ ੧੩੨

ਭਨੀਜੈ=ਆਖਿਆ ਜਾਂਦਾ ਹੈ। ਮਾਨੋ ਜਗਤ ਦੀ ਪ੍ਰਕਾਸ਼ਤਾਈ ਬਣਾਈ ਹੈ। ੧
ਗਰਬੀ ਰਾਇ ਲੜਕਾ। ਵੇਖਿਆ। ਉਸ ਇਸਤ੍ਰੀ ਦੀ ਦੇਹ ਨੂੰ ਕਾਮ ਨੇ ਆ ਸਾੜਿਆ

ਵੇਖਕੇ ਅਟਕ ਗਈ। ਦਿਲ ਦੀ ਸੁਧ। ੨ ਘਲਕੇ ਗੋਲੀ। ੩
ਭਾਯੋ=ਚੰਗਾ ਲੱਗਾ। ਅਪਣੇ ਪਤੀ ਨੂੰ ਭੁਲਾ ਦਿਤਾ। ਮਨ ਬਾਣੀ ਸਰੀਰ ਕਰਕੇ ਪਰਾਈ ਇਸਤ੍ਰੀ ਤੋਂ ਉਸ ਦੀ ਅਪਣੀ ਹੀ ਇਸਤ੍ਰੀ ਬਣ ਗਈ ਹੈ। ੫
ਉਸ ਦੇ ਘਰ ਹੀ ਪਈ ਰਹਿੰਦੀ ਹੈ ਭਾਵ ਅਪਣੇ ਘਰ ਵਿਚ ਸਦਕੇ ਉਸ ਨੂੰ ਇਕ ਅੰਦਰ ਵਿਚ ਲੈਕੇ ਰਾਤ ਦਿਨੇ ਓਸੇ ਹੀ ਘਰ ਵਿਚ ਪਈ ਰਹਿੰਦੀ ਹੈ। ਮਾਨੋਂ ਉਸ ਨੇ ਸੁਅੰਬਰ ਜਿੱਤ ਕੇ ਵਿਆਹੀ ਹੈ। ੬
ਕੋਈ ਆਦਮੀ ਤੇਰੇ ਘਰ ਆਇਆ ਹੋਇਆ ਹੈ। ਹੇ ਰਾਜਾ ਤੈਨੂੰ ਤਾਂ ਇਸਤਰੀ ਨੇ ਭੁਲਾ ਹੀ ਦਿੱਤਾ ਹੋਇਆ ਹੈ। ੮
ਸਾਰੀ ਸਿਆਣਪ ਘਰ ਬਾਰ ਦੀ ਖਬਰ ਲੈਣੀ ਹੀ ਛੱਡ ਦਿੱਤੀ ਹੈ। ੯
ਰਾਜੇ ਦੇ ਕੰਨਾਂ ਨਾਲ ਕੀਤੀ ਭਾਵ ਹੌਲੀ ਦਿਤੀ ਕੰਨ ਵਿਚ ਸੁਣਾਈ। ਰਾਜਾ ਰਾਣੀ ਦੇ ਘਰ ਵੱਲ ਆ ਗਿਆ ਤੇ ਆਕੇ ਰਾਖੇ ਚਹੁੰਆਂ ਪਾਸਿਆਂ ਵਲ ਬਹਾ ਦਿਤੇ ਹਨ। ੧੦
ਹੇ ਪਿਆਰੀ ਕੀ ਮਿਤ੍ਰ ਦੇ ਨਾਲ ਲੰਮੀ ਪਈ ਹੋਈ ਹੈ। ੧੧
ਤੇਰੇ ਸਹਿਤ ਹੀ ਇਸ ਨੂੰ ਜਮ ਦੇ ਘਰ ਘਲ ਦੇਵੇਗਾ। ੧੨
ਸਾਰਿਆਂ ਦੇਗ ਬਰਿਆਂ ਵਿਚ ਦੁਧ ਪਾਕੇ ਅੱਗ ਉਤੇ ਚੜ੍ਹਾ ਦਿਤੇ ਭਾਵ ਖੀਰ ਧਰ ਦਿੱਤੀ। ੧੩ ਇਕ ਦੇਗਬਰੇ ਵਿਚ ਮਿਤ੍ਰ ਨੂੰ ਬਹਾ ਦਿਤਾ ਉਸ ਦੇ ਮੂੰਹ ਉਤੇ ਜਾਂ ਰਾਜਾ ਦੇ ਸਿਰ ਉਤੇ ਇਕ ਤਵਾ ਰੱਖ ਦਿੱਤਾ। ਮਖਨ ਤੇ ਦੁਧ ਰਲਾਕੇ ਦੋਹਾਂ ਨੂੰ ਰਿੜਕ ਕੇ ਚੰਗੀਤਰਾਂ ਘੋਲੂਆ ਕਰ ਲਿਆ। ਜਾਂ ਲੱਸੀ ਤੇ ਦੁਧ ਨੂੰ ਰਿੜਕਕੇ ਘੋਲੂਆ ਕਰ ਲਿਆ। ਤਪਤ ਦੂਰ ਕਰਕੇ ਉਤੇ ਰਖਿਆ ਭਾਵ ਅੱਗ ਦੂਰ ਕਰਕੇ ਉਸ ਦੇਗ ਨੂੰ ਇਕ ਚੁਲੇ ਉਤੇ ਰੱਖ ਦਿਤਾ। ੧੪
ਉਸ ਦੇਗ ਨੂੰ ਪਹਿਲੇ ਮਿੱਟੀ ਨਾਲ ਹੇਠੋਂ ਲਿੰਬ ਲਿਆ ਸੀ। ਫੇਰ ਥੋੜੀ ਜਹੀ ਹੇਠਾਂ ਅੱਗ ਬਾਲ ਦਿਤੀ। ਰਾਜਾ ਦੇ ਦੇਗਬਰੇ ਦੇ ਮੂੰਹ ਉਤੇ ਤਵਾ ਇਕ ਜੜ ਦਿੱਤਾ ਸੀ ਭਾਵ ਪੱਕਾ ਕਰਕੇ ਰੱਖ ਦਿਤਾ ਸੀ ਉਸ ਉਤੇ ਓਹ ਘੋਲੂਆ ਮੱਖਣ ਲੱਸੀ ਦੁਧ ਦਾ ਬਣਾ ਕੇ ਰੱਖ ਦਿਤਾ। ੧੫
ਜਿੰਨਾਂ ਚੁਲਿਆਂ ਜਾਂ ਥਾਵਾਂ ਜਾਂ ਮੰਦਰਾਂ ਵਿਚ ਖੀਰ ਦੀਆਂ ਭਰੀਆਂ ਹੋਈਆਂ ਦੇਗਾਂ ਰੱਖੀਆਂ ਹੋਈਆਂ ਸੀ ਓਥੇ ਹੀ ਓਹ ਦੇਗ ਜਾ ਰੱਖੀ ਹੈ। ਦੁਧ ਦੀ ਝੱਗ ਹੀ ਜਾਣੀ ਜਾਂਦੀ ਹੈ ਮਿਤ੍ਰ ਤਾਂ ਨਹੀਂ ਜਾਣਿਆਂ ਜਾਂਦਾ ਹੈ। ੧੬
ਟਰ=ਚਲੇ ਆਉਂਦੇ ਰਾਜੇ ਨੂੰ ਅੱਗੋਂ ਜਾਕੇ ਲਿਆ ਹੈ। ਜੇਹੜੇ ਮੈਂ ਨਵੇਂ ਮਹਿਲ ਬਣ ਵਾਏ ਹਨ। ਹੇ ਰਾਜਾ ਓਹ ਤੂੰ ਨਜ਼ਰ ਨਾਲ ਨਹੀਂ ਵੇਖੇ। ੧੭
ਜੇਹੜੀ ਚਿਤ ਦੀ ਚਿੰਤਾ ਨਾਲ ਰਾਜਾ ਆਇਆ ਸੀ। ਓਹ ਇਸਤ੍ਰੀ ਨੇ ਅੱਗੋਂ ਹੀ ਬੋਲਕੇ ਜਣਾ ਦਿਤਾ ਹੈ। ਮੈ ਸਾਰੇ ਘਰ ਵਿਚ ਨਜ਼ਰ ਕਰਦੀ ਹਾਂ। ਯਾਰ ਨੂੰ ਫੜਕੇ ਜਮ ਦੇ ਘਰ ਘੱਲ ਦਿਆਂਗੀ। ਜਾਂ ਇਹ ਗੱਲ ਰਾਜਾ ਨੇ ਆਖੀ ਹੈ। ੧੯
ਸਾਰਾ ਹੀ ਘਰ ਫਿਰਕੇ ਰਾਜੇ ਨੂੰ ਵਿਖਾਇਆ ਹੈ। ਸਾਰੇ ਹੀ ਘਰ ਵਿਚ ਰਾਜਾ ਵੇਖਦਾ

ਫਰਿਆ ਹੈ ਪਰ ਚੋਰ ਨਹੀ ਲੱਭਿਆ ਹੈ। ਜਿਥੇ ਦੇਗ ਵਿਚ ਯਾਰ ਪਾਇਆ ਹੋਇਆ ਸੀ ਓਥੇ ਹੀ ਆਕੇ ਪਤੀ ਨੂੰ ਬਹਾ ਦਿਤਾ ਹੈ। ੨੦
ਮੋਦ=ਬੜਾ ਅਨੰਦ ਹੋਇਆ। ਭੇਟਤ=ਜਦੋਂ ਤੁਸੀ ਪਿਆਰੇ ਮੇਰੇ ਮਿਲਣ ਵਾਸਤੇ ਆਇ ਹੋ ਮੈ ਸੁਣਿਆਂ ਹੈ। ੨੧ ਉਸ ਦੇਗ ਉਤੋਂ ਢੱਕਣ ਉਤਾਰਿਆ ਹੈ। ਪਹਿਲਾਂ ਦੁਧ ਅਪਣੇ ਪਿਆਰੇ ਨੂੰ ਪਿਆਇਆ ਹੈ। ੨੨
ਫਕੀਰਾਂ ਮੰਗਤਿਆਂ ਨੂੰ ਘੱਲੀ। ਦੇ ਆਈ ਹੈ। ੨੩
ਪੰਜਵੀ ਦੇਗ ਨੌਕਰਾਂ ਨੂੰ ਦਿਤੀ। ਪਿਆਦਿਆਂ ਸਿਪਾਹੀਆਂ ਨੂੰ ਛੇਵੀਂ। ਸਤਵੀ ਦੇਗ ਵਿਚ ਪਤੀ ਭਾਵ ਮਿਤ੍ਰ ਨੂੰ ਘਰ ਪੁਚਾ ਦਿਤਾ ਹੈ। ੨੪
ਕਢਿਆ। ਓਹ ਨਹੀ। ਰਾਣੀ ਵਿਚ ਬਹੁਤ ਮਨ ਦੇ ਦਿਤਾ ਭਾਵ ਰਾਣੀ ਉਤੇ ਰਾਜਾ ਬੜਾ ਪ੍ਰਸੰਨ ਹੋਇਆ। ਮੇਰੇ ਪਿਆਰ ਵਾਸਤੇ ਇਹ ਉਤਸ਼ਾਹ ਕੀਤਾ ਹੈ। ੨੫
ਇਸਤ੍ਰੀ ਨਾਲ ਪ੍ਰੇਮ ਪੈਦਾ ਕਰਕੇ। ੨੬
ਮੂਰਖ ਰਾਜੇ ਦਾ ਮੂੰਹ ਬਾਇ=ਟਡਿਆ ਹੀ ਰਿਹਾ ਭਾਵ ਊਠ ਵਾਂਗ ਖੁਲ੍ਹਾ ਮੂੰਹ ਕਰਕੇ ਉਤਾਹਾਂ ਚੁੱਕਕੇ ਵੇਖਦਾ ਰਿਹਾ ਹੈ। ਯਾਰ ਨਹੀ ਫੜਿਆ ਹੈ। ਜੇਹੜੀ ਪਹਿਰੇ ਦਾਰਾਂ ਨੂੰ ਖੀਰ ਘੱਲੀ ਹੈ। ਓਹ ਨੀਵੀ ਗਰਦਨ ਕਰਕੇ ਖਾਣ ਲਗੇ ਹਨ। ੨੭
ਇਸਤ੍ਰੀ ਨੇ ਜੀਊਂਦਿਆਂ ਹੀ ਯਾਰ ਨੂੰ ਘਰ ਘੱਲ ਦਿਤਾ ਹੈ। ਪਹਿਰੇ ਵਾਲਿਆਂ ਤੇ ਰਾਜੇ ਨੇ ਕੁਛ ਨਹੀ ਵੇਖਣਾ ਪਾਇਆ ਹੈ। ੨੮
ਰਾਜੇ ਨੇ ਸਾਰੀ ਗੱਲ ਅਪਣੇ ਮਨ ਦੀ ਰਾਣੀ ਨੂੰ ਆਖ ਦਿਤੀ। ਕਿਸੇ ਨੇ ਮੇਰੇ ਚਿਤ ਵਿਚ ਭਰਮ ਪਾ ਦਿਤਾ ਸੀ। ੨੯
ਹੇ ਰਾਜਾ ਜਿਸਨੇ ਤੈਨੂੰ ਏਹ ਗਲ ਸਾਰੀ ਆਖੀ ਹੈ ਉਸਨੂੰ ਤੂੰ ਮੈਨੂੰ ਦਸ ਦੇਹ ਭਾਵ ਓਹ ਕੌਣ ਹੈ। ਨਹੀਂ ਤਾਂ ਮੈ ਮਰ ਜਾਵਾਂਗੀ। ੩੦
ਜੇਹੜੀ ਤੂੰ ਗੱਲ ਰਾਜਾ ਨੂੰ ਆਖੀ ਹੈ ਓਹ ਤੂੰ ਮੈਨੂੰ ਹੁਣ ਸੱਚੀ ਕਰਕੇ ਵਿਖਾ। ਨਹੀ ਤਾਂ ਤੂੰ ਮੌਤ ਦੇ ਘਰ ਜਾਹ ਭਾਵ ਮਾਰ ਦਿਆਂਗੀ। ੩੧
ਰਾਣੀ ਨੂੰ ਕੌਣ ਦੋਸ਼ ਲੌਂਦਾ ਹੈ। ਜਿਸਨੂੰ ਸਾਰਾ ਜਗਤ ਸਿਰ ਨਿਵੌਂਦਾ ਹੈ। ਉਸ ਸਖੀ ਨੂੰ ਝੂਠੀ ਜਾਣਕੇ ਮਾਰ ਦਿਤਾ। ੩੨

## ਚਰਿਤ੍ਰ ੧੩੩

ਓਥੇ ਬਹੁਤ ਸਾਰੇ ਜਹਾਜ ਆਕੇ ਖੜੋਂਦੇ ਸਨ। ੧
ਬਾਂਕੀ ਸੁੰਦਰ, ਸ੍ਰੇਸ਼ਟ ਇਸਤ੍ਰੀ। ਮਾਨੋ ਚੰਦ ਨੂੰ ਚੀਰਕੇ ਵਿਚੋਂ ਕੱਢੀ ਸੀ। ਜੁਆਨੀ ਦੀ ਸੋਭਾ। ਨਾਗ=ਸਪ। ੨ ਚੰਗਾ ਆਦਮੀ ਜਗਤ ਵਿਚ ਚਾਨਣ ਵਾਲਾ ਭਾਵ ਮਸ਼ਹੂਰ। ਝਮਕੇ=ਲਿਸ਼ਕਾਰੇ ਮਾਰਦਾ ਸੀ। ਮਾਨੋਬਿਜਲੀ ਦਾ ਪ੍ਰਕਾਸ਼ਚਮਕਦਾ ਸੀ।੩
ਉਸਦਾ ਰੂਪ ਵੇਖਕੇ ਬੜੀ ਪ੍ਰਸੰਨ ਹੋਈ। ਬੇਹੋਸ਼ ਹੋਕੇ ਜਮੀਨ ਉਤੇ ਡਿਗ ਪਈ, ਮਾਰ=ਕਾਮਨੇ ਬੇਹੋਸ਼ ਕੀਤੀ। ੪ ਮੋਦ=ਅਨੰਦ। ਕਾਲ=ਕਲ, ਭਲਕੇ, ਸਵੇਰੇ।੫

ਸ਼ੁਰੂ ਕੀਤਾ। ਫੇਰ ਰਾਣੀ ਨੇ ਰਾਜਾ ਨੂੰ ਇੱਕੁਰ ਆਖਿਆ ਹੈ। ਲਲਾ=ਹੇ ਪਿਆਰੇ ਤੂੰ ਮੇਰਾ ਚਿਤ ਚੁਰਾ ਲਿਆ ਹੈ। ਭਾਵ ਪ੍ਰਸੰਨ ਕੀਤਾ ਹੈ। ੬
ਇਸ ਲਈ ਤੁਹਾਡੇ ਵਰਗੇ ਮਿਤ੍ਰ ਨੂੰ ਪਤੀ ਕਰਕੇ ਪਾਈਏ ਤਾਂ ਬਹੁਤ ਹੱਛਾ ਹੈ ਭਾਵ ਹੁਣ ਮੈਂ ਤੈਨੂੰ ਪਤੀ ਬਣੌਣ ਦਾ ਜਤਨ ਕਰਦੀ ਹਾਂ। ਮੈਨੂੰ ਤੂੰ ਅਨੰਦ ਵਧਾਕੇ ਚੁਰਾ ਕੇ ਲੈ ਜਾਹ। ੭ ਇੱਕ ਵਾਂਸ ਦੇ ਨਾਲ ਬਣਾਕੇ, ਚੰਗੀਤਰਾਂ, ਕੁੱਪੀ ਬੰਨਾ ਦਿਤੀ ਹੈ। ਰੇਤ ਵਿਚ ਗੱਡ ਦਿੱਤੀ ਹੈ। ਜੇਹੜਾ ਕੋਈ ਦੋਵੇਂ ਅੱਖਾਂ ਬੰਨ੍ਹਕੇ ਰਾਤ ਨੂੰ ਆਕੇ ਘੋੜਾ ਦੌੜਾਕੇ ਇਸਨੂੰ ਬਾਣ ਮਾਰ ਲਵੇਗਾ। ੮
ਪਹਿਲਾਂ ਓਹ ਆਦਮੀ ਦੋਵੇਂ ਅੱਖਾਂ ਬੰਦ ਕਰਾਵੇ। ਫੇਰ ਹਨੇਰੀ ਰਾਤ ਵਿਚ ਘੋੜਾ ਦੁੜਾਵੇ ਸ਼ਿਸਤ ਬੰਨ੍ਹਕੇ ਫੇਰ ਜੇਹੜਾ ਇਸ ਕੁੱਪੀ ਨੂੰ ਤੀਰ ਮਾਰੇਗਾ। ਬਿਹਾਰੈ=ਰਮਨ ਕਰੇਗਾ। ੯ ਇਹ ਗੱਲ ਸਾਰਿਆਂ ਸੁਣ ਪਾਈ ਹੈ। ਬਾਣ ਵੀ ਚਲਾਏ ਘੋੜੇ ਵੀ ਦੁੜਾਏ ਭਾਵ ਕਈਆਂ ਲੋਕਾਂ ਨੇ ਆਕੇ। ਜੇਹੜਾ ਨਿਸ਼ਾਨਾ ਮਾਰਨ ਓਹ ਮਾਰਨ ਕਿਸੇਜਗਾ ਉਤੇ ਜਾ ਪਵੇ ਓਹ ਕਿਸੇਹੋਰ ਜਗਾਉਤੇ ਭਾਵ ਕਿਤੇ ਦਾ ਕਿਤੇ ਜਾਪਵੇ ਹੈ। ੧੦
ਜੇਹੜਾ ਨਿਸ਼ਾਨਾ ਛੱਡਦੇ ਹਨ ਓਹ ਕਿਤੇ ਦਾ ਕਿਤੇ ਜਾ ਪੈਂਦਾ ਹੈ। ਭਾਵ ਮਾਰ ਦੇ ਕਿਤੇ ਹਨ ਜਾ ਕਿਤੇ ਪੈਂਦਾ ਹੈ। ੧੧
ਰਾਣੀ ਨੂੰ ਤਾਂ ਕੋਈ ਨਹੀ ਜਿੱਤ ਸਕਿਆ ਭਾਵ ਵਿਆਹ ਸਕਿਆ। ਸਗੋਂ ਆਪਣੀਆਂ ਰਾਣੀਆਂ ਨੂੰ ਦੇ ਜਾਂਦੇ ਹਨ ਭਾਵ ਪਹਿਲਾਂ ਆਖਿਆ ਹੋਇਆ ਸੀ ਕਿ ਜਿਸਦਾ ਨਿਸ਼ਾਨ ਨ ਲਗਾ ਓਹ ਆਪਣੀ ਇਸਤ੍ਰੀ ਦੇਕੇ ਜਾਵੇਗਾ। ੧੨
ਇਸ ਨੂੰ ਕੌਣ ਪਾਵੇਗਾ ਭਾਵ ਕੋਈ ਨਹੀ ਪਾਵੇਗਾ ਇਕ ਮੈ ਹੀ ਪਾਵਾਂਗਾ। ਸਗੋਂ ਅਪਣੀਆਂ ਇਸਤ੍ਰੀਆਂ ਮੈਨੂੰ ਦੇ ਜਾਂਦੇ ਹਨ ਭਾਵ ਇਸਤ੍ਰੀ ਦਾ ਪਤੀ ਆਖਦਾ ਹੈ। ਜ ਦੇ ਜਾਣਗੇ। ੧੩ ਕੁੱਪੀ ਨੂੰ ਜਮੀਨ ਉਤੇ ਰਖਕੇ ਤੀਰ ਮਾਰਿਆ। ੧੫
ਹੁਣ ਤੂੰ ਰਾਜਾ ਪਾਸ ਜਾਹ। ਤੇ ਜਾਕੇ ਇਹ ਆਖੀਂ ਕਿ ਮੈ ਵੀ ਤੀਰ ਚਲੌਣ ਆਇਆ ਹਾਂ। ੧੭ ਇਹ ਮਾੜੀ ਅਕਲ ਵਾਲਾ ਕੀ ਬੋਲਦਾ ਹੈ। ਇਹ ਅੱਖਾਂ ਬੰਦ ਕਰਕੇ ਤੀਰ ਚਲਾਵੇਗਾ ਭਾਵ ਨਹੀ ਚਲਾਵਾਂਗਾ ਇਹ ਰਾਜਾ ਮਨ ਵਿਚ ਇੱਕੁਰ ਆਖਦਾ ਹੈ। ਇਸਨੇ ਨਿਸ਼ਾਨਾ ਨਹੀ ਮਾਰ ਸੱਕਣਾ ਹੈ, ਇਸ ਲਈ ਮੈ ਇਸ ਦੀਆਂ ਇਸਤ੍ਰੀਆਂ ਦੋਵੇਂ ਫੜ ਲਵਾਂਗਾ ਭਾਵ ਲੈ ਲਵਾਂਗਾ। ੧੮
ਉਸ ਨੇ ਘੋੜੇ ਨੂੰ ਚਾਬਕ ਮਾਰ ਕੇ ਤੀਰ ਵਗਾਇਆ ਭਾਵ ਮਾਰਿਆ ਹੈ। ਇਸਤ੍ਰੀ ਨੇ ਓਥੇ ਖੜੋਕੇ ਤਾੜੀ ਚਲੌਣੀ ਕੀਤੀ ਹੈ। ੧੯
ਸਾਰਿਆਂ ਨੇ ਤੜ ੨ ਕਰਦਾ ਜਾਂ ਛੇਤੀ ਨਾਲ ਸ਼ਬਦ ਸੁਣ ਪਾਇਆ ਹੈ। ਮਾਨੋ ਉਸ ਨੇ ਹੀ ਉਸ ਨੂੰ ਤੀਰ ਲਗਾਇਆ ਹੈ। ਭਾਵ ਪਰਮ ਸਿੰਘ ਨੇ ਹੀ ਕੁਪੀ ਨੂੰ ਤੀਰ ਮਾਰਿਆ ਹੈ। ਸੁੰਦਰ ਬਾਣ ਉਸ ਕੁੱਪੀ ਵਿਚ ਲੱਗਾ ਹੋਇਆ ਓਥੇ ਵਿਰਾਜਦਾ ਹੈ। ੨੦
ਪਿੰਡ=ਸਰੀਰ, ਇਸਤ੍ਰੀ, (ਰਾਜਾ ਆਖਦਾ ਹੈ) ਜਾਂ ਪਿੰਡ=ਇਸ ਸ਼ਹਿਰ ਵਿਚ ਮੈਂ ਅਜ ਇਸ ਇਸਤ੍ਰੀ ਭਾਵ ਆਪਣੀ ਇਸਤ੍ਰੀ ਨੂੰ ਹਾਰ ਦਿਤਾ ਹੈ ਭਾਵ ਵਿਆਹ ਦਿਆਂਗਾ।

ਰਾਜੇ ਦਾ ਮੂੰਹ ਫਿੱਕਾ ਹੋ ਗਿਆ ਹੈ ਕਿ ਮੈਂ ਇਸਤ੍ਰੀ ਦਾ ਸਰੀਰ ਹਾਰ ਦਿਤਾ ਹੈ ਜਾਂ ਇਸ ਪਿੰਡ ਵਿਚ ਇਸਤ੍ਰੀ ਹਾਰ ਦਿਤੀ ਹੈ। ਸਿਰ ਨੂੰ ਨਿਵਾ ਰਖਿਆ ਹੈ ਬਚਨ ਨਹੀਂ ਬੋਲੇ ਜਾਂਦੇ ਹਨ। ਭੁਆਟਣੀ ਖਾਕੇ ਜ਼ਮੀਨ ਉਤੇ ਡਿੱਗ ਪਿਆ ਹੈ ਅੱਖੀਆਂ ਨਹੀਂ ਖੋਲੀਆਂ ਜਾਦੀਆਂ ਹਨ। ੨੧

ਪ੍ਰਭਾ=ਅਕਲ ਜਾਂ ਸੋਭਾ ਥੋੜੀ ਜਹੀ ਪਾਈ ਹੈ। ਸੂਰਮੇ ਵਾਂਗ ਭੁਆਟਣੀ ਖਾਕੇ ਡਿੱਗਾ ਹੈ ਮਾਨੋਂ ਪ੍ਰਾਣ ਮੁਕ ਗਏ। ੨੨

ਇਹ ਇਸਤ੍ਰੀ ਵਾਲੇ ਰਾਜੇ ਦਾ ਹਾਲ ਹੈ ਉਸ ਨੂੰ ਉਠਾ ਲਿਆ ਹੈ। ਬਹੁਤ ਸਾਰਾ ਗੁਲਾਬ ਦਾ ਪਾਣੀ ਭਾਵ ਅਤਰ ਉਸ ਦੇ ਮੂੰਹ ਵਿਚ ਸਿੰਜਿਆ ਭਾਵ ਪਾਇਆ ਹੈ। ੨੩

ਹੇ ਮੇਰੇ ਮਹਾਰਾਜ ਕਿਸ ਵਾਸਤੇ ਡਰਦੇ ਹੋ। ੨੪

ਬਹੁਤ ਗੁਸੇ ਨੂੰ ਮਾਰ ਕੇ ਮਰੋੜ ਸੁਟ (ਭਾਵ ਪਰਮ ਸਿੰਘ ਨੇ ਇਹ ਆਖਿਆ ਹੈ ਇਸਤ੍ਰੀ ਦੇ ਪਤੀ ਨੂੰ) ਗੁਸਾ ਕਰਨਾ ਝੂਠਾ ਹੈ। ਕਿਸ ਤਰਾਂ ਤੂੰ ਅੱਜ ਇਸ ਨੂੰ ਮਾਰੇਂਗਾ ਇਹ ਰਾਜਾ ਬੜਾ ਸੁੰਦਰ ਸੂਰਮਾ ਹੈ। (ਲੋਕ ਜਾਂ ਇਸਤ੍ਰੀ ਜਾਂ ਕਵੀ ਅਪਣੇ ਵਲੋਂ ਆਖਦਾ ਹੈ ਇਸਤ੍ਰੀ ਦੇ ਪਤੀ ਨੂੰ। ੨੫

ਇਕੁਰ ਆਖਕੇ ਰਾਜੇ ਨੇ ਸਿਰ ਫੇਰਿਆ ਹੈ। ਕੁਛ ਵਸ ਨਹੀ ਚਲਿਆ ਹੈ। ਘਰ ਤੋਂ ਕੱਢਕੇ ਇਸਤ੍ਰੀ ਦੇ ਦਿਤੀ ਹੈ। ਇਸ ਛਲ ਨਾਲ ਇਸਤ੍ਰੀ ਚੁਰਾ ਲਈ ਹੈ। ੨੬

ਇਸਤ੍ਰੀ ਨੇ ਵੀ ਖੁਸਿ ਹੋਕੇ ਅਪਣੇ ਮਿਤ੍ਰ ਨੂੰ ਪ੍ਰਾਪਤ ਕਰ ਲਿਆ ਹੈ। ੨੭

ਛੈਲੀ=ਇਸਤ੍ਰੀ ਨੇ ਛਲ ਨਾਲ ਅਪਣੇ ਪਤੀ ਨੂੰ ਛਲ ਲਿਆ ਹੈ ਤੇ ਮਿਤ੍ਰ ਨੂੰ ਅਪਣਾ ਪਤੀ ਬਣਾਇਆ ਹੈ। ਨਾਰਿ=ਗਰਦਨ ਨੀਵੀ ਕਰ ਰੱਖੀ ਹੈ। ੨੯

## ਚਰਿੱਤ੍ਰ ੧੩੪

ਰਾਜਾ ਕਿਸੇ ਤੋਂ ਲੱਜਿਆ ਨਹੀ ਕਰਦਾ ਹੈ। ੧

ਖਟ=ਮੰਜੀ। ਆਪਣੀਗਲੀ ਤੋਂ ਥੋੜਾ ਜਿਹਾ ਵੀ ਨਹੀ ਡਰਦਾ ਹੈ। ੨

ਗੁੱਸੇ ਤਾਂ ਹੁੰਦੀ ਹੈ। ਪਰ ਪਤੀ ਉਤੇ ਵੱਸ ਕੁਛ ਨਹੀ ਚੱਲਦਾ ਹੈ। ਰਾਜਾ ਨੂੰ ਖੋਟੀ ਮੱਤ ਦੇ ਕਰਨ ਤੋਂ ਹਟੌਣ ਦਾ ਜਤਨ ਸੋਚਿਆ ਹੈ। ੩

ਪ੍ਰਭਾ=ਸੋਭਾ ਭਾਵ ਉਸਤਤਿ ਕਰੇ। ਬਿਹਾਰੇ=ਬਿਭਚਾਰ ਕਰਦਾ ਹੈ। ੫

ਹੇ ਰਾਜਾ ਦਸ ਖਾਂ ਇਕ ਕੰਮ ਕਰਨ ਵਿਚ ਮੈਂ ਕੀ ਘਟ ਹੋ ਗਈ ਹਾਂ। ਮਾਨੋ ਮੈ ਹੀ ਦੂਤ ਕਾ ਭਾਵ ਲਿਆਉਣ ਵਾਲੀ ਪਰ ਇਸਤ੍ਰੀਆਂ ਨੂੰ ਫਫੇ ਕੁਟਣੀ ਮੈ ਬਣੀ ਹਾਂ। ੬

ਰਾਣੀ ਨੇ ਇਕ ਆਦਮੀ ਬੜਾ ਜੁਆਨ ਸੁੰਦਰ ਵੇਖਿਆ। ਪਹਿਲਾਂ ਉਸ ਰਾਜਾ ਦੀ ਇਸਤ੍ਰੀ ਅਪਣੇ ਰਾਜਾ ਨੂੰ ਬਿਭਚਾਰ ਵਾਸਤੇ ਮਿਲਾਈ। ਫੇਰ ਉਸ ਰਾਜਾ ਨੂੰ ਗੁਸਾ ਚੜ੍ਹਾਇਆ ਕਿ ਤੇਰੀ ਇਸਤ੍ਰੀ ਨੂੰ ਮੇਰਾ ਪਤੀ ਰਮਦਾ ਹੈ ਤੈਨੂੰ ਸ਼ਰਮ ਨਹੀ ਔਂਦੀ ਤੂੰ ਮਰ ਜਾਹ ਖਾ। ੮ ਦੱਸ ਖਾਂ ਤੇਰੀ ਇਜ਼ਤ ਇਸ ਵਿਚ ਕੀ ਰਹੀ ਹੈ। ਤੇਰੀ ਅਪਣੀ ਇਸਤ੍ਰੀ ਜੋ ਮੇਰੇ ਰਾਜੇ ਨੂੰ ਚੰਗੀ ਲੱਗੀ ਹੈ। ਜਿਸਦੀ ਇਸਤ੍ਰੀ ਨਾਲ ਕੋਈ ਹੋਰ

ਆਦਮੀ ਰਮਨ ਕਰੇ ਉਸਨੂੰ ਧਿਰਕਾਰ ਹੈ। ੯
ਤੂੰ ਲੱਜਿਆ ਨਾਲ ਨਹੀ ਮਰਦਾ ਹੈਂ। ਤੂੰ ਅੱਗ ਵਿਚ ਨਹੀ ਸੜ ਜਾਂਦਾਹੈਂ। ੧੧
ਨਹੀ ਤਾਂ ਬਦ੍ਰੀ ਨਾਥ ਤੀਰਥ ਵਿਚ ਜਾ ਸ੍ਰਮ=ਥੱਕ ਕੇ ਯਾ ਖਾਂ ਵਿਚ ਭਾਵ ਓਸ ਥਾਂ ਵਿਚ ਜਾਕੇ ਬਰਫ ਵਾਲੇ ਪਹਾੜ ਵਿਚ ਗਲ ਕੇ ਮਰ ਜਾਹ। ੧੨
ਇਸਨੇ ਮੇਰਾ ਘਰ ਭਾਵ ਮੇਰੀ ਇਸਤ੍ਰੀ ਨੂੰ ਖੁਆਰ ਭਾਵ ਰਮਨ ਕਰਕੇ ਖਰਾਬ ਕਰ ਦਿੱਤਾ ਹੈ। ੧੩ ਵਾਲਾਂ ਦਾ ਨਾਸ ਕਰਨ ਵਾਲੀ ਬੂਟੀ। ਕਛਾਵੇ=ਬਣਾ ਲੈ ਇਸਤ੍ਰੀ ਦਾ ਰੂਪ ਓਹ ਛੇਤੀ ਨਾਲ ਵਿਸ਼ਈ ਹੋ ਜਾਵੇਗਾ। ੧੪
ਮਿਤ੍ਰ ਨੇ ਕੇਸ ਦੂਰ ਕਰ ਲਏ। ਬਹੁਤ ਸੋਹਣੇ ਗਹਿਣੇ ਪਾ ਲਏ। ੧੫
ਰਾਣੀ ਗੱਲਾਂ ਸੁਣ ਕੇ ਫੁਲ ਗਈ ਹੈ। ਮੈ ਜੋ ਕੁਛ ਚਾਹੁੰਦੀ ਸੀ ਸੋ ਹੋ ਗਈ ਹੈ। ੧੬
ਮਿਲਾ ਦਿਤਾ ਹੈ। ਉਸ ਇਸਤ੍ਰੀ ਨੇ ਰਾਜਾ ਨੂੰ ਫੜਕੇ ਹੇਠਾਂ ਦਬਾ ਲਿਆ ਹੈ। ੧੭
ਰਾਜਾ ਨੂੰ ਦੋਹਾਂ ਬਾਹਾਂ ਤੋਂ ਫੜ ਲਿਆ ਹੈ। ਚੰਗੀ ਤਰਾਂ ਉਸ ਦੇ ਸਰੀਰ ਦਾ ਸੱਤਿਆ ਨਾਸ ਕੀਤਾ ਹੈ। ਉਸ ਦੇ ਸਰੀਰ ਨੂੰ ਤੋੜ ਤਾੜ ਕੇ ਲਹੂ ਚਲਾ ਦਿਤਾ ਹੈ। ੧੯
ਪਰ ਇਸਤ੍ਰੀਆਂ ਦਾ ਸਤ ਭੰਗ ਕਰਨ ਤੋਂ ਹਟਗਿਆ ਹੈ। ੨੦

## ਚਰਿਤ੍ਰ ੧੩੫

ਫਿਰੰਗ ਸ਼ਾਹ ਦੀ ਧੀ ਸੀ। ਤਿੰਨਾਂ ਲੋਕਾਂ ਵਿਚ। ੧
ਜਹਾਨਾ ਬਾਦ ਸ਼ਹਿਰ ਦਾ ਨਾਮ ਹੈ ਜਾਂ ਦਿੱਲੀ ਹੈ। ਜਦੋਂ ਹਜਰਾਇਤ ਉਤੇ ਬੈਠਦਾ ਹੈ ਭਾਵ ਜਿੰਨਾਂ ਭੂਤਾਂ ਨੂੰ ਹਾਜਰ ਕਰਨ ਵਾਸਤੇ। ਪਾਸ ਬੁਲੌਣ ਵਾਸਤੇ ਜਿਸ ਰਾਤ ਨੂੰ ਬੈਠਦਾ ਹੈ। ਇਹ ਭੂਤਨਿਆਂ ਨੂੰ ਪ੍ਰਗਟ ਕਰਨਾ ਜਾਣਦਾ ਸੀ। ੨
ਮਾਨੋ ਰੂਪ ਦੀ ਖਾਣ ਬਣਾਈ ਹੋਈ ਹੈ। ੫ ਮਨ ਸਰੀਰ ਬਾਣੀ ਕਰਕੇ। ੬
ਮਾਨੋ ਮਾਲਤੀ, ਫੁਲ ਰਹੀ ਹੈ। ਕਰੋੜਾਂ ਹੀ ਸਵੇਰ ਦੇ ਸੂਰਜ ਚੜੇ ਹਨ। ੭
ਵਿਛੋੜੇ ਵਿਚ ਵਿਆਕੁਲ ਹੋਕੇ ਸਿਰੀ ਹਿਲਾਈ। ੮
ਉਸ ਸੁੰਦਰੀ ਦਾ ਕੁਛ ਵੱਸ ਨ ਚੱਲਿਆ ਹੈ। ੯
ਦਿਨ ਪ੍ਰਗਟ ਹੁੰਦਿਆਂ ਉਸ ਦੇਸ ਨੂੰ ਘੱਲ ਦੇਵੇ। ੧੦
ਓਹ ਇਸਤ੍ਰੀ ਜੋ ਬਹੁਤ ਭਲੀ ਲੋਕਣ ਸੀ ਭੂਤਨਿਆਂ ਦੇ ਰਾਜੇ ਤੇ ਕਾਜੀ ਨੂੰ ਵੇਖਕੇ ਬਹੁਤ ਹੀ ਨੱਕ ਵੱਟਦੀ ਸੀ ਭਾਵ ਗਿਲਾਨੀ ਕਰਦੀ ਸੀ ਕਿ ਇਹ ਮੈਲੇ ਕੁਚੈਲੇ ਕਿਥੋਂ ਮੇਰੇ ਖੈੜੇ ਪੈ ਗਏ ਹਨ ਪਰ ਡਰਦੀ ਸੀ ਕੁਛ ਵੱਸ ਨਹੀਂ ਚਲਦਾ ਸੀ। ੧੧
ਇਕ ਉਸਨੇ ਹੱਥੀਂ ਚਿੱਠੀ ਲਿਖ ਘੱਲੀ ਹੈ। ਮੇਰੇ ਚਿਤ ਵਿਚ ਇਕ ਹੌਂਸ ਰਹਿ ਗਈ ਹੈ। ਭਾਵ ਮੈਨੂੰ ਇਕ ਇਛਾ ਹੈ। ੧੨
ਅਜੇ ਤਕ ਮੈਂ ਦਿਲੀ ਦੇ ਪਾਤਸ਼ਾਹ ਦੇ ਘਰ ਅੱਖਾਂ ਨਾਲ ਨਹੀ ਵੇਖੇ ਹਨ। ਮਨ ਵਿਚ ਚੁਭ ਗਈ ਹੈ ਤੇ ਕਾਜੀਆਂ ਦੇ ਪਤੀ। ੧੩
ਉਸ ਇਸਤ੍ਰੀ ਨੂੰ ਸ਼ਿਵਜੀ ਦਾ ਵੈਰੀ ਤੀਰ ਮਾਰ ਗਿਆ। ੧੫

ਓਧਰ ਓਸਨੇ ਚਿੱਠੀ ਖੋਲਕੇ ਪੜੀ। ੬
ਪਾਤਸ਼ਾਹ ਦੇ ਪੁਤ੍ਰ ਨੂੰ ਇਹ ਚਿਠੀ ਲਿਖੀ ਹੈ। ਤੂੰ ਮੈਨੂੰ ਆਪਣੀ ਇਸਤ੍ਰੀ ਬਣਾ ਲੈ ਕਾਜੀ ਤੇ ਭੂਤ ਨੂੰ ਮਾਰਕੇ। ੧੮
ਭੂਤਨਿਆਂ ਦਾ ਰਾਜਾ ਤਾਂ ਪਾਤਸ਼ਾਰ ਦੇ ਪੁਤ੍ਰ ਨੇ ਜੰਤ੍ਰਾਂ ਮੰਤ੍ਰਾਂ ਨਾਲ ਮਾਰ ਲਿਆ ਹੈ। ਫੇਰ ਕਾਜੀ ਨੂੰ ਫੜਾਕੇ ਮੰਗਾ ਲਿਆ ਤੇ ਮਾਰਕੇ ਦਰਿਆ ਵਿਚ ਰੁੜ੍ਹਾ ਦਿਤਾ ਹੈ। ੧੯
ਜੇਹੜਾ ਮਨ ਵਿਚ ਚਾਹੁੰਦੀ ਹੈ ਓਸੇ ਹੀ ਪਤੀ ਨੂੰ ਪ੍ਰਾਪਤਿ ਕਰ ਲੈਂਦੀ ਹੈ। ੨੧

## ਚਰਿਤ੍ਰ ੧੩੬

ਧਰਮ ਅਸਥਾਨ ਕੁਰਛੇਤ੍ਰ ਦਾ ਇਕ ਰਾਜਾ, ਰਥ ਬਚਿਤ੍ਰ ਨਾਮ ਵਾਲਾ ਸੀ। ਘੋੜੇ, ਰਾਜ, ਦੌਲਤ ਦੇ ਨਾਲ ਜਿਸਨੇ ਅਨੇਕਾਂ ਜੰਗ ਜਿੱਤੇ ਸਨ। ੧
ਚੀਰ ਕੇ ਕਵੀ ਸੀ। ਜੁਆਨੀ ਦੀ ਸੋਭਾ। ਨਾਗ=ਹਾਥੀਆਂ ਦੀਆਂ ਇਸਤ੍ਰੀਆਂ ਜਾਂ ਵੱਡੇ ਸਪ ਸ਼ੇਸ਼ ਨਾਗ ਤੇ ਭਝੰਗਨ=ਛੋਟੇ ਸਪਾਂ ਦੀਆਂ। ੨
ਮਾਨੋ ਆਪ ਪ੍ਰਮੇਸਰ ਨੇ ਘੜਿਆ ਹੈ। ਉਸ ਹੰਕਾਰੀ ਨੂੰ ਜਿਸ ਵੇਲੇ ਰਾਣੀ ਨੇ ਵੇਖਿਆ। ਕਮਲੀ ਹੋ ਗਈ ਹੈ। ੩
ਨਾਥ=ਹੇ ਨਾਥ ਜੋਗੀ ਜੀ ਏਥੇ ਚੰਗੀ ਤਰਾਂ ਅਰਾਮ ਨਾਲ ਰਹੋ। ੫
ਮੋਦ=ਅਨੰਦ। ੬ ਨੀਲੇ ਰੰਗ ਦੀ ਧੋਤੀ ਨੇਤ੍ਰਾਂ ਦੇ ਅੱਗੇ ਪਾ ਘੱਤੀ ਹੈ ਭਾਵ ਝਿੰਮਣੀਆਂ ਰੂਪ ਨੇਤ੍ਰਾਂ ਨੇ ਨੀਲੇ ਰੰਗ ਦੀ ਓਟ ਭਾਵ ਜੇਕਰ ਅਸੀਂ ਅਗੇ ਆਸਰਾ ਵੀ ਕਰ ਲਈਏ ਤਾਂ ਵੀ ਅਜੇਹੇ ਅਚੁੱਕ ਨੇਤ੍ਰ ਹਨ ਚੁੱਕਦੇ ਭਾਵ ਭੁਲਦੇ ਨਹੀ ਹਨ। ਅਟਕ ਦੇ ਲਗਿਆਂ ਖੜੋਤੇ ਰਹਿੰਦੇ ਹਨ ਇਕੁਰ ਦੇ ਪ੍ਰੇਮੀ ਨੇਤਰ ਹਨ ਜੋਗੀ ਰਾਣੀ ਦੇ ਸਮਝਾਉਣ ਵਾਸਤੇ ਨੇਤ੍ਰਾਂ ਦੀ ਗੱਲ ਕਰਦਾ ਹੈ। ਜੇਹੜੀ ਨੀਲੇ ਰੰਗ ਦੀ ਧੋਤੀ ਸਰੀਰ ਉਤੇ ਧਾਰੀ ਭਾਵ ਲਈ ਹੋਈ ਹੈ ਉਸ ਤੋਂ ਜੋ ਨੇਤ੍ਰਾਂ ਨੂੰ ਸੱਟ ਆਕੇ ਵੱਜਦੀ ਹੈ ਉਸ ਤੋਂ ਆਪਨਾ ਆਪ ਬਚੌਣਾ ਬੜਾ ਔਖਾ ਹੈ ਭਾਵ ਓਹ ਨਿਸਫਲ ਨਹੀਂ ਜਾਂਦੀ ਹੈ ਓਹ ਨੀਲੇ ਰੰਗ ਦੀ ਧੋਤੀ ਦੀ ਸੱਟ ਜਰੂਰ ਅੱਖਾਂ ਨੂੰ ਆਕੇ ਵਜਦੀ ਹੈ ਜਾਂ ਜਿਸਨੇ ਨੇਤ੍ਰਾਂ ਵਿਚ ਸੁਰਮੇ ਦੀ ਧਾਰੀ ਰੂਪ ਧੋਤੀ ਫੁਲਕਾਰੀ ਪਹਿਰੀ ਹੋਈ ਹੈ ਓਨ੍ਹਾਂ ਨੇਤ੍ਰਾਂ ਦੀ ਚੋਟੀ ਜੋ ਨਜ਼ਰ ਰੂਪ ਹੈ ਉਸ ਤੋਂ ਆਪਣਾ ਆਪ ਬਚੌਣ ਵਾਸਤੇ ਆਪਣੇ ਅੱਗੇ ਕੋਈ ਆਸਰਾ ਵੀ ਕਰ ਲਵੇ ਤਾਂ ਵੀ ਅਚੁੱਕ ਹੈ ਚੋਟ ਲੱਗਣ ਤੋਂ ਖਾਲੀ ਨਹੀਂ ਜਾਂਦੀ ਹੈ ਭਾਵ ਤੇਰੇ ਨੇਤਰ ਅਜੇਹੇ ਮਨਮੋਹਣ ਵਾਲੇ ਹਨ ਜਿਸਦੇ ਉਤੇ ਅਟਕ ਕੇ ਭਾਵ ਜਿਸਦੀ ਇਹਨਾਂ ਦੇ ਉਤੇ ਨਜ਼ਰ ਆ ਟਿਕੀ ਹੈ ਭਾਵ ਜਿਸਦੀ ਨਜ਼ਰ ਵਿਚ ਤੇਰੇ ਨੇਤਰ ਪੈ ਗਏ ਹਨ ਓਹ ਨੇਤਰ ਜਾਂ ਓਹ ਆਦਮੀ ਓਥੇ ਹੀ ਖੜੋਤੇ ਰਹਿੰਦੇ ਹਨ ਇਸ ਲਈ ਇਹ ਨੇਤਰ ਬੜੇ ਪ੍ਰੇਮੀ ਹਨ। ੭
ਪ੍ਰਸ਼ਨ—ਕਿਸ ਵਾਸਤੇ, ਸੋ ਅੱਗੇ ਦਸਦੇ ਹਨ। ਪਹਿਲੇ ਤਾਂ ਅਸੀਂ ਪ੍ਰੇਮ ਵਿਚ ਸੜ ਗਏ ਹਾਂ ਜਿਨ੍ਹਾ ਆਪਣਾ ਸਿਰ ਆਪ ਹੀ ਮੁਨਾ ਲਿਆ ਹੈ। ਫੇਰ ਵਿਛੋੜੇ ਜਾਂ ਪ੍ਰੇਮ ਦੇ

ਸੜਿਆਂ ਹੋਇਆਂ ਨੇ ਸਿਰ ਉਤੇ ਜਟਾਂ ਨੂੰ ਰੱਖ ਲਿਆ ਹੈ ਭਾਵ ਘਰ ਤੋਂ ਨਿਕਲਕੇ ਤੇਰੇ ਪਾਸ ਫਸਣਾ ਇਹ ਸਿਰ ਮੁਨਾਉਣਾ ਹੈ ਤੇ ਜਟਾਂ ਰਖਣੀਆਂ ਫਕੀਰ ਬਣਨਾ ਹੈ ਅਸਾਂ ਤੇਰੇ ਵਾਸਤੇ ਇਹ ਹਾਲ ਬਣਾਇਆ ਹੈ। ਸਿਰ ਵਿਚ ਸੁਆਹ ਪਾਕੇ ਵੱਡੇ ਜੋਗੀ ਕਹਾਏ ਹਾਂ। ਜਦੋਂ ਤੋਂ ਅਸੀਂ ਜੰਗਲ ਨੂੰ ਗਏ ਸਾਂ ਮੁੜਕੇ ਪੁਰ ਨੂੰ ਨਹੀ ਆਏ ਸਾਂ। ੮

ਪਹਿਲੇ ਅੱਤ੍ਰ ਰਿਖੀ ਹੋਇਆ ਹੈ ਜਿਸਨੇ ਅਨਸੂਆ ਇਸਤ੍ਰੀ ਨੂੰ ਵਰਿਆ ਹੈ। ਕ੍ਰਿਸ਼ਨ ਜੀ ਮਹਾਰਾਜ ਜੋ ਬਿਸ਼ਨ ਦਾ ਅਵਤਾਰ ਹੋਇ ਹਨ ਓਨਾਂ ਨੇ ਸੋਲਾਂ ਸੈ ਇਸਤ੍ਰੀ ਕੀਤੀ ਸੀ ਇਹ ਰੀਤੀ ਪ੍ਰਮੇਸਰ ਨੇ ਹੀ ਜਗਤ ਵਿਚ ਖਿਲਾਰੀ ਭਾਵ ਚਲਾਈ ਹੈ। ੯

ਬਹੁਤ ਤਰਾਂ ਨਾਲ ਉਸ ਨਾਲ ਪ੍ਰੇਮ ਅਨੰਦ ਭਾਵ ਰਮਨ ਦਾ ਅਨੰਦ ਜੇਹੜਾ ਹੈ ਉਸ ਨੂੰ ਹਾਵ ਭਾਵ ਹੀ ਆਖਿਆ ਜਾਂਦਾ ਹੈ। ਫੇਰ ਹੱਸਕੇ ਇਕ ਗੱਲ ਆਖੀ। ਸੁਣ ਹੇ ਸੁੰਦਰ ਜੁਆਨ ਪਤੀ ਜੀ ਭਾਵ ਇਹ ਰਾਣੀ ਨੇ ਆਖਿਆ ਹੈ ਜਾਂ ਉਸ ਜੋਗੀ ਨੇ ਆਖਿਆ ਹੈ ਹੇ ਸੁੰਦਰੀ ਤੂੰ ਸੁਣ। ਪ੍ਰਮੇਸਰ ਨੇ ਆਪ ਤੇਰਾ ਸੁੰਦਰ ਰੂਪ ਬਣਾਇਆ ਹੈ ਇਸ ਲਈ ਮੇਰਾ ਮਨ ਤੇਰੇ ਉਤੇ ਲੋਭ ਗਿਆ ਹੈ। ੧੦

ਇਸਤ੍ਰੀ ਇਹ ਗਲ ਆਖਕੇ ਅਤੇ ਉਸ ਸੰਤ ਦੇ ਸਤ ਨੂੰ ਟਾਲ਼ਕੇ ਭਾਵ ਜਤ ਨਾਸ ਕਰਕੇ। ੧੧ ਸਾਰਿਆਂ ਛੇਕਾਂ ਨੂੰ ਬੰਦ ਕਰ ਦਿੱਤਾ ਹੈ। ਪੌਣ ਵੀ ਵਿਚ ਨ ਜਾ ਸੱਕੇ। ਪਾਣੀ ਦੀ ਛਿੱਟ ਵੀ ਵਿਚ ਨਾ ਜਾ ਸੱਕੇ। ੧੪

ਰੱਸੀਆਂ ਨਾਲ ਉਸ ਨੂੰ ਪੱਤ੍ਰਾ ਕਰਕੇ ਬੰਨਕੇ ਫੜ ਲਿਆ। ਫੇਰ ਉਸ ਨੂੰ ਨਦੀ ਵਿਚ ਰੱਖ ਦਿਤਾ। ਫੇਰ ਉਸ ਉਤੇ ਬਹੁਤ ਸਾਰੀਆਂ ਤੂੰਬੀਆਂ ਬੰਨ੍ਹ ਦਿੱਤੀਆਂ। ਜਿਸ ਕਰਕੇ ਓਹ ਦੇਗ ਪਛਾਣੀ ਜਾਵੇ ਤੇ ਤਰਦੀ ਜਾਵੇ ੧੫

ਹੇ ਰਾਜਾ ਜੀ ਜੇ ਤੁਸੀਂ ਨ ਭੁਲਣ ਵਾਲੇ ਨਿਸ਼ਾਨੇ ਨੂੰ ਕਹੌਂਦੇ ਹੋ ਭਾਵ ਜੇ ਆਪ ਦਾ ਨਿਸ਼ਾਨਾ ਠੀਕ ਲੱਗ ਜਾਂਦਾ ਹੈ ਉਕਦਾ ਨਹੀਂ ਹੈ ਤਾਂ ਤੁਸੀ ਅੱਜ ਐਸ ਨੂੰ ਤੀਰ ਲਗਾਕੇ ਦਸੋ ਖਾਂ ਜੇਹੜੀ ਦਰਿਆ ਵਿਚ ਤਰਦੀ ਜਾਂਦੀ ਹੈ। ੧੬

ਓਹ ਜੋਗੀ ਬੜਾ ਡਰਿਆ ਕਿ ਜੇਹੜੇ ਇਹ ਤੀਰ ਮੈਨੂੰ ਵੱਜਣ ਡਹੇ ਹੋਏ ਹਨ ਖਬਰੇ ਮੈਂ ਮਾਰਿਆ ਹੀ ਜਾਵਾਂ। ਮੈਨੂੰ ਅਜ ਇਹ ਰਾਜਾ ਵੇਖ ਲਵੇਗਾ। ਖਬਰੇ ਗੁਸਾ ਕਰਕੇ ਮੈਨੂੰ ਕੀ ਆਖੇ ਗਾ ਭਾਵ ਜਾਨੋ ਮਾਰ ਦੇਵੇਗਾ। ੧੭

ਤੁਮਰਹਿ=ਤੂੰਬੜੀ ਨੂੰ। ਫੇਰ ਜੋਗੀ ਨੂੰ ਡਰਵਾਇਆ। ਫੇਰ ਦੇਗ ਤੋਂ ਕੱਢ ਵੀ ਲਿਆ। ੨੧

## ਚਰਿਤ੍ਰ ੧੩੭

ਮਛਲੀ ਇਕ ਸ਼ਹਿਰ ਦਾ ਨਾਮ ਹੈ ਤੇ ਜਿਸ ਸਮੁੰਦਰ ਦੇ ਬੰਦਰ=ਪੱਤਣ ਉਤੇ ਜਹਾਜ਼ ਖੜੌਂਦੇ ਹੋਣ ਉਸ ਨੂੰ ਮੱਛਲੀ ਬੰਦਰ ਸ਼ਹਿਰ ਆਖਿਆ ਹੈ। ਦ੍ਰੂਪਦ ਦੇਵ ਰਾਜਾ ਵਡਿਆਂ ਭਾਗਾਂ ਵਾਲਾ। ੫

ਭਾਵ ਅਜੇਹਾ ਚੰਗਾ ਖਾਣਾ ਖਵਾਇਆ ਤੇ ਪ੍ਰਸੰਨ ਕੀਤਾ ਕਿ ਓਨਾਂ ਪੰਡਤਾਂ ਦੇ

ਮਨ ਨੂੰ ਮੋਹ ਲਿਆ ਹੈ । ੨
ਉਸ ਜੱਗ ਦੀ ਅੱਗ ਦੀ ਲਾਟ ਤੋਂ ਇਕ ਅਪਾਰ ਰੂਪ ਵਾਲੀ ਧੀ ਨਿਕਲੀ ਭਾਵ ਉਸ ਪੁੰਨ ਦਾਨ ਦੇ ਪ੍ਰਤਾਪ ਨਾਲ ਇਕ ਲੜਕੀ ਘਰ ਜੰਮੀ । ੩
ਉਸ ਧੀ ਦੇ ਮਗਰੋਂ ਪ੍ਰਮੇਸ਼ਰ ਨੇ ਉਸ ਰਾਜਾ ਦੇ ਘਰ ਇਕ ਧ੍ਰਿਸ਼ਟ ਦੁਮਨ ਪੁਤ੍ਰ ਦਿਤਾ ਦ੍ਰੋਣਾ ਚਾਰਜ ਦੇ ਨਾਸ ਕਰਨ ਵਾਸਤੇ ਅਤੇ ਅਨੇਕਾਂ ਜੁੱਧ ਜਿਤਣ ਵਾਸਤੇ ਭਾਵ ਦ੍ਰੋਣਾ ਚਾਰਜ ਨੂੰ ਧ੍ਰਿਸਟ ਦੁਮਨ ਨੇ ਹੀ ਮਾਰਨਾ ਹੈ। ੪
ਅਪਣੇ ਜੀਅ ਵਿਚ ਇੱਕੁਰ ਦਾ ਬਣਾਉ ਬਣਾਇਆ ਹੈ । ਜਿਸ ਕਰਕੇ ਸੂਰਬੀਰ ਪਤੀ ਨੂੰ ਵਰਾਂ। ੫ ਲੰਮੇ ਸਾਰੇ ਵੱਡੇ ਉੱਚੇ ਝੰਡੇ ਦੇ ਉਤੇ ਇੱਕ ਮੱਛ ਨੂੰ ਬਣਾਕੇ ਬੰਨਿਆਂ । ਉਸ ਮੱਛੀ ਦੇ ਤਰ=ਥੱਲੇ ਇਕ ਕੜਾਹਾ ਚੜ੍ਹਾਕੇ ਹੇਠਾਂ ਦੱਬ ਕੇ ਅੱਗ ਬਾਲ ਕੇ ਵਿਚ ਤੇਲ ਪਾ ਦਿਤਾ ਭਾਵ ਤੇਲ ਦੱਬ ਕੇ ਤੁਪਾ ਦਿਤਾ ਹੈ । ਜੇਹੜਾ ਆਦਮੀ ਸੱਜੀ ਅੱਖੀ ਨਾਲ ਇਸ ਮੱਛੀ ਦੀ ਛਾਇਆ ਨੂੰ ਵੇਖ ਕੇ ਇਸ ਨੂੰ ਨਿਸ਼ਾਨਾ ਮਾਰੇ ਗਾ ਭਾਵ ਜੇਹੜਾ ਆਦਮੀ ਮੱਛੀ ਦੀ ਸੱਜੀ ਅੱਖ ਵਿਚ ਨਿਸ਼ਾਨਾ ਮਾਰੇਗਾ । ੬
ਰਾਜਿਆਂ ਨੂੰ । ਮੱਛ ਦੇ ਸਿਰ ਵਿਚ ਚੰਗਾ ਨਿਸ਼ਾਨਾ ਮਾਰੇਗਾ। ਕਈ ਬਣ ਤਣ ਕੇ ਉਸ ਮੱਛੀ ਨੂੰ ਤੀਰ ਵਗਾਂਦੇ ਭਾਵ ਮਾਰਦੇ ਹਨ । ਉਸ ਮੱਛੀ ਨੂੰ ਨਿਸ਼ਾਨਾ ਨਹੀਂ ਲੱਗਦਾ ਮੁੜਕੇ ਫਿਰਕੇ ਖਾਲੀ ਹੀ ਤੀਰ ਹੇਠਾਂ ਆ ਪੈਂਦਾ ਹੈ। ੭
ਦੌੜ ਦੇ ਹਨ । ਲੱਜਿਆ ਪਾਂਦੇ ਹਨ । ਇੱਕੁਰ ਗਰਦਨਾਂ ਨੀਵੀਆਂ ਕਰ ਕੇ ਦੌੜ ਜਾਂਦੇ ਹਨ । ਮਾਨੋਂ ਕੋਈ ਪਤਿਬ੍ਰਤਾ ਇਸਤਰੀ ਵੀ ਇੱਕੁਰ ਨੀਵੀਂ ਗਰਦਨ ਕਰਕੇ ਨਹੀਂ ਜਾਂਦੀ ਹੈ । ੯
ਆਕੜ ਕੇ, ਵਿੰਗੇ ਹੋਕੇ। ਤੀਰ ਨਹੀਂ ਲੱਗਦਾ । ਨੀਵਾਂ ਕਰਕੇ। ੯
ਕੜਾਹੇ ਉਤੇ ਖਿਸਕ ਕੇ ਡਿੱਗ ਪੈਂਦੇ ਹਨ ਤੇ ਤੇਲ ਵਿਚ ਸੜ ਜਾਂਦੇ ਹਨ। ੧੦
ਜਿੱਕੁਰ ਵੱਡੀ ਸਿਆਣੀ ਇਸਤ੍ਰੀ ਵੜੇ ਪਕਾਂਦੀ ਹੈ। ਇੱਕੁਰ ਓਹ ਤੇਲ ਵਿਚ ਪੈਕੇ ਭੁਜ ਜਾਂਦੇ ਹਨ। ਕੋਈ ਸੂਰਮਾ ਉਸ ਨੂੰ ਤੀਰ ਨਹੀਂ ਮਾਰ ਸੱਕਦਾ ਹੈ। ਲਜਿਆ ਦਾ ਮਾਰਿਆ ਹਰ ਇਕ ਰਾਜਾ ਅਪਣੇ ਘਰ ਨੂੰ ਚਲਿਆ ਜਾਂਦਾ ਹੈ। ੧੧
ਪਿਆਰੀ ਹਥ ਵਿਚ ਨਹੀਂ ਪਈ ਭਾਵ ਇਸਤ੍ਰੀ ਹਥ ਨਹੀਂ ਲੱਗੀ ਤੇ ਮੱਛੀ ਨੂੰ ਤੀਰ ਵੀ ਨਹੀਂ ਲੱਗਿਆ ਹੈ । ਲਜਿਆ ਦੇ ਮਾਰੇ ਅਪਣੇ ਘਰ ਨੂੰ ਨਹੀਂ ਗਏ ਫਕੀਰ ਬਣਕੇ ਜੰਗਲ ਨੂੰ ਚਲੇ ਗਏ ਹਨ । ੧੩
ਓਧਰ ਪਾਂਡਵ ਦੁਖੀ ਹੋਇ ਬਣ ਵਿਚ ਪਏ ਫਿਰਦੇ ਹਨ । ਹਰਨ ਮਾਰ ਕੇ ਬ੍ਰਿਛਾਂ ਦੇ ਜੜ ਪੱਤੇ ਖਾਂਦੇ ਹਨ । ੧੪
ਕੁੰਤੀ ਦੇ ਪੁਤ੍ਰ ਅਰਜਨ ਨੇ ਵੇਖਕੇ ਇੱਕੁਰ ਆਖਿਆ। ਮੈਂ ਮੱਛ ਦੇਸ ਭਾਵ ਮਛਲੀ ਬੰਦਰ ਦੇਸ ਵਿਚ ਜਾਕੇ ਫਿਰਦਾ ਹਾਂ ਭਾਵ ਜਾਂਦਾ ਹਾਂ। ੧੫
ਮਛਲੀ ਬੰਦਰ ਦੇਸ ਵਲ ਤੁਰ ਗਏ। ਦਰੁਪਦ ਰਾਜੇ ਨੇ ਜਿਥੇ ਸੁਅੰਬਰ ਰਚਾਇਆ

ਹੋਇਆ ਸੀ। ਸਾਰਿਆਂ ਰਾਜਿਆਂ ਨੂੰ ਬੁਲਾ ਘੱਲਿਆ ਸੀ। ੧੬
ਕੜਾਹਾ ਤਪਾਇਆ ਹੋਇਆ ਸੀ। ਧਨੰਜੈ=ਅਰਜਨ ਰਾਜਾ ਧੰਨੀ=ਧਨਖ ਧਾਰੀ। ੧੭
ਅਰਜਨ ਨੇ ਟਿਕਾ ਕੇ ਬਣਾਕੇ ਦੋਵੇਂ ਪੈਰ ਕੜਾਹੇ ਦੇ ਉਤੇ ਰੱਖੇ ਹਨ। ਫੇਰ ਧਨੁਖ ਚੜ੍ਹਾਕੇ ਚੰਗੀਤਰਾਂ ਮੱਛੀ ਦੀ ਛਾਂ ਨੂੰ ਵੇਖਿਆ ਹੈ। ੧੮
ਗੁਸੇ ਨਾਲ ਧਨੁਖ ਚੜ੍ਹਾਕੇ। ਅਰਜਨ ਨੇ ਮੱਛੀ ਦੀ ਸੱਜੀ ਅੱਛ=ਅੱਖੀਂ ਨੂੰ ਵੇਖਿਆ ਹੈ। ਕੰਨ ਤੱਕ ਚਿੱਲੇ ਨੂੰ ਖਿਚ ਆਂਦਾ ਹੈ। ਬੜਾ ਜ਼ੋਰ ਕਰਕੇ। ਹੰਕਾਰ ਕਰਕੇ ਬੋਲਿਆ ਭਾਵ ਰਾਜਿਆਂ ਨੂੰ ਵੰਗਾਰਿਆ ਹੈ। ਖੰਡਨ=ਧਰਤੀ ਦੇ ਨਵਾਂ ਖੰਡਾਂ=ਖੰਡਾਂ ਦੇ। ਮੰਡਨ=ਮਲ ਘੱਤਣਾ ਭਾਵ ਮਾਰਨ ਵਾਲੇ। ਜਾਂ ਜੋ ਜੰਗ ਵਿਚ ਇਸਥਤ ਟਿਕੇ ਰਹਿਣ ਵਾਲੇ ਹਨ। ਜਾਂ ਜੁੱਧ ਭੂਮਿਕਾ ਨੂੰ ਬਣੌਣ ਵਾਲੇ। ਜਾਂ ਜੁੱਧ ਭੂਮਿਕਾ ਦਾ ਭੂਸ਼ਣ ਭਾਵ ਗਹਿਣਾ। ਪੌਰਖ=ਬਲ। ਘਨੀ=ਬਹੁਤੀ। ਖੰਡਾਂ ਖੰਡਾਂ ਦੇ ਜੇਹੜੇ ਹਨ ਮੰਡਨ ਬਲਵੰਡ ਹਨ ਰਾਜੇ ਓਨਾਂ ਸਾਰਿਆਂ ਦਾ ਜਦੋਂ ਜੋਰ ਹਾਰ ਗਿਆ। ਇਹ ਅਰਜਨਨੇ ਆਖਿਆ ਹੈ—ਇੱਕੁਰ ਆਖਕੇ ਬਾਣ ਨੂੰ ਮਾਰਿਆ ਹੈ ਤੇ ਖੁਸ਼ਾਮਤ ਜਾਂ ਸ਼ਰਮ ਲੱਜਿਆ ਨੂੰ ਭੀ ਭੁਆ ਮਾਰਿਆ ਹੈ ਭਾਵ ਕਿਸੇ ਦੀ ਕਨੌੜ ਨਹੀ ਰੱਖੀ ਹੈ ਸਾਰਿਆਂ ਨੂੰ ਸ਼ਰਮਸਾਰ ਕਰ ਦਿਤਾ ਹੈ। ਬੜੀ ਈਰਖਾ ਜਾਂ ਕ੍ਰੋਧਤਾਈ ਦੀ ਰਿਸਨੂੰ ਠਾਣਕੇ ਉਸ ਮੱਛੀ ਨੂੰ ਵੇਖਿਆ ਹੈ ਤੇ ਨਿਸ਼ਾਨਾ ਮਾਰਕੇ ਉਸਨੂੰ ਮਾਰ ਘੱਤਿਆ ਹੈ। ੧੯ ਜਦੋਂ ਅਰਜਨ ਨੇ ਧਨੁਖ ਨੂੰ ਖਿੱਚਿਆ ਜਾਂ ਖਿੱਚਣ ਨਾਲ। ੨੦
ਹਠੀ ਰਾਜੇ ਹਥਿਆਰ ਲੈਕੇ ਅਰਜਨ ਦੇ ਮਗਰ ਆ ਪਏ। ਇਸ ਜੋਗੀ ਨੂੰ ਅਸੀਂ ਜਮ ਲੋਕ ਨੂੰ ਘੱਲ ਦਿਆਂਗੇ। ਦ੍ਰੋਪਤੀ ਨੂੰ ਖਿੱਚਕੇ ਅਪਣੀ ਇਸਤ੍ਰੀ ਬਣਾ ਲਵਾਂਗੇ। ੨੧
ਤਾਂ ਅਰਜਨਨੇ ਗੁੱਸਾ ਵਧਾਕੇ ਕਈ ਅਕੱਠੇ ਵੱਢ ਘੱਤੇ ਹਨ। ਕਈ ਹਾਥੀ ਬਣਾਕੇ ਲੋਕਾਂ ਤੋਂ ਵੱਢ ਘੱਤੇ ਹਨ। ੨੨ ਕਈ ਸੂਰਮੇ ਮਾਰ ਘੱਤੇ ਕਈ ਜੁਆਨ ਛੱਡ ਦਿੱਤੇ। ਕਈਆਂ ਰਾਜਿਆਂ ਦੇ ਛੱਤ੍ਰ ਤੋੜ ਘੱਤੇ ਹਨ। ਹਾਕ=ਅਵਾਜ ਜਾਂ ਵੰਗਾਰਕੇ ਮਾਰੇ ਹਨ। ੨੩
ਜੇਹੜੇ ਅਨਵਰਤਿਯਨ=ਨਹੀਂ ਨਿਵਰਤ ਹੋਣ ਵਾਲੇ ਭਾਵ ਬੜੇ ਅਮੋੜ ਨਹੀਂ ਪਿਛਾਹਾਂ ਹਟਣ ਵਾਲੇ ਸੀ ਸਗੋਂ ਅਗਾਹਾਂ ੨ ਹੀ ਔਣ ਵਾਲੇ ਸੀ ਓਨਾਂ ਅਮੋੜਾਂ ਨੂੰ ਨਿਵਰਤਕੈ= ਨਿਵਰਤਨ ਕਰਕੇ ਭਾਵ ਪਰਾਂ ਹਟਾਕੇ, ਧੱਕਾ ਮਾਰਕੇ ਘੁਸੁੰਨ ਮਾਰਕੇ ਪਿਛਾਹਾਂ ਹਟਾ ਦਿਤਾ ਹੈ ਅਤੇ ਇਸਤ੍ਰੀ ਉਠਾ ਲਈ ਹੈ ਭਾਵ ਰਥ ਉਤੇ ਚੜ੍ਹਾ ਲਈ ਹੈ। ਕਪੀਧੁਜ=ਅਰਜਨਨੇ ਰਥ ਉਤੇ ਸੁੱਟ ਲਈ ਹੈ। ੨੪
ਪੈਰ ਤੋੜੇ ਹਨ। ਵਡਾ ਜੁੱਧ ਕਰਕੇ ਸੂਰਮਿਆਂ ਦੇ ਛੱਤ੍ਰ ਭਾਵ ਸਿਰ ਦੇ ਤਾਜ ਖੋਲ ਦਿਤੇ ਹਨ ਭਾਵ ਸਿਰਤੋਂ ਉਤਾਰਕੇ ਜਮੀਨਤੇ ਮਾਰੇਹਨ। ਠੌਰ=ਥਾਂ ਹੀ ਮਾਰ ਘੱਤੇ ਹਨ। ੨੫
ਚੰਗੇ ਘੋੜੇ ਮਾਰ ਘੱਤੇ। ੨੬

ਹੋਰ ਘਰਦੀ ਬਿਪਤਾ ਭਾਵ ਭਰਾ ਭਾਈ ਵੀ ਆ ਪਏ ਹਨ
ਇਹਨਾਂ ਤੋਂ ਵੀ ਪ੍ਰਮੇਸਰ ਲੱਜਿਆ ਰਖੇਗਾ।

ਅਸ੍ਵ ਅਸਥਾਮਾ, ਦ੍ਰੋਣਾ ਚਾਰਜ, ਕ੍ਰਿਪਾ ਚਾਰਜ, ਭੂਰਸ੍ਰਵਾ ਰਾਜਾ, ਦੁਰਜੋਧਨ। ੨੭
ਇਸ ਦ੍ਰੋਪਤੀ ਨੂੰ। ਸੁਣ ਮੂਰਖ। ਅਸੀਂ ਲਵਾਂਗੇ। ਨੇਜਿਆਂ ਤ੍ਰਿਸੂਲਾਂ ਬਰਛਿਆਂ ਨਾਲ ਮਾਰਕੇ, ਚੰਗੇ ਰਥ ਵਿਚ ਪਾਕੇ ਇਸਤ੍ਰੀ ਨੂੰ ਕਿਧਰ ਦੌੜ ਚੱਲਿਆ ਹੈਂ। ਹੇ ਮੂਰਖਾ ਅਸੀਂ ਜਾਣ ਨਹੀਂ ਦਿਆਂਗੇ। ਅਸੀਂ ਅੱਜ ਰਣ ਵਿਚ ਓੜਕ ਕਰ ਦਿਆਂ ਗੇ ਜਾਂ ਤਾਂ ਅਰਜਨ ਹੈ ਜਾਂ ਦੁਰਜੋਧਨ ਹੋਵੇਗਾ ਭਾਵ ਇਕ ਤਾਂ ਦੋਹਾਂ ਵਿਚੋਂ ਜਰੂਰ ਮਰ ਜਾਵੇਗਾ ਜਾਂ ਇਕ ਦੀ ਤਾਂ ਜਰੂਰ ਜੈ ਹੋਵੇਗੀ ਇਕ ਦੀ ਤਾਂ ਜਰੂਰ ਇਸਤ੍ਰੀ ਹੋਵੇਗੀ। ੨੮
ਤੈਨੂੰ ਅਸੀਂ ਜੀਊਂਦਾ ਤਾਂ ਜਾਣ ਨਹੀਂ ਦੇਂਦੇ ਹਾਂ। ਪੁਸ਼ਾਕੇ ਲਹੂ ਦੇ ਨਾਲ ਬਹੁਤ ਚੰਗੇ ਲੱਗਣਗੇ। ਜਾਂ ਪਾਂਡਵ ਨਹੀਂ ਜਾਂ ਕੌਰਵ ਨਹੀਂ। ੨੯
ਪਹਿਲੇ ਅਰਜਨ ਨੇ ਸੂਰਜ ਦੇ ਪੁਤ੍ਰ ਕਰਨ ਜੋ ਅਰਜਨ ਦਾ ਸਕਾ ਭਰਾ ਭਾਵ ਵੱਡਾ ਭਰਾ ਸੀ ਉਸਨੂੰ ਤੀਰ ਮਾਰਿਆ। ਫੇਰ ਮਗਰੋਂ ਦੁਰਜੋਧਨ ਨੂੰ ਧਨੁਖ ਦੇ ਤੀਰ ਨਾਲ ਮਾਰਿਆ। ਫੇਰ ਡਰੌਣੇ ਭੀਛਮ ਪਿਤਾਮਾ ਨੂੰ ਗੁੱਸੇ ਨਾਲ ਤੀਰ ਮਾਰੇ। ਹੇ ਭਰਾ ਦ੍ਰੋਣਾ ਚਾਰਜ ਅਤੇ ਦ੍ਰੋਣਾ ਚਾਰਜ ਦੀ ਇਸਤ੍ਰੀ ਉਸਦੇ ਅਨੁਜ ਭਰਾ ਕ੍ਰਿਪਾ ਚਾਰਜ ਦੇ ਘੋੜਿਆਂ ਨੂੰ ਜ਼ਖਮੀ ਕਰਕੇ। ੩੦
ਭੂਰਸ੍ਰਵਾ ਰਾਜਾ ਨੂੰ ਵੀ ਤੀਰਾਂ ਨਾਲ ਵੱਸ ਕੀਤਾ ਹੈ। ਕ੍ਰਿਪਾ ਚਾਰਜ ਨੂੰ ਵੀ ਬੇਹੋਸ਼ ਕਰ ਲਿਆ ਹੈ। ਹਠ ਵਾਲਾ ਕਰਨ ਗੁੱਸਾ ਵਧਾ ਕੇ ਦੌੜਿਆ ਹੈ। ਬੜਾ ਭਾਰਾ ਜੰਗ ਕੀਤਾ ਹੈ ਸਾਹਮਣੇ ਆਕੇ। ੩੧
ਇਕ ਤੀਰ ਕਿਸੇ ਨੇ ਅਰਜਨ ਦੀ ਛਾਤੀ ਵਿਚ ਮਾਰਿਆ ਹੈ। ਅਰਜਨ ਬੇਹੋਸ਼ ਹੋਕੇ ਜਮੀਨ ਤੇ ਡਿਗ ਪਿਆ ਹੈ ਅਪਣੇ ਆਪਨੂੰ ਥੋੜਾ ਜੇਹਾ ਵੀ ਅਰਜਨ ਨੇ ਨਹੀਂ ਸੰਭਾਲਿਆ ਹੈ। ਤਾਂ ਦ੍ਰੋਪਤੀ ਨੇ ਤੀਰ ਧਨੁਖ ਸੰਭਾਲਕੇ। ਬਹੁਤਿਆਂ ਸੂਰਮਿਆਂ ਨੂੰ ਪਲ ਵਿਚ ਮਾਰ ਘਤਿਆ ਹੈ। ੩੨
ਇਕ ਤੀਰ ਕਰਨ ਦੀ ਛਾਤੀ ਵਿਚ ਮਾਰਿਆ। ਦੂਸਰਾ ਤੀਰ ਦੁਰਜੋਧਨ ਨੂੰ ਮਾਰਿਆ। ਭੀਸ਼ਮ ਪਿਤਾਮਾ, ਭੂਰ ਸ੍ਰਵਾ, ਦ੍ਰੋਣਾ ਚਾਰਜ ਨੂੰ ਜਖਮੀ ਕੀਤਾ। ਦ੍ਰੋਣ, ਕ੍ਰਿਪਾ ਚਾਰਜ, ਦੁਸਾਸਨ ਦੇ ਰਥ ਨੂੰ ਨਾਸ ਕੀਤਾ ਹੈ। ੩੩
ਸਾਰੇ ਸੂਰਮੇਂ ਖੁਸ਼ੀ ਨਾਲ ਲੜੇ ਕੋਈ ਵੀ ਡਰਪੋਕ ਨ ਹੋਇਆ। ੩੪
ਚੰਗੇ ੨ ਘੋੜੇ ਪ੍ਰਾਣ ਤਜ ਕੇ ਡਿਗ ਪਏ ਅਤੇ ਰਥ ਵੀ ਟੁਟ ਗਏ। ਚੰਗਿਆਂ ੨ ਘੋੜਿਆਂ ਉਤੇ ਚੰਗੇ ੨ ਸਾਜ ਸਜਾਕੇ ਸੋ ਅਕਾਸ਼ ਵਿਚ ਫਿਰਾਇ ਹਨ ਭਾਵ ਮਾਰ ਕੇ ਉਡਾ ਦਿਤੇ ਹਨ। ਹਥਿਆਰ ਸੰਭਾਲ ਕੇ ਕਾਠੀਆਂ ਵਾਲੇ ਵੀ ਸਾਰੇ ਮਾਰ ਘਤੇ ਹਨ। ਹੇ ਭਰਾ ਪੈਦਲ ਤੇ ਰਥੀ ਵੀ ਮਾਰ ਘੱਤੇ ਹਨ ਤੀਰ ਮਾਰ ਕੇ। ੩੫
ਅਰਜਨ ਧਨਖ ਹਥ ਵਿਚ ਫੜ ਕੇ ਗੱਜਿਆ ਹੈ। ੩੬
ਦ੍ਰੋਪਤੀ ਦਾ ਜੁਧ ਵੇਖਕੇ ਅਰਜਨ ਪ੍ਰਸੰਨ ਹੋਇਆ ਹੈ। ਤੂੰ ਧਰਤੀ ਉਤੇ ਧੰਨ ਹੈਂ। ੩੭ ਮੈਂ ਹੁਣ ਤੇਰੇ ਅੱਗੇ ਪਸਿਆਂ ਤੋਂ ਬਿਨਾਂ ਹੀ ਵਿਕ ਗਿਆ ਹਾਂ। ਮਾਨੋਂ ਤੂੰ ਅੱਜ ਮੈਨੂੰ ਨੌਕਰ ਮੂਲ ਲੈ ਲਿਆ ਹੈ।

ਜੋ ਤੂੰ ਆਖੇ ਮੈਂ ਹੁਣ ਓਹ ਕੰਮ ਕਰਦਾ ਹਾਂ । ਤੇਰੇ ਵਾਸਤੇ ਮੇਰੇ ਪ੍ਰਾਣ ਵੀ ਚਲੇ ਜਾਣ ਤਾਂ ਵੀ ਮੈਂ ਰਤਾ ਨਹੀਂ ਡਰਾਂਗਾ। ੩੮

ਜੁਆਨ=ਇਸਤ੍ਰੀ ਵੀ ਜੁਆਨ ਹਾਂ ਮੈਂ । ੩੯

ਅਰਜਨ ਨੇ ਤੀਰਾਂ ਦੀ ਪੰਗਤੀ ਧਾਰੀ ਹੈ ਭਾਵ ਤੀਰ ਮਾਰ ੜਕੇ ਓਲਾ ਕੀਤਾ ਹੈ । ਸਾਰੀ ਫੌਜ ਬੇਹੋਸ਼ ਕਰ ਦਿਤੀ ਹੈ । ੪੦

ਦ੍ਰੁਪਤੀਸ=ਅਰਜਨ । ਇਸ ਅਰਜਨ ਦੇ ਉਤੇ ਕੋਈ ਵੈਰੀ ਵੀ ਨਹੀਂ ਪੈ ਸਕਿਆ ਹੈ ਸਾਰੇ ਰਾਜੇ ਠਠੰਬਰ ਕੇ ਖੜੋ ਗਏ ਹਨ । ੪੧

ਦ੍ਰੋਪਤੀ ਨੂੰ ਖੋਹ ਲਿਆ। ਧੰਨ ਹੈ ਅਰਜਨ ਰਾਜਾ । ੪੨

ਭਿੜੇ=ਲੜੇ । ਅਰਜਨ ਘਰ ਨੂੰ ਗਿਆ । ੪੩

## ਚਰਿਤ੍ਰ ੧੩੮

ਓਡਛੇ ਦੇਸ ਵਿਚ ਆਭਾਵਤੀ ਨਾਮ ਵਾਲੀ ਰਾਣੀ ਸੀ। ਮਨ ਲੱਜਿਆ ਕਰਦਾ ਸੀ। ੧

ਰੂਪ ਮਾਨ ਆਦਮੀ ਦਾਨਾਮਹੈ ਭਾਵ ਓਹ ਬਹੁਤ ਰੂਪ ਵਾਲਾ ਸੀ ਉਸ ਇਸਤ੍ਰੀ ਨੇ ਉਸਨੂੰ ਨੇਤ੍ਰਾਂ ਨਾਲ ਵੇਖਿਆ ਹੈ। ਉਸਨੂੰ ਜਾਣਕੇ ਅਪਣਾ ਮਿੱਤ੍ਰ ਹੀ ਬਣਾ ਲਿਆ ਹੈ। ੨

ਕੇਸਾਂ ਦੀ ਵੈਰਨ ਬੂਟੀ ਉਸਦੇ ਮੂੰਹ ਉਤੇ ਲਾਈ ਹੈ। ਮਿਤ੍ਰ ਤੇ ਪਤੀ ਨੂੰ ਲੈਕੇ ਤੀਰਥਾਂ ਵਲ ਤੁਰ ਪਈ ਹੈ। ੩ ਮੇਰੀ ਏਥੇ ਭੈਣ। ਉਸਨੂੰ ਨਾਲ ਲੈਕੇ ਤੀਰਥਾਂ ਉਤੇ ਨ੍ਹਾਵਾਂਗੀ। ੪ ਪਤੀ ਅਤੇ ਮਿਤ੍ਰ ਦੋਹਾਂ ਨੂੰ ਨਾਲ ਲੈਕੇ ਤੀਰਥਾਂ ਨੂੰ ਤੁਰ ਪਈ ਹੈ ਇੱਕੁਰ ਦੀ ਮਿਲਾਪ ਦੀ ਦਾਂ ਬਣਾਈ ਹੈ। ਨ੍ਹਾਵਾਂਗੀ ਜਾਕੇ । ਪਤੀ ਨੂੰ ਨਾਲ ਮੈਂ । ਮਿਤ੍ਰ ਨੂੰ ਆਖਦੀ ਹੈ। ਭੈਣ। ੫

ਭੈਣ ਆਖਕੇ ਮਿਤ੍ਰ ਦੇ ਨਾਲ ਚੰਬੜ ਗਈ ਹੈ। ੭

ਮੂਰਖ ਦਾ ਮੂੰਹ ਟੱਢਿਆ ਹੀ ਰਹਿ ਗਿਆ ਹੈ। ੯

## ਚਰਿਤ੍ਰ ੧੩੯

ਇਕ ਮਾਨਕੇਸਰੀ ਰਾਣੀ ਸੀ। ਉਸਦਾ ਪਤੀ ਗਰੂਰ ਸਿੰਘ ਸੀ। ਰਾਣੀ ਨੇ ਬੈਰਮ ਸਿੰਘ ਨੂੰ ਵੇਖਿਆ । ਕਾਮ ਦੇ ਵੱਸ ਹੋਕੇ ਬਿਹੋਸ਼ ਹੋਕੇ ਜਮੀਨ ਤੇ ਡਿਗ ਪਈ। ੧

ਕਵੀ ਜੀ ਆਖਦੇ ਹਨ ਕਿ ਮੈਂ ਆਪਨੂੰ ਓਹ ਕਥਾ ਬਣਾਕੇ ਸੁਣਾਉਂਦਾ ਹਾਂ। ੩

ਪੀਰ ਦਾ ਨਾਮ ਲੈਕੇ ਉਸਨੂੰ ਬੜਾ ਡਰਾਇਆ। ਹੁਣ ਸੁਲਤਾਨ ਪੀਰ ਨੇ ਤੇਰੇ ਉਤੇ ਬੜਾ ਗੁੱਸਾ ਵਧੌਣਾ ਹੈ। ਤੈਨੂੰ ਪੀਰ ਜੀ ਨੇ ਮੰਜੀ ਤੋਂ ਹੇਠਾਂ ਸੁੱਟ ਦੇਣਾ ਹੈ। ੫

ਉਸ ਮੰਜੀ ਉਤੋਂ। ਮੰਜੀ ਦੇ ਹੇਠਾਂ ਤੈਨੂੰ ਦਬਾਵੇਗਾ। ਮੈਨੂੰ ਮੰਜੀ ਦੇ ਉਤੇ ਸੁੱਟ ਦੇਵੇਗਾ। ਸਾਨੂੰ ਦੋਹਾਂ ਨੂੰ ਗੋਡਿਆਂ ਨਾਲ ਮਾਰੇਗਾ। ੬

ਰਸੀਆਂ ਨਾਲ ਬੰਨ੍ਹ ਲਵੇਗਾ। ਔਧ=ਮੂਧੀ ਮੰਜੀ ਤੇਰੇ ਉਤੇ ਸੁਟੇਗਾ। ਜਾਨੁਨ=ਗੋਡਿਆਂ ਨਾਲ। ੭ ਮੰਜੀ ਵਿਛਾਕੇ ਪਤੀ ਦੇ ਨਾਲ ਆਪ ਸੌਂ ਰਹੀ ਹੈ । ਪੱਕਾ

ਕਰਕੇ ਰੱਸੀਆਂ ਨਾਲ ਬੰਨਿਆਂ ਹੈ। ੮
ਰੱਸੀਆਂ ਨਾਲ। ਕਰੋ ਹੈ=ਦੱਸਿਆ ਹੋਇਆ ਹੈ। ਮਾਨੋ ਮੁਰਦਾ ਮੜੀ ਉਤੇ ਸੁਤਾ ਪਿਆ ਹੈ। ੯ ਮੂਹਧਾ ਕਰ ਦਿਤਾ। ੧੦ ਜੜ=ਮੂਰਖ। ਚੁਪ ਕਰਕੇ। ੧੧
ਤਰ=ਹੇਠਾਂ ਪਿਆ। ਸਾਡੇ ਨਾਲ ਤੂੰ ਕੀ ਕੀਤਾ ਹੈ। ਹੁਣ ਮੈਂ ਹੋਰਥੇ ਨਹੀ ਜਾਵਾਂਗਾ। ਜਿੱਕੁਰ ਦਾ ਮੈਂ ਕੀਤਾ ਓਹੋ ਜੇਹਾ ਫਲ ਪਾ ਲਿਆ ਹੈ। ੧੨
ਖਿਮਾਂ ਕਰੋ। ਭੁੱਲ। ਹੋਰ ਕਿਤੇ। ਵਰ੍ਹੇ ਦੇ ਵਰ੍ਹੇ। ਆਵਾਂਗਾ। ੧੩
ਪਹਲਾਂ ਮਿਤ੍ਰ ਨੂੰ ਘਲ ਦਿੱਤਾ। ਫੇਰ ਹੇਠੋਂ ਰਾਜਾ ਨੂੰ ਉਠਾਇਆ। ੧੪
ਭੁੰਜੇ ਸੁੱਟਿਆ ਹੈ। ਪੀਰ ਦਾ ਥਾਂ ਚੰਗਾ ਬਣਾਇਆ। ੧੫

## ਚਰਿਤ੍ਰ ੧੪੦

ਰਤੀ=ਕਾਮ ਦੀ ਇਸਤ੍ਰੀ ਦੇ ਸੁੰਦਰ ਸਰੂਪ ਵਰਗੀ। ੧
ਵੇਖਕੇ। ਹੁਣ ਅਗੇ ਜੋ ਕੁਛ ਪ੍ਰਮੇਸਰ ਕਰੇਗਾ ਸੋ ਹੋਵੇਗਾ। ੨
ਇਸ ਦੀਆਂ ਦੋਵੇਂ ਬਾਹਾਂ ਮੈਂ ਬੰਨ ਲਵਾਂਗਾ। ਡੂੰਘੀ ਨਦੀ ਵਿਚ ਡੋਬ ਦਿਆਂਗਾ। ੩
ਇਕ ਗੋਹ ਮੰਗਾ ਲਈ। ਇਕ ਰੱਸਾ ਗੋਹ ਦੇ ਨਾਲ ਬੰਨ ਲਿਆ ਹੈ। ਉਸ ਗੋਹ ਨੂੰ ਕੰਧ ਦੇ ਉਤੇ ਚੜਾ ਦਿਤਾ। ੪
ਗੋਹ ਨਾਲ ਰੱਸਾ ਬੰਨ ਕੇ ਮਿਤ੍ਰ ਨੂੰ ਲੰਘਾ ਦਿਤਾ ਹੈ। ੫

## ਚਰਿਤ੍ਰ ੧੪੧

ਦੈਂਤ। ਭੀਮ=ਸ਼ਿਵਜੀ ਦੀ ਪੁਰੀ ਵਿਚ। ਭਾਸਕਰ=ਸੂਰਜ। ੧
ਓਹ ਆਦਮੀ ਜਲ ਬਲ ਕੇ ਸੁਆਹ ਹੋ ਜਾਵੇ। ੨
ਗੌਰੀ=ਪਾਰਬਤੀ। ੩ ਦੌੜਿਆ। ਸ਼ਿਵਜੀ ਦੇ ਮਾਰਨ ਵਾਸਤੇ। ੪
ਜਦੋਂ ਸ਼ਿਵਜੀ ਪਾਰਬਤੀ ਨੂੰ ਲੈਕੇ ਦੌੜਿਆ ਤਾਂ ਮਗਰ ਦੈਂਤ ਵੀ ਦੌੜਿਆ। ਦੱਖਣ ਪੂਰਬ ਵਲ ਸ਼ਿਵਜੀ ਨੂੰ ਭੁਆਇਆ। ਜਦੋਂ ਪੱਛਮ ਨੂੰ ਸ਼ਿਵਜੀ ਆਇਆ। ੫
ਤਿੰਨ ਦਿਨ ਭੌਂਦਾ ਰਿਹਾ ਕਿਤੇ ਖੜੋਣ ਨੂੰ ਥਾਂ ਨ ਲੱਭਾ। ਹੁਣ ਚੜ ਦੇ ਨੂੰ ਆ ਗਿਆ ਹੈ ਹੁਣ ਜੋ ਕੁਛ ਪ੍ਰਮੇਸਰ ਕਰੇਗਾ ਸੋ ਹੋਵੇਗਾ। ੬
ਦੌੜਿਆ, ਪਾਰਬਤੀ ਨੂੰ ਖੋਹ ਕੇ ਅਪਣੀ ਇਸਤ੍ਰੀ ਬਣਾਵਾਂਗਾ। ੭
ਤੂੰ ਮੂਰਖ ਨੇ ਇਸ ਕਮਲੇ ਤੋਂ ਕੀ ਵਰ ਲਿਆ ਹੈ। ੮
ਪਹਿਲੇ ਤੂੰ ਅਪਣੇ ਸਿਰ ਉਤੇ ਹਥ ਧਰ ਕੇ ਵੇਖ ਲੈ। ਜਦੋਂ ਤੂੰ ਵੇਖ ਲਵੇਂਗਾ ਕਿ ਤੇਰਾ ਇਕ ਵਾਲ ਸੜ ਗਿਆ ਹੈ। ਤਾਂ ਤੂੰ ਫਿਰ ਸ਼ਿਵਜੀ ਦੇ ਸਿਰ ਉਤੇ ਵੀ ਹਥ ਧਰ ਦੇਵੀਂ।੯
ਦੈਂਤ ਨੇ ਇਹ ਬਚਨ ਕੰਨੀ ਸੁਣੇ। ਸੜ ਗਿਆ। ੧੦
ਇੱਕੁਰ ਦਾ ਛਲ ਕਰਕੇ। ਦੈਂਤ ਸਾੜ ਦਿੱਤਾ ਹੈ। ਸ਼ਿਵਜੀ ਨੂੰ ਨਾਲ ਲੈਕੇ ਫੇਰ ਕੈਲਾਸ ਪਰਬਤ ਉਤੇ ਜਾ ਬਿਰਾਜੀ ਹੈ। ੧੧

# ਚਰਿਤ੍ਰ ੧੪੨

ਬੇਸਹਰ ਸ਼ਹਿਰ ਵਿਚ ਬਾਣਾ ਸੂਰ ਰਾਜਾ ਰਹਿੰਦਾ ਸੀ। ਸਾਰੇ ਰਾਜੇ ਨੂੰ ਨਮਸ਼ਕਾਰ
ਕਰਦੇ ਸੀ ਮਾਨੋ ਓਹ ਦੂਜਾ ਕੁਬੇਰ ਦੇਵਤਾ ਸੀ। ੧
ਜੁਆਨੀ ਦੀ ਸੋਭਾ। ੨ ਅਪਾਰ ਰੂਪ ਵਾਲੀ ਪ੍ਰਗਟ ਹੋਈ ਹੈ। ਲੱਜਿਆ
ਵਾਲੀ, ਸੀਤਲ ਸੁਭਾਉ ਵਾਲੀ, ਸੁੰਦਰ ਸੰਕੋਚਣ ਵਾਲੀ ਭਾਵ ਬਹੁਤ ਸ਼ਰਮ ਸਾਰ,
ਨੀਵੀ ਗਰਦਨ ਕਰਕੇ ਉਠਨ ਬੈਠਣ ਤੁਰਨ ਖੜੋਣ ਬੋਲਣ ਵਾਲੀ ਤੇ ਬਰਤ
ਰੱਖਣ ਵਾਲੀ ਜਾਂ ਇਹਨਾਂ ਪਿਛਲੀਆਂ ਗੱਲਾਂ ਦੀ ਵਰਤ ਰੱਖਣ ਵਾਲੀ ਮਾਨੋ ਪ੍ਰਮੇ-
ਸਰ ਨੇ ਅਪਣਿਆਂ ਹੱਥਾਂ ਨਾਲ ਬਣਾਈ ਹੈ। ੩
ਮਨ ਲੱਜਿਆ ਵਾਲਾ ਹੁੰਦਾ ਹੈ। ਜੇ ਉਸਨੂੰ ਅੱਖਾਂ ਦੇ ਭਰਵੱਟਿਆਂ ਨਾਲ ਇਕ ਵਾਰ
ਵੇਖ ਲਈਏ ਤੇ ਤਾਂ। ਬਿਨਾ ਹੀ ਪੈਸਿਆਂ ਤੋਂ ਉਸਦੇ ਹਥ ਉਤੇ ਵਿਕ ਜਾਈਏ।
ਜਾਂ ਉਸਦੇ ਕੋਣੇ ਦਾ ਕਟਾਛ ਵੇਖੀਏ ਜੇ। ੪
ਕਾਲੇ ਰੰਗਦੇ ਨੇਤ੍ਰ ਹਰਨ ਦੇ ਬਰਾਬਰ ਹਨ ਮਾਨੋ ਇਹ ਵੱਢਣ ਵਾਲੇ ਤੀਰ ਹਨ।
ਸੁੰਦਰ ਅਨੰਦ ਨਾਲ ਭਰੇ ਹੋਇ ਹਨ ਸੁੰਦਰ ਕੱਜਲ ਵਾਲੇ ਸੋਭਦੇ ਹਨ। ਛਬਿ ਨੂੰ
ਵੇਖਕੇ ਕੌਲ ਵੀ ਲੱਜਿਆ ਕਰਦਾ ਹੈ, ਚਮਕਣ ਵਾਲੀ ਬਿਜਲੀ ਜਾਂ ਉਸਦੀ ਝਮਕ ਨੂੰ
ਵੇਖਕੇ ਬਿਜਲੀ ਵੀ ਕੁੜਦੀ, ਝੂਰਦੀ, ਦੁਖੀ ਹੁੰਦੀ, ਈਰਖਾ ਕਰਦੀ, ਸੜਦੀ
ਭੁਜਦੀ ਰਹਿੰਦੀ ਹੈ। ਹੇ ਭਰਾ ਬਣਾਂ ੨ ਵਿਚ ਪੰਛੀ ਭੌਂਦੇ ਫਿਰਦੇ ਹਨ ਅੱਜ ਤਕ ਅੰਤ
ਨਹੀਂ ਪਾ ਸਕੇ ਹਨ। ੫ ਮਾਨੋ ਕਾਠੀਆਂ ਵਾਲੇ ਚੰਚਲ ਘੋੜੇ ਹਨ,
ਜਾਂ ਕਟਾਰ ਵਰਗੇ ਸੋਹਣੇ ਲੱਗਦੇ ਹਨ। ਮਾਨੋ ਤਲਵਾਰ ਦੀ ਧਾਰ ਧਾਰੀ ਹੋਈ ਹੈ ਭਾਵ
ਸਿੱਧੀ ਕਰਕੇ ਨੰਗੀ ਕਰਕੇ ਵਧਾਈ ਹੋਈ ਹੈ, ਮਾਨੋ ਨਰਗਸ=ਗੁਲ ਦੁਪੈਹਰੀਏ ਦੇ
ਫੁਲ ਓਨਾਂ ਨੇਤ੍ਰਾਂ ਦੇ ਪਾਸ ਵਾਲ ਹਨ ਰੋਹਿਆਂ ਭਾਵ ਭਰਵੱਟਿਆਂ ਦੇ ਪਾਸ ਜੋ
ਨੇਤ੍ਰ ਹਨ ਓਨਾਂ ਦੀ ਬਾਂਬਤ ਉਪਮਾ ਹੈ। ਮਾਨੋ ਰਾਤ ਦੇ ਜਾਗਣ ਨਾਲ ਲਾਲ ਹਨ
ਅਤੇ ਵੇਖਕੇ ਕੋਕ ਨਦ ਭਾਵ ਲਾਲ ਕੌਲ ਫੁਲ ਇਸਤ੍ਰੀ ਦੇ ਨੇਤ੍ਰਾਂ ਨੂੰ ਵੇਖਕੇ ਆਪਣੀ
ਸਾਰੀ ਛਬਿ ਹਾਰ ਗਿਆ ਹੈ। ਹੇ ਇਸਤ੍ਰੀ ਤੇਰੇ ਦੋਵੇਂ ਨੇਤ੍ਰ ਬੜੇ ਮਸਤ ਹਨ। ੬
ਮਮੋਲੇ ਛਬਿ ਨੂੰ ਵੇਖਕੇ ਹੁਣ ਤਕ ਕਮਲੇ ਹੋਇ ਫਿਰਦੇ ਹਨ। ਹਰਨ ਹੁਣ ਤਕ ਜੰਗਲ
ਵਿਚ ਹੀ ਵੱਸਦੇ ਹਨ ਮੁੜਕੇ ਘਰ ਨੂੰ ਨਹੀਂ ਆਇ ਹਨ। ਤੇਰੀ ਸੋਭਾ ਵੇਖਕੇ
ਤਪੀਆਂ ਨੇ ਜਟਾਂ ਦਾ ਜੂੜਾ ਬਣਾਲਿਆ ਹੈ। ਜਾਨਵਰ ਅਕਾਸ਼ ਵਿਚ ਭੌਂਦੇ ਫਿਰਦੇ ਹਨ
ਪਰ ਸੋਭਾ ਦਾ ਓੜਕ ਨਹੀਂ ਪਾਇਆ ਹੈ ਛਕਾਯੋ=ਧਾਰਿਆ। ਗੁੰਦਿਆ ਹੈ। ੭
ਇਸਦਾ ਅਨੂਪਮ ਰੂਪ ਜੋ ਬ੍ਰਹਮਾ ਨੇ ਬਣਾਇਆ ਹੈ। ਹੋਰ ਸਾਰਿਆਂ ਚੌਦਾਂ ਲੋਕਾਂ ਦਾ
ਜੇਹੜਾ ਸਾਰਾ ਰੂਪ ਬਣਾਇਆ ਹੈ ਓਹ ਇਸੇ ਰੂਪ ਵਿਚੋਂ ਹੀ ਲੈਕੇ ਬਣਾਇਆ ਹੈ ਭਾਵ
ਊਖਾ ਦੇ ਰੂਪ ਵਿਚੋਂ ਬਾਕੀ ਥੋੜਾ ਜੇਹਾ ਰੂਪ ਲੈਕੇ ਸਾਰੀ ਦੁਨੀਆਂ ਨੂੰ ਦਿਤਾ ਹੈ। ਜਾਕੇ
ਵੇਖਦਾ ਹੈ। ਬੇਹੋਸ਼ ਹੋਕੇ ਗਸ਼ ਖਾਕੇ ਜਮੀਨ ਉਤੇ ਆ ਡਿਗਦਾ ਹੈ। ੮

ਬੀਰਜ=ਬਲ, ਜੋਰ। ਹਜ਼ਾਰ ਬਾਂਹ ਉਤੇ ਸ਼ਸਤ੍ਰਧਰੇ ਹੋਏ ਹਨ,ਮਾਨੋ ਦੂਜਾ ਪ੍ਰਮੇਸਰ ਹੈ।੯
ਜਿਤਨੇ ਜਮੀਨ ਦੇ ਸਾਰੇ ਰਾਜੇ ਹਨ ਇਸਨੇ ਸਾਰਿਆਂ ਵਡਿਆਂ ੨ ਸੂਰਮਿਆਂ ਨੂੰ ਮਾਰਿਆ ਹੈ । ਭੂਰ=ਬਹੁਤ ਸਾਰੀਆਂ ਸੈ=ਸੈਕੜੇ ਗਊਆਂ ਬ੍ਰਾਹਮਣਾਂ ਨੂੰ ਦਾਨ ਕੀਤੀਆਂ ਹਨ। ੧੦
ਜਿਸਦਾ ਮਾਮਲਾ ਸਾਰਿਆਂ ਖੰਡਾਂ ਦੇ ਰਾਜੇ ਸਦਾ ਭਰਦੇ ਹਨ। ਪਸੁਹਾਟ=ਪਸੂਆਂ ਦਾ ਰਾਜਾ ਸ਼ਿਵਜੀ । ਭਾਰਾ ਜੁਧ । ਮੂੰਹੋ ਮੰਗਿਆ ਹੈ ਸੋ ਪਾ ਲਿਆ ਹੈ। ੧੧
ਜਦੋਂ ਤੇਰੇ ਘਰ ਤੋਂ ਝੰਡਾ ਹੇਠਾਂ ਜਮੀਨ ਉਤੇ ਆ ਪਵੇਗਾ ਓਦੋਂ ਤੂੰ ਭਾਰਾ ਜੰਗ ਕਰੇਂਗਾ। ੧੨
ਸੁੱਤੀ ਹੋਈ ਧੀ ਨੇ ਇਹ ਸੁਪਨਾ ਪਾਇਆ ਹੈ । ਮਾਨੋ ਕਾਮ ਰੂਪ ਧਰ ਕੇ ਆ ਗਿਆ ਹੈ। ਉਸ ਕਾਮ ਨੂੰ ਛੱਡਕੇ ਇਸਤ੍ਰੀ ਨੇ ਉਸ ਦੇ ਪੁਤ੍ਰ ਨੂੰ ਵਰ ਲਿਆ ਹੈ। ਭਾਵ ਕਾਮ ਦਾ ਅਵਤਾਰ ਪ੍ਰਦੁਮਨ ਸੀ ਤੇ ਪ੍ਰਦੁਮਨ ਦਾ ਪੁਤ੍ਰ ਅਨਰੁੱਧ ਵੀ ਕਾਮ ਦਾ ਅਵਤਾਰ ਸੀ ਇਸ ਨੂੰ ਵੇਖਿਆ ਹੈ=ਨਗਰ ਦੁਆਰਕਾ ਨੂੰ ਯਾਦ ਕੀਤਾ ਹੈ। ਭਾਵ ਅਨਰੁਧ ਦੁਆਰਕਾ ਵਿਚ ਰਹਿੰਦਾ ਸੀ। ੧੩
ਇਸਤ੍ਰੀ ਚਮਕ ਭਾਵ ਤ੍ਰਬਕ ਕੇ ਉਠ ਬੈਠੀ ਹੈ । ਸਰੀਰ ਮੁੜ੍ਹਕੇ ਨਾਲ ਭਿੱਜ ਗਿਆ ਹੈ। ਵਿਆਕੁਲ । ੧੪
ਇਸਤ੍ਰੀ ਪਤੀ ੨ ਕਰ ਉਠੀ ਹੈ। ਜ਼ਮੀਨ ਉਤੇ ਡਿੱਗ ਪਈ ਹੈ ਦੰਦਨ ਪੈ ਗਈ ਹੈ । ਚਿਤ੍ਰ ਰੇਖਾ ਸਖੀ ਨੇ ਇਹ ਸਾਰੀ ਕਥਾ ਸੁਣੀ ਹੈ । ੧੫
ਨੇਤ੍ਰ ਖੁਮਾਰੀ=ਮਸਤੀ ਨਾਲ ਪਏ ਭੌਂਦੇ ਹਨ ਛਪਿਆ ਹੋਇਆ ਭੇਤ ਪ੍ਰਗਟ ਕਰਕੇ ਨਹੀਂ ਦੱਸ ਸਕਦੀ ਹੈ। ਉਸ ਦੇ ਸਰੀਰ ਨੂੰ ਤਾਪ ਚੜ੍ਹ ਗਿਆ ਹੈ, ਸਖੀ ਦਾ, ਜਾਂ ਹੇ ਸਖੀ, ਹਾਰ ਸ਼ਿੰਗਾਰ ਕੀਤਾ ਉਸ ਨੂੰ ਨਹੀਂ ਚੰਗਾ ਲੱਗਦਾ ਹੈ । ਮੈਂ ਤੇਰੇ ਬਲਿਹਾਰ ਜਾਵਾਂ ਮੇਰੇ ਬਚਨ ਸੁਣ ਕੇ ਤੁਸੀ ਛੇਤੀ ਚਲੋ ਉਸ ਦੀ ਹਾਲਤ ਮੇਰੇ ਆਖਣ ਵਿਚ ਨਹੀਂ ਔਂਦੀ ਹੈ। ਦੇਖੋ ਚਲ ਕੇ ਉਸ ਨੂੰ ਪਤੀ ਦੀ ਪੀੜ ਹੈ ਕਿ ਕੁਛ ਹੋਰ ਤਰਾਂ ਦੀ ਪੀੜ ਹੈ। ਦੇਖੀਏ ਹੁਣ ਓਹ ਪਲ ਤਕ ਮਰ ਜਾਂਦੀ ਹੈ ਜਾਂ ਬਚ ਜਾਂਦੀ ਹੈ (ਇਸ ਗੱਲ ਦਾ ਮੈਨੂੰ ਪਤਾ ਨਹੀਂ ਲੱਗਦਾ ਹੈ) । ੧੬
ਓਹ ਇਸਤ੍ਰੀ ਮਤਵਾਲੀਆਂ ਵਰਗੀ ਬੋਲਦੀ ਹੈ, ਅਤੇ ਅੱਖੀਆਂ ਤੋਂ ਪਾਣੀ ਸੁਟਦੀ ਹੀ ਜਾਂਦੀ ਹੈ । ਮਾਨੋਂ ਉਸ ਨੇ ਅੱਜ ਭਿਆਨਕ ਵਿਹੁ ਪੀ ਲਈ ਹੈ ਜਾਂ ਕਾਸ਼ੀ ਦਾ ਆਰਾ ਸਿਰ ਉਤੇ ਲੈ ਲਿਆ ਹੈ ਭਾਵ ਮਰ ਚੱਲੀ ਹੈ। ਹੇ ਸਖੀ ਮੈਂ ਤਾਂ ਇਹ ਜਾਣਦੀ ਹਾਂ ਕਿ ਓਹ ਤਾਂ ਅੱਜ ਘਰ ਨੂੰ ਛੱਡਕੇ ਕਪੜੇ ਪਾੜ ਕੇ ਫਕੀਰਨੀ ਬਣ ਜਾਵੇਗੀ । ਅਜ ਤੂੰ ਪਿਆਰੀ ਦਾ ਮੂੰਹ ਆਕੇ ਵੇਖ ਲੈ ਜੇ ਊਖ ਕਲਾ ਮਰ ਗਈ ਤਾਂ ਤੂੰ ਵੀ ਦੁਖ ਪਾਵੇਂਗਾ ਜਾਂ ਦੁਖ ਪਾਕੇ ਊਖਾ ਮਰ ਚਲੀ ਹੈ। (ਇਹ ਸਾਰੇ ਬਚਨ ਸਖੀ ਨੇ ਸਖੀ ਨੂੰ ਆਖੇ ਹਨ ਊਖਾ ਦੀ ਹਾਲਤ ਵੇਖਕੇ) । ੧੭
ਚਿਤ੍ਰ ਰੇਖਾ ਨੇ ਇਹ ਬਚਨ ਸੁਣ ਕੇ ਅਪਣੀ ਪਿਆਰੀ ਊਖਾ ਵਾਸਤੇ ਬੜਾ ਦੁਖ ਪਾਇਆ ਹੈ। ਪੌਣ ਨੂੰ ਪਿਛੇ ਸੁੱਟ ਕੇ ਭਾਵ ਪਿਛਾਹਾਂ ਹਟਾਕੇ ਆਪ ਅਗਾਹਾਂ ਉੜ

ਕੇ ਭਾਵ ਪੌਣ ਨਾਲੋਂ ਬਹੁਤਾ ਉਡਕੇ ਓਥੇ ਆ ਪੁਜੀ ਹੈ। ਭਾਵ ਜਿਥੇ ਪ੍ਰਦੁਮਨ ਦਾ ਪੁਤ੍ਰ ਅਨਰੁੱਧ ਜੋ ਦੋਵੇਂ ਪਿਓ ਪੁਤ੍ਰ ਕਾਮ ਦਾ ਅਵਤਾਰ ਸਨ ਓਥੇ ਚਿਤ ਦੀ ਸੁਰਤੀ ਆ ਗਈ ਹੈ ਕਿ ਅਨਰੁਧ ਨੂੰ ਊਖਾ ਨੇ ਰਾਤ ਵੇਖਿਆ ਹੈ। ੧੮

ਜਦੋਂ ਓਥੇ ਜਾਕੇ ਉਸ ਦਾ ਰੂਪ ਵੇਖਿਆ ਹੈ। ਪਿਆਰੀ ਅਪਣੀ ਸਖੀ ਵਾਸਤੇ ਆਪ ਵੀ ਡਿੱਗ ਪਈ ਹੈ ਦੁਖ ਪਾਕੇ ਜਮੀਨ ਉਤੇ। ਤੇ ਮਨ ਵਿਚ ਆਖਦੀ ਹੈ ਇਸ ਪਤੀ ਨੂੰ ਕਿਸੇ ਵਿਧੀ ਭਾਵ ਰੀਤੀ ਨਾਲ ਸਖੀ ਭਾਵ ਇਸਤ੍ਰੀ ਊਖਾ ਜੋ ਮੇਰੀ ਸਖੀ ਹੈ ਉਸ ਦੇ ਨਾਲ ਮਿਲਾਈਏ। ਜਾਂ ਸਖੀ ਆਖਦੀ ਹੈ ਕਿ ਇਸ ਪਤੀ ਪਿਆਰੇ ਨੂੰ ਉਸ ਊਖਾ ਦੇ ਨਾਲ ਮਿਲਾਈਏ। ਹੇ ਭੈਣ ਭਾਵ ਮਨ ਨਾਲ ਆਖਦੀ ਹੈ ਕਿ ਜਿਸ ਨੂੰ ਉਸ ਨੇ ਸੁਫਨੇ ਵਿਚ ਵੇਖਿਆ ਹੈ ਉਸ ਨੂੰ ਲੈ ਆ। ਭਾਵ ਜੇਹੜਾ ਪਤੀ ਇਸ ਨੇ ਸੁਫਨੇ ਵਿਚ ਵੇਖਿਆ ਹੈ ਉਸ ਨੂੰ ਜਰੂਰ ਨਾਲ ਲੈ ਆ। ੧੯

ਚਿਤ੍ਰ ਕਲਾ ਸਖੀ ਨੇ ਇਕ ਵੱਡਾ ਸਾਰਾ ਮਹਿਲ ਅਪਣਿਆਂ ਹੱਥਾਂ ਨਾਲ ਲਿਖਿਆ ਹੈ। ਉਸਾਰਿਆ ਹੈ ਉਸ ਦੇ ਉਤੇ ਮੂਰਤਾਂ ਬਣਾ ਕੇ ੧੪ ਹੀ ਲੋਕ ਲਿਖ ਘੱਤੇ ਹਨ ਉਸ ਥਾਂ ਉਤੇ ਦੇਵਤੇ ਦੈਂਤ ਸਭ ਬਣਾ ਦਿਤੇ ਹਨ। ੨੦

ਰੋਹਣੇਸ=ਬਲਭੱਦ੍ਰ। ਪ੍ਰਦੁਮਨ ਦਾ ਪੁਤ੍ਰ ਅਨਰੁਧ, ਹਰਿ=ਕ੍ਰਿਸ਼ਨ ਆਦਿਕ ਤੇ ਜਾਦਵਾਂ ਦਾ ਰਾਜਾ ਉਗਰ ਸੈਨ। ੨੧

ਤੇਰੇ ਜੀਵਣ ਦਾ ਉਪਾ ਹੁਣ ਮੈਂ ਕੀਤਾ ਹੈ ਤੂੰ ਹੇ ਊਖਾ ਆਕੇ ਵੇਖ। ੨੨

ਹਿਰਾਏ=ਵਿਖਾਏ ਹਨ। ਓਨਾਂ ਨੂੰ ਵੇਖਕੇ ਇਸਤ੍ਰੀ ਨੇ ਸੁਖ ਪਾਇਆ ਹੈ। ੨੩

ਜਿਥੇ ਸਭ ਕੁਲ ਦੇ ਸਹਿਤ ਕ੍ਰਿਸ਼ਨ ਜੀ ਸੋਭ ਦੇ ਹਨ। ੨੪

ਪਹਿਲੇ ਬਲਭੱਦ੍ਰ ਫਿਰ ਕ੍ਰਿਸ਼ਨ ਨੂੰ ਵੇਖਿਆ। ਪ੍ਰਸੰਨ ਹੋਕੇ ਪੈਰੀਂ ਪਈ ਤੇ ਉਸ ਨੂੰ ਜਗਤ ਗੁਰੂ ਸਮਝਕੇ ਮੰਨਿਆਂ। ੨੫

ਫਿਰ ਪ੍ਰਦੁਮਨ ਨੂੰ ਜਾ ਵੇਖਿਆ। ਇਸਤ੍ਰੀ ਊਖਾ ਨੇ ਲੱਜਿਆ ਕਰਕੇ ਗਰ-ਦਨ ਨੀਵੀਂ ਕੀਤੀ ਭਾਵ ਸਾਹੁਰਾ ਸਮਝ ਕੇ। ਜਦ ਉਸ ਦਾ ਪੁਤ ਅਨ-ਰੁਧ ਵੇਖਿਆ ਤਾਂ ਸਾਰਾ ਗਮ ਦੂਰ ਹੋ ਗਿਆ। ੨੬

ਸਖੀ ਨੂੰ ਸਿਰ ਝੁਕਾ ਕੇ ਧੰਨ ੨ ਆਖ ਉਠੀ ਹੈ। ਜੋ ਮੈਂ ਸੁਫਨੇ ਵਿਚ ਵੇਖਿਆ ਹੈ ਓਹ ਸਖੀ ਨੇ ਪ੍ਰਗਟ ਵਿਖਾ ਦਿਤਾ ਹੈ। ੨੭

ਜਿਸ ਰੀਤੀ ਅਨੁਸਾਰ ਮੈਂ ਮੂਰਤੀ ਵਿਚ ਲਿਖਿਆ ਹੈ। ਸੋ ਮੈਂ ਤੈਨੂੰ ਪ੍ਰਗਟ ਮਿਲਾ ਦਿਤਾ ਭਾਵ ਵਿਖਾ ਦਿਤਾ ਹੈ ਅਤੇ ਅਗੇ ਨੂੰ ਵੀ ਛੇਤੀ ਨਾਲ ਲਿਆਕੇ ਮਿਲੋਣ ਦਾ ਜਤਨ ਕਰਾਂਗੀ। ਜਾਂ ਊਖਾ ਨੇ ਆਖਿਆ ਹੁਣ ਉਸ ਨੂੰ ਮੈਨੂੰ ਪ੍ਰਗਟ ਲਿਆਕੇ ਮਿਲਾ ਦੇਹ। ੨੮ ਚਿਤ੍ਰ ਰੇਖਾਂ ਨੇ ਜਦ ਇਹ ਗਲ ਸੁਣੀ ਤਾਂ ਪੌਣ ਰੂਪ ਹੋਕੇ ਦੌੜ ਪਈ, ਓਧਰ ਨੂੰ। ੨੯

ਅਨਰੁਧ ਨੂੰ ਬਚਨ ਆਖੇ। ਤੇਰੇ ਨੇਤਰ ਵੇਖ ਕੇ ਗਿਰ=ਪਹਾੜ ਦੇ ਵੱਸਣ ਵਾਲੀ ਊਖਾ ਇਸਤ੍ਰੀ ਤੇਰੀ ਪ੍ਰੇਮਣਿ ਹੋ ਗਈ ਹੈ। ਬਿਰਹਨਿ=ਪ੍ਰੇਮਣੀ

ਜਾਂ ਕਾਮਨੀ ਬਿਰੈਹਣੀ ਇਸਤ੍ਰੀ ਜੋ ਕਾਵਯ ਗ੍ਰੰਥਾਂ ਵਿਚ ਵਿਸਥਾਰ ਨਾਲ ਲਿਖੀ ਹੈ ਜਾਂ ਫਕੀਰਨੀ ਬਣ ਗਈ ਹੈ। ੩੦
ਹੇ ਪਿਆਰੇ ਉਸ ਥਾਂ ਚੱਲ। ਜਿੱਥੇ ਮੈਂ ਤੈਨੂੰ ਦੱਸਦੀ ਹਾਂ। ਹਵਾਈ ਜਹਾਜ ਉੱਤੇ ਚੜ੍ਹਕੇ ਉਥੇ ਜਾਹ। ਸਾਡਾ ਘਰ ਪਵਿਤ੍ਰ ਕਰ। ੩੧
ਕਵੀ ਜੀ ਆਖਦੇ ਹਨ—ਜੇਹੜਾ ਪਿਆਰਾ ਮਨ ਵਿਚ ਵੱਸਿਆ ਹੈ ਜੇਹੜਾ ਕੋਈ ਉਸਨੂੰ ਲਿਆ ਮਿਲਾਂਦਾ ਹੈ। ਦਾਸਾਂ ਦੀ ਦਾਸੀ ਹੋਕੇ ਉਸਦੀ ਸੇਵਾ ਕਰੀਏ। ੩੩
ਆਖੇਂ ਤਾਂ। ਪਾਣੀ ਦੀ ਗਾਗਰ। ਜੇ ਆਖੇਂ ਤਾਂ ਮੈਂ ਤੇਰੇ ਵਾਸਤੇ ਪੈਸਿਆਂ ਤੋਂ ਬਿਨਾਂ ਬਜ਼ਾਰ ਵਿਚ ਵਿਕ ਜਾਵਾਂ ਭਾਵ ਬੇਸ਼ਕ ਮੈਨੂੰ ਮੁਫਤ ਕਿਸੇ ਨੂੰ ਦੇ ਆ ਮੈ ਹੂੰ ਨਹੀਂ ਕਰਾਂਗੀ। ਨੌਕਰਾਂ ਦੀ ਨੌਕਰਾਣੀ ਹੋਕੇ ਜੋ ਕੰਮ ਤੁਸੀ ਆਖੋਗੇ ਓਹੋ ਹੀ ਕਰਾਂ ਕਮਾਵਾਂਗੀ। ਹੇ ਸਖੀ ਤੇਰੀ ਕ੍ਰਿਪਾ ਨਾਲ ਮੈਂ ਅਜ ਸੱਜਣ ਪਾਇਆ ਹੈ। ੩੪
ਪ੍ਰਸਾਦਿ=ਕ੍ਰਿਪਾ। ਹਿਤੂ=ਪਿਆਰੀ। ਵੇਖਕੇ ਜਾਂ ਜਾਣ, ਪਛਾਣਕੇ। ਸੁੰਦਰ ਪਤੀ ਵਰਿਆ ਹੈ। ੩੫ ਊਖਾ ਕਾਲ=ਸੂਰਜ ਦੀਆਂ ਕਿਰਨਾਂ ਦਾ ਸਮਾ ਭਾਵ ਦਿਨ ਚੜ੍ਹ ਪਿਆ ਹੈ। ੩੭ ਸਵੇਰ ਹੋ ਗਈ ਪਰ ਮਿਤ੍ਰ ਨੂੰ ਘਰ ਵਿਚ ਹੀ ਰੱਖਿਆ ਹੈ। ਬਾਣਾ ਸੂਰ ਰਾਜਾ ਨੂੰ ਪ੍ਰਗਟ ਕਰਕੇ ਨਹੀਂ ਆਖਿਆ ਹੈ। ਉਤਨੇ ਚਿਰ ਨੂੰ ਜੇਹੜੀ ਝੰਡੀ ਬੱਧੀ ਹੋਈ ਸੀ ਓਹ ਡਿੱਗ ਪਈ ਹੈ। ਉਸ ਰਾਜਾ ਦੇ ਮਨ ਵਿਚ ਬਹੁਤ ਚਿੰਤਾ ਹੋਗਈਹੈ। ੩੮
ਸ਼ਿਵ ਜੀ ਦੇ ਬਚਨ ਯਾਦ ਕਰਕੇ। ੩੯ ਜੋੜਕੇ ਫੌਜ ਰਾਜਾ ਏਧਰ ਆਇਆ ਹੈ। ੪੦
ਧੀ ਵੇਖ ਲਈ ਹੈ। ਫੜ ਲਵਾਂ। ੪੧ ਊਖਾ ਨੇ ਅਪਣੇ ਪਿਓ ਨੂੰ ਵੇਖਕੇ ਨੇਤ੍ਰ ਨੀਵੇਂ ਕਰ ਲਏ ਹਨ। ੪੨ ਪਰਬਤੀ ਨੂੰ ਨਾਲ ਲੈਕੇ ਸ਼ਿਵਜੀ ਬੜਾ ਭੂਹੇ ਹੋਕੇ ਟੱਪਿਆ ਹੈ। ਤੇਜ ਘੋੜੇ ਟਪਾਏ ਹਨ। ੪੪
ਕਈ ਜੋਰ ਵਾਲੇ ਓਥੇ ਕਮਜੋਰ ਕਰ ਘਤੇ। ਕਈ ਵੈਰੀ ਜੀਊਂਦੇ ਹੀ ਜਿੱਤ ਲਏ ਹਨ। ਸੂਰਮੇ ਬਿਨਾ ਪ੍ਰਾਣਾਂ ਤੋਂ ਹੱਥਾਂ ਵਿਚ ਸ਼ਸਤ੍ਰ ਫਸੇ ਹੀ ਰਹੇ ਹਨ। ੪੫
ਕਰੋੜਾਂ ਹਾਥੀ ਤੇ ਰਥਾਂ ਵਾਲੇ ਮਾਰ ਕੁੱਟ ਘੱਤੇ ਹਨ। ਕਈ ਅਸਵਾਰ ਮਾਰ ਘੱਤੇ ਹਨ ਓਨਾਂ ਦੇ ਘੋੜੇ ਖੁਲ੍ਹੇ ਭਾਵ ਖਾਲੀ ਪਏ ਫਿਰਦੇ ਹਨ। ਕਈ ਰਾਜਿਆਂ ਦੇ ਸਿਰ ਦੇ ਛਤ੍ਰ ਵਿੰਨ ਘੱਤੇ ਭਾਵ ਓਨਾਂ ਦੇ ਵਿਚਦੀ ਛੇਕ ਪਾ ਦਿਤੇ ਹਨ। ਕਈ ਛਤ੍ਰ ਤੋੜ ਘੱਤੇ ਹਨ। ਕਈ ਬੰਨ੍ਹ ਲਏ ਹਨ ਕਈ ਜੁਆਨ ਸੂਰਮੇ ਛਡ ਦਿਤੇ ਹਨ। ੪੬ ਭੀਰ=ਡਰਪੋਕ। ਨਗਾਰੇ ਵਜੇ ਹਨ। ੪੭
ਜ਼ਖਮਾ ਕਰਕੇ ਜ਼ਖਮੀ ਹੋ ਗਏ ਤੇ ਅਨਰੁੱਧ ਨੂੰ ਬੰਨ੍ਹ ਲਿਆ ਹੈ। ੪੮
ਮੇਰਾ ਸੁਖਦਾਈ ਬੰਨ੍ਹ ਲਿਆ ਹੈ। ਤਾਂ ਚਿਤ੍ਰ ਰੇਖਾ ਸਖੀ ਨੂੰ ਕੋਲ ਬੁਲਾਕੇ ਸਮਝਾਕੇ ਘੱਲਿਆ ਹੈ। ਛੇਤੀ ਜਾਹ। ੪੯
ਚਿੱਠੀ ਦੇਕੇ ਪੈਰਾਂ ਉਤੇ ਪਈ ਰਹੀ। ਸਾਡੀ ਕਥਾ ਖੋਲ੍ਹਕੇ ਆਖਣੀ। ੫੦
ਹੇ ਗਰੀਬਾਂ ਦੇ ਮਾਲਕ। ਇਸ ਦੁਖ ਤੋਂ ਕਢੋ। ਤੁਹਾਡਾ ਪੋਤਰਾ ਕੈਦ ਵਿਚ ਪਿਆ

ਹੈ ਉਸ ਨੂੰ ਹੁਣੇ ਆਕੇ ਛੁਡਾਓ। ਗਰੀਬਾਂ ਦਾ ਉਧਾਰ ਕਰਨ ਵਾਲੇ। ੫੧
ਬਕੀ=ਪੂਤਨਾ ਨੂੰ। ਬਗਲੇ ਦੈਂਤ ਨੂੰ। ਕੇਸੀ ਵੀ ਇਕ ਦੈਂਤ ਹੈ। ਕੰਸ ਨੂੰ ਫੜਕੇ ਭੁੰਜੇ ਪਟਕਾਇਆ। ਬਿਦਾਰੇ=ਨਾਸ। ੫੨
ਮਧੁ, ਮਧੁਰ ਦੈਂਤ। ਮਾਰਨਾ=ਮਲਨਾ। ਬਲ ਦੀ ਅੱਗ ਤੋਂ ਗੋਪੀਆਂ ਗੁਆਲਿਆਂ ਨੂੰ। ੫੩ ਸੰਤਾਂ ਨੂੰ ਦੁਖ। ੫੪
ਦੀਨ=ਗਰੀਬ ਬਣਕੇ। ਕ੍ਰਿਸ਼ਨ ਜੀ ਨੇ ਉਸਦੀ ਸਾਰੀ ਗਲ ਚਿਤ ਵਿਚ ਵੇਖ ਲਈ ਹੈ। ਜੇਹੜੇ ਸੂਰਮੇ ਨਹੀ ਕੱਟੇ ਜਾਂਦੇ ਸੀ ਓਹ ਛੇਤੀ ਨਾਲ ਕੱਟ ਦਿਤੇ ਗੁਸੇ ਨਾਲ। ੫੫
ਭੀੜ ਪਿਆਂ ਬਹਾਦਰ ਸੂਰਮੇ ਸਾਰੇ ਭੱਜ ਗਏ ਹਨ। ਹੇ ਪ੍ਰਮੇਸਰ ਦਿਆ ਮਾਰਿਆ ਤੂੰ ਕਿਥੇ ਬੈਠਾ ਹੋਇਆ ਹੈਂ। ਕ੍ਰਿਸ਼ਨ ਜੀ ਗਰੜ ਤੇ ਚੜਕੇ ਆ ਗਏ ਹਨ। ੫੬
ਬੰਨ੍ਹ ਕੇ ਤਲਵਾਰ ਨੂੰ ਉਛਲਿਆ। ਸਰੀਰ ਤੇ ਸੰਜੋਆ ਪਹਿਰੀ। ੫੭
ਜੋੜਕੇ ਫੌਜ। ਜਿਥੇ ਕ੍ਰਿਸ਼ਨ ਜੀ ਸ਼ੇਰ ਵਾਂਗ ਗੱਜਦੇ ਹਨ। ੫੮
ਹਜ਼ਾਰਾਂ ਬਾਹਾਂ ਵਿਚ। ਪਾਨ=ਹੱਥ। ਗਿਣਤੀ ਤੋਂ ਬਾਹਰ ਤੀਰ ਮਾਰਕੇ। ਘੱਲ। ਦਿਤੇ। ਸੂਰਮੇ। ਸੁਰਗ ਨੂੰ। ਸੰਭਾਲਕੇ। ੫੯
ਬਹੁਤ ਤੀਰ ਕ੍ਰਿਸ਼ਨ ਨੂੰ ਮਾਰੇ। ਪਰੋਇ ਘੱਤੇ ਭਾਵ ਵਿੰਨ ਸੁਟੇ। ਸੋਏ=ਸੌਂ ਗਏ ਭਾਵ ਮਰ ਗਏ ਹਨ। ੬੦
ਅਸਤ੍ਰਾਂ ਸ਼ਸਤ੍ਰਾਂ ਨੂੰ ਟੋਟੇ ੨ ਕਰ ਘੱਤਿਆ ਹੈ। ਧਨਖ ਤੋਂ ਤੀਰ ਨਿਕਲੇ ਹੋਏ ਸਰੀਰ ਦੀਆਂ ਸੰਜੋਆਂ ਵਿੰਨ੍ਹਕੇ ਸਰੀਰ ਦੇ ਚਰਮ=ਚੰਮ ਦੇ ਜਾਂ ਢਾਲਾਂ ਦੇ ਵਿੱਚਦੀ ਪਾਰ ਨਿਕਲ ਗਏ ਹਨ। ੬੧ ਸਹੰਸ੍ਰ ਬਾਹੂ ਦੇ ਸਰੀਰ ਦੇ ਚੰਮ ਸੰਜੋਆਂ ਸਾਰਿਆਂ ਸ਼ਸਤ੍ਰਾਂ ਨੂੰ ਨਾਸ ਕਰਕੇ। ਸੂਤ=ਰਥਵਾਹੀ ਨੂੰ ਮਾਰਕੇ ਚਾਰੇ, ਹੈ=ਘੋੜੇ ਵੀਆਕੇ ਡੇਗ ਦਿੱਤੇ ਹਨ ਨਿੱਕਿਆਂ ਵਡਿਆਂ ਛੋਟਿਆਂ ਸਾਰਿਆਂ ਸੂਰਮਿਆਂ ਨੂੰ ਮਾਰਕੇ। ੬੨
ਸ਼ਸਤ੍ਰਾਂ ਨੂੰ ਧਾਰਕੇ ਚਮਕਕੇ ਜ਼ਮੀਨ ਉਤੇ ਖੜੋ ਗਿਆ ਹੈ। ਗਰੜ ਦਾ ਮਾਲਕ=ਕ੍ਰਿਸ਼ਨ ਜੀ ਤੀਰ ਮਾਰਕੇ ਸਤ, ਸਾਤਕਹ=ਕ੍ਰਿਸ਼ਨ ਜੋ ਜਾਦਵਾਂ ਦਾ ਮਾਲਕ ਹੈ ਇਸਨੂੰ ਸਤ ਅਤੇ ਅਰਜਨ ਨੂੰ ਅੱਠ ਤੀਰ ਮਾਰੇ। ਕਰੋੜਾਂ ਕਰੀ=ਹਾਥੀ, ਕੁਰਰਾਇ= ਯੁਧਿਸ਼ਟਰ ਦੇ ਗੁੱਸਾ ਖਾਕੇ। ੬੩
ਕ੍ਰਿਸ਼ਨ ਨੂੰ ਗੁਸਾ ਜਾਗਿਆ। ਝੰਡਾ ਵੱਢ ਘਤਿਆ। ਚਮਕਦਾਰ ਛੱਤ੍ਰ ਛੇਤੀ ਨਾਲ ਜਮੀਨ ਉਤੇ ਸੁਟ ਘਤਿਆ। ਢਾਲ, ਸੰਜੋਆਂ, ਵੈਰੀ ਦੇ ਸਰੀਰ ਦਾ ਚੰਮ ਗੁਸੇ ਨਾਲ ਵੱਢਿਆ। ਨਿਕੇ ਵਡੇ ਸੂਰਮਿਆਂ ਨੂੰ ਜੰਗ ਵਿਚ ਰਤਾ ਰਤਾ ਵੰਡਿਆ ਹੈ ਭਾਵ ਟੋਟੇ ੨ ਕੀਤੇ ਹਨ। ੬੪ ਜੇਹੜੇ ਦੁਪਾਸੀ ਸ਼ਸਤ੍ਰ ਚਲੌਣ ਵਾਲੇ ਵਡੇ ਸਨ ਓਹ ਕ੍ਰਿਸ਼ਨ ਨੇ ਗੁਸੇ ਨਾਲ ਮਾਰ ਘਤੇ ਹਨ। ਰਤਾ ਰਤਾ ਪ੍ਰਜਿ=ਪ੍ਰਯੰਤ ਭਾਵ ਥੋੜੇ ੨ ਟੁਕੜੇ ਤਕ ਮਾਰੇ ਰਥਾਂ, ਵਾਲੇ ਵਡੇ ਸੂਰਮੇ ਜ਼ਖਮੀ ਕਰਕੇ। ਸੁੰਦਰ ਚੀਕਨੇ ਜੁਆਨ ਭਾਵ ਚੀਕਨਿਆਂ=ਕੋਮਲ ਨਰਮ ਅੰਗਾਂ ਵਾਲੇ ਜੁਆਨ ਕੱਟ ਘੱਤੇ ਹਨ ਤੇ ਹਰਿ=ਕ੍ਰਿਸ਼ਨ ਜੀਨੇ ਸਹੰਸ੍ਰ ਬਾਹੂ ਦੀਆਂ ਹਜਾਰਾਂ ਬਾਹਾਂ ਵੀ ਵਢ ਘਤੀਆਂ ਹਨ। ਫਿਰ ਤਾਂ ਸ਼ਿਵ ਜੀ ਵੀ

ਆਪਣਾ ਭਗਤ ਬਿਚਾਰਕੇ ਆ ਪੁਜੇ ਹਨ। ੬੫
ਵੀਹ ਤੀਰ ਦੁਨੀਆਂ ਦੇ ਈਸ਼ਰ ਸ਼ਿਵ ਜੀ ਨੂੰ ਕ੍ਰਿਸ਼ਨ ਜੀ ਨੇ ਮਾਰੇ ਹਨ। ਫੇਰ ੩੨
ਤੀਰ ਸ਼ਿਵ ਜੀ ਨੇ ਕ੍ਰਿਸ਼ਨ ਨੂੰ ਮਾਰੇ ਹਨ। ੬੬
ਸ਼ਿਵਜੀ ਨੂੰ ਬਹੁਤ ਗੁਸਾ ਆਇਆ ਤਤੇ ਤਪ ਨੂੰ ਛੱਡ ਦਿਤਾ ਹੈ। ਕ੍ਰਿਸ਼ਨ ਜੀ ਨੇ ਠੰਢਾ ਤਾਪ ਛੱਡਕੇ ਉਸਦਾ ਮੂੰਹ ਮੋੜ ਦਿਤਾ। ਮਨਨ ਸ਼ਿਵਜੀ ਦੇ ਗਣ ਜਾਂ ਗਿਣਤੀ ਤੋਂ ਬਾਹਰ ਤੀਰ ਲਾਕੇ ਗੌਰੀ ਦੇ ਸ਼ਰੂ ਭਾਵ ਮਾਲਕ ਨੂੰ ਕ੍ਰਿਸ਼ਨ ਜੀ ਨੇ ਇੱਦੂਰ ਗਾਹ=ਦਬਾਇਆ ਹੈ (ਜੋ ਕਥਨ ਤੋਂ ਬਾਹਰ ਹੈ) ਭਾਰਾ ਜੰਗ ਕਰਕੇ ਮਦਾਨ ਖੋਹ ਲਿਆ ਭਾਵ ਜਿੱਤ ਲਿਆ ਹੈ। ੬੭
ਵੈਰੀ ਨੂੰ ਜਿੱਤ ਕੇ ਅਪਣੇ ਪੋਤਰੇ ਦੀ ਬੰਦ ਖਲਾਸ ਕੀਤੀ ਹੈ। ਖੁਸ਼ੀ ਹੋਇ ਸੁਣਕੇ ਦੇਵਤੇ ਬਿਆਸ=ਬਹੁਤ ਜਾਂ ਬਿਆਸ ਵਰਗੇ ਪੰਡਤ। ੬੮
ਤਕੜਿਆਂ ਕਿਲਿਆਂ ਵਾਲਿਆਂ ਰਾਜਿਆਂ ਨੂੰ ਘੜਕੇ ਭਾਵ ਸਿੱਧਿਆਂ ਕਰਕੇ ਜਾਂ ਤਕੜਿਆਂ ਬਰਛਿਆਂ ਵਾਲਿਆਂ ਸੂਰਮਿਆਂ ਨੂੰ ਅਕਲ ਦੇਕੇ ਅਤੇ ਹਾਥੀਆਂ ਜਾਂ ਹਾਥੀਆਂ ਵਾਲਿਆਂ ਸੂਰਮਿਆਂ ਨੂੰ ਦਬਾਕੇ। ਹਠ ਵਾਲੇ ਹਠੀਲਨ=ਸੂਰਮਿਆਂ ਨੂੰ ਜਿੱਤ ਕੇ। ਫੇਰ ਰਾਹ ਵਿਚ ਬਕਤ੍ਰ ਦੈਂਤ ਜੋ ਸਿਸ ਪਾਲ ਦਾ ਮਿੱਤ੍ਰ ਸੀ ਉਸ ਨਾਲ ਜੰਗ ਆ ਜੁਟਿਆ ਹੈ। ੬੯
ਸੂਰੋ=ਸੂਰਮਾ। ਪੂਰੋ=ਪੂਰਾ ੨ ਜੰਗ ਕਰਨ ਵਾਲੇ ਦੋਵੇਂ ਘਟ ਨਹੀ ਹਨ। ਜੰਗ ਵੇਖਕੇ ਦੇਵਤਿਆਂ ਦੈਂਤਾਂ ਦਾ ਹੰਕਾਰ ਦੌੜਦਾ ਹੈ। ੭੦
ਕਨਾਈ=ਕ੍ਰਿਸ਼ਨ ਨੇ। ਉਸ ਸੁਦਰਸ਼ਨ ਚੱਕਰ ਦੀ ਧਾਰ ਤਿਖੀ ਦੈਂਤ ਦੀ ਗਰਦਨ ਉਤੇ ਜਾ ਵਗੀ ਹੈ। ਗੁਸੇ ਨਾਲ ਕੱਟਿਆ ਹੋਇਆ ਭੁਆਟਣੀ ਖਾਕੇ ਜਮੀਨ ਉਤੇ ਡਿੱਗ ਪਿਆ ਹੈ। ਮਾਨੋਂ ਸ਼ੁਮੇਰ ਪਰਬਤ ਦਾ ਸੱਤਵਾਂ ਟਿੱਲਾ ਟੁੱਟ ਪਿਆ ਹੈ। ੭੧
ਮਾਰਕੇ ਵੈਰੀ ਨੂੰ। ਚਲੇ ਗਏ। ਪਠੇ ਜੁਆਨ ਉਮਰ ਵਾਲੇ ਜਿੰਨਾਂ ਨੂੰ ਪਰਖਣਾ ਸੀ ਓਹ ਪਰਖੇ ਗਏ ਹਨ ਭਾਵ ਚੰਗੀਤਰਾਂ ਵੇਖ ਲਿਆ ਹੈ। ਸਾਰਿਆਂ ਦੇਵਤਿਆਂ ਨੇ ਅਕਾਸ਼ ਤੋਂ ਫੁਲ ਬਰਖੇ ਹਨ। ੭੨
ਬਾਨਾ ਸੁਰ ਦੈਂਤ ਦੀਆਂ ਬਾਹਾਂ ਨਾਸ ਕਰਕੇ ਬਕਤ੍ਰ ਦੈਂਤ ਨੂੰ ਮਾਰਕੇ। ਚੁਰਾ ਲਈ ਹੈ ਸੂਛਮ=ਪਤਲੇ ਪੇਟ ਵਾਲੀ ਊਖਾਂ ਇਸਤ੍ਰੀ ਅਤੇ ਜਿੱਤ ਲਿਆ ਹੈ ਸ਼ਿਵ ਜੀ ਨੂੰ ਕ੍ਰਿਸ਼ਨ ਜੀ ਧੰਨ ਧੰਨ ਹਨ। ੭੩

## ਚਰਿਤ੍ਰ ੧੪੩

ਬ੍ਰਹਮਾ ਇਸ ਇਸਤ੍ਰੀ ਨੂੰ ਬਣਾਕੇ ਫੇਰ ਇਸ ਵਰਗੀ ਹੋਰ ਇਸਤ੍ਰੀ ਨਹੀ ਬਣਾ ਸਕਿਆ ਹੈ। ੧
ਨਰੇਸ=ਰਾਜਾ। ਤ੍ਰਾਸ=ਡਰ। ੨
ਇਸਤ੍ਰੀ ਵੇਖਕੇ ਉਸ ਜੋਗੀ ਨੂੰ ਜ਼ਮੀਨ ਉਤੇ ਡਿੱਗ ਪਈ ਤੇ ਓਸੇ ਥਾਂ ਹੀ ਬੇਹੋਸ਼ ਹੋਗਈ ਹੈ। ੩
ਚੰਗਾ ਜੋਗੀ। ਆਸਨ=ਉਸ ਜੋਗੀ ਦਾ ਥਾਂ ਰਹਿਣਦਾ। ੪
ਭੂਧਰ ਸਿੰਘ ਰਾਜ=ਤ੍ਰਖਾਣ ਸੀ। ਸਾਜ ਬਾਜ=ਕਾਰੀਗਰੀ ਦੇ ਬਣੌਣ ਵਿਚ ਮਾਨੋ

ਬਾਜ=ਫੇਰ ਮੁੜਕੇ ਪਰਤਕੇ ਵਿਸਕਰਮਾ ਆਇਆ ਹੈ ਜਾਂ ਸਾਜ ਬਾਜ=ਅੰਗ ਪ੍ਰਤਿ ਅੰਗ ਜਾਂ ਬਹੁਤ ਸਾਰੇ ਗੁਣਾਂ ਵਾਲਾ। ਸਾਜਬਾਜ ਇਕ ਸਾਧਾਰਨ ਲੋਕਾਂ ਦੀ ਬੋਲੀ ਭੀ ਹੈ, ਕਿ ਓਹ ਤ੍ਰਖਾਣ ਤਾਂ ਬੜਾ ਸਾਜ ਬਾਜ ਬਣਾ ਸਕਦਾ ਹੈ ਜਾਂ ਕੀ ਸਾਜ ਬਾਜ ਬਣੌਂਦਾ ਹੈ, ਇੱਕੁਰ ਸਧਾਰਨ ਬੋਲੀ ਹੈ। ੫

ਰਾਜ ਨੂੰ ਬਹੁਤ ਸੁੰਦਰ ਵੇਖਕੇ ਰਾਣੀ ਨੇ ਅਪਣਾ ਦੂਸਰਾ ਮਿਤ੍ਰ ਇਹ ਰਾਜ=ਤ੍ਰਖਾਣ ਬੁਲਾ ਲਿਆ ਹੈ। ੬ ਇਕ ਮੇਰਾ ਕੰਮ ਕਰ। ਮੈ ਖਜਾਨਾ ਛੋਰ=ਖੋਲਦੀ ਹਾਂ ਤੂੰ ਕੁਛ ਧਨ ਵੀ ਮੇਰੇ ਪਾਸੋਂ ਲੈ ਲੈ। ਜਮੀਨ ਨੂੰ ਪੁਟਕੇ ਹੇਠਾਂ ਇਕ ਮਟ ਭਾਵ ਸੋਹਣਾ ਜੇਹਾ ਛੋਟਾ ਜੇਹਾ ਗੋਲ ਮੋਲ ਘਰ ਬਣਾ। ਪਰ ਓਹ ਮੰਡਪ ਨ ਵੇਖਿਆ ਭਾਵ ਵੇਖਣ ਵਿਚ ਨਾਂ ਆਵੇ, ਜਮੀਨ ਹੀ ਜਾਪੇ। ੭

ਖਜਾਨਾ ਖੋਲਕੇ ਬਹੁਤ ਧਨ ਲਿਆ। ਜਮੀਨ ਪੁਟਕੇ ਹੇਠਾਂ ਮਟ ਬਣਾ ਦਿਤਾ ਹੈ। ਭਾਵੇਂ ਕੋਈ ਕਿੱਡਾ ਹੀ ਸਿਆਣਾ ਕਿਉਂ ਨ ਹੋਵੇ ਓਹ ਮਟ ਨੂੰ ਵੇਖਣਾ ਨਹੀ ਪਾ ਸਕਦਾ ਹੈ ਭਾਵ ਮਟ ਵੇਖਿਆ ਨਹੀਂ ਜਾਂਦਾ ਹੈ। ਕੇਵਲ=ਮਟ। ਇਸ ਮਟ ਦਾ ਜੇਹੜਾ ਥਾਂ ਹੈ ਓਹ ਹੋਰ ਜਮੀਨ ਵਰਗਾ ਥਾਂ ਹੀ ਜਮੀਨ ਦੀ ਜਮੀਨ ਹੀ ਨਜ਼ਰ ਔਂਦੀ ਹੈ ਜਮੀਨ ਹੀ ਚਿਤ ਵਿਚ ਲਿਆਈਦੀ ਭਾਵ ਸਮਝੀਦੀ ਹੈ। ੮

ਰਾਜੈ=ਤ੍ਰਿਖਾਣ ਨੂੰ। ਬਹੁਤ ਪ੍ਰੇਮ ਉਸ ਨਾਲ ਪੈਦਾ ਕਰਦੀ ਹੈ। ਮਾਨੋ ਸੱਤਾਂ ਲਾਵਾਂ ਨਾਲ ਤ੍ਰਖਾਣ ਨੂੰ ਪ੍ਰਾਪਤਿ ਕੀਤਾ ਹੋਇਆ ਹੈ। ੯

ਇਕ ਦਿਨ, ਦਿਨੇ ਹੀ ਤ੍ਰਖਾਣ ਨੂੰ ਕਾਮ ਨੇ ਦੁਖ ਦਿੱਤਾ। ੧੧

ਉਸ ਤ੍ਰਖਾਣ ਨੇ ਰਾਣੀ ਨੂੰ ਜੋਗੀ ਨਾਲ ਵੇਖਿਆ ਹੈ ਬਸ ਰਾਣੀ ਨੇ ਤ੍ਰਖਾਣ ਨੂੰ ਫੜ ਲਿਆ ਤੇ ਰੱਸੀਆਂ ਨਾਲ ਬੰਨ੍ਹ ਲਿਆ ਤੇ ਸਾੜ ਦਿੱਤਾ। ਨਾਥਬਰ=ਹੇ ਚੰਗੇ ਜੋਗੀ।੧੧

ਮਟ ਦੇ ਬੂਹੇ ਬੰਦ ਕਰ ਦਿਆਂਗੀ। ਤੇਰੇ ਪੈਰਾਂ ਉਤੇ ਰਾਜੇ ਨੂੰ ਝੁਕਾਵਾਂਗੀ। ੧੩

ਮੈਂ ਸੁਤਿਆਂ ਇਕ ਸੁਫਨਾ ਵੇਖਿਆ ਹੈ। ੧੪ ਵੇਖਿਆ ਹੈ। ੧੫

ਭੂਧਰ ਸਿੰਘ ਰਾਜ=ਤ੍ਰਖਾਣ ਨੂੰ। ਕਹਾਂ=ਕੀ। ਧੌ=ਫੇਰ। ਜਮੀਨ ਪੁਟਣ ਲਾਇਆ ਹੈ।੧੬

ਗੋਲੀਆਂ ਨੂੰ ਜਮੀਨ ਪੁੱਟਣ ਲਾ ਦਿਤਾ ਹੈ। ਮੰਡਪ=ਖਟ। ਲਹਯੋ=ਵੇਖਿਆ। ਪਤੀ ਨੇ ਇਸਤ੍ਰੀ ਨੂੰ ਧੰਨ ਆਖਿਆ ਹੈ। ੧੭

ਜੋਗੀ ਨੂੰ ਵੇਖਕੇ ਰਾਣੀ ਦੌੜੀ ਆਈ ਹੈ।ਜਦੋਂ ਰਾਣੀ ਨੇ ਆਖਿਆ ਤਾਂ ਜੋਗੀ ਨੇ ਨੇਤ੍ਰ ਖੋਲ੍ਹੇ ਹਨ। ਤਦੋਂ ਹੀ ਓਹ ਤ੍ਰਖਾਣ ਸੁਆਹ ਹੋਗਿਆ। ੧੮

ਪਹਿਲਾਂ ਮੈਨੂੰ ਅੱਗੇ ਜਾਣ ਦੇਹ। ਪਿਛੋਂ ਆਪ ਨੇ ਔਣਾ। ੧੯

ਜੋਗੀ ਦੀ ਛਾਇਆ ਵਿਖਾਈ। ੨੦ ਧਾਰੇ=ਤੁਹਾਡੇ ਘਰ ਵਿਚ ਬਹੁਤ ਜਾਨਵੀ=ਗੰਗਾ ਹੈ। ੨੧ ਜੋਗੀ ਨੇ ਜਦੋਂ ਪਾਣੀ ਵੇਖਿਆ ਹੈ। ੨੨

ਆਪਣੇ ਤੂੰਬੇ ਵਿਚੋਂ ਦੁਧ ਵਿਖਾਇਆ ਹੈ। ਉਸ ਨੂੰ ਗੰਗਾ ਦਾ ਪਾਣੀ ਆਖਿਆ ਹੈ। ਜੋਗੀ ਆਖਣ ਲੱਗਾ ਗੰਗਾ ਨੂੰ ਕੀ ਹੋ ਗਿਆ ਹੈ। ਓਦੋਂ ਤਾਂ ਦੁਧ ਸੀ ਹੁਣ ਪਾਣੀ ਬਣ ਗਿਆ ਹੈ। ੨੩ ਹਾ ਹਾ=ਦੁਖੀ ਹੋਕੇ ਭਾਵ

ਬਹੁਤ ਦੁਖੀ ਹੋਕੇ ਆਖਦਾ ਹੈ ਭਾਵ ਪਖੰਡ ਨਾਲ ਹੈ ਹੈ ਕਰਦਾ ਹੈ। ਤਿਸ ਭਾਵ ਇਸ ਕਲਜੁਗ ਦੀ ਹਵਾ ਮੈਨੂੰ ਨ ਲੱਗਣ ਦਿਓ। ੨੬
ਇਕ ਪੈਰ ਦੇ ਭਾਰ ਖੜੋਕੇ ਪਾਣੀ ਭਰਾਂਗੀ। ਪਰ ਬੂਹੇ ਬੰਦ ਕਿਉਂ ਕਰ ਲੈਂਦੇ ਹੋ ਭਾਵ ਬੂਹੇ ਬੰਦ ਨ ਕਰੋ। ਹੇ ਸੁਆਮੀ ਸਾਡੇ ਉਤੇ ਕ੍ਰਿਪਾ ਕਰੋ। ੨੭
ਅਪਣੀ ਸੇਵਾ ਵਾਸਤੇ ਇਸ ਰਾਣੀ ਮੇਰੀ ਨੂੰ ਲੈ ਲਓ। ੨੮
ਤ੍ਰਖਾਣ ਨੂੰ ਮਾਰ ਕੇ ਅਪਣੇ ਪਤੀ ਰਾਜੇ ਨੂੰ ਛਲ ਲਿਆ ਹੈ ਅਤੇ ਜੋਗੀ ਨਾਲ ਮਧਰਾ ਰਤੀ ਕੀਤੀ ਹੈ। ੩੧

## ਚਰਿਤ੍ਰ ੧੪੪

ਸਿੰਗਾਰਵਤੀ। ੧੪ ਲੋਕਾਂ ਵਿਚ ਸੁੰਦਰ ਸੀ। ੧
ਦਿਲ ਲਾਲਚ ਵਾਲਾ ਹੋਇਆ ਭਾਵ ਜੀਅ ਕੀਤਾ। ਘੱਲਕੇ ਗੋਲੀ। ੨
ਰਾਤ ਦਾ ਅੰਤ=ਸਵੇਰ। ਘਰ ਉਸ ਦੇ ਘੱਲ ਦੇਣਾ। ੩
ਮਤਾਹ=ਵਸਤੂਆਂ ਪਦਾਰਥ ਭਾਵ ਚੰਗੇ ੨ ਖਾਣ ਵਾਸਤੇ ਤੇ ਪਹਿਰਨ ਵਾਸਤੇ ਹੀਰੇ ਮੋਤੀ ਆਦਿਕ। ਰਾਣੀ ਓਨਾਂ ਨੂੰ ਪਾਇ=ਪਹਿਰ ਕੇ ਪਾਕੇ ਬੜਾ ਸੁਖ ਪਾਂਦੀ ਸੀ। ਉਸ ਨੂੰ ਵੀ ਅੱਗੋਂ ਬਹੁਤ ਧਨ ਖਜ਼ਾਨਾ ਖੋਲ ਕੇ ਰੋਜ ਦੇਂਦੀ ਸੀ। ਇਸਤ੍ਰੀ ਦੇ ਮਨ ਵਿਚ ਪ੍ਰੀਤਮ ਵੱਸਿਆ ਰਹਿੰਦਾ ਸੀ ਰੋਜ। ੪
ਰਾਜੇ ਨੇ ਇਹ ਸਾਰੀ ਗਲ ਸਮਝਕੇ ਰਾਣੀ ਨੂੰ ਬੜਾ ਡਰਾਇਆ ਮੈਂ ਹੁਣੇ ਮਾਰ ਦਿਆਂਗਾ। ੫ ਅਪਣੇ ਮਿਤ੍ਰ ਨੂੰ ਸੱਦ ਘੱਲਿਆ ਹੈ। ੬
ਉਜਾੜ ਵਿਚ। ਦੋ ਬੂਹੇ। ਸਾਨੂੰ ਲੱਭ ਦਾ ਜਦੋਂ ਇਹ ਰਾਜਾ ਉਸ ਰਸਤੇ ਆਵੇਗਾ। ਅਸੀ ਦੂਸਰੇ ਬੂਹੇ ਨਿਕਲ ਜਾਵਾਂਗੇ। ੭
ਰਾਜਾ ਨੇ ਸੁਣ ਲਿਆ ਹੈ ਕਿ ਇਸਤ੍ਰੀ ਦੌੜ ਗਈ ਹੈ ਆਪ ਵੀ ਛੇਤੀ ਨਾਲ ਗੁਸਾ ਖਾਕੇ ਮਗਰ ਚੜ ਪਿਆ ਹੈ। ਪਰ ਨਾਲ ਕੋਈ ਨੌਕਰ ਆਦਿਕ ਸਾਥੀ ਨਹੀਂ ਲਿਆ। ਖਿਝ ਕੇ ਉਸ ਮਕਾਨ ਵਿਚ ਵੜ ਗਿਆ ਹੈ। ੯
ਰਾਣੀ ਤੇ ਮਿਤਰ ਦੀ ਸਾਹਨਣੀ ਉਥੇ ਜਾਂਦਿਆਂ ਥੱਕ ਗਈ ਸੀ। ਅਥਕ=ਨਹੀਂ ਥੱਕਣ ਵਾਲੀ ਸਾਹਨਣੀ ਸੀ ਜਿਸ ਉਤੇ ਚੜਕੇ ਰਾਜਾ ਇਸਤ੍ਰੀ ਦਾ ਖਸਮ ਓਥੇ ਆ ਪੁੱਜਾ ਹੈ। ੧੦ ਰਾਜਾ ਚੰਗੀ ਊਠਣੀ ਤੋਂ ਉਤਰਕੇ ਗੁਸਾ ਖਾਕੇ ਉਸ ਮਕਾਨ ਉਤੇ ਚੜ ਗਿਆ ਭਾਵ ਅੰਦਰ ਵੜ ਗਿਆ ਹੈ। ਮੈਂ ਇਹਨਾਂ ਦੋਹਾਂ ਨੂੰ ਫੜ ਕੇ ਹੁਣੇ ਹੀ ਜਮ ਦੇ ਘਰ ਘੱਲ ਦਿਆਂਗਾ। ੧੧
ਇਹ ਰਾਜਾ ਇਸ ਰਸਤੇ ਜਦੋਂ ਉਸ ਮਕਾਨ ਉਤੇ ਚੜ ਗਿਆ ਹੈ। ਤਾਂ ਓਹ ਦੋਵੇਂ ਦੂਸਰੇ ਰਸਤੇ ਦੀਆਂ ਪੌੜੀਆਂ ਤੇ ਬੂਹੇ ਵਲੋਂ ਹੇਠਾਂ ਉਤਰ ਗਏ ਹਨ। ਨ ਥੱਕਣ ਵਾਲੀ ਜੋ ਰਾਜਾ ਦੀ ਆਪਣੀ ਸਾਹਨਣੀ ਸੀ ਉਸ ਉਤੇ ਓਹ ਦੋਵੇਂ ਚੜ ਬੈਠੇ ਹਨ ਤੇ (ਅਪਣੀ ਮਾੜੀ ਸਾਹਨਣੀ ਪਿਛੇ ਰਹਿਣ ਦਿਤੀ ਹੈ) ਦੋਵੇਂ ਕੱਠੇ ਚੜ ਪਏ ਹਨ। ੧੨

ਨਾ ਥੱਕਣ ਵਾਲੀ ਸਾਹਨਣੀ ਉਤੇ ਚੜ ਬੈਠੇ ਹਨ ਤੇ ਦੌੜਾ ਦਿਤੀ ਹੈ, ਓਹ ਸਾਹਨਣੀ ਪੌਣਦੇ ਚਲਣ ਵਂਗ ਚਲ ਪਈ ਹੈ ਭਲਾ ਹੁਣ ਉਸਨੂੰ ਮਗਰੋਂ ਦੌੜਕੇ ਕੌਣ ਮਿਲ ਸਕਦਾ ਹੈ। ਓਧਰੋਂ ਰਾਜਾ ਕੀ ਦੇਖਦਾ ਹੈ ਲੰਮੀ ਨਜ਼ਰ ਕਰਕੇ (ਮਕਾਨ ਤੋਂ ਬਾਹਰ ਨਿਕਲਕੇ) ਉਤਮ ਵੰਗੀ ਸਾਹਨਣੀ ਨੂੰ ਤਾਂ ਓਹ ਚੁਰਾਕੇ ਲੈ ਗਏ ਹਨ ਤੇ ਮਧ= ਮਹਿ=ਮਾੜੀ, ਲਿਸੀ, ਨਿਕੰਮੀ ਸਾਹਨਣੀ ਨੂੰ ਜਾਨੋ ਹੀ ਮਾਰ ਗਏ ਹਨ। ੧੩

ਤਾਂ ਰਾਜਾ ਤਾਂ ਪੈਦਲ ਹੀ ਰਹਿ ਗਿਆ ਹੈ। ਓਨਾਂ ਦੇ ਮਗਰ ਤਾਂ ਕਿਸੇਤਰਾਂ ਵੀ ਪਹੁੰਚ ਨਹੀਂ ਸਕਦਾ ਹੈ। ਆਪਣੇ ਸਾਰੇ ਛਲ ਬਲ ਕਰਕੇ ਹਾਰ ਗਿਆ ਹੈ। ਪਧਾਰਿਜੋ=ਚਲਿਆ ਗਿਆ ਹੈ। ੧੪

ਰਾਜਾ ਦੋਹਾਂ ਹਥਾਂ ਨਾਲ ਅਪਣੇ ਸਿਰ ਉਤੇ ਸੁਆਹ ਪੌਣ ਲੱਗਾ। ਮਾਨੋ ਕਿਸੇ ਨੇ ਇਸਨੂੰ ਰਸਤੇ ਵਿਚ ਲੁਟ ਲਿਆ ਹੈ। ਬਹੁਤ ਬੇਹੋਸ਼ ਹੋਕੇ ਭੁਆਂਟਣੀ ਖਾਕੇ ਜਮੀਨ ਉਤੇ ਡਿਗ ਪਿਆ ਹੈ। ਬਹੁਤ ਵਿਹੁ ਖਾਕੇ ਨਦੀ ਵਿਚ ਡੁਬਕੇ ਮਰ ਗਿਆ ਹੈ। ੧੫

ਗਰੀਬਾਂ ਬ੍ਰਾਹਮਣਾਂ ਨੂੰ ਧਨ ਲੁਟਾਇਆ ਹੈ (ਖੁਸ਼ੀ ਨਾਲ) ਰੁਪਏ ਦਿਤਿਆਂ ਬਿਨਾ ਹੀ ਉਸਦੇ ਹਥ ਵਿਕ ਜਾਣਾ ਚਾਹੀਦਾ ਹੈ। ੧੬

ਸੁੰਦਰ ਇਸਤ੍ਰੀਆਂ ਦੇ ਛਲਾਂ ਦਾ ਕੁਛ ਅੰਤ ਜਾਣਿਆਂ ਨਹੀਂ ਜਾਂਦਾ ਹੈ। ਉਸ ਛਲ ਨੂੰ ਜਾਣਿਆਂ ਹੀ ਨਹੀਂ ਜਾਂਦਾ ਤੇ ਉਸਨੂੰ ਅਸੀਂ ਬਿਆਨ ਕਿਸਤਰਾਂ ਕਰ ਸਕੀਏ। ਜੋ ਵੀ ਕੁਛ ਇਹਨਾਂ ਦਾ ਪਾਪ, ਅਪਰਾਧ, ਛਲ, ਦੋਸ਼ ਅਸੀਂ ਕਿਤੇ ਅਖੀਆਂ ਨਾਲ ਵੇਖ ਲਈਏ, (ਭੁਲ ਭੁਲੇਖੇ) ਤਾਂ ਹੇ ਭਾਈ ਉਸ ਨੂੰ ਸਮਝਕੇ ਚਿਤ ਵਿਚ ਚੁਪ ਹੋ ਜਾਓ (ਅਣਡਿਠ ਕਰ ਛੱਡੋ) ਕਿਸੇ ਨੂੰ ਨ ਦਸੋ ਭਾਵ ਕਿਸੇ ਇਸਤ੍ਰੀ ਨਾਲ ਭਾਵ ਜਿਸਦਾ ਤੁਸੀ ਕੋਈ ਪਾਪ ਵੇਖੋ ਭਾਵ ਆਪਣੀ ਇਸਤ੍ਰੀ ਜਾਂ ਕਿਸੇ ਪਰਾਈ ਦਾ ਤਾਂ ਉਸਨੂੰ ਪ੍ਰਗਟ ਕਰਕੇ ਮਾੜੀ ਨਾ ਆਖੋ (ਜੇ ਆਖੋਗੇ ਤਾਂ ਮਾਰੇ ਜਾਓਗੇ) ੧੭

## ਚਰਿਤ੍ਰ ੧੪੫

ਨਦੀ ਦੇ ਕੰਢੇ। ਦਰਿਆਈ ਘੋੜੇ ਨਾਲ ਲੱਗ ਗਈ ਹੈ। ਭਾਵ ਮਿਲ ਗਈ ਹੈ। ਮਾਨੋ ਇੰਦਰ ਦੇ ਘੋੜੇ ਨੇ ਅਵਤਾਰ ਲਿਆ ਹੈ। ੨

ਸੁਕ੍ਰ ਬਰਨ=ਚਿੱਟਾ ਰੰਗ। ਸ਼ਰਮ ਕਰਦਾ ਹੈ। ਭਾਵ ਬੜਾ ਚਿੱਟਾ ਹੈ ਭਾਵ ਘੋੜਾ ਚੰਦ ਨਾਲੋਂ ਚਿਟਾ ਹੈ। ਛੇਤੀ ਨਾਲ ਚਲਦਾ ਹੋਇਆ ਇੱਕੁਰ ਸੋਭਾ ਪਾਂਦਾ ਹੈ। ਜਿੱਕੁਰ ਮਾਨੋ ਬਦਲਾਂ ਵਿਚ ਬਿਜਲੀ ਸੋਭਾ ਪਾਂਦੀ ਹੈ। ੩

ਮਾਨੋ ਸਵੇਰ ਦੇ ਕਰੋੜਾਂ ਸੂਰਜ ਚੜੇ ਹੋਏ ਹਨ ਇੱਕੁਰ ਦੀ ਰਾਣੀ ਦੀ ਸੋਭਾ ਹੈ। ੪

ਇਸਤ੍ਰੀ ਨੇ ਘੋੜਾ ਲੈਕੇ ਉਸਨੂੰ ਵਿਖਾਇਆ ਹੈ। ੫

ਘੋੜੇ ਨੂੰ ਫਿਰਾਇਆ। ਨੌਕਰ ਘੱਲਕੇ ਮੁਲ ਕਰਾਇਆ। ਲੱਖ ਰੁਪੱਯਾ ਕੀਮਤ ਪਈ ਹੈ। ੬ ਇਸਤ੍ਰੀ ਨੇ ਹਸਕੇ ਆਖਿਆ। ਕੰਨਾਂ ਵਿਚ ਧਰ ਲੈ। ਪੰਜ ਹਜਾਰ ਮੋਹਰ ਮੈਨੂੰ ਏਥੇ ਹੀ ਦੇ ਜਾਹ। ਤਬੇਲੇ ਵਿਚ ਫੇਰ ਘੋੜਾ ਬੰਨ੍ਹ। ੭

ਘੋੜੇ ਉਤੇ ਚੜ੍ਹਿਆਂ ਹੀ ਉਸ ਇਸਤਰੀ ਦੇ ਹਥ ਮੋਹਰਾਂ ਫੜਾ ਦਿੱਤੀਆਂ ਹਨ। ਆਖਣ ਲੱਗੀ ਮੈਂ ਮੋਹਰਾਂ ਘਰ ਛੱਡ ਆਵਾਂ। ਘੋੜਿਆਂ ਦੀ ਜਗ੍ਹਾ ਭਾਵ ਤਬੇਲੇ ਵਿਚ ਬੈਨੂੰਗੀ। ੮

ਇਸਤ੍ਰੀ ਨੇ ਘੋੜਾ ਦੌੜਾਇਆ। ਰਾਜੇ ਦੇ ਘੱਲੇ ਹੋਏ ਦਿਲ ਵਿਚ ਗੁਸਾ ਕਰਕੇ ਨੌਕਰ ਇਸਤ੍ਰੀ ਦੇ ਮਗਰ ਭੱਜੇ ਜੋ ਬੜੇ ਪਖਤਿਆ=ਕਾਠਾਆਂ ਵਾਲੇ ਚਲਾਕ ਸੀ। ਪਰ ਇਸਤ੍ਰੀ ਹਥ ਨਹੀਂ ਆਈ ਹੈ ਸਿਰ ਮਾਰਕੇ ਪਿਛਾਂਹ ਹਟ ਆਏ ਹਨ। ੯

ਫਿਰ ਓਥੇ ਇਸਤਰੀ ਆਪੇ ਹੀ ਆ ਗਈ ਹੈ। ਜਿਥੇ ਸੁੰਦਰ ਸਭਾ ਬਣਾਕੇ ਪਾਤਸ਼ਾਹ ਬੈਠਾ ਸੀ। ਘੋੜੇ ਤੋਂ ਉਤਰਕੇ ਤਿੰਨ ਸਲਾਮਾਂ ਕੀਤੀਆਂ। ਮੈ ਮੂਲ ਲੈ ਲਿਆ ਹੈ ਹੇ ਰਾਜਾ ਤੂੰ ਹੁਣ ਇਹ ਆਪਣਾ ਘੋੜਾ ਲੈ ਲੈ। ੧੦

## ਚਰਿਤ੍ਰ ੧੪੬

ਬਿਜੈ ਰਾਜ ਨੂੰ ਵੇਖ ਕੇ ਮਿਤ੍ਰ ਬਣਾਇਆ ਹੈ। ੨

ਮੇਰੇ ਪਿਤਾ ਨੇ। ਮੈਂ ਫਸ ਗਈ ਹਾਂ। ਮੇਰਾ ਵੱਸ ਕੁਛ ਨਹੀਂ। ੩

ਅਸਚਰਜ ਲਗਨ ਲੱਗ ਗਈ ਹੈ ਹੁਣ ਤੋੜੀ ਨਹੀਂ ਜਾਂਦੀ ਹੈ। ਦਿਲ ਠੰਢਾ ਨਹੀਂ ਹੁੰਦਾ ਹੈ। ਜਿਸ ਕਰਕੇ ਤੈਨੂੰ ਪ੍ਰਾਪਤਿ ਕਰਾਂ ਮੈਂ। ੪

ਸ਼ਿਵਜੀ ਦੇ ਘਰ ਭਾਵ ਠਾਕਰ ਦੁਆਰੇ ਜਿਥੇ ਸ਼ਿਵ ਲਿੰਗ ਹੁੰਦੇ ਹਨ ਮੈਂ ਓਥੇ ਚੁਪੈ-ਹਰਾ ਕੱਟਣ ਭਾਵ ਜਾਗਾ ਕਰਨ ਆਵਾਂਗੀ ਤੇ ਕੁਛ ਮਨੁਖ ਨਾਲ ਲੈਕੇ ਓਥੇ ਚਲੀ ਜਾਵਾਂਗੀ ਤੇ ਤੂੰ ਵੀ ਓਥੇ ਫੌਜ ਨਾਲ ਲੈਕੇ ਆ ਜਾਵੀਂ। ੫

ਮਿਲਾਪ ਦਾ ਥਾਂ ਬਣਾ ਦਿੱਤਾ ਹੈ ਭਾਵ ਦਸ ਦਿਤਾ ਹੈ। ਲੋਕਾਂ ਨੂੰ ਸੁਣਾ ਦਿਤਾ ਹੈ। ਕਾਲਿ=ਕਲ, ਭਲਕੇ। ਇਕ ਰਾਤ ਓਥੇ ਜਾਗਾ ਕਰਕੇ ਫੇਰ ਘਰ ਨੂੰ ਆਵਾਂਗੀ। ੬

ਰਜਨੀ=ਰਾਤ ਜਾਗਣ ਨੂੰ ਗਈ ਹੈ। ਆਰਾਮ=ਔਣਾ। ਭੋਰ ਸਵੇਰ ਨਹੀਂ ਹੋਣ ਦਿਤਾ। ਫੌਜ ਜੋੜਕੇ ਆ ਗਿਆ ਹੈ। ੭

ਜੇਹੜੇ ਆਦਮੀ ਇਸਤ੍ਰੀ ਦੇ ਨਾਲ ਸਨ ਪਹਲੇ ਓਨਾਂ ਨੂੰ ਮਾਰਿਆ ਹੈ। ਜੇਹੜੇ ਜੀਊਂਦੇ ਬਚੇ ਓਨਾਂ ਨੂੰ ਭਜਾ ਦਿੱਤਾ ਹੈ। ਚੁੱਕ ਲਿਆ ਹੈ। ੮

ਪਾਲਕੀ ਉਤੇ ਚੜ੍ਹਾ ਲਿਆ ਹੈ। ਕੂਕ ਪੁਕਾਰ ਕੀਤੀ। ਭਾਵ ਇਸਤ੍ਰੀ ਨੇ ਬਥੇਰੀ ਹਾਲ ਦੁਹਾਈ ਪਾਈ ਲੋਕਾਂ ਦੇ ਸੁਣਦਿਆਂ ਭਾਵ ਸਾਰਿਆਂ ਨੂੰ ਸੁਣਾਇਆ ਹੈ ਕਿ ਮੈਨੂੰ ਕੋਈ ਚੁਰਾਕੇ ਲੈ ਚਲਿਆ ਹੈ ਤੇ ਮਗਰੋਂ ਓਨਾਂ ਨੂੰ ਅਸੀਸਾਂ ਦੇਣ ਲਗੀ, ਜਾਓ ਲੋਕੋ ਸੁਖ ਨਾਲ ਵੱਸੋ ਮੇਰੇ ਮਾਤਾ ਪਿਤਾ ਨੂੰ ਸੁਖ ਅਨੰਦ ਆਖਣੀ। ੯

## ਚਰਿਤ੍ਰ ੧੪੭

ਇਕ ਖੈਰੀ ਨਾਮ ਵਾਲੀ ਊਠਾਂ ਵਾਲੀ ਇਸਤ੍ਰੀ ਰਹਿੰਦੀ ਸੀ। ਦੂਸਰੀ ਉਸਦੀ ਸੌਕਣ ਸ਼ੰਮੀ ਸੀ। (ਜਿਸਨੂੰ) ਸਾਰਾ ਜੱਗ ਆਖਦਾ ਸੀ ਫਤਹਖਾਨ ਉਸਦਾ ਬੜਾ ਵੱਡਾ ਪਤੀ ਸੀ। ੧

ਉਸਦੇ ਉਤੇ ਪਾਤਸ਼ਾਹ ਨੇ ਬਹੁਤ ਹੀ ਗੁੱਸਾ ਕੀਤਾ ਹੈ। ਸੈਦ ਖਾਂ ਕਰੜੀ ਕਠੋਰ ਅਕਲ ਵਾਲੇ ਭਾਵ ਜ਼ਾਲਮ ਬਿਰੈਹਮ ਨੇ ਉਸ ਉਤੇ ਚੜ੍ਹਾਈ ਕੀਤੀ ਹੈ ਨਾਲ ਫੌਜ ਲੈਕੇ। ਪਹਿਲਾਂ ਉਸਨੂੰ ਮਿਲਿਆ ਹੈ ਫੇਰ ਫੜ ਲਿਆ ਹੈ। ਬੰਨਕੇ ਮੁਲਤਾਨ ਵੱਲ ਤੁਰ ਪਿਆ ਹੈ। ੨ ਦੋਹਾਂ ਇਸਤ੍ਰੀਆਂ ਨੇ ਸੁਣਿਆਂ ਕਿ ਸਾਡਾ ਪਤੀ ਬੰਨ੍ਹਿਆਂ ਗਿਆ ਹੈ, ਸਾਰੀ ਫੌਜ ਬਿਲੋਚੀਆਂ ਭਾਵ ਊਠਾਂ ਵਾਲਿਆਂ ਦੀ ਜੋੜ ਭਾਵ ਕੱਠੀ ਕਰ ਲਈ। ਤਰਾਂ ਤਰਾਂ ਕਰਕੇ ਵੈਰੀ ਦੀ ਫੌਜ ਨੂੰ ਤੋੜ ਘਤਿਆ=ਖਿਲਾਰ ਦਿਤਾ।੩
ਸਾਹਮਣੇ ਆਕੇ। ੪ ਹੈ=ਘੋੜੇ। ਗੈ=ਹਾਥੀ। ਬਾਕਨ=ਤਕੜੇ। ਤੀਰ ਮਾਰਕੇ। ੫
ਭੇਰ=ਤੂਤੀ। ਸੁੰਦਰ ਸੂਰਮੇ ਬਾਣਾਂ ਨੂੰ ਬੰਨਕੇ ਐਨ ਆ ਖੜੋਤੇ ਹਨ। ਇੱਕੁਰ ਦੇ ਲੜ੍ਹਕੇ ਮਰੇ ਹਨ ਕਿ ਮੁੜਕੇ ਜਹਾਨ ਉਤੇ ਨਹੀਂ ਆਏ ਭਾਵ ਮੁਕਤਿ ਹੋਗਏ ਹਨ ਜਾਂ ਐਂਉ ਜਾਪਦਾ ਹੈ ਕਿ ਜਹਾਨ ਤੇ ਇਹ ਜੰਮੇ ਹੀ ਨਹੀਂ ਸਨ ਐਸੇ ਮੂਹਧੇ ਮੂੰਹ ਮਿੱਟੀ ਦੇ ਪੁਤਲੇ ਹੋਏ ਪਏ ਹਨ। ੬
ਵਡੇ ਹਾਥੀ ਤੇ ਘੋੜੇ ਲੜਨ ਦੇ ਸਮੇਂ ਮਾਰੇ ਗਏ ਹਨ। ਕਿਤੇ ਰਾਜੇ ਭੁਆਟਣੀਆਂ ਖਾ ਰਹੇ ਹਨ ਕਿਤੇ ਸਿਰ ਦੇ ਛੱਤ੍ਰ ਡਿੱਗੇ ਪਏ ਹਨ। ਪਵਿੱਤ੍ਰ ਸ਼ਹੀਦ ਮਦਾਨ ਅੰਦਰ ਹੋ ਗਏ ਹਨ। ਮੁਕਤ ਹੋਕੇ ਸੁਰਗ ਵਿੱਚ ਜਾ ਵਸੇ ਹਨ ਮੁੜਕੇ ਨਹੀਂ ਆਏ ਹਨ। ੭
ਇਸਤ੍ਰੀ ਜਿਸਨੂੰ ਫੜਕੇ ਤਲਵਾਰ ਮਾਰਦੀ ਹੈ। ਓਹ ਜ਼ਮੀਨ ਉਤੇ ਡਿੱਗ ਪੈਂਦਾ ਹੈ ਅਪਣੇ ਆਪਨੂੰ ਥੋੜਾ ਜੇਹਾ ਵੀ ਨਹੀ ਸੰਭਾਲਦਾ ਹੈ। ਸੰਮੀ ਇਸਤ੍ਰੀ ਵੀ ਜਿਸਨੂੰ ਵੇਖਕੇ ਤੀਰ ਛੱਡਦੀ ਹੈ। ਇਕ ਤੀਰ ਨਾਲ ਹੀ ਵੈਰੀ ਦਾ ਸਿਰ ਭੰਨ ਘੱਤਦੀ ਹੈ। ੮
ਕਿਸੇ ਥਾਂ ਖੰਡੇ ਪਏ ਹਨ, ਕਿਸੇ ਜਗ੍ਹਾ ਟੋਪ ਝੜੇ ਪਏ ਹਨ, ਕਿਤੇ ਟੁਕੜੇ ਡਿਗੇ ਪਏ ਹਨ ਜਮੀਨ ਉਤੇ ਰਾਜਿਆਂ ਦੇ ਸਿਰ ਦੇ ਤਾਜਾਂ ਭਾਵ ਛਤ੍ਰਾਂ ਦੇ.........ਕਿਤੇ ਵੈਰੀਆਂ ਦੇ ਤੀਰ ਪਏ ਹੋਏ ਹਨ, ਕਿਤੇ ਬਰਛੀਆਂ ਡਿੱਗੀਆਂ ਪਈਆਂ ਹਨ, ਕਿਤੇ ਚੰਗਿਆਂ ਘੋੜਿਆਂ ਦੇ ਅੰਗ ਵੱਢੇ ਪਏ ਹਨ.........ਕਿਤੇ ਸੂਰਮੇ ਡਿਗੇ ਪਏ ਹਨ, ਕਿਤੇ ਉਨ੍ਹਾਂ ਦੇ ਕਪੜੇ ਪ੍ਰਕਾਸ਼ ਭਾਵ ਲਿਸ਼ਕਾਂ ਮਾਰ ਰਹੇ ਹਨ, ਕਿਤੇ ਵੱਡਿਆਂ ਹਾਥੀਆਂ ਦੇ ਸਿਰ ਭਾਵ ਸੁੰਢ ਡਿਗੇ ਪਏ ਹਨ.........ਇਕੁਰ ਦੀ ਬਹੁਤ ਹੀ ਮਾਰ ਪਈ ਹੈ ਕਿਸੇ ਨੂੰ ਕੁਛ ਸੰਭਾਲ ਨਹੀਂ ਰਹੀ ਹੈ, ਸਾਰੇ ਹੀ ਰਾਜਿਆਂ ਦੇ ਪੁਤਰ ਦੌੜ ਚਲੇ ਹਨ। ੯
ਕਈ ਨ ਕਟੇ ਜਾਣ ਵਾਲੇ ਸੂਰਮੇ ਕੱਟ ਘਤੇ ਹਨ। ਕਈ ਮਤਵਾਲੇ ਹਾਥੀ ਮਾਰ ਘਤੇ ਹਨ। ਪੈਦਲ ਚਲਣ ਵਾਲੇ ਕਈ ਜਥੇ ਮਾਰ ਘਤੇ ਹਨ। ਜੇਹੜੇ ਜੀਊਂਦੇ ਬਚੇ ਹਨ ਓਹ ਪ੍ਰਾਣ ਲੈਕੇ ਭੱਜ ਗਏ ਹਨ। ੧੦
ਅਪਣੇ ਹਾਥੀ ਦਾ ਜੰਜੀਰ ਸੁਟ ਘਤਿਆ ਹੈ ਭਾਵ ਹੇਠਾਂ ਜਮੀਨ ਉਤੇ ਤਾਂ ਹਾਥੀ ਖੜੋ ਗਿਆ ਹੈ। ਤਾਂ ਉਸਦੇ ਪਾਸ ਜਾਕੇ ਤਲਵਾਰ ਮਾਰੀ ਹੈ। ੧੧
ਸੂਰਮੇ ਨੂੰ ਗੁਸੇ ਨਾਲ ਇਸਤ੍ਰੀ ਨੇ ਤਲਵਾਰ ਮਾਰੀ ਹੈ ਪਹਿਲੇ ਹਾਥੀ ਦੇ ਕਰ=ਸੁੰਡ ਜੋ ਬੜਾ ਵੱਡਾ ਸੀ ਉਸਨੂੰ ਕੱਟ ਘਤਿਆ ਹੈ। ਖਾਨ ਦੀ ਗਰਦਨ ਤਾਂ ਬਚ ਗਈ ਪਰ ਨੱਕ ਉਤੇ ਚੰਗੀ ਸੱਟ ਆਈ ਹੈ। ੧੨

ਇਸਤ੍ਰੀ ਦੇ ਹੱਥ ਤੋਂ ਤਲਵਾਰ ਛੁੱਟਕੇ ਨੱਕ ਉਤੇ ਜਾ ਅਟਕੀ ਹੈ। ਭਾਵ ਸੁਭਾਵਕ ਹੀ ਤਲਵਾਰ ਹਥ ਤੋਂ ਛੁਟ ਗਈ ਤੇ ਨੱਕ ਦੀ ਹੱਡੀ ਉਤੇ ਜਾ ਠਹਿਰੀ ਹੈ। ਹਾਥੀ ਉਤੇ ਜੇਹਾ ਹੌਦਾ ਜਾਂ ਅੰਬਾਰੀ=ਕਾਠੀ ਪਈ ਹੋਈ ਹੁੰਦੀ ਹੈ ਇਸਤ੍ਰੀ ਦੀ ਬਾਂਹ ਉਸ ਦੇ ਨਾਲ ਜਾ ਵੱਜੀ ਹੈ ਅਤੇ ਸਾਰੀਆਂ ਹੀ ਵੰਗਾਂ ਭਾਵ ਚੂੜੀਆਂ ਟੁਟ ਗਈਆਂ ਹਨ। ੧੩ ਵੱਡੇ ਵੈਰੀ ਦੀ ਛਾਤੀ ਵਿਚ ਮਾਰ ਘੱਤੀ ਹੈ। ਬਰਛੇ ਨਾਲ ਪਰੋਕੇ ਉਸ ਨੂੰ ਹਾਥੀ ਤੋਂ ਹੇਠਾਂ ਉਤਾਰ ਲਿਆ ਹੈ। ਸਾਰਿਆਂ ਨੂੰ ਵਿਖਾ ਕੇ ਜ਼ਮੀਨ ਦੇ ਉਤੇ ਪਟਕਾਇਆ ਹੈ। ੧੪

ਵੰਗਾਂ ਵੇਖ ਕੇ ਉਸ ਨੇ ਇਸਤ੍ਰੀ ਪਛਾਣ ਲਈ ਹੈ ਭਾਵ ਇਹ ਤਾਂ ਆਦਮੀ ਦੇ ਕਪੜੇ ਪਾਕੇ ਇਸਤ੍ਰੀ ਲੜਦੀ ਹੈ ਉਸ ਨੇ ਇਹ ਜਾਣ ਲਿਆ ਹੈ। ਬਸ ਸੈਦ ਖਾਂ ਧੰਨ ਧੰਨ ਆਖਣ ਲੱਗ ਪਿਆ ਹੈ। ਜੇਹੜਾ ਕੋਈ ਪੁਤ੍ਰ ਇਹਨਾਂ ਦੇ ਪੇਟੋਂ ਹੋਵੇਗਾ। ਓਹ ਗੱਲਾਂ ਨਾਲ ਹੀ ਲੰਕਾ ਦੇ ਕਿਲੇ ਨੂੰ ਜਿੱਤ ਲਏਗਾ। ੧੫

ਫੌਜ ਨੂੰ ਚੀਰਕੇ ਹਾਥੀ ਨੂੰ ਟੱਪ ਕੇ ਮੈਨੂੰ ਆਕੇ ਜ਼ਖਮੀ ਕੀਤਾ ਹੈ। ੧੬

ਇੱਕੁਰ ਖੰਡਾ ਸਿਰ ਉਤੇ ਮਾਰ ਕੇ ਅਤੇ ਵੱਡੇ ਵਡਿਆਂ ਕਾਠੀਆਂ ਵਾਲਿਆਂ ਨੂੰ ਮਾਰ ਕੇ ਜਾਂ ਜ਼ਖਮੀ ਕਰਕੇ। ਸਾਰੀ ਫੌਜ ਨੂੰ ਦਬਾ ਕੇ ਭਾਵ ਮਾਰ ਕੇ ਪਰੇ ਹਟਾਕੇ ਅਪਣੇ ਪਤੀ ਨੂੰ ਖੋਹ ਲਿਆ ਹੈ। ੧੭

ਖਾਨ ਨੂੰ ਪੀੜ ਦੇ ਕੇ ਜੰਗ ਤੋਂ ਬਾਹਰ ਕੱਢ ਦਿੱਤਾ ਹੈ। ਅਪਣਾ ਖਸਮ ਛਡਾ ਲਿਆਈ ਹੈ। ੧੮

ਖੈਰੀ ਤੇ ਸੰਮੀ ਦੋ ਬਿਲੋਚਣੀਆਂ ਸੀ। ਇਹਨਾਂ ਦੇ ਪਤੀ ਫਤਹ ਖਾਂ
ਨੂੰ ਸੈਦ ਖਾਂ ਨੇ ਮੁਲਤਾਨ ਪਾਸ ਬੰਨ ਲਿਆ ਤੇ

**ਚੌਃ-ਬੰਧਯੋ ਨਾਥ ਬਾਲਨ ਸੁਨ ਪਾਯੋ। ਸਕਲ ਪੁਰਖਕੋਭੇਖ ਬਨਾਯੋ।**

ਫੌਜ ਲੈਕੇ ਚੜ੍ਹ ਪਈ।

**ਘੇਰ ਸੈਦ ਖਾਂ ਕੌ ਤ੍ਰਿਯਨ ਐਸੇ ਕਹਯੋ ਸੁਨਾਇ।**
**ਕੈ ਹਮਰੋ ਪਤਿ ਛੋਰਿਯੈ ਕੈ ਲਰਿਯੈ ਸਮੁਹਾਇ।**

ਓੜਕ ਬੜਾ ਜੰਗ ਹੋਇਆ।

**ਖੈਰੀ ਜਾਹ ਖੱਗ ਗਹਿ ਮਾਰੈ। ਗਿਰੇ ਭੂਮਿ ਨ ਰਤੀ ਕੁ ਸੰਭਾਰੇ।**
**ਸੰਮੀ ਨਿਰਖਿ ਜਾਹਿ ਸਰ ਛੋਰੈ। ਏਕੈ ਬਾਨ ਮੂੰਡ ਅਰਿ ਤੋਰੇ।**
**ਤਬ ਸੰਮੀ ਸੈਹਥੀ ਸੰਭਾਰੀ। ਮਹਾਂ ਸੱਤ੍ਰ ਦੇ ਉਰ ਮੈ ਮਾਰੀ।**
**ਬਰਛਾ ਕਏ ਪਰੋਇ ਉਤਾਰਯੋ। ਸਭਨ ਦਿਖਾਇ ਭੂਮ ਪਰ ਮਾਰਯੋ।**
**ਬੰਗ ਨਿਹਾਰ ਤ੍ਰਿਯਾ ਪਹਿਚਾਨੀ। ਧੰਨ ਧੰਨ ਸੈਦ ਖਾਂ ਬਖਾਨੀ।**

ਇਨ ਕੇ ਪੇਟ ਪੂਤ੍ਰ ਜੋ ਹ੍ਵੈ ਹੈ। ਬਾਤਨ ਜੀਤ ਲੰਕ ਗੜ ਲੈ ਹੈ।

ਓੜਕ ਸੈਦ ਖਾਂ ਦੀ ਫੌਜ ਭਜ ਗਈ।

ਤੇ ਸੈਦ ਖਾਂ ਨੇ ਇਹਨਾਂ ਦਾ ਪਤੀ ਛਡ ਦਿਤਾ।

ਖੈਰੀ ਸੰਮੀ ਜਾਤ ਭਈ ਤਹਾਂ। ਠਾਢੋ ਸੈਦ ਖਾਨ ਥੋ ਜਹਾਂ।
ਖੁਨਸਿ ਖੱਗ ਖੱਤ੍ਰਯਹਿ ਪ੍ਰਹਾਰਯੋ। ਪ੍ਰਥਮਕਰੀਕਰ ਕੈ ਕਟਿਡਾਰਯੋ।
ਬਹੁਰ ਖਾਨ ਕੌ ਤੇਗ ਚਲਾਈ। ਗ੍ਰੀਵਾ ਬਚੀ ਨਾਕ ਪਰ ਆਈ।
ਅਟਕ ਨਾਕ ਮੈਂ ਅਸਿ ਰਹਯੋ ਗਯੋ ਹਾਥ ਤੇ ਛੂਟਿ।
ਭੁਜਾ ਅੰਬਾਰੀ ਸੋ ਬਜੀ ਰਹੀ ਬੰਗੁਰਿਯੈ ਟੂਟ।

## ਚਰਿਤ੍ਰ ੧੪੯

ਕੰਚਨੀ=ਵੇਸ਼ਵਾ। ਜਗਤ ਕਹਿੰਦਾ ਹੈ। ਉਸ ਦੇ ਵੱਸ ਹੋ ਗਿਆ ਹੈ। ਅਪ-
ਣੀਆਂ ਰਾਣੀਆਂ ਨੂੰ ਮਨ ਤੋਂ ਵਿਸਾਰ ਦਿੱਤਾ ਹੈ। ੧
ਰਾਜਾ ਸਾਡੇ ਹੱਥ ਤੋਂ ਚਲਿਆ ਗਿਆ ਹੈ। ੨
ਰਾਣੀਆਂ ਨੇ ਇਕ ਬਿਸ਼ਨ ਸਿੰਘ ਆਦਮੀ ਸੱਦਿਆ। ਪ੍ਰੀਤ ਪੈਦਾ ਕਰਕੇ। ਮੈਨੂੰ
ਅਪਣੀ ਪਿਆਰੀ ਜਾਣ ਕੇ ਮੇਰਾ ਇਕ ਕੰਮ ਕਰੋ। ੩
ਪਹਿਲੇ ਇਸ ਵੇਸਵਾ ਨੂੰ ਬਹੁਤ ਸਾਰਾ ਧਨ ਦਿਓ। ਫੇਰ ਰਾਜੇ ਦੇ ਵੇਖਦਿਆਂ
ਹੀ ਇਸ ਨਾਲ ਪ੍ਰੇਮ ਕਰੋ ਭਾਵ ਮਿਤ੍ਰਤਾ ਪਾਓ। ਜਦੋਂ ਤੁਸੀ ਮੇਰੇ ਰਾਜਾ ਨਾਲੋਂ
ਉਸ ਵੇਸਵਾ ਦਾ ਪ੍ਰੇਮ ਤੁੜਾ ਦਿਓਗੇ। ਫਿਰ ਤੁਸਾਂ ਅਪਣੇ ਘਰ ਵਿਚ
ਬੁਲਾ ਕੇ ਉਸ ਨੂੰ ਮਾਰ ਦੇਣਾ। ੪
ਜਦੋਂ ਵੇਸਵਾ ਨੂੰ ਰਾਜੇ ਨੇ ਅਪਣੇ ਘਰ ਵਿਚ ਬੁਲਾ ਲਿਆ। ਫੇਰ ਉਸੇ ਰਾਜਾ ਦੀ ਸਭਾ
ਵਿਚ ਜਿਥੇ ਵੇਸਵਾ ਬੈਠੀ ਹੋਈ ਸੀ ਓਹ ਬਿਸ਼ਨ ਸਿੰਘ ਵੀ ਆਕੇ ਬੈਠ ਗਿਆ ਹੈ। ੫
ਬਿਸ਼ਨ ਸਿੰਘ ਨੇ ਵੇਸਵਾ ਨੂੰ ਕੁਛ ਹੱਸਕੇ ਆਖਿਆ ਹੈ। ਫਿਰ ਵੇਸਵਾ ਵਲ ਸੈਨਤ
ਕੀਤੀ ਹੈ ਉਸ ਰਾਜੇ ਨੂੰ ਵਿਖਾਕੇ। ਦੇਸੀ=ਰਾਗ ਗੌਣ ਦੇ ਸਮੇਂ ਜੇਹੜਾ ਤਾਲ ਤੋੜੀ ਦਾ ਹੈ
ਭਾਵ ਓਹ ਬਿਸ਼ਨ ਸਿੰਘ ਆਖਣ ਲੱਗਾ ਇਸ ਮੂਰਖ ਰਾਜਾ ਨੂੰ ਤਾਲ ਤੋੜਨ ਨ ਦੇਹ।
ਇਸ ਨਾਲ ਪ੍ਰੇਮ ਵਧਾਕੇ ਫੇਰ ਇਸ ਹੋਰ ਦੂਸਰੇ ਨਾਲ ਨ ਕਰ। ੬
ਤੇਰੇ ਵੇਖਦਿਆਂ ਇਸ ਵੇਸਵਾ ਨੇ ਤਾਲ ਤੋੜਨ ਦੀ ਇਸ਼ਾਰਤ ਉਸ ਨੂੰ ਦਿਤੀ ਹੈ।
ਤੇਰੀ ਪ੍ਰੀਤੀ ਇਸ ਨਾਲ ਕੀ ਹੋਈ ਹੈ ਭਾਵ ਬਿਅੰਰਥ ਹੈ। ੭
ਤੇਰਾ ਇਸ ਨਾਲ ਪ੍ਰੇਮ ਕਰਨਾ ਕਿਸ ਕੰਮ ਹੈ ਭਾਵ ਬਿਅਰਥ ਹੈ। ੮
ਇਸ ਵੇਸਵਾ ਨੂੰ ਹੋਰ ਆਦਮੀ ਚੰਗਾ ਲਗਦਾ ਹੈ ਸੋ ਤੈਨੂੰ ਇਸ ਨਾਲ

ਪ੍ਰੇਮ ਕਰਦਿਆਂ ਸ਼ਰਮ ਨਹੀਂ ਔਂਦੀ ਹੈ। ੯
ਜੇ ਏਹੋ ਜਹੀਆਂ ਵੇਸ਼ਵਾਵਾਂ ਦੇ ਰੱਖਣ ਨਾਲ ਇਜ਼ਤ ਪਾਈਏ ਤਾਂ ਫਿਰ ਚੰਗੀਆਂ, ਭਲੀਆਂ ਇਸਤ੍ਰੀਆਂ ਘਰ ਵਿਚ ਕਿਉਂ ਲਿਆਈਏ, ਜੇ ਟੱਟੂ ਉਤੇ ਚੜ੍ਹਕੇ ਜੰਗ ਜਿੱਤ ਲਈਏ ਤੇ ਤਾਂ ਫਿਰ ਕੌਣ ਖਰਚੇਗਾ ਚੰਗੇ ਘੋੜੇ ਉਤੇ ਰੁਪਏ ਭਾਵ ਕੋਈ ਨਹੀਂ। ੧੦
ਰਾਜਿਆਂ ਨੂੰ ਛੱਡ ਕੇ ਕੰਗਲਿਆਂ ਨਾਲ ਖੇਹ ਖਾਂਦੀਆਂ ਹਨ ਇਹਨਾਂ ਦੀ ਤਾਂ ਪੈਸਿਆਂ ਨਾਲ ਹੀ ਦ੍ਰਿੜ੍ਹਤਾ ਭਾਵ ਪੱਕੀ ਪ੍ਰੀਤੀ ਹੈ। ੧੧
ਤੇਰੇ ਨਾਲ ਬਾਹਰ ਦਾ ਕੇਹੜਾ ਪ੍ਰੇਮ ਕਰਦਾ ਹੈ। ਅਪਣੇ ਪਿਆਰੇ ਦੇ ਨਾਲ ਰਲਕੇ ਜੇਹੜਾ ਕੋਈ ਪੈਸਾ ਕਮਾ ਲਿਔਂਦਾ ਹੈ। ਤੈਨੂੰ ਮੈਂ ਇਹ ਹੋਰ ਘਰ ਵਿਚ ਜਾਂਦੀ ਵਿਖਾ ਦਿਆਂ। ਹੇ ਰਾਜਾ ਤਾਂ ਤੇ ਤੂੰ ਇਸ ਨੂੰ ਕਲੰਕ ਲਾਕੇ ਛੱਡ ਦੇਵੇਂਗਾ। ੧੨
ਇਧਰ ਰਾਣੀ ਨੇ ਰਾਜੇ ਨੂੰ ਇੱਕੁਰ ਸਮਝਾਕੇ ਆਖਿਆ ਹੈ। ਓਧਰ ਅਪਣੇ ਮਿਤ੍ਰ ਬਿਸ਼ਨ ਸਿੰਘ ਨੂੰ ਘੱਲਕੇ ਓਹ ਵੇਸ਼ਵਾ ਸੱਦ ਲਈ ਹੈ। ੧੩
ਰਾਣੀ ਨੇ ਸਖੀ ਭਾਵ ਗੋਲੀ ਨੂੰ ਖਬਰ ਦੇ ਦਿਤੀ ਹੈ ਭਾਵ ਗੋਲੀ ਨੇ ਰਾਣੀ ਨੂੰ ਆ ਖਬਰ ਕੀਤੀ ਹੈ। ਰਾਣੀ ਨੇ ਅਪਣੇ ਖਸਮ ਨੂੰ ਨਾਲ ਲੈਕੇ ਇਹ ਛਲ ਵਿਖਾਇਅ ਹੈ। ਬਸ ਰਾਜੇ ਨੇ ਵੇਸ਼ਵਾ ਨੂੰ ਖੇਹ ਖਾਂਦਿਆਂ ਵੇਖ ਕੇ ਅਪਣੇ ਮਨ ਨੂੰ ਧਿਰਕਾਰ ਕੀਤਾ ਹੈ। ੧੪ ਅਨਤੈ=ਹੋਰ ਕਿਸੇ ਨਾਲ। ੧੫
ਰਾਜੇ ਨੇ ਬਹੁਤ ਸਾਰੇ ਜੁਆਨ ਮੁੰਡੇ ਵੇਸ਼ਵਾ ਨੂੰ ਚੰਬੜਾ ਦਿਤੇ। ਕਿਸਤਰਾਂ ਦਾ ਰਾਣੀ ਨੇ ਵੇਸ਼ਵਾ ਨੂੰ ਛਲ ਵਿਖਾਇਆ ਹੈ। ੧੬

## ਚਰਿਤ੍ਰ ੧੪੯

ਅਘਾਵੈ=ਰੱਜਦਾ ਨਹੀਂ ਹੈ। ੧
ਲੱਭ ਰਹੀਆਂ ਹਨ ਪਰ ਘਰ ਵਿਚ ਕੁਛ ਨਹੀਂ ਲਭਿਆ ਜਾਂ ਵੇਖਿਆ ਹੈ। ੨
ਦੁਖੀ ਹੋਈਆਂ ਨੇ ਉਸਨੂੰ ਮੰਜੀ ਉਤੇ ਘਤ ਲਿਆ ਹੈ। ਇਸ ਮੁਰਦੇ ਨੂੰ ਦੱਬਣ ਵਾਸਤੇ ਲੈ ਚੱਲੀਆਂ ਹਾਂ ਇਹ ਉਚਾਰਿਆ ਹੈ। ਜਾਂ ਲੈ ਚਲੇ ਹਾਂ। ੩
ਡੰਡਕਾਰ=ਉਜਾੜ। ਓਨ੍ਹਾਂ ਇਸਤਰੀਆਂ ਨੇ ਰਸਤੇ ਵਿਚ ਬੜਾ ਡੂੰਘਾ ਸਾਰਾ ਇਕ ਟੋਆ ਵੇਖਿਆ ਹੈ। ਰਾਹੀ ਬਹੁਤ ਸਾਰਾ ਧਨ ਲਈ ਔਂਦੇ ਹਨ। ਓਨ੍ਹਾਂ ਨੇ ਆਖਿਆ ਹੁਣ ਸਾਡਾ ਸੌਦਾ ਬੜਾ ਚੰਗਾ ਬਣਿਆਂ ਹੈ। ੪
ਹੇ ਭਾਈਓ ਬਲੋਚੋ ਤੁਸੀਂ ਸਾਰੇ ਸਾਡੀ ਇਕ ਗੱਲ ਸੁਣੋ। ਅਸੀਂ ਏਥੇ ਪਤੀ ਨੂੰ ਦਬੌਣ ਵਾਸਤੇ ਸਾਰੀਆਂ ਆਈਆਂ ਹਾਂ। ਤੁਸੀਂ ਹੁਣ ਇਸ ਦਾ ਮੁਰਦਾ ਆਕੇ ਸਵਾਰੋ ਭਾਵ ਚੰਗਾ ਕਰ ਦਿਓ। ਸਾਡੇ ਗੁਣ ਔਗੁਣ ਰਿਦੇ ਵਿਚ ਨ ਵਿਚਾਰੋ। ਭਾਵ ਕਲਮਾਂ ਪੜ੍ਹਕੇ ਇਸਨੂੰ ਦਬੋ। ੫
ਊਠਾਂ ਤੋਂ ਉਤਰ ਬੈਠੇ। ਫਾਤਿਆ ਦਾ ਅਰਥ ਹਥ ਜੋੜਨਾ ਹੈ, ਖੈਰ ਦਾ ਅਰਥ ਖਰੈਤ ਕਰਨਾ ਹੈ, ਨੀਤ ਦਾ ਅਰਥ ਉਸਦੇ ਵਾਸਤੇ ਹੈ। ਹੱਥ ਉਤਾਂਹ ਕਰਕੇ ਉਸਦੇ ਪਾਸ

ਖੜ੍ਹਕੇ ਕਲਮਾ ਪੜ੍ਹਿਆ ਹੈ, ਅਥਵਾ ਸੁਖਾਂ ਦੀ ਪ੍ਰਾਪਤਿ ਦੀ ਨੀਤੀ ਕਰਕੇ ਅਪਣੇ ਅਪਣੇ ਪੁੰਨ ਓਹ ਅਰਪਣ ਕਰਦੇ ਹਨ ਉਸ ਜਗ੍ਹਾ ਉਸਦੇ ਵਾਸਤੇ ਕਲਮਾ ਪੜ੍ਹਕੇ ਭਾਵ ਹਥ ਪੈਰ ਧੋਕੇ ਉਸਦੇ ਵਾਸਤੇ ਪ੍ਰਮੇਸਰ ਅਗੇ ਨੀਤ=ਪ੍ਰਸ਼ਨ ਕੀਤਾ ਹੈ ਤੇ ਫਾਤਿਆ= ਕਲਮਾ ਪੜ੍ਹਿਆ ਹੈ, ਉਸਨੂੰ ਪਿਆ ਹੋਇਆ ਵੇਖਕੇ ਪੁੰਨ ਦਿਤੇ ਹਨ। ਉਸਨੂੰ ਮੁਰਦੇ ਸਮਾਨ ਜ਼ਖਮੀ ਪਿਆ ਵੇਖਿਆ ਹੈ। ਟੋਏ ਨੂੰ ਕਬਰ ਵੇਖਕੇ ਉਸਦੇ ਪਾਸ ਇਸਥਤ ਹੋ ਗਏ ਹਨ। ੬

ਫਾਹੀ ਪਾਕੇ ਉਸਨੂੰ ਟੋਏ ਵਿਚ ਸੁਟ ਘਤਿਆ ਹੈ। ੭

ਇਕ ਪਿੰਡ ਤੋਂ ਦੌੜਕੇ ਅਫੀਮ ਲਿਆਂਦੀ ਹੈ। ਬਹੁਤ ਸਾਰਿਆਂ ਲੋਕਾਂ ਨੂੰ ਨਾਲ ਲਿਆਕੇ ਉਹਨਾਂ ਨੂੰ ਮਰਵਾਇਆ ਹੈ। ਅਤੇ ਓਨ੍ਹਾਂ ਲੋਕਾ ਨੂੰ ਵਿਖਾ ਦਿਤਾ ਹੈ ਤੇ ਆਖਿਆ ਹੈ ਇਹਨਾਂ ਨੇ ਸਾਡੇ ਪਤੀ ਨੂੰ ਫਾਹੀ ਪਾਕੇ ਮਾਰਿਆ ਹੈ। ੮

ਪੰਜਾਂ ਦੇ ਗਲ ਵਿਚ ਫਾਹੀ ਪਾ ਲਈ ਹੈ। ਅਸੀਂ ਵਿਚਾਰੀਆਂ ਪੰਜੇ ਹੀ ਰਹਿ ਗਈਆਂ ਹਾਂ। ੯ ਇਹਨਾਂ ਠੱਗਾਂ ਨੇ ਸਾਡੇ ਪਤੀ ਨੂੰ ਮਾਰ ਘਤਿਆ ਹੈ ਸਾਡਾ ਹੁਣ ਸਾਥੀ ਕੋਈ ਨਹੀਂ ਰਿਹਾ ਹੈ। ਅਸੀਂ ਜੰਗਲ ਵਿਚ ਕੱਲੀਆਂ ਇਸਤਰੀਆਂ ਹਾਂ ਹੇ ਪ੍ਰਮੇਸਰਾ ਸਾਡੀ ਕੀ ਗਤੀ ਹੋਵੇਗੀ। ੧੦

ਤਰਾਂ ੨ ਦੇ ਵਾਜੇ ਵਜਾਏ ਹਨ। ਬਹੁਤ ਗੁਸਾ ਕਰਕੇ ਇਕਰ ਬਚਨ ਉਚਾਰੇ ਹਨ। ਇਸ ਥਾਂ ਉਤੇ ਅਸੀਂ ਤੁਹਾਡੇ ਸਾਥੀ ਹਾਂ। ੧੧

ਪਤੀ ਵੀ ਮਰ ਗਿਆ ਤੇ ਏਹ ਊਠ ਧਨ ਦੇ ਲਦੇ ਵੀ ਚਲੇ ਗਏ ਹਨ ਹੇ ਰੱਬਾ ਅਸੀਂ ਤਾਂ ਗਰੀਬਣੀਆਂ ਬਣ ਗਈਆਂ ਹਾਂ। ੧੨

ਮਤ ਸ਼ੋਕ ਕਰੋ। ਸਾਨੂੰ ਫਾਰਖਤੀ ਦੀ ਚਿਠੀ ਲਿਖ ਦਿਓ। ਇਹ ਬਾਰਾਂ ਊਠ ਧਨ ਲੈ ਲਓ। ੧੩ ਗਰੀਬਾਂ ਦੀ ਰੱਛਿਆ ਕੀਤੀ ਹੈ ਅਤੇ ਗਿਣਤੀ ਇਕ ਕੌਡੀ ਨੂੰ ਵੀ ਕੁਪਾਇ=ਅਪਵਿਤ੍ਰ ਸਮਝਿਆ ਹੈ। ਸਾਰਾ ਹੀ ਧਨ ਮੋੜ ਦਿਤਾ ਹੈ ਭਾਈ ਧੰਨ ਹੈ ਕਾਜੀਆਂ ਦਾ ਰਾਜਾ। ੧੪

ਵੱਡੇ ਦੁਸ਼ਟ ਅਮਲ ਨੂੰ ਦੂਰ ਕਰਕੇ ਪਤੀ ਨੂੰ ਬਚਾ ਲਿਆ ਹੈ ਤਰਾਂ ੨ ਦੀ ਸੇਵਾ ਕੀਤੀ ਹੈ ਰਿਦੇ ਵਿਚ ਖੁਸ਼ੀ ਪੈਦਾ ਕਰਕੇ। ੧੫

## ਚਰਿੱਤ੍ਰ ੧੫੦

ਨਗੌਰ ਦੇਸ। ੧ ਹੋਰ ਕਿਸੇ ਦਾ ਪੁਤ੍ਰ ਘਰ ਵਿਚ ਲਿਆਕੇ ਜਮਾ ਲਿਆ ਹੈ ਭਾਵ ਹੋਰ ਕੋਈ ਇਸਤਰੀ ਏਥੇ ਆਕੇ ਜੰਮ ਗਈ ਹੈ। ਹਰ ਕੋਈ ਰਾਜਾ ਦਾ ਹੀ ਪੁਤ੍ਰ ਜਾਣਦਾ ਹੈ। ੨

ਸੁੰਦਰ, ਸੀਤਲ ਸੁਭਾਵ ਵਾਲੇ ਜਤ ਬਰਤ ਵਾਲੇ। ਦੋਹਾਂ ਪਾਲਣ ਵਾਲਿਆਂ ਨੂੰ ਵਿਹੁ ਲੈਕੇ ਦੇ ਦਿਤੀ ਹੈ। ਹੇ ਭਰਾਓ ਓਨਾਂ ਨੂੰ ਅਪਣੇ ਪੁਤ੍ਰ ਕਰਕੇ ਓਨਾਂ ਦਾ ਨਾਮ ਰਾਜੇ ਪੱਕਾ ਕਰਾਇਆ ਹੈ। ਅਥਵਾ ਜਦੋਂ ਪ੍ਰਮੇਸਰ ਨੇ ਦੋ ਪੁਤਰ ਓਨਾਂ ਦੇ ਘਰ ਹੋਰ ਦੇ

ਦਿਤੇ ਜੋ ਬੜੇ ਰੂਪ ਵਾਲੇ ਸੀ ਜਾਂ ਹੋਰ ਜੇਹੜਾ ਕਿਸੇ ਦਾ ਪੁਤਰ ਲਿਆਕੇ ਘਰ ਵਿਚ ਪਾਲਿਆ ਸੀ। ਓਸ ਨੂੰ ਰਾਜੇ ਦਾ ਪੁਤ੍ਰ ਆਖਿਆ ਸੀ ਫੇਰ ਉਸ ਰਾਣੀ ਨੇ ਅਪਣੇ ਪੇਟ ਦੇ ਦੋਹਾਂ ਪੁਤਰਾਂ ਨੂੰ ਕਿਤੇ ਵਖਰੇ ਥਾਂ ਓਹਲੇ ਲੈਜਾਕੇ ਤੇ ਜੇਹੜਾ ਬਾਲਕ ਪਾਲਿਆ ਹੋਇਆ ਸੀ ਉਸ ਨੂੰ ਵਿਹੁ ਦੇਕੇ ਮਾਰ ਘੱਤਿਆ ਹੈ। ਉਸ ਨੂੰ ਪਰਾਇਆ ਜਾਣ ਕੇ ਮਾਰਿਆ ਹੈ। ਉਸ ਦੀ ਵੇਖਕੇ। ਭਾਵ ਅਪਣਿਆਂ ਦੋਹਾਂ ਨੂੰ ਰੱਖ ਲਿਆ ਤੇ ਪਾਲੇ ਹੋਏ ਨੂੰ ਵਿਹੁ ਦੇਕੇ ਮਾਰ ਘੱਤਿਆ ਹੈ। ੩

ਬੜਾ ਪੁਕਾਰ ਕੇ ਰੋਈ। ਉਸ ਦੀ ਵੱਲ ਵੇਖ ਕੇ ਸਿਰ ਤੋਂ ਵਾਲ ਪੁਟਕੇ। ਜਦੋਂ ਪਤੀ ਉਸ ਜਗਾ ਆਏ, ਉਸ ਨੂੰ ਆਖਿਆ ਤੂੰ ਗਮ ਨ ਕਰ। ਜੇਹੜੀ ਅਕਥ ਪ੍ਰਮੇਸਰ ਦੀ ਕਥਾ ਹੈ ਉਸ ਕਥਾ=ਭਾਵੀ ਹੋਣੀ ਨੂੰ ਜਾਂ ਕਥਨ ਤੋਂ ਅਕਥ ਪ੍ਰਮੇਸਰ ਦੀ ਹੋਣੀ ਨੂੰ ਜੀਅ ਵਿਚ ਜਾਣ ਕੇ ਸਾਰਿਆਂ ਦੇ ਸਿਰ ਉਤੇ ਮੌਤ ਔਣੀ ਹੈ, ਇਹ ਜਾਣ ਤੇ ਜੀਅ ਵਿਚ ਧੀਰਜ ਕਰ। ੪

ਇਸ ਲਈ ਉਸ ਪ੍ਰਮੇਸਰ ਪਾਸੋਂ ਇਹ ਮੰਗ ਕਿ ਇਹ ਜੀਊਂਦੇ ਰਹਿਣ ਤੂੰ ਇਹਨਾਂ ਦਾ ਮਾਲਕ ਬਣਿਆਂ ਰਹੋ। ਤੇਰੇ ਦੋਵੇਂ ਪੁਤ ਇਹ ਜੀਊਂਦੇ ਰਹਿਣ ਸਦਾ ਜਗਤ ਵਿਚ ਉਸ ਇਕ ਦਾ ਗਮ ਨਾ ਕਰ ਅਤੇ ਫੇਰ ਤੂੰ ਅਜੇ ਤਕ ਇਹਨਾਂ ਦਾ ਮਾਲਕ ਬਣਿਆਂ ਜੀਊਂਦਾ ਰਹੋ। ਜਾਂ ਜੀਊਂਦਿਆਂ ਦਾ ਮਾਲਕ ਬਣਿਆਂ ਰਹੋ। ਜੀਂਵਦਾ ਹੈ ਅਜੇ ਤੇਰਾ ਮਾਲਕ। ੫

ਉਸ ਨੂੰ ਗਿਆਨ ਦੱਸਦੀ ਹੈ। ਤੇਰੇ ਚਾਰ ਜੁਗ ਤਕ ਪੁਤ੍ਰ ਜੀਊਂਦੇ ਰਹਿਣ। ੬

## ਚਰਿਤ੍ਰ ੧੫੧

ਉਸਦਾ ਚਿਤ ਸਦਾ ਸੀਤਲ ਸੁਭਾਉ ਦਾ ਸੌਦਾ ਕਰਦਾ ਸੀ ਭਾਵ ਸਦਾ ਸੀਤਲ ਸੁਭਾਉ ਵਾਲਾ ਗੁਸਾ ਉਸ ਵਿਚ ਨਹੀਂ ਸੀ। ੧

ਜਦੋਂ ਕਿਤੇ ਰਾਜਾ ਜੰਗ ਦੇ ਕੰਮ ਵਾਸਤੇ ਜਾਵੇ। ਮੈਂ ਤੁਹਾਨੂੰ ਛੱਡਕੇ ਘਰ ਵਿਚ ਨਹੀਂ ਰਹਾਂਗੀ। ਮੈਂ ਪੈਰ ਫੜਦੀ ਹਾਂ। ੩

ਇਸਤ੍ਰੀ ਅੱਗੇ ਹੋਕੇ ਤਲਵਾਰ ਵਜਾਂਦੀ ਹੈ। ਭਾਵ ਲੜਦੀ ਹੈ। ਵੈਰੀਆਂ ਨੂੰ ਜਿੱਤਕੇ। ੪

ਹਾਥੀ ਉਤੇ ਚੜ੍ਹਕੇ ਇਸਤਰੀ ਦੇ ਨਾਲ ਹੀ ਗਿਆ ਹੈ। ਜਾਂਦਿਆਂ ਹੀ ਰਣ ਅੰਦਰ ਭਾਰਾ ਭੇੜ ਪਿਆ ਹੈ। ੫

ਬਾਜ=ਘੋੜੇ ਨਾਸ ਕੀਤੇ ਤੀਰ ਮਾਰਕੇ। ਜੰਗ ਵੇਖਕੇ ਸੂਰਮੇ ਅਰੜਾ ਭਾਵ ਗੱਜਕੇ ਆ ਪਏ ਹਨ। ਮੰਦਲ=ਢੋਲ। ਤੂਰ=ਵਾਜੇ। ੬

ਪਠੇ=ਪੱਠਿਆਂ ਭਾਵ ਜਵਾਨਾਂ ਕਾਠੀਆਂ ਭਾਵ ਘੋੜਿਆਂ ਵਾਲਿਆਂ ਬਹਾਦਰਾਂ ਸੂਰਮਿਆਂ ਦੇ ਜੀਅ ਅੰਦਰ ਬੜਾ ਗੁੱਸਾ ਜਾਗਿਆ ਹੈ। ਸੰਜੋਆਂ ਸਜਾਕੇ ਦੋਹਾਂ ਪਾਸਿਆਂ ਦੀ ਫੌਜ ਉਛਲੀ ਹੈ। ਜੰਗ ਦਾ ਵਾਜਾ ਵਜਿਆ ਹੈ ਸੂਰਮੇ ਗੱਜਕੇ ਪਏ ਹਨ। ਸਾਹਮਣੇ ਆਕੇ। ੭ ਛੇਤੀ ਨਾਲ ਚੰਗੇ ਸੂਰਮੇ ਜੋ ਨਹੀਂ ਕੱਟੇ ਜਾਣ

ਵਾਲੇ ਸੀ ਓਹ ਟੋਟੇ ੨ ਹੋਕੇ ਜ਼ਮੀਨ ਉਤੇ ਜਾ ਪਏ ਹਨ। ਜੋ ਖੰਡਾਂ ੨ ਦੇ ਭਾਵ ਸਾਰੀ ਧਰਤੀ ਦੇ ਬਹਾਦਰ ਜੋ ਅਖੰਡ ਸਨ ਓਨਾਂ ਨੂੰ ਟੋਟੇ ਟੋਟੇ ਕੀਤਾ ਹੈ ਓਹ ਤਲਵਾਰਾਂ ਘਸਾਕੇ ਮਰ ਗਏ ਹਨ। ਪਰ ਮਨ ਨੂੰ ਥੋੜਾ ਜੇਹਾ ਜੰਗ ਤੋਂ ਨਹੀਂ ਮੋੜਿਆ ਹੈ। ਮਾਨੋ ਪ੍ਰਮੇਸਰ ਨੇ ਫੇਰ ਆਦਮੀਆਂ ਦਾ ਪ੍ਰਲੈ ਕਾਲ ਕੀਤਾ ਹੈ। ੮

ਗੁਸੇ ਵਿਚ ਭਰ ਗਏ। ਦੋਹਾਂ ਨੇ ਕਰੜੀਆਂ ਕਮਾਨਾਂ ਵਿਚ ਕਰ=ਹੱਥਾਂ ਨਾਲ ਕੈਬਰ=ਤੀਰ ਧਰ ਲਏ ਹਨ। ਦੱਖਣ ਦੇ ਪਾਸੇ ਦੇ ਵੈਰੀਆਂ ਨੂੰ ਤੀਰ ਵਿਖਾਕੇ ਕਿ ਆਪਨੂੰ ਮੈਂ ਮਾਰਦੀ ਹਾਂ ਇੱਕੁਰ ਤੀਰ ਵਿਖਾਕੇ ਤੇ ਛੇਤੀ ਨਾਲ ਓਹ ਹੀ ਤੀਰ ਖਬੇ ਪਾਸੇ ਦੇ ਵੈਰੀਆਂ ਨੂੰ ਮਾਰ ਘੱਤੇ ਹਨ ਤੇ ਓਹ ਵੈਰੀ ਮਰ ਗਏ ਹਨ। ਇਕ ਜ਼ਖਮ ਜਾਂ ਸੱਟ ਦੇ ਨਾਲ ਚੂਰਾ ਚੂਰਾ ਕਰ ਘੱਤਦੀ ਹੈ। ੯

ਮਾਨੋ ਜੇਠ ਦੇ ਮਹੀਨੇ ਵਿਚ ਅਧੇ ਦਿਨ ਦਾ ਸੂਰਜ ਚੜ੍ਹ ਪਿਆ ਹੈ ਭਾਵ ਵੱਡੀ ਦੁਪਹਿਰ ਆ ਗਈ ਹੈ। ਮਾਨੋ ਪਾਣੀ ਦਾ ਮਾਲਕ ਸਮੁੰਦਰ ਕੰਢਿਆਂ ਨੂੰ ਛੱਡਕੇ ਹੜ੍ਹ ਵਗ ਤੁਰਿਆ ਹੈ ਜਾਂ ਗੱਜਿਆ ਹੈ। ਬੱਜਰ ਦੇ ਬਰਾਬਰ ਅਸਿ=ਇਸ ਪ੍ਰਕਾਰ ਤੀਰ ਮਾਰੇ ਹਨ ਜੋ ਫੌਜ ਨੂੰ ਚੁੱਕ ਘਤਿਆ ਹੈ ਭਾਵ ਭਜਾ ਦਿਤਾ ਹੈ। ਹੇ ਭਰਾਓ ਜਿੱਕੁਰ ਬਿਸ਼ਨ ਭਗਵਾਨ ਦੇ ਸਹਿਤ ਲਛਮੀ ਨੂੰ ਗੁਸਾ ਆਇਆ ਹੋਇਆ ਸੀ ਇੱਕੁਰ ਇਹ ਸਮਝੋ ਜਾਂ ਲਛਮੀ ਦੇ ਸਹਿਤ ਭਗਵਾਨ ਗੁਸੇ ਵਿਚ ਆਇਆ ਹੈ। ੧੦

ਤੀਰ ਮਾਰਦੀ ਹੈ ਗੁਸੇ ਨਾਲ। ਓਹ ਸੂਰਮਾ ਮੁਰਦਾ ਹੋਕੇ ਜਮੀਨ ਉਤੇ ਡਿੱਗ ਪੈਂਦਾ ਹੈ। ਦੇਵਤਨ=ਦੇਵਤਿਆਂ ਨੇ। ਅਕਾਸ਼ ਤੋਂ। ਹੇਰ=ਵੇਖਕੇ। ੧੧

ਰਾਜੇ ਦੇ ਰਿਦੇ ਵਿਚ ਬੰਦੂਕ ਲੱਗੀ। ਹਾਥੀ ਦੀ ਅੰਬਾਰੀ ਵਿਚ ਹੀ ਬੇਹੋਸ਼ ਹੋਕੇ ਡਿੱਗ ਪਿਆ ਹੈ। ਇਸਤ੍ਰੀ ਨੇ ਮਾਲਕ ਨੂੰ ਦੋਹਾਂ ਬਾਹਾਂ ਉਤੇ ਚੁੱਕ ਲਿਆ ਹੈ ਭਾਵ ਬਹਾ ਦਿਤਾ ਹੈ। ੧੨ ਅੰਬਾਰੀ ਨਾਲ ਰਾਜੇ ਨੂੰ ਐਨੂੰ ਲਿਆ ਹੈ। ਅਪਣੇ ਹਥ ਨਾਲ ਮੋਇ ਹੋਇ ਰਾਜੇ ਨੂੰ ਚੁੱਕਕੇ ਫੌਜ ਵੱਲ ਸੈਨਤ ਕਰ ਦਿਤੀ ਹੈ। ਭਾਵ ਅਪਣੇ ਹਥ ਨਾਲ ਰਾਜੇ ਦੇ ਹੱਥ ਨੂੰ ਹਿਲਾਇਆ ਹੈ ਤੇ ਫੌਜ ਨੂੰ ਰਾਜੇ ਦੀ ਦਲੇਰੀ ਦੀ ਸੈਨਤ ਕਰਨੀ ਸਮਝਾਈ ਹੈ। ਰਾਜੇ ਨੂੰ ਜੀਊਂਦਾ ਵੇਖਕੇ ਸਾਰੇ ਸੂਰਮੇ ਜੰਗ ਨੂੰ ਅਗਾਹਾਂ ਦੌੜੇ ਹਨ। ਬਹੁਤ ਹੀ ਸੁੰਦਰ ਜੰਗ ਉਸ ਥਾਂ ਸੂਰਮੇ ਕਰਨ ਲੱਗੇ ਹਨ। ੧੩

ਰਿਸ=ਗੁਸਾ। ਫਿਰ ਵੀ ਇਕ ਪੈਰ ਪਿਛਾਂਹ ਨਹੀਂ ਹੋਇ ਹਨ। ਓਸੇ ਆਪਣੀ ਥੋੜੀ ਜਹੀ ਫੌਜ ਨਾਲ ਦੂਜੇ ਵੈਰੀ ਰਾਜੇ ਨੂੰ ਮਾਰ ਲਿਆ ਹੈ। ੧੪

ਅਪਣਿਆਂ ਹਥਾਂ ਨਾਲ ਵੈਰੀਆਂ ਨੂੰ ਮਾਰਿਆ ਹੈ। ਫਿਰ ਚੰਗੀ ਘੜੀ ਵੇਖਕੇ ਅਪਣੇ ਪੁਤ੍ਰ ਨੂੰ ਰਾਜ ਦਿਤਾ ਹੈ, ਫਿਰ ਬੜਾ ਭਾਰਾ ਬਣਾਓ ਭਾਵ ਖੇਲ ਅਸਚਰਜ ਧੂਮ ਧਾਮ ਦਾ ਕੌਤਕ ਵਿਖਾਕੇ ਫੇਰ ਸੜਨ ਵਾਸਤੇ ਭਾਵ ਪਤੀ ਦੇ ਨਾਲ ਸਤੀ ਹੋਣ ਵਾਸਤੇ ਤਿਆਰ ਹੋ ਪਈ ਹੈ। ਬਸ ਓਸੇ ਸਮੇ ਰਾਣੀ ਨੂੰਅਕਾਸ਼ ਤੋਂ ਅਕਾਸ਼ਬਾਣੀਹੋਈ ਹੈ। ੧੫

ਤੇਰੇ ਉਤੇ ਪ੍ਰਮੇਸਰ ਨੇ ਬਹੁਤ ਕ੍ਰਿਪਾ ਕੀਤੀ ਹੈ। ਤੂੰ ਅਪਣੇ ਪਤੀ ਵਾਸਤੇ ਬਹੁਤ ਲੜੀ ਹੈਂ। ਇਸ ਲਈ ਅਸੀਂ ਤੈਨੂੰ ਐਤਨੀ ਸ਼ਕਤੀ ਦੇਂਦੇ ਹਾਂ ਕਿ ਤੂੰ ਆਪਣੇ ਪਤੀ ਨੂੰ

ਜਿਵਾ ਲੈ। ਤੇ ਫੇਰ ਖੁਸ਼ੀ ਨਾਲ ਰਾਜ ਕਰੋ। ੧੬
ਆਪਣੇ ਮਾਲਕ ਦੇ ਵੈਰੀ ਨੂੰ ਜੰਗ ਕਰਕੇ ਮਾਰਿਆ ਅਤੇ ਅਪਣੇ ਪਤੀ ਨੂੰ ਜਿਵਾ ਲਿਆ ਹੈ। ਫੇਰ ਰਾਜ ਕੀਤਾ ਹੈ ਅਪਣੇ ਪਤੀ ਨਾਲ ਮਿਲਕੇ ਸੁਖ ਪਾਕੇ। ੧੭

ਇਕ ਕੁਪਿਤ ਸਿੰਘ ਰਾਚੌਰੀ ਦਾ ਰਾਜਾ ਸੀ ਇਸ ਦੀ ਗੁਮਾਨ ਮਤੀ ਰਾਣੀ ਸੀ ਜਦੋਂ ਕਿਤੇ ਰਾਜਾ ਜੰਗ ਨੂੰ ਜਾਂਦਾ ਸੀ ਇਹ ਵੀ ਨਾਲ ਜਾਂਦੀ ਸੀ। ਇਕ ਦਿਨ ਇਕ ਬੜਾ ਜੰਗ ਆ ਪਿਆ। ਉਸ ਸਮੇ

**ਅੜਿਲ–ਰਾਨੀ ਜਾ ਤਨ ਬਿਸਿਖ ਪ੍ਰਹਾਰੇ ਕੋਪ ਕਰ।**
**ਤਛਿਨ ਮ੍ਰਿਤਕ ਹ੍ਵੈ ਪਰਈ ਸੂਰ ਸੁ ਭੂਮਿ ਪਰ।**
**ਫੂਲ ਦਏ ਬਰਖਾਇ ਗਗਨ ਤੇ ਦੇਵਤਨ।**
**ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨਜ ਧੰਨਿ।**

ਓੜਕ ਬੜਾ ਜੰਗ ਹੋਇਆ ਰਾਜਾ ਮਰ ਗਿਆ ਤਾਂ ਰਾਣੀਨੇਓਸਿਅੰਬਾਰੀ ਨਾਲ ਖੜਾ ਕਰਕੇ ਬੰਨ ਦਿਤਾ ਤੇ ਫੌਜ ਨੂੰ ਖੂਬ ਲੜਾਕੇ ਜੰਗ ਜਿਤ ਲਿਆ।

**ਤਬ ਰਾਨੀ ਨਿਜ ਕਰਨ ਬੈਰਿਯਹਿ ਮਾਰਕੈ।**
**ਨਿਜ ਸੁਤ ਦੀਨੋ ਰਾਜ ਸੁਘਰੀ ਬਿਚਾਰਕੈ।**
**ਕਰਕੈ ਬਡੋ ਅਡੰਬਰ ਆਪੁ ਜਰਨੇ ਚਲੀ।**
**ਹੋ ਤਬੈ ਗਗਨ ਤੇ ਬਾਨੀ ਤਾਹਿ ਭਈ ਭਲੀ।**

ਹੇ ਰਾਣੀ ਤੂ ਪਤੀ ਵਾਸਤੇ ਜੰਗ ਕੀਤਾ ਹੈ ਸੋ ਤੇਰਾ ਪਤੀ ਜਵਾ ਦੇਂਦੇ ਹਾਂ ਜਾਕੇ ਰਾਜ ਕਰ।

## ਚਰਿਤ੍ਰ ੧੫੨

(ਚਿਤ੍ਰਸਿੰਘ ਓਹ ਰਾਜਾ ਹੈ ਜਿਸ ਨੂੰ ਵਜ਼ੀਰ ਇਸਤ੍ਰੀਚਰਿਤ੍ਰਾਂ ਦਾ ਪ੍ਰਸੰਗ ਸੁਣਾਉਂਦੇਹਨ)
ਭਗਵਾਨ ਬਿਸ਼ਨ ਦੇ ਨਾਲ ਜੰਭਾਸੁਰ ਦੈਂਤ ਲੜਿਆ ਹੈ, ਉਸ ਦੈਂਤ ਦੇ ਪ੍ਰਾਣ ਲੱਛਮੀ ਨੇ ਨਾਸ ਕੀਤੇ। ੨
ਉਸ ਜੰਭਾਸੁਰ ਤੋਂ ਇੰਦ੍ਰ ਬੜਾ ਡਰਿਆ ਚੌਦਾਂ ਲੋਕ ਉਸ ਦੈਂਤ ਤੋਂ ਨਿਚਿੰਤ ਬੇਫਿਕਰ ਨਹੀ ਰਹਿੰਦੇ ਸਨ ਭਾਵ ਬੜਾ ਡਰਦੇ ਸੀ। ਓਹ ਦੈਂਤ ਇੰਦਰ ਤੇ ਚੜ੍ਹਕੇ ਆਗਿਆ ਹੈ। ਹਰ=ਇੰਦਰ ਨਾਲ। ਤੁਮਲ=ਵੱਡਾ ਭਾਰਾ। ੩
ਥੱਕ ਰਹੇ ਹਨ ਕੁਛ ਵੱਸ ਨਹੀਂ ਚਲਿਆ ਹੈ। ਉਸ ਰਣ ਵਿਚ ਮੁਰਦੇ ਹੋਕੇ ਬਹਿ ਗਏ ਹਨ। ਮਾਲਜਨ=ਜਨਾਂ ਦੀਆਂ ਪੰਗਤੀਆਂ ਬੈਠੀਆਂ ਹੋਈਆਂ ਹਨ ਜਾਂ ਪਦਾਰਥ ਵਾਲੇ

ਆਦਮੀ ਬੈਠੇ ਹੋਏ ਹਨ ਮਾਨੋ ਕੁਬੇਰ ਦੇਵਤੇ ਦੇ ਬਾਗ ਵਿਚ ਭਾਵ ਹੇ ਭਰਾਓ ਜਿੱਕੁਰ ਬਸੰਤ ਰੁੱਤ ਵਿਚ ਬਹੁਤੀ ਹਵਾ ਵਗਣ ਨਾਲ ਕੁਬੇਰ ਦੇ ਬਾਗ ਵਿਚ ਫੁਲ ਝੜ ਪੈਂਦੇ ਹਨ ਓਸੇ ਤਰਾਂ ਮੁਰਦਿਆਂ ਆਦਮੀਆਂ ਦੀਆਂ ਡਾਰਾਂ ਦੀਆਂ ਡਾਰਾਂ ਪਈਆਂ ਹੋਈਆਂ ਹਨ। ੪

ਧੀਰਜ ਵਾਨ ਸੂਰਮੇ ਗੱਜੇ ਹਨ। ਹਠੀ ਇੰਦ੍ਰ ਦੇ ਦੇਵਤੇ। ਬਾਂਕੇ=ਸੁੰਦਰ ਜਾਂ ਵੇਢੇ। ਰੂਰੇ=ਸੁੰਦਰ। ੫

ਸੂਰਮੇ ਬਾਣਾਂ ਨੂੰ ਬੰਨਕੇ। ਕਾਤੀ=ਛੁਰੀ। ੬

ਬੰਨ ਕੇ ਸੰਜੋਆਂ ਤੇ ਛੁਰੀ ਜਦੋਂ ਦੈਂਤ ਗਜਿਆ। ਜੰਗ ਛੱਡਕੇ ਇੰਦ੍ਰ ਦੌੜ ਗਿਆ ੭

ਹਰਿ=ਬਿਸ਼ਨ ਬੈਠੇ ਜਾਂ ਬਿਰਾਜਦੇ ਹਨ ਜਿਥੇ। ਹੇ ਮਾਲਕ ਆਪਦੇ ਜੀਉਂਦਿਆਂ ਅਸੀਂ ਮਾਰੇ ਗਏ ਹਾਂ। ੮

ਜਗਤ ਦੇ ਪਤੀ ਭਗਵਾਨ ਨੂੰ ਇਹ ਗਲ ਸੁਣਕੇ ਸੂਲ=ਇੰਦਰ ਦਾ ਦੁਖ ਵੇਖਕੇ ਜਾਂ ਇੱਕੁਰ ਹਾਲ ਵੇਖਕੇ ਬੜਾ ਗੁੱਸਾ ਆਇਆ ਹੈ, ਸ਼ਸਤ੍ਰ ਬੰਨ ਕੇ ਸਨੱਧ ਬੱਧ ਹੋਕੇ ਓਥੇ ਚਲਿਆ ਗਿਆ ਹੈ। ੯

ਜਗਤ ਦੇ ਮਾਲਕ ਨੇ ਵੀਹ ਬਾਣ ਗੁਸੇ ਨਾਲ ਚਲਾਏ ਹਨ। ਜੰਭ ਦੀ ਦੇਹ ਨੂੰ ਲੱਗ ਕੇ ਜ਼ਖਮੀ ਕਰ ਗਏ ਹਨ। ਓਹ ਉਤਮ ਤੀਰ ਲਹੂ ਨਾਲ ਭਰੇ ਹੋਏ ਸੋਹਣੇ ਪਏ ਲੱਗਦੇ ਹਨ ਹੇ ਭਰਾਓ ਜਿਨਾਂ ਦੀ ਸ਼ੋਭਾ ਵੇਖਕੇ ਵਡੇ ਸੱਪ ਦਾ ਪੁਤ੍ਰ ਭੀ ਲਜਿਆ ਕਰਦਾ ਹੈ ਭਾਵ ਤੀਰ ਮਾਰ ਕਰਨ ਨੂੰ ਬੜਾ ਤਿੱਖਾ ਜ਼ਹਿਰੀ ਹੈ। ੧੦

ਜਿੱਤ ਕੇ ਜਮ ਦੇ ਘਰ ਘੱਲਦੀ ਹਾਂ। ੧੧

ਲੱਛਮੀ ਨੇ ਬਿਸ਼ਨ ਨੂੰ ਖੜਾ ਕਰਕੇ ਧਨਖ ਬਾਣ ਆਪਣੇ ਹੱਥ ਵਿਚ ਫੜ ਲਿਆ ਹੈ। ਇੱਕੁਰ ਦਾ ਬਹੁਤ ਸੁੰਦਰ ਉਸਦੇ ਨਾਲ ਜੰਗ ਕੀਤਾ ਹੈ। ਬਹੁਤ ਸੁੰਦਰ ਰੂਪ ਵਿਖਾਕੇ ਵੈਰੀ ਨੂੰ ਮੋਹ ਲਿਆ ਹੈ। ੧੨

ਬਹਾਨੇ ਨਾਲ ਆਖਿਆ ਹੈ ਹੇ ਭਗਵਾਨ ਇਸ ਨੂੰ ਮਾਰ ਭਾਵ ਮਾਰੇਂਗਾ ਨਹੀ ਭਾਵ ਜਰੂਰ ਮਾਰ। ਜਤੋਂ ਪਿਛਲੇ ਪਾਸੇ ਵੈਰੀ ਨੇ ਵੇਖਿਆ ਹੈ। ਓਸੇ ਵੇਲੇ ਸੁਦਰਸ਼ਨ ਚੱਕਰ ਨੂੰ ਛੱਡਕੇ ਉਸ ਵੈਰੀ ਦਾ ਸਿਰ ਵੱਢ ਘੱਤਿਆ ਹੈ। ੧੩

ਭਗਵਾਨ ਨੇ ਆਪਣੇ ਮਿਤਰ ਇੰਦਰ ਨੂੰ ਸੁਖੀ ਕੀਤਾ ਹੈ। ੧੪

## ਚਰਿਤ੍ਰ ੧੫੩

ਇਸਤ੍ਰੀ ਜਗਤ ਆਖਦਾ ਹੈ। ਜਿਸ ਨੂੰ ਜਗਤ ਬਾਹੂ ਸਿੰਘ ਆਖਦਾ ਹੈ। ਆਨ=ਆਗਿਆ। ਖੁਸ਼ਾਮਦ। ੧

ਰਾਜਾ ਦੀ ਸ਼ੋਭਾ ਵੇਖਕੇ ਪ੍ਰਸੰਨ ਹੋ ਰਹੀ ਹੈ। ਚਿਤ ਵਿਚ ਚਾ ਹੁੰਦੀ ਹੈ ਤਰਾਂ ੨ ਦੇ ਜਤਨ ਕੀਤੇ। ਪਰ ਕਿਸੇ ਤਰਾਂ ਵੀ ਰਾਜਾ ਹੱਥ ਨਹੀਂ ਆਇਆ ਹੈ। ੨

ਚਕਿ=ਚਕ੍ਰਿਤ, ਹੈਰਾਨ ਹੋਕੇ। ਨੀਂਦ ਨਹੀਂ ਪੈਂਦੀ ਹੈ। ੩

ਸਿਰ ਉਤੇ ਕਾਸ਼ੀ ਦਾ ਆਰਾ ਲਵਾਂ। ਪਤੀ ਵਾਸਤੇ ਅਪਣਾ ਜੀਅ ਸਾੜ ਦਿਆਂ। ਅਨੇਕਾਂ ਵਾਰੀ ਬਜਾਰ ਵਿਚ ਵਿਕ ਜਾਵਾਂ। ੫

ਭਾਹਿ=ਅੱਗ। ਸਾਨੂੰ ਤਾਂ ਓਨਾਂ ਦੀ ਬੜੀ ਰੁਚੀ ਹੈ, ਸਾਡੀ ਓਨਾਂ ਨੂੰ ਚਾਹ ਨਹੀਂ ਹੈ। ੬

ਓਹ ਗੱਲ ਇਸ ਇਸਤਰੀ ਨਾਲ ਕਰੋ। ਜਿਸ ਕਰਕੇ ਅਸੀਂ ਅਪਣਾ ਧਰਮ ਰੱਖ ਲਈਏ। ੧੦ ਮੇਰੇ ਦੋ ਵੈਰੀ ਹਨ ਪਰ ਤੂੰ ਇਕ ਨੂੰ ਜੰਗ ਵਿਚ ਮਾਰ ਘਤ। ਦੂਸਰੇ ਨੂੰ ਬਿਨਾ ਹੀ ਜ਼ਖਮ ਕਿਸੇ ਸ਼ਸਤਰ ਦੇ ਮਾਰੇ ਬਗੈਰ ਮਾਰ। ੧੧

ਰਾਜੇ ਦੀ ਪ੍ਰੀਤ ਵਿਚ ਬੱਧੀ ਹੋਈ ਗੱਜ ਕੇ ਉਠੀ ਹੈ। ਬਾਜ=ਘੋੜੇ ਉਤੇ ਚੜ੍ਹਕੇ। ਰਾਜੇ ਦੇ ਵੈਰੀ ਪਾਸ ਗਈ ਹੈ। ੧੨

ਓਧਰ ਹੀ ਮੈ ਚੜ੍ਹਾਈ ਕਰਾਂਗਾ ਜਿਧਰ ਤੁਸੀਂ ਆਖੋਗੇ। ਮੈਂ ਆਪ ਦੀ ਆਗਿਆ ਲੈਕੇ ਲੜਾਂਗਾ ਜਾਂ ਜਿਤਨਾ ਚਿਰ ਕੋਈ ਮੇਰੇ ਪ੍ਰਾਣ ਨਾ ਲੈ ਲਵੇਗਾ ਉਤਨਾ ਚਿਰ ਲੜਦਾ ਰਹਾਂਗਾ, ਰਣ ਤੋਂ ਹਾਰਾਂਗਾ ਨਹੀਂ। ਵੈਰੀ ਦੇ ਮਦਾਨ ਅੰਦਰ ਮਾਰਿਆਂ ਬਿਨਾ ਬਾਜੀ ਤੋਂ ਨਹੀਂ ਟਲਾਂਗਾ ਜਾਂ ਘੋੜੇ ਨੂੰ ਪਿਛਾਂਹ ਨਹੀਂ ਹਟਾਵਾਂਗਾ। ੧੩

ਅਪਣੇ ਸੂਰਮੇ ਨੂੰ ਘਲਕੇ ਦੂਸਰਾ ਰਾਜਾ ਬੁਲਾਇਆ ਹੈ। ਹੇ ਭਰਾਓ ਓਹ ਬਾਹੂ ਸਿੰਘ ਉਤੇ ਚੜ੍ਹਿਆ ਹੈ ਬੜਾ ਗੁਸਾ ਖਾ ਕੇ। ੧੪

ਸਾਰਿਆਂ ਸੂਰਮਿਆਂ ਦੇ ਸਿਰ ਉਤੇ ਨਾਮ ਲਿਖ ਘਤ। ੧੫

ਜਦੋਂ ਬੜਾ ਭਾਰਾ ਜੰਗ ਹੋ ਪਏਗਾ ਤੀਰ ਤਲਵਾਰ ਚੱਲ ਪੈਣਗੇ। ੧੬

ਸਾਰਿਆਂ ਦੇ ਸਿਰਾਂ ਉਤੇ ਨਾਮ ਲਿਖ ਦਿਤੇ ਹਨ। ੧੭

ਜਿਸਨੂੰ ਤੀਰ ਜਿਸ ਸੂਰਮੇ ਦਾ ਲੱਗਦਾ ਹੈ ਓਹ ਸੂਰਮਾ ਜਾਣਿਆਂ ਜਾਂਦਾ ਹੈ। ੧੮

ਉਸ ਇਸਤ੍ਰੀ ਨੇ ਦਾ ਪਾ ਲਿਆ ਹੈ। ਉਸ ਰਾਜਾ ਦਾ ਤੀਰ ਲੈਕੇ ਇਸ ਰਾਜੇ ਨੂੰ ਗੁਸੇ ਨਾਲ ਮਾਰਿਆ ਹੈ। ੧੯

ਮੈਨੂੰ ਇਸਨੇ ਮਾਰਿਆ ਹੈ। ਰਾਜੇ ਨੇ ਉਸਨੂੰ ਮਾਰਿਆ ਹੈ ਭਾਵ ਦੂਸਰੇ ਓਸ ਰਾਜੇ ਨੂੰ। ੨੦

ਇਸ ਛਲ ਨਾਲ ਦੋਹਾਂ ਰਾਜਿਆਂ ਨੂੰ ਮਾਰਿਆ ਹੈ। ਫੇਰ ਰਾਜੇ ਨੂੰ ਆਕੇ ਆਖਿਆ ਹੈ ਕਿ ਮੇਰੀ ਵਕੀਲਤਾਈ ਕਰ ਭਾਵ ਵਿਚੋਲਗੀ ਆ ਦਿਤੀ ਸੁਖ ਪਾਕੇ। ੨੧

ਹੇ ਰਾਜਾ ਮੈ ਤੇਰੇ ਕੰਮ ਸਵਾਰ ਦਿਤੇ ਹਨ। ਦੋਵੇਂ ਵੈਰੀ ਤੇਰੇ ਮਾਰ ਘਤੇ ਹਨ। ੨੨

ਇਕ ਰਾਜੇ ਨੂੰ ਤਾਂ ਇਸਤਰੀ ਨੇ ਅਪਣਿਆਂ ਹੱਥਾਂ ਨਾਲ ਮਾਰਿਆ ਹੈ ਤੇ ਉਸ ਦੂਸਰੇ ਰਾਜੇ ਪਾਸੋਂ ਦੂਸਰੇ ਨੂੰ ਮਰਵਾ ਦਿਤਾ ਹੈ। ੨੪

ਸਾਖੀ=ਗਵਾਹ ਕਰਕੇ। ਸੀ ਕੰਗਲੀ ਪਰ ਰਾਣੀ ਕਰ ਘਤੀ ਹੈ। ੨੫

## ਚਰਿੱਤ੍ਰ ੧੫੪

ਬਾਮ=ਇਸਤਰੀ। ੧ ਸੁੰਦਰਤਾ ਤੇ ਜ਼ਬਾਨ ਦੀ ਮਿਠਾਸ ਵਿਚ ਬ੍ਰਹਮਾਂ ਨੇ ਸਪੁਤਰ ਬਣਾਇਆ ਹੈ। ੨

ਪਾਤਸ਼ਾਹ ਦੀ ਧੀ। ੩ ਮਾਨੋ ਕਿਤੋਂ ਵਿਆਹ ਕੇ ਆਂਦੀ ਹੈ। ਉਸਨੇ

ਪਰਾਈ ਇਸਤਰੀ ਇੱਕੁਰ ਅਪਣੀ ਕਰਕੇ ਜਾਣੀ ਹੈ। ੫
ਪ੍ਰੇਮ, ਮੁਸ਼ਕ, ਖੰਘ, ਅਤੇ ਖੁਰਕ—ਖੂੰਨ=ਕਿਸੇ ਜਗਾ ਕੋਈ ਆਦਮੀ ਕਿਸੇ ਦਾ ਮਾਰਿਆ ਹੋਇਆ ਜੋ ਹੋਵੇ। ਖੈਰ=ਪੁੰਨਦਾਨ ਤੇ ਸ਼ਰਾਬ ਦਾ ਪੀਣਾ। ਭਾਵੇਂ ਕੋਈ ਕੁਝ ਭੀ ਕਰੇ ਪਰ ਇਹ ਸੱਤ ਲੁਕਾਏ ਹੋਏ ਨਹੀਂ ਲੁਕਦੇ ਹਨ। ਨਿਦਾਨ=ਓੜਕ ਨੂੰ ਸਾਰੀ ਦੁਨੀਆਂ ਵਿਚ। ੬
ਵਿਕ ਗਈ ਹੈ। ੭ ਉਸਨੂੰ ਸਿਪਾਹੀਆਂ ਨੇ ਫੜ ਲਿਆ ਹੈ। ੮
ਤੂੰ ਮੈਨੂੰ ਸੋਨਾ ਬੀਜਣ ਵਾਲੀ ਆਖਣਾ ਹੋਵੇਗਾ। ਇੱਕੁਰ ਆਖ ਕੇ ਨੇਤਰ ਨੀਵੇਂ ਕਰ ਰੱਖੀਂ। ੯ ਆਖੋ ਖਾਂ ਮੈਂ ਤੁਹਾਡੇ ਪਾਸੋਂ ਕੀ ਵਰ ਪਾਵਾਂਗਾ। ਜਦ ਮੈਂ ਇਕ ਗਲ ਤੁਹਾਨੂੰ ਵਿਖਾਵਾਂਗਾ (ਭਾਵ ਪ੍ਰਗਟ ਕਰਾਮਾਤ)। ੧੦
ਜਿਥੋਂ ਤੁਸਾਂ ਮੈਨੂੰ ਬੈਠੇ ਨੂੰ ਫੜ ਆਂਦਾ ਹੈ। ਜੇ ਆਪ ਨੂੰ ਸੋਨਾ ਬੀਜਕੇ ਵਿਖਾ ਦਿਆਂ। ੧੧ ਸੋਨਾ ਬੀਜਕੇ ਵਿਖਾ ਇਹ ਆਖ ਦਿੱਤਾ ਹੈ। ੧੩
ਤੂੰ ਇਸ ਚਿੰਤਾ ਤੋਂ ਥੋੜਾ ਜੇਹਾ ਵੀ ਨ ਡਰ। ੧੫ ਚਰਾਇ=ਚੜਾ ਲਿਆ। ੧੬
ਹੇ ਭਰਾਤਿ ਜਿੱਥੇ ਓਹ ਇਸਤ੍ਰੀ ਘਰ ਵਿਚ ਅੰਦਰ ਬੈਠੀ ਬੰਦ ਕਰਕੇ ਰਖੀ ਹੋਈ ਸੀ ਓਥੇ ਸਾਰੇ ਲੋਕ ਰਾਜਾ ਸਮੇਤ ਚਲੇ ਗਏ। ੧੯
ਜੇਹੜੀ ਇਸਤ੍ਰੀ ਜਾਂ ਆਦਮੀ ਦਾ ਬੀਰਜ ਨ ਬਿਨਸਿਆ ਭਾਵਨਿਕਲਿਆ ਹੋਵੇ ਉਸਨੂੰ ਏਥੇ ਬੁਲਾਕੇ ਲੈਆਓ। ਕਲਧੌਂਤ=ਸੋਨਾ ਉਸਦੇ ਹੱਥ ਵਿਚ ਦੇਕੇ ਏਥੇ ਬਜਾਓ।
ਜੇਹੜਾ ਇਸਤਰੀ ਆਦਮੀ ਨਹੀ ਬਿਨਸਿਆ ਭਾਵ ਨਹੀ ਬੀਰਜ ਜਿਸਦਾ ਪਾਤ ਹੋਇਆ ਹੈ ਓਹ ਏਥੇ ਆਕੇ ਹਥ ਛੁਹਾ ਦੇਵੇ। ਜੇ ਥੋੜਾ ਜੇਹਾ ਵੀ ਸੋਨਾ ਨ ਉਗੇ ਤਾਂ ਮੈਨੂੰ ਆਕੇ ਦੋਸ਼ ਦੇਣਾ। ੨੦ ਹਥ ਵਿਚ ਸੋਨਾ ਦੇਕੇ ਬਜਾਓ। ੨੨
ਮਨ ਵਿਚ ਠਠੰਬਰ ਰਹੀ ਹੈ। ਸੋਨਾ ਨਹੀ ਬੀਜਿਆ ਹੈ। ੨੩
ਤਾਂ ਤੂੰ ਹੀ ਆਕੇ ਸੋਨੇ ਨੂੰ ਬੀਜ। ਅਸੁਖ=ਦੁਖ ਨੂੰ ਨਾਸ ਕਰ। ੨੪
ਬਿਨਸੇ=ਬੀਰਜ ਨਿਕਲਿਆ ਬਿਨਾਂ ਤਾਂ ਕੋਈ ਵੀ ਜਗਤ ਵਿਚ ਨਹੀ ਰਿਹਾ ਹੈ। ੨੬
ਰਿਤਰਾਜ=ਬਸੰਤ। ਪੌਣ ਦਾ ਚੱਲਣਾਂ। ੨੭ ਨਿਹਾਲ=ਛੱਡ ਦਿਤਾ। ਛੇਤੀ ੨੮
ਛੈਲ=ਜੁਆਨ ਸੁੰਦਰ ਇਸਤ੍ਰੀ। ੨੯

## ਚਰਿਤ੍ਰ ੧੫੫

ਉਸ ਦਾ ਸਰੀਰ ਆਕੇ ਕਾਮ ਨੇ ਰੋਕ ਲਿਆ। ੧
ਹੁਣ ਇਸਨੂੰ ਮਾਰ ਘਤੀਏ ਮਤਾਂ ਕੋਈ ਆਕੇ ਵੇਖ ਜਾਵੇ। ੩
ਉਸ ਲੜਕੇ ਨੂੰ ਮਾਰਨ ਵਾਸਤੇ ਸਖੀ ਨਾਲ ਲੈ ਗਈ ਹੈ। ੪
ਹੇ ਰਾਜ ਪੁਤਰ ਤੂੰ ਮੇਰੇ ਚਿਤ ਨੂੰ ਮੋਹ ਲਿਆ ਹੈ ਭਾਵ ਮੈਨੂੰ ਬੜਾ ਪ੍ਰਸੰਨ ਕੀਤਾ ਹੈ। ਇਕ ਛਲ ਨਾਲ ਤੈਨੂੰ ਮੈਂ ਕੱਢਦੀ ਹਾਂ ਮੈਂ ਤੇਰੇ ਉਤੇ ਸੱਟ ਨਹੀਂ ਮਾਰਦੀ ਹਾਂ। ੫
ਤਾਂ ਨਦੀ ਦੇ ਵਿਚ ਉਸਨੂੰ ਫੜਕੇ ਸੁਟ ਦਿੱਤਾ ਹੈ। ਸਾਰਿਆਂ ਲੋਕਾਂ ਨੇ ਹਥਾਂ ਹਥਾਂ ਉੱਤੇ

ਹੀ ਨਿਕਾਲਕੇ ਉਸਨੂੰ ਬਚਾ ਲਿਆ ਹੈ। ੭

## ਚਰਿਤ੍ਰ ੧੫੬

ਪੰਛੀਆਂ, ਹਰਨਾਂ, ਦੇਵਤਿਆਂ ਦੇ ਰਾਗੀਆਂ ਸੱਪਾਂ ਨੂੰ ਮੋਹ ਲਿਆ ਹੈ। ੧
ਉਸਦੇ ਘਰ ਅੰਨ ਤੇ ਧਨ ਬਹੁਤ ਸੀ। ਮਾਲਕ ਦੀ ਰਾਖੀ ਜੋ ਮੰਗਤਾ ਮੰਗਣ ਨੂੰ ਔਂਦਾ
ਸੀ। ੨ ਅਤੀਤ=ਫਕੀਰ। ਉਸਦੀ ਛਬਿ ਨੂੰ ਵੇਖਕੇ ਕਾਮਦੇਵ ਵੀ
ਫਸ ਜਾਂਦਾ ਸੀ। ਮਿਣਤੀ ਤੇ ਜਾਚਣ ਤੋਂ ਰਹਿਤ ਅਪ੍ਰਿਤਿਮ=ਸੁੰਦਰ ਸਰੂਪ
ਉਸਨੂੰ ਬ੍ਰਹਮਾਂ ਨੇ ਦਿਤਾ ਸੀ। ੩
ਭਾਵ ਓਹ ਫਕੀਰ ਬਹੁਤ ਹੀ ਸੁੰਦਰ ਸੀ। ਪ੍ਰੇਮ ਦੀ ਨਦੀ ਵਿਚ। ੪
ਪੈਂਚਾਂ ਵਾਲਾ ਚੌਂਤਰਾ ਭਾਵ ਜੇਹੜਾ ਪਿੰਡ ਦੇ ਬਾਹਰ ਨੰਬਰਦਾਰ ਦੇ ਬਹਿਣ ਵਾਲਾ
ਥੜਾ ਹੁੰਦਾ ਹੈ ਜਿਸ ਉਤੇ ਬੈਠ ਕੇ ਓਹ ਇਨਸਾਫ ਕਰਦਾ ਹੁੰਦਾ ਸੀ ਉਸ ਥੜੇ
ਨੂੰ ਛੱਡ ਕੇ ਚੌਧਰੀ ਘਰ ਆਇਆ ਹੈ ਜਾਂ ਚੌਧਰ ਪੁਣਾ ਛੱਡਕੇ ਆਇਆ ਹੈ। ਮਿਤਰ
ਨੂੰ ਲੁਕਾ ਲਿਆ ਹੈ। ਪਤੀ ਦੇ ਸਿਰ ਵਿਚ ਸੌ ਜੁਤੀ ਮਾਰੀ ਹੈ। ੫
ਤੇਰੇ ਰਾਜ ਵਿਚ ਮੈਂ ਅਪਨੇ ਸਰੀਰ ਦੇ ਅੰਗਾਂ ਵਿਚ ਸੁੰਦਰ ਕਪੜੇ ਨਹੀਂ ਪਾਏ ਹਨ।
ਮੈਂ ਕੋਈ ਚੰਗਾ ਘਰ ਬਣਾਵਾਂ ਤੂੰ ਮੈਨੂੰ ਕੁਛ ਧਨ ਵੀ ਨਹੀਂ ਦਿਤਾ ਹੈ। ੬
ਮੈਂ ਧਨ ਲੁਕਾ ਨਹੀਂ ਰਖਿਆ ਹੈ। ਜਿਸ ਨੂੰ ਤੂੰ ਧਨ ਦੇਣਾ ਚਾਹੁੰਦੀ ਹੈ ਉਸ
ਨੂੰ ਦੇਹ। ਤੂੰ ਮੇਰੀ ਕੁਛ ਖੁਸ਼ਾਮਦ ਨ ਕਰ। ੭
ਤਾਂਬੇ ਦੇ ਦਾਨ ਤੋਂ ਦੂਣਾ ਚਾਂਦੀ ਦਾ ਦਾਨ ਜਾਨਣਾ ਕਰੋ। ਚਾਂਦੀ ਦੇ ਦਾਨ ਤੋਂ
ਚੌਣਾ ਸੋਨੇ ਦਾ ਦਾਨ ਮੰਨੋ। ਧਨ ਨਾਲੋਂ ਅੰਨ ਦਾ ਦਾਨ ਬਹੁਤ
ਵੱਡਾ ਪ੍ਰਮਾਣੀਕ ਹੈ। ਧਾਨ=ਅੰਨ, ਅਨਾਜ ਤੋਂ। ਚਾਰ ਵੇਦ, ਛੇ ਸ਼ਾਸਤਰ
੧੮ ਪੁਰਾਣਾਂ ਵਿਚ ਆਖਿਆ ਹੈ। ੮
ਅੰਨ ਦੇ ਸਹਿਤ ਭਾਵ ਅਨਾਜ ਨਾਲ ਭਰੀ ਹੈ। ਸੁਣ ਹੇ ਚੌਧਰੀਆਂ ਦੇ ਰਾਜੇ
ਮੇਰਾ ਤੂੰ ਇਹ ਆਖਿਆ ਮੰਨ। ੯ ਓਹ ਮਿਲਾਪ ਕਰੌਣ ਵਾਲੀ ਬ੍ਰਾਹਮਣੀ ਇਸ
ਤਰੀ ਜੋ ਮਿਤ੍ਰ ਨੂੰ ਲਿਆਉਣ ਵਾਲੀ ਸੀ ਅੰਨ ਦੀ ਕੋਠੀ। ੧੦
ਭੁਟੋਅਣ=ਮਿਲਾਪ ਕਰੌਣ ਵਾਲੀ ਇਸਤ੍ਰੀ ਦਾ ਨਾਮ ਹੈ। ੧੨

## ਚਰਿਤ੍ਰ ੧੫੭

ਹੈ=ਘੋੜੇ। ਗੈ=ਹਾਥੀ। ਰਥ। ਹੀਰਿਆਂ ਦੇ ਜੜੇ ਹੋਏ। ਭਾਵ ਜਰੇ=ਅੰਬਾਰੀਆਂ
ਵਿਚ ਹੀਰੇ ਜੜੇ ਹੋਇ ਸਨ ਅਰ ਓਹ ਜੋ ਅੰਬਾਰੀਆਂ ਹਾਥੀਆਂ ਉਤੇ ਪਾਈਆਂ
ਹੋਈਆਂ ਸਨ ਓਹ ਹਾਥੀ ਅਨੇਕਾਂ ਉਸ ਰਾਜੇ ਦੇ ਬੂਹੇ ਝੂਲਦੇ ਰਹਿੰਦੇ ਸੋਹਣੇ ਲੱਗ
ਦੇ ਸਨ। ੧ ਉਸ ਦੀ ਸੋਭਾ ਵੇਖਕੇ ਦੇਵਤੇ ਦੈਂਤ ਜ਼ਮੀਨ ਉਤੇ
ਡਿੱਗ ਪਏ ਸਨ। ੨ ਕਾਮਦੇਵ ਚਾਹੁੰਦਾ ਸੀ ਕਿ ਕਿਸੇਤਰਾਂ ਮੈਂ ਇਸ

ਇਸਤ੍ਰੀ ਨੂੰ ਪ੍ਰਾਪਤਿ ਕਰ ਲਵਾਂ ਭਾਵ ਰਤੀ ਨੂੰ ਛੱਡ ਕੇ ਇਸ ਨੂੰ ਅਪਣੀ ਇਸਤ੍ਰੀ ਬਣਾ ਲਵਾਂ। ਇੰਦ੍ਰ ਰਾਜਾ ਤੇ ਚੰਦ੍ਰਮਾਂ ਵੀ ਜੀਅ ਵਿਚ ਆਖਦਾ ਸੀ ਕਿ ਮੈਂ ਇਸ ਇਸਤਰੀ ਨੂੰ ਵਿਆਹ ਕੇ ਲੈ ਆਵਾਂ। ਸਾਮਕਾਰਤਕ ਸ਼ਿਵਜੀ ਦੇ ਪੁਤਰ ਨੇ ਇਸ ਇਸਤ੍ਰੀ ਨੂੰ ਵੇਖ ਕੇ ਅਪਣਾ ਵਿਆਹ ਹੀ ਨਹੀਂ ਕੀਤਾ ਸੀ (ਕਿ ਮਤਾਂ ਕੋਈ ਇਕੁਰ ਦੀ ਸੁੰਦਰ ਇਸਤ੍ਰੀ ਨੂੰ ਚੁਰਾ ਕੇ ਨ ਲੈ ਜਾਵੇ ਫੇਰ ਮੈਂ ਗਮ ਨਾਲ ਮਰ ਜਾਵਾਂਗਾ ਜਾਂ ਮੈਂ ਦਰਸ਼ਨ ਕਰਕੇ ਹੀ ਰੱਜ ਗਿਆ ਹਾਂ ਹੁਣ ਵਿਆਹ ਦੀ ਲੋੜ ਹੀ ਨਹੀਂ ਰਹੀ ਹੈ, ਓਹ ਇਸਤਰੀ ਐਡੀ ਸੁੰਦਰ ਸੀ। ਹੇ ਭਰਾਓ ਸ਼ਿਵਜੀ ਵੀ ਉਸ ਇਸਤ੍ਰੀ ਨੂੰ ਵੇਖਕੇ ਬਣ ਵਿਚ ਜਾ ਵਸੇ ਮੁੜਕੇ ਘਰ ਨਹੀਂ ਆਏ ਹਨ। ੩

ਹੇ ਇਸਤ੍ਰੀ ਤੂੰ ਹਰਨ ਦੇ ਨੇਤਰ ਚੁਰਾ ਲਏ ਹਨ ਭਾਵ ਤੇਰੇ ਨੇਤਰ ਹਰਨ ਵਰਗੇ ਹਨ, ਬੋਲ ਤੂੰ ਕੋਕਲ ਦੇ ਚੁਰਾ ਲਏ ਹਨ ਭਾਵ ਤੇਰੇ ਬਚਨ ਕੋਕਲ ਵਰਗੇ ਮਿੱਠੇ ਹਨ। ਬਿਜਲੀ ਦੀ ਲਿਸ਼ਕ ਤੂੰ ਚੁਰਾ ਲਈ ਹੈ ਤੇਰਿਆਂ ਦੰਦਾਂ ਨੇ ਅਨਾਰਾਂ ਨੂੰ ਵੱਸ ਕਰ ਲਿਆ ਹੈ। ਤੋਤੇ ਦੀ ਨਾਸਕਾ ਚੁਰਾ ਲਈ ਹੈ ਲੱਤਾਂ ਨੂੰ ਵੇਖਕੇ ਕੇਲੇ ਦਾ ਰੁਖ ਹਾਰ ਗਿਆ ਹੈ। ਤੇਰੀਆਂ ਅੱਖੀਆਂ ਨੂੰ ਵੇਖਕੇ ਲੱਜਿਆ ਦੇ ਮਾਰੇ ਹੋਏ ਕੌਲ ਫੁਲ ਪਾਣੀ ਵਿਚ ਜਾ ਲੁਕੇ ਹਨ। ੪

ਉਸ ਇਸਤ੍ਰੀ ਦੀ ਸ਼ੋਭਾ ਸਾਰੇ ਜਹਾਨ, ਚਹੁੰਆਂ ਦੇਸਾਂ ਵਿਚ ਪ੍ਰਚਾਰ ਹੋ ਗਈ ਭਾਵ ਫੈਲ ਗਈ, ਮਸ਼ਹੂਰ ਹੋ ਗਈ ਹੈ। ਸ਼ੇਸ਼=ਸੇਸ਼ਨਾਗ। ਸੁਰੇਸ=ਇੰਦ੍ਰ। ਲੁਕੇਸ=ਕੁਬੇਰ। ੫ ਇਸਤਰੀ ਦੀ ਸੁੰਦਰ ਚਾਲ ਪੰਛੀਆਂ ਦੇ ਮੂੰਹ ਤੋਂ ਸੁਣਕੇ। ਮਰਾਲ=ਹੰਸ। ੬

ਨਿਹਾਰੇ=ਵੇਖੇ। ਰੂਪ ਮਾਨ=ਰੂਪ ਵਾਲੇ ਸੁੰਦਰ। ਫੜ ਲਿਆਈ ਹੈ। ੭

ਭਰਮ ਨਾਸ ਕਰਾਂ। ੮ ਸਾਨੂੰ ਪ੍ਰਮੇਸਰ ਨੇ ਹੰਸ ਦੀ ਜੂਨ ਦਿਤੀ ਹੈ। ਰਾਜੇ, ਕੰਗਾਲ ਦੀ ਸੋਭਾ ਵੇਖਦੇ ਹਾਂ। ੧੦

ਅਸਾਂ ਧਨ ਵਾਲਾ ਇਕ ਬੂਨਤ=ਕੁਬੇਰ ਹੀ ਦੇਖਿਆ ਹੈ। ਸਾਰਿਆਂ ਨਾਲੋਂ ਵਧਕੇ ਤਪੀ ਇਕ ਸ਼ਿਵਜੀ ਹੀ ਵਖਿਆ ਹੈ। ਰਾਜਾ ਅਸਾਂ ਇਕ ਇੰਦਰ ਹੀ ਵੇਖਿਆ ਹੈ, ਸੰਸਾਰ ਦਾ ਈਸਰ ਇਕ ਸੂਰਜ ਹੀ ਵੇਖਿਆ ਹੈ, ਜਾਂ ਬਿਸ਼ਨ ਭਗਵਾਨ ਨੂੰ ਜਗਤ ਦਾ ਰਾਜਾ ਸੂਰਮਾ ਵਿਚਾਰਿਆ ਹੈ। ਚੌਦਾਂ ਲੋਕਾਂ ਵਿਚ ਤੈਨੂੰ ਹੀ ਅਸਾਂ ਸੁੰਦਰੀ=ਇਸਤ੍ਰੀ ਬਹੁਤ ਸੁੰਦਰ ਵੇਖਿਆ ਹੈ। ਹੇ ਪਿਆਰੀ ਇਸਤ੍ਰੀ ਰੂਪ ਵਾਲਾ ਸੁੰਦਰ ਰਾਜਾ ਨਲ ਹੈ ਤੂੰ ਉਸਨੂੰ ਵਰ (ਦੇਖੋ ਹਨੂਮਾਨ ਨਾਟਕ) ੧੧

ਸੈਨਾ ਨੂੰ ਜੋੜਕੇ ਓਧਰ ਨੂ ਤੁਰ ਪਿਆ ਵਾਜੇ ਵਜਾਕੇ। ੧੪

ਉਸਤੇ ਅੰਗਾਂ ਭਾਵ ਅਖਾਂ ਨੂੰ ਵੇਖਕੇ ਅੱਖਾਂ ਬਹੁਤ ਹੀ ਨਿਰਮਲ ਹੋ ਗਈਆਂ ਹਨ। ੧੫

ਮਨ ਵਿਚ ਅਨੰਦ ਵਧਾਇਆ ਹੈ। ੧੬

ਦੇਵ ਊ=ਵਿਸ਼ੇਸ਼ ਕਰਕੇ ਦੇਵਤੇ ਜਾਂ ਇਕ ਤਰਾਂ ਦੇ ਦੇਵਤਿਆਂ ਦੀ ਜਾਤੀ ਹੈ ਓਹ ਦੇਵਤੇ

ਵੀ ਓਥੇ ਆ ਪਹੁੰਚੇ ਹਨ। ਸਨਕ=ਕੁਬੇਰ, ਸ਼ਿਵਜੀ, ਬਲ ਰਾਜਾ ਜੋ ਪਤਾਲ ਦਾ ਰਾਜਾ ਹੈ, ਵਾਜੇ ਵਜਾਕੇ ਆਇਆ ਹੈ। ੧੭
ਨਲ ਰਾਜਾ ਦਾ ਰੂਪ ਬਣਾਕੇ ਓਥੇ ਸਾਰੇ ਰਾਜੇ ਗਏ ਹਨ। ਨਲ ਰਾਜੇ ਨੂੰ ਇੰਦ੍ਰ ਨੇ ਦੂਤ ਕਰਕੇ ਘੱਲਿਆ ਹੈ। ਚੰਗਾ ਰਾਜਾ ਇਹ ਬਚਨ ਸੁਣਕੇ ਓਥੇ ਦੌੜਕੇ ਚਲਿਆ ਹੈ ਉਸ ਨੂੰ ਕਿਸੇ ਨੇ ਨਹੀਂ ਹਟਾਇਆ ਹੈ ਓਹ ਓਥੇ ਜਾ ਪੁਜਾ ਹੈ। ੧੮
ਜਿਸ ਦਿਨ ਮੈਂ ਇਸ ਨੂੰ ਪਤੀ ਕਰਕੇ ਅਪਣੇ ਹਥ ਵਿਚ ਪ੍ਰਾਪਤਿ ਕਰ ਲਵਾਂਗੀ। ੧੯
ਦਮਯੰਤੀ ਨੇ ਮਨ ਵਿਚ ਇਹ ਸਲਾਹ ਕੀਤੀ ਹੈ। ਸਾਰਿਆਂ ਦੇ ਬੈਠਿਆਂ ਇਹ ਆਖਿਆ ਹੈ। ਸੁਣੋ ਸਾਰੇ ਲੋਕੋ, ਮੈਂ ਭੀਮਜ=ਦਮਯੰਤੀ ਨੇ ਇਹ ਪ੍ਰਣ ਭਾਵ ਨੇਮ ਕੀਤਾ ਹੈ। ਜੇਹੜਾ ਤੁਹਾਡੇ ਵਿਚ ਨਲ ਰਾਜਾ ਹੈ ਮੈਂ ਓਹੋ ਹੀ ਪਤੀ ਕਰਕੇ ਵਰ ਲਿਆ ਹੈ। ੨੦ ਸਾਰਿਆਂ ਦੇ ਮੂੰਹ ਕੁਮਲਾ ਗਏ ਹਨ, ਜੇਹੜੇ ਕਲਜੁਗ ਆਦਿਕ ਭਾਵ ਬੁਰੇ ੨ ਖਿਆਲਾਂ ਵਾਲੇ ਜੇਹੜੇ ੨ ਰਾਜੇ ਵਿਸ਼ਈ ਵਿਕਾਰੀ ਆਏ ਸਨ ਓਹ ਮਨ ਵਿਚ ਦੁਖੀ ਹੋ ਗਏ ਹਨ। ਨਲ ਰਾਜਾ ਨੇ ਹੀ ਭੀਮਜ=ਦਮਯੰਤੀ ਵਰੀ ਹੈ ਬਹੁਤ ਸੁਖ ਪਾਕੇ। ੨੧
ਪੂਰਿ ਕਰ=ਨਲ ਰਾਜੇ ਦੇ ਭਰਾ ਦਾ ਰੂਪ ਧਾਰਕੇ ਓਥੇ ਕਲਜੁਗ ਗਿਆ। ਬਹੁਤ ਤਰਾਂ ਕਰਕੇ ਜੂਆ ਖੇਡਕੇ ਨਲ ਨੂੰ ਹਰਾ ਦਿਤਾ ਹੈ। ਰਾਜ ਸਿੰਘਾਸਣ ਜਿੱਤਕੇ ਨਲ ਨੂੰ ਜੰਗਲ ਨੂੰ ਘੱਲ ਦਿਤਾ ਹੈ। ੨੨ ਪਤੀ ਦੇ ਵਿਛੋੜੇ ਕਰਕੇ ਭੀਮ ਰਾਜੇ ਦੀ ਧੀ ਬਹੁਤ ਦੁਖੀ ਹੋਈ। ੨੩ ਭੀਮ ਸੈਨ ਰਾਜੇ ਨੇ ਉਸਦੇ ਵਾਸਤੇ ਬਹੁਤ ਸਾਰੇ ਆਦਮੀ ਘੱਲੇ। ਜੋ ਦਮਯੰਤੀ ਨੂੰ ਲੱਭਕੇ ਘਰ ਲੈ ਗਏ ਹਨ। ੨੫
ਉਸਨੂੰ ਜਦੋਂ ਸੁਖ ਅਨੰਦ ਪੁਛਿਆ ਤਾਂ ਉਸਨੇ ਅੱਖਾਂ ਵਿਚੋਂ ਪਾਣੀ ਭਰ ਲਿਆ ਹੈ। ਤਾਂ ਬ੍ਰਾਹਮਣ ਪਛਾਣ ਗਿਆ। ਕਿ ਇਹ ਨਲ ਰਾਜਾ ਹੀ ਹੈ। ੨੬
ਮੈ ਨਲ ਨੂੰ ਲੱਭ ਲਿਆ ਹੈ। ਫੇਰ ਸੁਅੰਬਰ ਬਣਾਇਆ ਹੈ। ਹੋਰਨਾਂ ਵਾਂਗ ਰਾਜਾ ਨਲ ਵੀ ਓਥੇ ਆਗਿਆ ਹੈ। ੨੭ ਪਚਾਨ=ਪਛਾਣ ਗਏ ਹਨ। ੨੮
ਜੂਆ ਖੇਲ਼ਕੇ ਵੈਰੀ ਨੂੰ ਹਰਾਇਆ। ਭਾਵ ਰਾਣੀ ਨੇ ਆਪ ਜਤਨ ਕਰਕੇ ਜੂਆ ਜਿਤਿਆ ਹੈ ਤੇ ਪਤੀ ਨਾਲ ਸੁਖ ਪਾਇਆ ਹੈ। ੨੯
ਜੂਆ ਸਾਰਿਆਂ ਤੋਂ ਬੁਰਾ ਹੈ ਕੋਈ ਵੀ ਰਾਜਾ ਨ ਖੇਡੇ ਇਹ ਸਿਖਿਆ ਹੈ। ੩੧

## ਚਰਿਤ੍ਰ ੧੫੯

ਇਕ ਚੌੜ ਭਰਥ ਸੰਨਿਆਸੀ ਰਹਿੰਦਾ ਸੀ। ਦੂਸਰੇ ਦਾ ਨਾਮ ਰੰਡੀ ਗਿਰ ਜਗਤ ਆਖਦਾ ਸੀ (ਜੋ ਉਸਦਾ ਸਾਥੀ ਸੀ) ਓਥੇ ਹੀ ਇਕ ਬਾਲਕ ਰਾਮ ਬੈਰਾਗੀ ਰਹਿੰਦਾ ਸੀ ਓਨਾਂ ਸੰਨਿਆਸੀਆਂ ਨਾਲ ਇਸ ਵੈਰਾਗੀ ਸੰਤ ਦੀ ਈਰਖਾ ਲੜਾਈ ਲੱਗੀ ਰਹਿੰਦੀ ਸੀ। ੧
ਇਕ ਦਿਨ ਓਨਾਂ ਦੀ ਚੰਗੀ ਲੜਾਈ ਸ਼ੁਰੂ ਹੋ ਪਈ ਹੈ। ਓਨਾਂ ਕੁਤਕਿਆਂ ਨਾਲ ਮਾਰ ਮਚਾ ਦਿਤੀ। ਕਿਤੇ ਕੰਠੀਆਂ ਓਨਾਂ ਦੇ ਗਲਾਂ ਦੀਆਂ ਮਾਲਾ ਅਤੇ ਕਿਤੇ ਜਟਾਵਾਂ ਦੇ ਜੂੜੇ

ਡਿੱਗ ਪਏ ਹਨ। ਬਹੁਤ ਸਾਰੇ ਖੱਪਰ, ਖੱਪਰਾਂ ਨਾਲ ਵੱਜਕੇ ਟੁੱਟ ਗਏ। ੨
ਕਿਤੇ ਟੋਪੀਆਂ ਡਿੱਗ ਪਈਆਂ। ਉਤੇ ਜਟਾਂ ਦੇ ਢੇਰ ਹੋਗਏ। ਲੱਤਾਂ ਮੁਕੀਆਂ ਦੇ ਪ੍ਰਹਾਰ ਕਰਦੇ ਹਨ। ਮਾਨੋ ਘੜਿਆਲ ਉਤੇ ਚੋਟ ਪੈਂਦੀ ਹੈ। ੩
ਸਲੋਤ੍ਰਾਂ ਦੇ ਵੱਜਣ ਨਾਲ ਸਾਰੇ ਕੰਬਦੇ ਹਨ, ਜੁੱਤੀਆਂ ਵੀ ਅਨੇਕ ਚਲਦੀਆਂ ਹਨ। ਇਕ ਵੀ ਬਚਿਆ ਸਬੂਤ ਨ ਰਿਹਾ ਸਾਰਿਆਂ ਦੇ ਮੂੰਹ ਫਟ ਗਏ ਹਨ। ੪
ਗਲ ਕੀ ਜਾਂ ਬੈਰਾਗੀਆਂ ਦੀਆਂ ਬਹੁਤ ਸਾਰੀਆਂ ਕੰਠੀਆਂ ਟੁਟ ਗਈਆਂ ਹਨ। ਲਾਠੀਆਂ ਦੀਆਂ ਮਾਰੀਆਂ ਹੋਈਆਂ ਲਿਟਾਂ ਵੀ ਬਹੁਤ ਸਾਰੀਆਂ ਖੁਲ ਗਈਆਂ ਭਾਵ ਟੁੱਟ ਗਈਆਂ ਹਨ ਕਿਸੇ ਦੇ ਮੂੰਹ ਉਤੇ ਨਹੁੰਆਂ ਦੇ ਜ਼ਖਮ ਲਗੇ ਪਏ ਹਨ। ਮਾਨੋ ਚੰਦ੍ਰਮਾਂ ਚੜ੍ਹੇ ਹੋਇ ਸੋਹਣੇ ਲੱਗਦੇ ਹਨ। ੫
ਕਈ ਕੇਸਾਂ ਤੋਂ ਮੋਨੇ ਹੋਗਏ ਹਨ। ਕਈ ਮਾਰ ਦੇ ਮਾਰੇ ਹੋਏ ਨਸਿਕਿ=ਨੱਸਕੇ ਨਸਰ=ਨਿਕਲ ਗਏ ਭਾਵ ਦੌੜ ਗਏ ਹਨ। ਕਈ ਦੰਦੀਆਂ ਨਾਲ ਕੱਟ ੨ ਕੇ ਖਾਂਦੇ ਹਨ ਭਾਵ ਦੰਦੀਆਂ ਵੱਢਦੇ ਹਨ। ੬
ਪਰੀ=ਪਈ। ਉਬਰੀ=ਬਚੀਆਂ। ਜੁਤੀ ਫੜੀ। ੭
ਝਾਰੀ=ਮਾਰੀ। ਜਦੋਂ ਮੂੰਹ ਭੱਜਾ ਤਾਂ ਲਹੂ ਵਗ ਤੁਰਿਆ। ਮਾਨੋ ਸੌਣ ਦਾ ਪ੍ਰਣਾਲਾ ਛੁਟ ਪਿਆ ਹੈ। ੮
ਢੋਵ=ਬਲਦੇ ੨ ਮੁਆਤੇ ਚੁਆਤੇ ਚੁਆਤੇ ਮੁਰਾੜੇ ਬਹੁਤ ਸਾਰੇ ਚੇਲੇ ਤੇ ਚੇਲੇ ਲਈ ਦੌੜੇ ਆਉਂਦੇ ਹਨ। ੯
ਜੁਤੀਆਂ ਨਾਲ ਕਮਲਾ ਕਰ ਘੱਤਿਆ ਹੈ। ਭੁਆਟਣੀ ਖਾਕੇ ਜਮੀਨ ਉਤੇ ਡਿਗ ਪਿਆ ਹੈ। ਮਾਨੋ ਬਿਜਲੀ ਨਾਲ ਮੁਨਾਰਾ ਡਿਗ ਪਿਆ ਹੈ। ੧੦
ਇਕ ਵੀ ਨਹੀਂ ਭੱਜਿਆ ਹੈ ਸਾਰੇ ਬੈਰਾਗੀ ਗੁਸੇ ਨਾਲ ਆ ਪਏ ਹਨ। ਦੋਹਾਂ ਸੰਨਿਆਸੀਆਂ ਦੇ ਸਿਰ ਉਤੇ ਬਹੁਤੇ ਸੋਟੇ ਮਾਰੇ ਹਨ। ੧੧
ਲੱਤਾਂ ਮੁਕੀਆਂ, ਜੁਤੀਆਂ ਨਾਲ ਬੈਰਾਗੀ ਡੇਗ ਦਿਤੇ ਹਨ। ੧੨
ਸੋਟੀਆਂ ਫੜਕੇ ਫੇਰ ਬੈਰਾਗੀ ਗੁਸੇ ਵਿਚ ਆ ਪਏ ਹਨ। ਪਟੌੜੀਆਂ ਲਾਲੀਆਂਲੈਕੇ ਫੇਰ ਸਾਰੇ ਆ ਪੈਦਾ ਹੋਏ ਜਾਂ ਉਛਲ ੨ ਕੇ ਆ ਪਏ ਹਨ। ਸੰਨਿਆਸੀਆਂ ਦੇ ਦਸਾਂ ਨਾਵਾਂ ਨੂੰ ਲੈ ਲੈ ਕੇ ਡੇਗੀ ਜਾਂਦੇ ਹਨ। ੧੩
ਓਨਾਂ ਨੂੰ ਵੱਢਦੇ ਹਨ, ਗਲਾਂ ਤੋਂ ਕੰਠੀਆਂ ਤੋੜ ੨ ਕੇ ਸੁਟਦੇ ਹਨ। ਲੱਤਾਂ ਤੋਂ ਖਿੱਚ ੨ ਕੇ ਫੜ ੨ ਕੇ ਸੁਟਦੇ ਹਨ। ਦੋਹਾਂ ਹੱਥਾਂ ਨਾਲ ਖਿੱਚਕੇ ਸਲੋਤ੍ਰੀਆਂ ਮਾਰਦੇ ਹਨ। ੧੪
ਤਾਬਕਲਾ=ਉਸ ਦੇਸ ਦੀ ਇਹ ਬੜੀ ਪ੍ਰਸਿਧ ਇਸਤ੍ਰੀ ਇਕ ਰਾਜਾ ਦੀ ਰਾਣੀ ਸੀ ਇਸ ਦੇ ਪਾਸ ਸਾਰੇ ਬੈਰਾਗੀ ਦੌੜੇ ਆਏ। ਸਾਨੂੰ ਸਾਰਿਆਂ ਸੰਨਯਾਸੀਆਂ ਬੜਾ ਦੁਖਾਇਆ ਹੈ। ਜਦੋਂ ਰਾਣੀ ਨੇ ਇੱਕੁਰ ਦੀ ਇਹਨਾਂ ਦੀ ਸਾਰੀ ਗਲ ਸੁਣ ਲਈ ਹੈ। ਤਾਂ ਦੱਤਾਤ੍ਰੇ ਦੇ ਉਪਾਸ਼ਕਾਂ ਭਾਵ ਸਾਰਿਆਂ ਸੰਨਿਆਸੀਆਂ ਨੂੰ ਸੱਦ ਲਿਆ ਹੈ। ੧੫
ਸੰਨਯਾਸੀ, ਦੱਤਾ ਤ੍ਰੈ ਰਿਖੀ ਨੂੰ ਮੰਨਦੇ ਹਨ। ਬੈਰਾਗੀ, ਰਾਮਾਨੰਦ ਸੰਤ ਨੂੰ ਮੰਨਦੇ

ਹਨ। ਤੁਹਾਡੇ ਗੁਰੂ ਜੋ ਕੁਛ ਤੁਹਾਨੂੰ ਆਖਦੇ ਹਨ ਓਹ ਉਪਦੇਸ਼ ਤੁਸੀਂ ਚਿਤ ਵਿਚ ਧਰੋ ਭਾਵ ਧਾਰਨ ਕਰੋ ਭਾਵ ਸ਼ਾਂਤੀ ਕਰੋ, ਲੜਾਈ ਛਡੋ। ਮੇਰੀ ਆਖੀ ਮਨ ਵਿਚ ਮੰਨਣੀ ਕਰੋ। ੧੬

ਤੁਸੀਂ ਸਾਰੇ ਇਕ ਦਿਨ ਮੇਰੇ ਘਰ ਵਿਚ ਆਕੇ ਸੌਂ ਸਾਰੀ ਰਾਤ ਜਾਗਦਿਆਂ ਗੁਜਾਰੋ। ਜੇ ਤੁਹਾਡੇ ਦੋਹਾਂ ਦੇ ਗੁਰੂ ਤੁਹਾਨੂੰ ਆਖਣਗੇ ਤਾਂ ਫੇਰ ਲੜ ਪੈਣਾ। ਜੇ ਨ ਆਖਣਗੇ ਤਾਂ ਨ ਲੜਨਾ। ਤੁਸੀਂ ਐਵੇਂ ਵੈਰ ਭਾਵ ਨ ਕਰੋ ਭਾਵ ਵੈਰ ਛਡ ਕੇ ਸ਼ਾਂਤੀ ਕਰੋ। ੧੭

ਰਾਣੀ ਨੇ ਵਖੋ ਵਖ ਦੋਹਾਂ ਨੂੰ ਆਪਣੇ ਘਰ ਵਿਚ ਸੁਆ ਦਿਤਾ ਹੈ। ਅੱਧੀ ਰਾਤ ਹੋਈ ਤਾਂ ਬਚਨ ਸੁਣਾਏ ਹਨ। ਦੱਤਾ ਤ੍ਰੈ ਰਾਮਾਨੰਦ ਨੇ ਮੇਰੀ ਰਾਹੀਂ ਜੋ ਕੁਛ ਆਪ ਨੂੰ ਸਨੇਹਾ ਘਲਿਆ ਹੈ ਓਹ ਕਰੋ। ਫੇਰ ਮੁੜਕੇ ਗੁਸੇ ਨਾਲ ਨ ਲੜਨਾ। ੧੩

ਇਸ ਛਲ ਨਾਲ ਇਸਤਰੀ ਦੋਹਾਂ ਨੂੰ ਛਲ ਗਈ ਹੈ ਚੰਗਾ ਛਲ ਬਣਾਕੇ। ਦੋਹਾਂ ਨੇ ਦੋਹਾਂ ਗੁਰੂਆਂ ਦੇ ਉਪਦੇਸ਼ਾਂ ਨੂੰ ਯਾਦ ਕਰਕੇ ਫੇਰ ਲੜਾਈ ਨਹੀਂ ਕੀਤੀ ਹੈ। ੧੯



ਸੰਨਿਆਸੀਆਂ ਤੇ ਬੈਰਾਗੀਆਂ ਸਾਧੂਆਂ ਦੀ ਇਕ ਵਾਰ ਬੜੀ ਭਾਰੀ ਲੜਾਈ ਹੋ ਪਈ। ਓੜਕ ਸੰਨਿਆਸੀਆਂ ਨੇ ਬੈਰਾਗੀਆਂ ਨੂੰ ਬੜਾ ਮਾਰਿਆ। ਬੈਰਾਗੀ ਮਾਰ ਖਾਕੇ ਇਕ ਤਾਂਬਰ ਕਲਾ ਰਾਣੀ ਪਾਸ ਆਏ। ਸਾਨੂੰ ਸੰਨਿਆਸੀਆਂ ਨੇ ਬੜਾ ਦੁਖਾਇਆ ਹੈ ਇਹ ਸ਼ਕੈਤ ਕੀਤੀ। ਰਾਣੀ ਨੇ ਦੋਹਾਂ ਧਿਰਾਂ ਨੂੰ ਬੁਲਾ ਲਿਆ ਤੇ ਆਖਿਆ, ਅਸਾਂ ਗ੍ਰਹਸਤੀਆਂ ਨੇ ਤੁਹਾਡੇ ਪਾਸੋਂ ਸਿਖਿਆ ਲੈਣੀ ਹੈ, ਦੱਸੋ ਸਾਡੇ ਉਤੇ ਤੁਹਾਡਾ ਕੀ ਅਸਰ ਪਵੇਗਾ ਤੁਸਾਂ ਸਾਨੂੰ ਧਰਮ ਦੇ ਪਾਸੇ ਲੌਣਾ ਹੈ, ਲੜਾਈਆਂ ਝਗੜਿਆਂ ਤੋਂ ਛੁਡੌਣਾ ਹੈ। ਸਿੱਧੇ ਰਸਤੇ ਪੌਣਾ ਹੈ। ਦਸੋ ਤੁਸੀ ਆਪਹੀ ਪੁਠੇ ਰਸਤੇ ਜਾ ਰਹੇ ਹੋ। ਅੰਨ੍ਹੇ ਬਣਕੇ ਖੂਹਾਂ ਖਾਤਿਆਂ ਵਿਚ ਡਿਗਦੇ ਹੋ। ਬੜੀ ਸ਼ੋਕ ਦੀ ਗਲ ਹੈ। ਤੁਹਾਨੂੰ ਮਰ ਜਾਣਾ ਚਾਹੀਦਾ ਹੈ। ਤੁਹਾਡੇ ਜੀਉਣ ਦਾ ਕੀ ਹੱਜ ਹੈ। ਇਸ ਸਾਧ ਪੁਣੇ ਨਾਲੋਂ ਤੁਸੀ ਮਜੂਰੀਆਂ ਕਰਕੇ ਖਾ ਲਓ। ਇਸਤ੍ਰੀ ਦਾ ਇਹ ਸ਼ੁਭ ਉਪਦੇਸ਼ ਸੁਣਕੇ ਸਾਧੂਆਂ ਨੂੰ ਬੜੀ ਲੱਜਿਆ ਆਈ। ਮਾਨੋ ਮਰਨ ਹਾਰੇ ਹੋ ਗਏ। ਦੋਵੇਂ ਧਿਰਾਂ ਰਾਣੀ ਦੀ ਚਰਨੀ ਪਈਆਂ। ਅੱਗੇ ਤੋਂ ਲੜਾਈਆਂ ਝਗੜੇ ਛੱਡਕੇ ਪੂਰਨ ਸੰਤ ਬਣਕੇ ਪ੍ਰਮੇਸ਼ਰ ਦਾ ਭਜਨ ਕਰਨ ਲੱਗੇ।



## ਚਰਿਤ੍ਰ ੧੫੯

ਇਸ ਗਲ ਦਾ ਭੇਤ ਸਾਰਾ ਦੇਸ ਜਾਣਦਾ ਸੀ । ੧
ਭੁਲਕੇ ਵੀ ਓਨਾਂ ਦਾ ਘਰ ਨਹੀਂ ਸੁਹਾਂਦਾ ਸੀ ਭਾਵ ਘਰ ਜਾਂਦਾ ਨਹੀਂ ਸੀ । ਇਸ ਚਿੰਤਾਂ ਨੂੰ ਸਾਰੀਆਂ ਇਸਤ੍ਰੀਆਂ ਚਿਤ ਵਿਚ ਧਰਦੀਆਂ ਸਨ । ੨
ਕਿਸੇ ਵੀ ਤਰਾਂ ਪਿਆਰਾ ਹਥ ਨਹੀਂ ਪਿਆ ਭਾਵ ਵੱਸ ਵਿਚ ਨਹੀਂ ਆਇਆ ਹੈ । ੩
ਜੇ ਮੈਂ ਉਸ ਤੋਂ ਰਾਜਾ ਦੀ ਪ੍ਰੀਤੀ ਤੁੜਾ ਦਿਆ ਤਾਂ ਮੈਂ ਤੁਹਾਡੇ ਪਾਸੋਂ ਕੀ ਇਨਾਮ ਪਾਵਾਂਗੀ ਭਾਵ ਤੁਸੀਂ ਮੈਨੂੰ ਕੀ ਦਿਓਗੀਆਂ। ੪
ਪਤੀ ਦੇ ਇਸਤ੍ਰੀ ਭਾਵ ਓਹ ਦਾਸੀ ਕੰਨਾਂ ਨੂੰ ਪਈ ਭਾਵ ਕੰਨਾਂ ਨੂੰ ਮੂੰਹ ਲੌਣ ਲਗੀ। ੫
ਰਾਜੇ ਨੇ ਇਸਤਰੀ ਨੂੰ ਆਖਿਆ ਤੈਨੂੰ ਉਸਨੇ ਕੀ ਆਖਿਆ ਹੈ । ਓਹ ਪਤੀ ਦੇ ਬਚਨ ਸੁਣ ਕੇ ਚੁਪ ਹੋ ਰਹੀ ਹੈ। ੬
ਪਤੀ ਨੇ ਜਾਣਿਆਂ ਕਿ ਇਸ ਮੇਰੀ ਇਸਤਰੀ ਨੇ ਮੇਰੇ ਪਾਸੋਂ ਕੋਈ ਗਲ ਲੁਕਾ ਲਈ ਹੈ ਜੋ ਇਸਦਾਸੀ ਨੇ ਇਸਦੇ ਕੰਨਾਂ ਵਿਚ ਆਕੇ ਆਖੀ ਹੈ। ਅਤੇ ਓਧਰੋਂ ਇਸਤਰੀਨੇ ਸਮਝ ਲਿਆ ਕਿ ਰਾਜੇ ਨੇ ਕੋਈ ਗਲ ਮੇਰੇ ਪਾਸੋਂ ਚੁਰਾ ਲਈ ਹੈ ਜੋ ਇਸ ਗੋਲੀ ਨੇ ਆਕੇ ਆਖੀ ਹੈ। ਦੋਹਾਂ ਦੇ ਵਿਚ ਕੋਪ ਦੀ ਕਲਾ ਆ ਜਾਗੀ ਭਾਵ ਦੋਹਾਂ ਨੂੰ ਹੀ ਆਪਸ ਵਿਚ ਬੜਾ ਗੁਸਾ ਚੜ੍ਹ ਗਿਆ ਹੈ। ਪ੍ਰੀਤ ਦੀ ਰੀਤ ਸਾਰੀ ਹੀ ਛੁਟ ਗਈ ਭਾਵ ਟੁਟ ਗਈ ਭਾਵ ਵੈਰ ਪੈ ਗਿਆ ਹੈ । ੭
ਜਿਸ ਇਸਤਰੀ ਨੇ ਇਹ ਛਲ ਬਣਾਇਆ ਸੀ ਉਸ ਇਸਤਰੀ ਨਾਲ ਰਾਜਾ ਨੇ ਪ੍ਰੀਤੀ ਪੈਦਾ ਕਰ ਲਈ ਤੇ ਬੀਰ ਕਲਾ ਇਸਤਰੀ ਨੂੰ ਮਨ ਤੋਂ ਭੁਲਾ ਦਿਤਾ ਹੈ। ੮

## ਚਰਿਤ੍ਰ ੧੬੦

ਤਿਰਹੁਤ=ਦੇਸ ਜਾਂ ਸ਼ਹਿਰ। ਬਰ=ਚੰਗਾ। ਮਾਨੋ ਬ੍ਰਹਮਾਂ ਨੇ ਦੂਜਾ ਸੂਰਜ ਬਣਾਇਆ ਸੀ ਭਾਵ ਬਹੁਤ ਸੁੰਦਰ ਪ੍ਰਕਾਸ਼ ਵਾਲਾ। ੧
ਉਸਨੇ ਜੁਆਨੀ ਦੀ ਸੋਭਾ ਸਾਰੀਆਂ ਦੀ ਨਾਸ ਕਰ ਘੱਤੀ ਸੀ ਭਾਵ ਸਾਰੀਆਂ ਨਾਲੋਂ ਸੁੰਦਰ ਸੀ। ੩ ਸ਼ਿਵਜੀ ਦੇ ਵੈਰੀ ਕਾਮ ਨੇ ਧੀਰਜ ਤੋਂ ਬਿਨਾ ਕਰ ਦਿਤੀ ਹੈ ਭਾਵ ਬਹੁਤ ਦੁਖੀ । ੪
ਮੈਂ ਤੈਨੂੰ ਵੇਖਕੇ ਕਮਲੀ ਹੋ ਗਈ ਹਾਂ। ੫
ਸਾਰੇ ਅੰਗ ਚੰਗੀ ਤਰਾਂ ਫੜਕੇ । ੯
ਬਧੇ=ਬੰਧੇਜ ਦੀ। ਬਰਿਯੈ=ਗੋਲੀ। ਖਾਕੇ। ੧੦
ਚੇਰੀ=ਗੋਲੀ ਨੂੰ। ਸਤ ਭੁਲ ਗਿਆ ਕਮਲੀ ਹੋ ਤੁਰੀ। ਰਾਜਾ ਦਾ ਦੁਪੱਟਾ ਉਸ ਗੋਲੀ ਨੇ ਉਤੇ ਲੈ ਲਿਆ। ੧੨ ਕਾਹਲੇ ੨ ਸਾਹ ਕਿਉਂ ਲੈਂਦੀ ਹੈਂ। ਮੈਂ ਏਥੋਂ ਛੇਤੀ ਨਾਲ ਦੌੜਕੇ ਗਈ ਸਾਂ। ਇਹ ਤੇਰੇ ਕੇਸ ਕਿਉਂ ਖੁਲੇ ਪਏ ਹਨ ਅਤੇ

ਲਟਾਂ ਕਿਉਂ ਛੁਟੀਆਂ ਪਈਆਂ ਹਨ ਭਾਵ ਤੇਰਾ ਸਾਰਾ ਸਿਰ ਖੁਲ੍ਹਾ ਪਿਆ ਹੈ ਇਹ ਤਾਂ ਤੂੰ ਕਿਸੇ ਨਾਲ ਘੋਲ ਕੀਤਾ ਹੋਇਆ ਹੈ, ਤੇਰੇ ਪ੍ਰੇਮ ਦੇ ਨਾਤੇ ਭਾਵ ਸਾਕ ਵਾਸਤੇ ਪਿਆਰ ਪ੍ਰੇਮ ਵਧਾਉਣ ਵਾਸਤੇ ਤੇਰੇ ਪਤੀ ਦੇ ਪੈਰੀਂ ਪੈਂਦੀ ਨਹੀਂ ਹਾਂ। ਇਹ ਤੇਰਿਆਂ ਹੋਠਾਂ ਦੀ ਲਾਲੀ ਨੂੰ ਕੀ ਹੋ ਗਿਆ ਹੈ ਭਾਵ ਇਹ ਤੇਰੇ ਸਾਰੇ ਮੂੰਹ ਦਾ ਤੱਲਾਂ ਦਾ ਬੁਰਾ ਹਾਲ ਹੋਇਆ ਹੋਇਆ ਹੈ ਇਹ ਕੀ ਗਲ ਹੈ, ਮੈਂ ਤੇਰੀ ਵਡਿਆਈ ਬਹੁਤ ਤਰਾਂ ਤੇਰੇ ਪਤੀ ਪਾਸ ਕਰਦੀ ਰਹੀ ਹਾਂ ਭਾਵ ਤੇਰੀ ਬੜੀ ਵਡਿਆਈ ਕੀਤੀ ਹੈ। ਹੇ ਰੌਲੀ ਇਹ ਕਿਸ ਦਾ ਤੂੰ ਕਪੜਾ ਉਤੇ ਲੈ ਆਈ ਹੈਂ, ਤੇਰੀ ਪੱਕੀ ਪ੍ਰੀਤੀ ਭਾਵ ਦ੍ਰਿੜਤਾ ਭਰੋਸੇ ਵਾਸਤੇ ਇਹ ਮੈਂ ਤੇਰੇ ਪਤੀ ਦਾ ਓਥੋਂ ਦੁਵੱਟਾ ਆਂਦਾ ਹੈ ਕਿ ਤੈਨੂੰ ਨਿਸ਼ਾਨੀ ਦਿਆਂ। ੧੪
ਛਿਦ੍ਰ=ਛੇਕ, ਦੋਸ਼ ਭਾਵ ਭੇਤ। ੧੫

## ਚਰਿੱਤ੍ਰ ੧੬੧

ਨਰਵਰ=ਨਰਵੜ ਦੇਸ ਜਾਂ ਸ਼ਹਿਰ। ੧
ਮਾਨੋ ਸੱਤ ਸਮੁੰਦਰ ਰਿੜਕ ਕੇ ਕੱਢੀ ਸੀ। ਉਸ ਦੇ ਰੂਪ ਦੀ ਸੋਭਾ ਬਹੁਤ ਹੀ ਸੋਭਦੀ ਸੀ। ੨ ਉਸਨੇ ਕਿਸੇ ਜੋਤਸੀ ਤੋਂ ਜੋਤਸ਼ ਲਵਾਇਆ ਤੇ ਸੁਣਿਆਂ ਹੈ ਕਿ ਹੁਣ ਗ੍ਰਹਿਣ ਲਗਣਾ ਹੈ। ਨ੍ਹਾਵਨ=ਇਸ਼ਨਾਨ ਵਾਸਤੇ। ਸੰਗ ਕਰ=ਨਾਲ ਲੈਣੀ ਕੀਤੀ ਭਾਵ ਨਾਲ ਲਈ ਹੈ। ੩
ਸੂਰਨ ਮਤੀ ਰਾਣੀ ਗਰਭ ਵਾਲੀ ਸੀ। ਖੋਲ੍ਹਕੇ ਖਜ਼ਾਨਾ। ੪
ਨੌ ਕਰੋੜ ਦੇ ਦੇਸ ਮਾਰਵਾੜ ਦਾ ਰਾਜਾ ਸੀ। ੫
ਦੋਹਾਂ ਪਾਸਿਆਂ ਭਾਵ ਸਹੁਰੇ ਪੇਕੇ ਵਿਚ ਪ੍ਰਕਾਸ਼ਮਾਨ ਭਾਵ ਚੰਗੀ ਸੀ। ੬
ਦੋਵੇਂ ਰਾਜੇ ਮਿਲਕੇ ਬੜੇ ਪ੍ਰਸੰਨ ਹੋਏ। ਜੱਫੀਆਂ ਪਾਕੇ ਗਲਾਂ ਨਾਲ ਮਿਲੇ ਓਧਰ ਦੋਹਾਂ ਰਾਣੀਆਂ ਦਾ ਵੀ ਮਿਲਾਵਾ ਹੋ ਗਿਆ। ੭
ਜੇ ਦੋਹਾਂ ਦੇ ਘਰ ਪ੍ਰਮੇਸਰ ਪੁਤਰ ਪੈਦਾ ਕਰ ਦੇਵੇਗਾ। ਏਥੇਆਕੇ ਮਿਲਾਂਗੀਆਂ। ਜੇ ਇਕ ਦੇ ਪੁਤਰ ਤੇ ਦੂਜੇ ਦੀ ਧੀ ਹੋ ਪਈ ਤਾਂ ਆਪਸ ਵਿਚ ਇਹਨਾਂ ਦੋਹਾਂ ਦੀ ਕੁੜਮਾਈ ਕਰ ਦਿਆਂਗੀਆਂ। ੯ ਉਸ ਨੇ ਧੀ ਦਾ ਨਾਮ ਮੰਮੀ ਰੱਖਿਆ ਤੇ ਉਸ ਨੇ ਪੁਤ ਦਾ ਨਾਮ ਢੋਲਾ ਰਖਿਆ। ੧੧
ਮਾਪਿਆਂ ਨੇ ਜੇਹੜਾ ਪਹਿਲੇ ਕੁਰਛੇਤਰ ਉਤੇ ਹੀ ਵਿਆਹ ਕੀਤਾ ਹੋਇਆ ਸੀ ਓਹ ਯਾਦ ਕਰ ਲਿਆ ਹੈ ਬਾਲਕ ਅਵਸਥਾ ਦੀ ਵਦੈਗੀ ਆ ਗਈ ਹੈ। ਅੰਗਾਂ ਅੰਗਾਂ ਵਿਚ ਕਾਮ ਦੀ ਦੁਹਾਈ ਆ ਫਿਰੀ ਹੈ। ੧੪
ਉਮਰ ਬਤੀਤ ਹੋ ਗਈ ਹੈ ਮੇਰੀ ਇਸਤਰੀਆਂ ਦੇ ਵੱਸ ਹੋਇਆਂ। ਭਾਵ ਮੈਂ ਪਹਿਲੀਆਂ ਇਸਤਰੀਆਂ ਦੇ ਵੱਸ ਪਿਆ ਰਿਹਾ ਹਾਂ ਤੇ ਸੰਮੀ ਨੂੰ ਵਿਸਾਰ ਛੱਡਿਆ ਹੈ। ਮੈਂ ਕੁਛ ਅਗਿਆਨ, ਗਿਆਨ ਦਾ ਵਿਚਾਰ ਨਹੀ ਕੀਤਾ। ਭਾਵ ਮੈਂ ਬੜਾ ਰਾਜ ਕਾਜ ਵਿਚ ਫਸਿਆ ਰਿਹਾ ਹਾਂ। ਓਹ ਸ਼ਿਕਾਰ ਗਿਆ ਅਪਣੇ ਘਰ ਨੂੰ ਨਹੀਂ ਆਇਆ ਹੈ ਤੇ

ਬਾਹਰ ਦਾ ਬਾਹਰ ਹੀ ਓਸੇ ਰਸਤੇ ਸਹੁਰੇ ਘਰ ਚਲਿਆ ਗਿਆ ਹੈ। ੧੫
ਕੰਬਰ=ਦੁਸਾਲੇ ਬਣਾਕੇ ਬੰਨ੍ਹਕੇ। ਗਹਿਣੇ ਸੁੰਦਰ ਪ੍ਰਕਾਸ਼ ਦੇ ਹਨ। ਅਜ ਇਹ ਅਨੰਦ ਵਿਚ ਨਹੀ ਸਮਾਂਦੇ ਹਨ। ਭ੍ਰਾਂਤਿ=ਸੋਭਾ ਨੇਤਰਾਂ ਦੀ ਨਹੀਂ ਆਖੀ ਜਾਂਦੀ ਹੈ। ਜੜ ਚੇਤਨ ਸਾਰੇ ਜਾਨਵਰ ਰਾਜਾ ਦੀ ਸੁੰਦਰ ਛਬ ਨੂੰ ਵੇਖਕੇ ਬੜੇ ਮਸਤ ਜਾਂ ਪ੍ਰਸੰਨ ਹੋ ਰਹੇ ਹਨ। ਉਰਝਾਜੀ=ਫਸ ਰਹੇ ਹਨ। ਭਾਵ ਖੜੇ ਗਏ ਹਨ। ੧੬
ਬਹੁਤ ਸਾਰੇ ਲੋਕ ਅਗੋਂ ਆਦਰ ਲਈ ਘਲੇ। ੧੭
ਸੰਮਸ ਰਾਣੀ ਨੇ ਵੀ ਅਗੋਂ ਸੁਣ ਪਾਇਆ ਹੈ। ਸਾਡੇ ਦੇਸ ਵਿਚ ਢੋਲਾ ਮੇਰਾ ਪਤੀ ਆ ਗਿਆ ਹੈ। ਪਹਿਲੇ ਬੜੀ ਮਾੜੀ ਸੀ ਫੇਰ ਛੇਤੀ ਨਾਲ ਹੀ ਬੜੀ ਮੋਟੀ ਹੋ ਗਈ ਹੈ। ੧੮
ਮਿਲ ਪਈ ਪਤੀ ਪਿਆਰੇ ਨੂੰ ਪਿਆਰੀ ਆਕੇ। ਇਸਤ੍ਰੀ ਤੋਂ ਪਤੀ ਨੂੰ ਛਡਿਆ ਨਹੀਂ ਜਾਂਦਾ ਹੈ। ੧੯ ਪਤੀ ਵੀ ਪਤਲਾ ਹੈ ਇਸਤ੍ਰੀ ਵੀ ਪਤਲੀ ਹੈ। ਗਹਿਕ=ਫੜ ਫੜਕੇ। ਪ੍ਰਯੰਕ=ਮੰਜਾ। ੨੦
ਢੋਲਾ ਅਪਣੀ ਇਸਤ੍ਰੀ ਸੰਮਸ ਨਾਲ ਜੋਰ ਨਾਲ ਪ੍ਰੀਤੀ ਨਹੀਂ ਕਰਦਾ ਭਾਵ ਡਰਦਾ ਹੈ। ਮਤੇ ਕਿਧਰੇ ਇਸਤ੍ਰੀ ਦਾ ਲੱਕ ਨ ਟੁੱਟ ਜਾਵੇ। ੨੧
ਢੋਲ ਨਰਵੜ ਕਿਲੇ ਦਾ ਭਾਵ ਆਪਣੇ ਦੇਸ ਦੇ ਰਹਿਣ ਵਾਲਾ ਅਜ ਹੁਣ ਪ੍ਰੇਮ ਦੇ ਗਰਾਮ ਵਿਚ ਆ ਵੱਸਿਆ ਹੈ। ੨੩
ਜਿਕੁਰ ਰੇਸ਼ਮ ਨੂੰ ਭਾਵੇਂ ਸੈਂਕੜੇ ਵਾਰੀ ਖਿੱਚ ੨ ਕੇ ਕੱਸ ਕੱਸ ਕੇ ਬੰਨੀਏ ਤਾਂ ਭੀ ਓਹ ਟੁੱਟ ਦਾ ਨਹੀਂ ਹੈ। ੨੪
ਨਰਵੜ ਕਿਲੇ ਜਾਂ ਅਪਣੇ ਪਿੰਡ ਨੂੰ ਤੁਰ ਪਿਆ ਹੈ। ਜਦੋਂ ਸੰਮਸ ਰਾਣੀ ਨੂੰ ਵਿਆਹ ਕੇ ਆਂਦਾ ਤਾਂ ਪਹਿਲੀ ਇਸਤ੍ਰੀ ਦਾ ਦੂਤ ਦੌੜਿਆ ਭਾਵ ਇਹ ਨਾਲ ਸ਼ਿਕਾਰ ਨੂੰ ਆਇਆ ਹੋਇਆ ਸੀ ਇਸ ਨੇ ਦੌੜਕੇ ਸੁਰਗ ਮਤੀ ਪਹਿਲੀ ਰਾਣੀ ਨੂੰ ਖਬਰ ਕਰ ਦਿਤੀ ਹੈ ਜਾਕੇ ਵਿਆਹ ਦੀ ਖਬਰ ਕੀਤੀ ਹੈ। ੨੮
ਸੰਮਸ ਇਸਤਰੀ ਦਾ ਨਾਮ ਸੁਣਕੇ ਪਹਿਲੀ ਇਸਤਰੀ ਜੋ ਢੋਲਾ ਦੀ ਅਗੇ ਸੀ ਸੁਰਗ ਮਤੀ ਉਸ ਨੂੰ ਬੜਾ ਗੁਸਾ ਚੜਿਆ ਹੈ। ੨੯
ਅਪਣੇ ਪਤੀ ਦੇ ਪਿਓ ਬੀਰ ਸੈਨ ਨੂੰ ਜਾਕੇ ਆਖਿਆ ਹੈ। ੩੦
ਏਸ ਕੇ ਏਸ=ਰਾਜਿਆਂ ਦੇ ਰਾਜੇ। ਢੋਲਾ ਤੈਥੋ ਦੌੜ ਗਿਆ ਹੈ ਤੇਰਾ ਦੇਸ ਖੋਹਣ ਵਾਸਤੇ। ੩੧ ਬਧ=ਮਾਰ ਦੇਵੇਗਾ ਓਹ ਤੈਨੂੰ। ਇਸ ਲਈ ਜੇ ਤੂੰ ਉਸਨੂੰ ਮਾਰਨਾ ਨਹੀਂ ਹੈ ਤਾਂ ਦੇਸ ਤੋਂ ਤਾਂ ਜਰੂਰ ਕੱਢ ਦੇਹ। ੩੨
ਚਿਤ ਵਿਚ ਸੱਚੀ ਗੱਲ ਮੰਨ ਲਈ ਹੈ। ਮੇਰੇ ਕਹਿਣ ਤੋਂ ਬਿਨਾ ਹੀ ਓਹ ਉਸ ਅਪਣੀ ਇਸਤ੍ਰੀ ਨੂੰ ਕਿਉਂ ਲੈਣ ਗਿਆ ਹੈ। ੩੩
ਮੇਰੇ ਪੁਤਰ ਦੀ ਇਸਤ੍ਰੀ ਨੇ ਮੈਨੂੰ ਸੱਚ ਆਖਿਆ ਹੈ। ੧੨ ਵਰੇ ਬਣ ਵਿਚ ਵੱਸ ਕੇ ਫੇਰ ਘਰ ਆਉਣਾ। ੩੪
ਖੜਾਵਾਂ ਨੂੰ ਪੁਠੀਆਂ ਧਾਰਨਾ ਕੀਤਾ ਹੈ ਭਾਵ ਉਲਟੀਆਂ ਕਰ ਘੱਤੀਆਂ

ਹਨ ਅਤੇ ਅੱਗੋਂ ਇਕ ਆਦਮੀ ਘੱਲ ਦਿਤਾ ਹੈ ਕਿ ਮੇਰੇ ਮਿਲੇ ਤੋਂ ਬਿਨਾ ਹੀ ਬਣ ਨੂੰ ਚਲਿਆ ਜਾਵੇ। ੩੫
ਰਾਜੇ ਦੇ ਬਚਨ ਨੌਕਰਾਂ ਤੋਂ ਸੁਣ ਕੇ ਢੋਲਾ। ਰਾਜੇ ਨੇ ਆਖਿਆ ਹੈ ਕਿ ਮੈਨੂੰ ਆਕੇ ਨ ਮਿਲੇ ਬਣ ਨੂੰ ਹੀ ਚਲਿਆ ਜਾਵੇ। ੩੬
ਨਰਵਰ ਦੇ ਪਿੰਡ ਨੂੰ ਨਮਸ਼ਕਾਰ ਕਰਦਾ ਹੈ। ੩੭
ਸੁੰਦਰ ਇਸਤਰੀ। ਬਾਰ=ਪਾਣੀ ਚੋਂਦਾ ਹੈ ਅੱਖਾਂ ਤੋਂ। ਅੰਦਰ ਘਟਦਾ ਹੈ ਰਿਦਾ ਪਾਟ ਦਾ ਹੈ। ੩੮
੧੩ ਵੇਂ ਵਰੇ ਬੀਰ ਸੈਨ ਨੇ ਸਰੀਰ ਛੱਡ ਦਿਤਾ ਹੈ। ੪੦

## ਚਰਿਤ੍ਰ ੧੬੨

ਤਪੀਆਂ ਦੇ ਦੇਸ ਵਿਚ ਅੱਠ ਇਸਤ੍ਰੀਆਂ ਚੋਰਨੀਆਂ ਰਹਿੰਦੀਆਂ ਸੀ। ਓਹ ਰਾਤ ਦਿਨੇ ਚੋਰੀ ਕਰਦੀਆਂ ਸੀ ਕੋਈ ਵੀ ਓਨਾਂ ਨੂੰ ਵਿਚਾਰ ਨਹੀਂ ਸਕਦਾ ਸੀ ਭਾਵ ਪਛਾਣ ਨਹੀਂ ਸੱਕਦਾ ਸੀ ਕਿ ਇਹ ਇਸਤ੍ਰੀਆਂ ਚੋਰਨੀਆਂ ਹਨ। ੧
ਇਕ ਚਿਤ੍ਰ ਮਤੀ ਦੂਸਰੀ ਕੁਅਰਿ ਇਹ ਦੋਵੇਂ ਸਾਰੀਆਂ ਚੋਰਣੀਆਂ ਦੀਆਂ ਸਰਦਾਰਚੋਰ-ਨੀਆਂ ਭਾਵ ਵੱਡੀਆਂ ਚੋਰਨੀਆਂ ਸਨ। ਰਸਤੇ ਵਿਚ ਹੀ ਬੈਠੀਆਂ ਰਹਿੰਦੀਆਂ ਸਨ, ਹਜ਼ਾਰਾਂ ਲੋਕਾਂ ਨੂੰ ਮਾਰ ਦੀਆਂ ਸਨ। ੨
ਮੂੰਹ ਤੋਂ ਨਰੈਣ ੨ ਦਮੋਦਰ ੨ ਆਖਦੀਆਂ ਰਹਿੰਦੀਆਂ ਸਨ ਤੇ ਬਿੰਦ੍ਰਾ ਬਨ ੨ ਵੀ ਉਚਾਰ ਦੀਆਂ ਰਹਿੰਦੀਆਂ ਸਨ ਭਾਵ ਲੋਕਾਂ ਨੂੰ ਇਹ ਜਾਪਦਾ ਸੀ ਕਿ ਇਹ ਪ੍ਰਮੇ-ਸਰ ਦਾ ਨਾਮ ਜਪਦੀਆਂ ਹਨ ਪਰ ਇਹਨਾਂ ਦਾ ਅਸਲੀ ਭਾਵ ਇਹ ਸੀ ਕਿ ਇਹ ਜੋ ਆਦਮੀ ਆਏ ਹਨ ਇਹਨਾਂ ਨੂੰ ਫੜਕੇ ਮਾਰੋ ਇਹ ਨਰੈਣ=ਨਹੀਂ ਰਹਿਣ ਜੀਊਂਦੇ ਭਾਵ ਮਾਰ ਘਤੋ ਕਿਉਂਕਿ ਇਹਨਾਂ ਦੇ ਦਾਮੋਦਰ=ਮਾਇਆ (ਪੈਸੇ ਰੁਪਏ) ਉਦਰ=ਲੱਕ ਨਾਲ ਬਧੇ ਹੋਏ ਹਨ ਫੇਰ ਪ੍ਰਸ਼ਨ ਹੋਇਆ ਕਿ ਕਿਤੇ ਖੜਕੇ ਮਾਰੀਏ ਤਾਂ ਜਬਾਬ ਦਿਤਾ ਕਿ ਬਿੰਦ੍ਰਾ ਬਨਹਿ=ਬਣ ਭਾਵ ਜੰਗਲ ਉਜਾੜ ਵਿਚ ਖੜਕੇ ਮਾਰ ਘਤੋ ਇਹ ਇਹਨਾਂ ਇਸਤ੍ਰੀਆਂ ਦੀ ਬੋਲੀ ਸੀ। ਇਹ ਇਹਨਾਂ ਦੀ ਸੈਨਤ ਬੋਲੀ ਸੁਣਕੇ ਇਹਨਾਂ ਦੀਆਂ ਸਾਰੀਆਂ ਹੀ ਜੋ ਨੌਕਰ ਇਸਤ੍ਰੀਆਂ ਇਹਨਾਂ ਦੇ ਨਾਲ ਰਹਿੰਦੀਆਂ ਸਨ ਓਹ ਛੇਤੀ ਨਾਲ ਵਿਚਾਰ ਜਾਂਦੀਆਂ ਭਾਵ ਸੈਨਤ ਸਮਝ ਲੈਂਦੀਆਂ ਸਨ। ੩
ਨਾਰਾਇਨ=ਨਰ, ਆਦਮੀ ਆਇਆ ਹੈ (ਇਸਦਾ ਅਸਲੀ ਅਰਤ ਇਹ ਹੈ) ਦਾਮੋ-ਦਰ ਦਾ ਕੀ ਅਰਥ ਹੈ ਕਿ ਦਾ ਮੰਗ=ਇਸ ਦੇ ਅੰਗ (ਲੱਕ ਆਦਿਕ) ਨਾਲ ਦਾਮ=ਰੁਪਏ ਹਨ। ਬਿੰਦ੍ਰਾ ਬਨ ਦਾ ਅਰਥ ਬਨ=ਉਜਾੜ ਬਣ ਹੈ ਓਤੇ ਇਸ ਆਦਮੀ ਨੂੰ ਲੈ ਜਾਓ ਤੇ ਨਿਸ਼ੰਗ ਹੀ ਮਾਰ ਘੱਤੋ। ੪
ਇਸਤ੍ਰੀ। ਨੌਕਰਾਣੀਆਂ। ਫਾਹੀ ਪਾਕੇ। ਮਾਰ ਘੱਤਣ। ਧਨ ਚੁਰਾ ਲੈਣ। ੫

ਉਸ ਰਸਤੇ ਇਕ ਇਸਤ੍ਰੀ ਆ ਗਈ। ਉਸ ਦੇ ਗਲ ਵਿਚ ਇਸਤ੍ਰੀਆਂ ਨੇ ਫਾਹੀ ਪਾ ਲਈ। ਉਸ ਇਸਤ੍ਰੀ ਨੇ ਚੋਰਨੀਆਂ ਨੂੰ ਇਉਂ ਆਖਿਆ ਸੋ ਓਹ ਮੰਤ੍ਰੀ ਆਖਦਾ ਹੈ ਹੇ ਰਾਜਾ ਜੀ ਮੈਂ ਆਪ ਦੇ ਪਾਸ ਓਹ ਗਲ ਆਖਦਾ ਹਾਂ। ੬

ਕਿਸ ਵਾਸਤੇ ਤੁਸੀਂ ਮੈਨੂੰ ਮਾਰ ਦੀਆਂ ਹੋ ਮੈਂ ਤੁਹਾਨੂੰ ਬਹੁਤ ਹੀ ਧਨ ਦੇਂਦੀ ਹਾਂ। ਚਿਠੀ ਜਾਂ ਟੋਬੂ ਹੁਣ ਹੀ ਤੁਸੀਂ ਮੇਰੇ ਪਾਸੋਂ ਲਿਖਵਾ ਲਓ। ਮੇਰੇ ਘਰ ਦੇ ਸਹਿਤ ਹੀ ਸਾਰਾ ਖਜ਼ਾਨਾ ਤੁਸੀਂ ਜਾਕੇ ਲੈ ਲਓ। ੭

ਜੇ ਤੁਸੀਂ ਮੇਰੇ ਗਲ ਵਿਚ ਫਾਹੀ ਪਾਕੇ ਹੁਣੇ ਹੀ ਮੈਨੂੰ ਮਾਰ ਘੱਤੋ ਗੀਆਂ। ਤਾਂ ਤੁਸੀਂ ਜੇਹੜਾ ਧਨ ਮੇਰੇ ਪਾਸ ਐਸ ਵੇਲੇ ਹੈ ਇਹ ਤਾਂ ਤੁਹਾਨੂੰ ਮਿਲ ਜਾਵੇਗਾ (ਪਰ ਮੇਰੇ ਘਰ ਦਾ ਧਨ ਤੁਹਾਨੂੰ ਨਹੀਂ ਮਿਲ ਸਕਦਾ ਹੈ ਇਸ ਲਈ ਤੁਸੀ) ਚਿਠੀ ਜਾਂ ਟੋਬੂ ਕਿਉਂ ਨਹੀਂ ਮੇਰੇ ਪਾਸੋਂ ਲਿਖਵਾ ਲੈਂਦੀਆਂ ਤੇ ਓਹ ਮੇਰੇ ਘਰ ਦਾ ਧਨ ਵੀ ਮੰਗਵਾ ਲੈਂਦੀਆਂ ਭਾਵ ਮੰਗਾ ਲਓ। ਮੇਰੇ ਘਰ ਦੇ ਸਹਿਤ ਹੀ ਸਾਰਾ ਖਜਾਨਾ ਜਾਕੇ ਲੈ ਲਓ (ਤੇ ਮੌਜਾਂ ਕਰੋ)। ੮

ਉਸ ਇਸਤਰੀ ਦੀ ਇਹ ਗਲ ਸੁਣਕੇ ਚੋਰਨੀਆਂ ਇਸਤਰੀ ਨੇ ਮਨ ਵਿਚ ਬੜੀ ਚਿੰਤਾ ਕੀਤੀ ਕਿ ਜੇ ਅਸਾਂ ਇਸਨੂੰ ਮਾਰਕੇ ਇਹ ਧਨ ਜੋ ਇਸਦੇ ਪਾਸ ਹੈ ਲੈ ਲਿਆ ਤਾਂ ਇਹ ਤਾਂ ਅਸਾਂ ਲੈ ਹੀ ਲੈਣਾ ਹੈ ਪਰ–ਇਹ ਏਥੋਂ ਦਾ ਧਨ ਤਾਂ ਸਾਡੇ ਹਥ ਵਿਚ ਆ ਹੀ ਜਾਣਾ ਹੈ ਪਰ ਓਥੋਂ ਦਾ ਧਨ ਨਹੀਂ ਲਿਆ ਜਾਣਾ ਹੈ ਭਾਵ ਘਰ ਦਾ ਧਨ ਨਹੀਂ ਮਿਲੇਗਾ। ੯

ਇਸ ਲਈ ਟੋਂਬੂ ਲਿਖਾ ਕੇ ਹੁਣੇ ਓਹ ਧਨ ਵੀ ਮੰਗਾ ਲਈਏ। ਘਰ ਦੇ ਸਹਿਤ ਹੀ ਇਸਦਾ ਧਨ ਸ਼ਹਿਰ ਵਿਚ ਜਾਕੇ ਲੈ ਲਈਏ। ੧੦

ਕਾਗਜ ਮੰਗਾ ਕੇ ਟੋਂਬੂ ਲਿਖਾ ਲਿਆ। ਇਸ ਇਸਤਰੀ ਨੇ ਗੁਸੇ ਨਾਲ ਉਸ ਟੋਂਬੂ ਉਤੇ ਇਹ ਲਿਖਿਆ। ਮੈਨੂੰ ਕੱਲੀ ਨੂੰ ਵੇਖਕੇ ਮੇਰੇ ਗਲ ਵਿਚ ਫਾਹੀ ਪਾ ਲਈ ਹੈ। ਇਹਨਾਂ ਮੇਰੇ ਪਾਸੋਂ ਰਸੀਦ, ਟੋਂਬੂ, ਚਿਠੀ ਲਿਖਾ ਲਈ ਹੈ ਤੇ ਮੇਰੇ ਕਪੜੇ ਧਨ ਸਾਰਾ ਚੁਰਾ ਲਿਆ ਹੈ। ੧੧

ਇਸ ਲਈ ਇਹਨਾਂ ਮੈਨੂੰ ਮਾਰਨ ਤੋਂ ਛੱਡ ਦਿਤਾ ਹੈ। ਜਾਂ ਇਹ ਚਿਠੀ ਲਿਖਾਕੇ ਇਸਤਰੀਆਂ ਚੋਰਨੀਆਂ ਨੇ ਉਸਨੂੰ ਛੱਡ ਦਿਤਾ ਹੈ। ਆਪ ਚਿਠੀ ਹਥ ਵਿਚ ਲੈਕੇ ਓਨਾਂ ਵਿਚੋਂ ਵਡੀ ਚੋਰਨੀ ਨੇ ਨਗਰ ਦਾ ਰਸਤਾ ਲੈ ਲਿਆ ਹੈ ਭਾਵ ਸ਼ਹਿਰ ਦੇ ਰਾਹ ਤੁਰ ਪਈ ਹੈ। ਓਹ ਚਿਠੀ ਜਦੋਂ ਕਾਜੀ ਨੇ ਵੇਖੀ ਹੈ। ਓਨਾਂ ਚੋਰਨੀਆਂ ਸਰਦਾਰਨੀਆਂ ਨੂੰ ਫੜਕੇ ਦਿਲੀ ਦੇ ਚਾਂਦਨੀ ਚੌਂਕ ਵਿਚ ਮਾਰ ਘਤਿਆ ਹੈ। ੧੨

ਤੁੰਦਕਲਾ ਸਿਆਣੀ ਸ਼ਕਤੀ ਵਾਲੀ ਇਸਤਰੀ ਨੇ ਇੱਕੁਰ ਹੀ ਦੋ ਵਿਚ ਛਲ ਖੇਡਕੇ ਅਪਣੇ ਪ੍ਰਾਣ ਤੇ ਧਨ ਬਚਾ ਲਿਆ ਹੈ ਓਨਾਂ ਚੋਰਨੀਆਂ ਇਸਤਰੀਆਂ ਨੂੰ ਮਾਰਕੇ। ੧੩



ਤਪੀਸਾ ਦੇਸ ਵਿਚ ਅੱਠ ਚੋਰਟੀਆਂ ਇਸਤ੍ਰੀਆਂ ਸਨ। ਰਸਤੇ ਵਿਚ ਲੁਕ ਕੇ ਰਾਤ ਦਿਨੇ ਡਾਕੇ ਮਾਰ ਦੀਆਂ ਸਨ । ਡਾਕੇ ਮਾਰਨ ਸਮੇਂ ਇਹ ਓਨਾਂ ਦੀ ਆਪਸ ਵਿਚ ਖਾਸ ਬੋਲੀ ਸੀ। ਬਿੰਦ੍ਰਾ ਬਨ, ਦਾਮੋ ਦਰ, ਹਰੇ ੨, ਵਿਸ਼ਨ ੨, ਭਾਵ ਜਦੋਂ ਕੋਈ ਰਾਹੀ ਆਵੇ ਤਾਂ ਓਹ ਇੱਕੁਰ ਬੋਲਦੀਆਂ ਸਨ । ਇਸ ਨੂੰ ਫੜਕੇ ਜੰਗਲ ਵਿਚ ਲੈ ਜਾਓ। ਇਸ ਦੇ ਲੱਕ ਨਾਲ ਰੁਪੈ ਹਨ। ਖੋਹ ਲਓ। ਵਿਹੁ ਦੇ ਦਿਓ। ਇਕ ਦਿਨ ਕੁਦਰਤ ਨਾਲ ਇਕ ਇਸਤ੍ਰੀ ਉਸ ਰਸਤੇ ਆ ਗਈ, ਓਨਾਂ ਇਸਤ੍ਰੀਆਂ ਨੇ ਫੜ ਲਈ । ਜਦੋਂ ਉਸ ਪਾਸੋਂ ਸਭ ਕੁਛ ਖੋਹ ਕੇ ਮਾਰਨ ਲਗੀਆਂ ਤਾਂ ਉਸ ਨੇ ਅਪਣੇ ਪ੍ਰਾਣਾਂ ਨੂੰ ਬਚਾਉਣ ਵਾਸਤੇ ਇਹ ਆਖਿਆ ਕਿ ਜੇ ਤੁਸਾਂ ਮੈਨੂੰ ਮਾਰ ਦਿੱਤਾ ਤਾਂ ਜੇਹੜਾ ਧਨ ਮੇਰੇ ਘਰ ਹੈ ਓਹ ਤੁਹਾਨੂੰ ਪ੍ਰਾਪਤਿ ਨਹੀਂ ਹੋਵੇਗਾ। ਚੋਰਟੀਆਂ ਇਸ ਤ੍ਰੀਆਂ ਆਖਿਆ ਕਿ ਓਹ ਧਨ ਸਾਨੂੰ ਕਿਸਤਰਾਂ ਮਿਲ ਸੱਕਦਾ ਹੈ । ਤਾਂ ਤੁੰਦ ਕਲਾ ਇਸਤ੍ਰੀ ਨੇ ਆਖਿਆ ਤੁਸੀਂ ਮੈਨੂੰ ਛੱਡ ਦਿਓ ਮੈਂ ਤੁਹਾਨੂੰ ਇਕ ਚਿੱਠੀ ਲਿਖ ਦੇਂਦੀ ਹਾਂ ਤੁਸੀਂ ਮੇਰੇ ਘਰ ਜਾਕੇ ਸਾਰਾ ਧਨ ਲੈ ਆਓ । ਓਹ ਇਸਤ੍ਰੀਆਂ ਮੰਨ ਗਈਆਂ । ਇਸਦੀ ਚਿਠੀ ਲੈਕੇ ਜਦੋਂ ਤੁੰਦ ਕਲਾ ਦੇ ਘਰ ਗਈਆਂ ਤਾਂ ਉਸਦੇ ਮਾਲਕ ਨੇ ਇਹਨਾਂ ਚੋਰਟੀਆਂ ਨੂੰ ਫੜਕੇ ਕੈਦ ਕਰ ਲਿਆ ਕਿਉਂਕਿ ਖਤ ਵਿਚ ਲਿਖਿਆ ਹੋਇਆ ਸੀ ਕਿ ਇਹ ਚੋਰਟੀਆਂ ਇਸਤ੍ਰੀਆਂ ਹਨ। ਮੈਨੂੰ ਇਹਨਾਂ ਜੰਗਲ ਵਿਚ ਘੇਰ ਲਿਆ ਸੀ ਤੇ ਮਾਰਨ ਲੱਗੀਆਂ ਸਨ। ਇਹਨਾਂ ਅੱਗੇ ਬਹੁਤ ਸਾਰੇ ਲੋਕਾਂ ਨੂੰ ਮਾਰਕੇ ਓਨਾਂ ਦਾ ਧਨ ਖੋਹਿਆ ਹੈ। ਸੋ ਮੈਂ ਅਪਣੇ ਪ੍ਰਾਣਾਂ ਦੇ ਬਚੌਣ ਵਾਸਤੇ ਇਹ ਉਪਾ ਕੀਤਾ ਹੈ । ਤੁਸਾਂ ਇਹਨਾਂ ਨੂੰ ਐਵੇਂ ਨਹੀਂ ਛੱਡਣਾ । ਇਕੁਰ ਚਿਤ੍ਰ ਮਤੀ ਆਦਿਕ ਚੋਰਟੀਆਂ ਫਸ ਗਈਆਂ ਤੇ ਰਾਹੀਆਂ ਦਾ ਬਚਾ ਹੋਇ-ਆ। ਤੁੰਦ ਕਲਾ ਇਸਤ੍ਰੀ ਨੂੰ ਬੜਾ ਇਨਾਮ ਮਿਲਿਆ।



## ਚਰਿਤ੍ਰ ੧੬੩

ਗੁਆਲੀਏਰ ਦੇ ਕਿਲੇ ਵਿਚ ਜਾਂ ਦੇਸ਼ ਵਿਚ । ੧

ਮਾਨੋ ਬ੍ਰਹਮਾਂ ਨੇ ਅਪਣਿਆਂ ਹਥਾਂ ਨਾਲ ਬਣਾਈ ਹੈ। ਉਸਦੀ ਸੋਭਾ ਮਿਣਤੀ ਗਿਣਤੀ ਮਾਪਣ ਤੋਲਣ ਤੋਂ ਬਿਨਾ ਸੀ। ਉਸ ਨੂੰ ਵੇਖਕੇ ਚੰਦ੍ਰਮਾਂ ਵੀ ਸ਼ਰਮ ਖਾਂਦਾ ਸੀ। ੨

ਕੱਲਾ ਹੀ ਸ਼ਿਕਾਰ ਚਲਿਆ ਗਿਆ । ਵੈਰੀਆਂ ਨੇ ਕੱਲਾ ਸਮਝਕੇ ਉਸ ਨੂੰ ਮਾਰ

ਘੱਤਿਆ ਹੈ । ੩ ਪਹ=ਪਾਸ । ਵੈਰੀਆਂ ਨੇ ਜਾਕੇ ਰਾਜਾ ਨੂੰ ਮਾਰ ਘੱਤਿਆ ਹੈ । ਓਹ ਮੈਂ ਚੌਪਈ ਵਿਚ ਬਣਾਕੇ ਆਖਦਾ ਹਾਂ । (ਦਸਮ ਗ੍ਰੰਥ ਕਰਤਾ ਜੀ ਆਖ ਦੇ ਹਨ) । ੪

ਬ੍ਰਹਮਾਂ ਨੇ ਮੇਰਾ ਪੁਤਰ ਅਜੇ ਬਾਲਕ ਹੀ ਕੀਤਾ ਭਾਵ ਰੱਖਿਆ ਹੈ । ਮੇਰੇ ਪਤੀ ਨੇ ਰਸਤਾ ਸੁਰਗ ਦਾ ਲੈ ਲੀਤਾ ਹੈ । ਓਨਾਂ ਵੈਰੀਆਂ ਨੂੰ ਇਕ ਛਲ ਦੇ ਨਾਲ ਮਾਰਦੀ ਹਾਂ। ੫ ਚਿਠੀ ਲਿਖਕੇ ਓਹਨਾਂ ਦੇ ਪਾਸ ਘੱਲ ਦਿੱਤੀ । ਰਾਜਾ ਨੇ ਜੋ ਕੁਛ ਕੀਤੀ ਹੈ ਓਹੋ ਹੀ ਜਹੀ ਉਸ ਨੇ ਸਜ਼ਾ ਪਾ ਲਈ ਹੈ ਭਾਵ ਓਹ ਜਾਣੋ ਓਹ ਮਰ ਗਿਆ ਹੈ ਤਾਂ ਚੰਗਾ ਹੋਇਆ ਹੈ । ਹੁਣ ਤੁਸੀਂ ਮੇਰੀ ਸੂਰਜ ਕਲਾ ਧੀ ਨੂੰ ਆ ਕੇ ਵਿਆਹਕੇ ਲੈ ਜਾਓ । ਸਾਡੀ ਸਾਰਿਆਂ ਦੀ ਪਾਲਣਾ ਵੀ ਕਰੋ । ੬

ਚਿੱਠੀ ਪੜ ਕੇ ਮੂਰਖ ਖੁਸ਼ੀ ਹੋ ਗਏ ਹਨ । ਜੰਞ ਜੋੜਕੇ। ੭

ਇਕ ਇਕ ਕਲਾ ਕਲਾ ਸਾਊ ਏਥੇ ਮੇਰੇ ਘਰ ਵਿਚ ਆਈ ਜਾਓ । ਮੇਰੇ ਪਾਸੋਂ ਪੈਰ ਆਪਣੇ ਪੁਜਾਈ ਜਾਓ । ੮

ਪਰੀ=ਪਈ ਹੈ ਰੀਤੀ ਸਾਡੇ ਘਰ ਦੀ ਇੱਕੁਰ ਦੀ । ਇਸ ਲਈ ਹਟਾਈ ਨਹੀਂ ਜਾਂਦੀ ਹੈ । ੯ ਫਾਹੀ ਪਾ ਪਾਕੇ ਗਲ ਵਿਚ ਮਾਰੀ ਗਈ ਹੈ। ਸਿੰਘਾਰ=ਬਧ=ਮਾਰਨਾ ਕਰਦੀ ਹੈ । ੧੦

ਮਾਰ ੨ ਕੇ ਸਰਦ ਖਾਨਿਆਂ ਵਿਚ ਸੁੱਟੀ ਗਈ ਹੈ। ਰਾਜਾ ਨੂੰ ਵੀ ਬੁਲਾ ਲਿਆ ਹੈ । ਰਾਣੀ ਨੇ ਉਸਦੇ ਗਲ ਵਿਚ ਵੀ ਫਾਹੀ ਪਾਕੇ ਉਸਨੂੰ ਮਾਰ ਘੱਤਿਆ ਹੈ। ੧੧

ਪਹਿਲਾਂ ਸਾਰਿਆਂ ਸੂਰਮਿਆਂ ਨੂੰ ਮਾਰਿਆ ਹੈ ਪਿਛੋਂ ਰਾਜੇ ਨੂੰ ਕੁਟਿਆ ਭਾਵ ਚੰਗੀ-ਤਰਾਂ ਮਾਰਿਆ ਹੈ। ੧੨ ਫੇਰ ਮਗਰੋਂ ਪਤੀ ਦੇ ਫੇਟਾ=ਸਾਫੇ ਨਾਲ ਵਾਜੇ ਵਜਾਕੇ ਸਤੀ ਹੋ ਗਈ ਹੈ । ੧੩

ਗੁਆਲੀਏਰ ਵਿਚ ਇਕ ਭੱਦ੍ਰ ਸੈਨ ਰਾਜਾ ਸੀ । ਬਿਜੈ ਕੌਰ ਇਸਦੀ ਰਾਣੀ ਸੀ । ਇਕ ਦਿਨ ਭੱਦ੍ਰ ਸੈਨ ਸ਼ਿਕਾਰ ਖੇਡਣ ਗਿਆ ਇਸ ਦੇ ਵੈਰੀਆਂ ਨੇ ਕੱਲਿਆਂ ਵੇਖਕੇ ਮਾਰ ਘੱਤਿਆ । ਇਹ ਖਬਰ ਇਸ ਦੀ ਰਾਣੀ ਨੇ ਸੁਣ ਲਈ । ਅਪਣੇ ਪਤੀ ਦੇ ਵੈਰੀਆਂ ਨੂੰ ਛੇਤੀ ਨਾਲ ਖਤ ਲਿਖ ਦਿੱਤਾ ਕਿ ਰਾਜਾ ਬਹੁਤ ਬੁਰਾ ਸੀ ਜੋ ਉਸ ਨੂੰ ਤੁਸਾਂ ਸਜ਼ਾ ਦਿਤੀ ਹੈ ਸੋ ਠੀਕ ਹੈ ਓਹ ਓਸੇ ਯੋਗ ਸੀ । ਤੁਸੀਂ ਹੁਣ ਸੂਰਜ ਕਲਾ ਮੇਰੀ ਧੀ ਆਕੇ ਵਿਆਹ ਲੈ ਜਾਓ । ਓਹ ਮੂਰਖ ਝਟ ਬਰਾਤ ਬਣਾਕੇ ਆ ਗਏ । ਰਾਣੀ ਨੇ ਆਖਿਆ ਸਾਡੇ ਘਰ ਦੀ ਇਹ ਰੀਤ ਹੈ ਕਿ ਅਸੀਂ ਬਰਾ-

ਤੀਆਂ ਦੇ ਕਲਿਆਂ ੨ ਦੇ ਪੈਰ ਧੋਕੇ ਪੂਜਾ ਕਰਦੇ ਹਾਂ ਸੋ ਮੈਨੂੰ ਵੀ ਏਹੋ ਰੀਤ ਕਰਨੀ ਪੈਣੀ ਹੈ। ਸਾਰੇ ਬਰਾਤੀ ਸੁਣਕੇ ਬੜੇ ਪ੍ਰਸੰਨ ਹੋਏ। ਕਲੇ ੨ ਰਾਣੀ ਦੇ ਕਿਲੇ ਅੰਦਰ ਜਾਂਦੇ ਰਹੇ ਰਾਣੀ ਮਾਰ ੨ ਕੇ ਖੁਰਾ ਖੋਜ ਮਿਟਾਉਂਦੀ ਰਹੀ ਜਦੋਂ ਨੀਂਗਰ ਰਾਜੇ ਦੀ ਵਾਰੀ ਆਈ ਤਾਂ ਓਹ ਵੀ ਅੰਦਰ ਪੂਜਾ ਕਰਾਉਣ ਗਿਆ। ਰਾਣੀ ਨੇ ਫੜ ਕੇ ਉਸ ਨੂੰ ਦੋ ਧੜ ਕਰ ਦਿਤਾ ਤੇ ਅਪਣੇ ਖਸਮ ਦਾ ਵੈਰ ਲੈਕੇ ਅਪਣੇ ਲੜਕੇ ਨੂੰ ਰਾਜ ਗੱਦੀ ਉਤੇ ਬਹਾਇਆ।



## ਚਰਿਤ੍ਰ ੧੬੪

ਉਦੇ ਪੁਰ ਦੇ ਰਾਜਾ ਦੀ ਲੜਕੀ ਸੀ ਉਦੇ ਪੁਰ ਵਿਚ ਉਸ ਦੇ ਪੇਕੇ ਸਨ ਇਸ ਲਈ ਉਸਨੂੰ ਉਦੇਪੁਰੀ ਇਸਤ੍ਰੀ ਆਖਿਆ ਗਿਆ ਹੈ ਅਤੇ ਖੁਰਰਮ=ਦਿਲੀ ਸ਼ਹਿਰ ਵਿਚ ਉਸਦੇ ਸੌਹਰੇ ਸਨ ਉਸ ਨਾਹੀ=ਇਸਤ੍ਰੀ ਦੀ ਇਹ ਸਾਰੀ ਕਥਾ ਚਲੀ ਹੈ। ਇਹ ਬਾਦਸ਼ਾਹ ਨੂੰ ਪਰਾਣਾਂ ਤੋਂ ਪਿਆਰੀ ਸੀ। ਬਾਦਸ਼ਾਹ ਦਾ ਜੀ ਜੀ ਕਰਦਿਆਂ ਮੂੰਹ ਸੁਕਦਾ ਸੀ। ਬਾਦਸ਼ਾਹ ਉਸ ਤੋਂ ਡਰਦਾ ਹੋਰ ਕਿਸੇ ਇਸਤ੍ਰੀ ਵਲ ਵੇਖ ਵੀ ਨਹੀਂ ਸੱਕਦਾ ਸੀ। ੧

੧੬ ਸੌ। ਅਲੀ=ਸਹੇਲੀਆਂ, ਸਖੀਆਂ। ੨

ਮੈਂ ਸ਼ਾਹਜਹਾਨ ਦੀ ਕੁਸ਼ਾਮਦ ਰਤਾ ਨਹੀਂ ਕਰਾਂਗੀ ਭਾਵ ਉਸ ਤੋਂ ਰਤਾ ਵੀ ਨਹੀਂ ਡਰਾਂਗੀ (ਮਿਤ੍ਰ ਮਿਲੌਣ ਵਾਲੀ ਸਖੀ ਵਾਸਤੇ) ਜਿਤਨਾ ਘਰ ਵਿਚ ਧਨ ਹੈ ਸਾਰਾ ਹੀ ਲੁਟਾ ਦਿਆਂਗੀ। ਮੈਂ ਕਪੜੇ ਪਾੜਕੇ ਨੰਗੀ ਹੋ ਜਾਵਾਂਗੀ ਭਾਵ ਫਕੀਰਨੀ ਬਣ ਜਾਵਾਂਗੀ ਚੰਦਨ ਦੀ ਵਾਸ਼ਨਾ ਦੇ ਲੇਪਣ ਨੂੰ ਤਾਰ=ਉਤਾਰਕੇ ਸੁਆਹ ਮਲ ਲਵਾਂਗੀ। ਜਿਸਨੂੰ ਮੈਂ ਆਖਾਂ ਕਿ (ਮੇਰਾ ਮਿਤ੍ਰ ਮਿਲਾ ਦਿਓ) ਮੇਰਾ ਤਾਂ ਦੁਨੀਆਂ ਵਿਚ ਪਿਆਰਾ ਹੀ ਕੋਈ ਨਹੀਂ ਹੈ (ਭਾਵ ਮਿਤਰ ਮਿਲੌਣ ਵਾਲਾ ਹੇ ਸਖੀ ਤੇਰੇ ਬਿਨਾ) ਜੇਹੜਾ ਕੋਈ ਮੇਰਾ ਪਿਆਰਾ ਹੋਵੇ ਤਾਂ ਉਸਨੂੰ ਮੈਂ ਜੀਅ ਦੀ ਪੀੜ ਜਾਂ ਗਲ, ਦੁਖ ਜਾਂ ਕਥਾ ਆਖਕੇ ਸੁਣਾਵਾਂ ਜੇ ਮੈਨੂੰ ਪਰਮੇਸਰ ਖੰਭ ਦੇ ਦੇਵੇ ਤਾਂ ਮੈਂ ਹੇ ਸਖੀ ਤੇਰੇ ਦੇਖਦਿਆਂ ਦੇਖਦਿਆਂ ਪਿਆਰੇ ਨੂੰ ਉਡਕੇ ਮਿਲ ਆਵਾਂ। ੪

ਉਸ ਨਾਲ ਪ੍ਰੀਤ ਕੀਤੀ ਕਿਸ ਕੰਮ ਹੈ ਜੇਹੜਾ ਮਿੱਤਰ, ਮਿੱਤਰ ਦੇ ਕੰਮ ਨਹੀਂ ਔਂਦਾ ਹੈ—ਮਿਤਰ ਦੀ ਪੀੜ ਅਪਣੇ ਚਿਤ ਵਿਚ ਪੀੜ ਸਮਝਣੀ ਕਰੇ ਭਾਵ ਕਿ ਜੇਹੜੀ ਮੇਰੇ ਮਿਤਰ ਨੂੰ ਪੀੜ ਹੁੰਦੀ ਹੈ ਇਹ ਪੀੜ ਮੈਨੂੰ ਹੁੰਦੀ ਹੈ ਇਹ ਗਲ ਸਮਝਣੀ ਕਰੇ ਉਸ ਪੀੜ ਨੂੰ ਅਪਣੀ ਪੀੜ ਸਮਝਕੇ ਮਿਤਰ ਦੀ ਪੀੜ ਨੂੰ ਅਪਣੀਆਂ ਅੱਖੀਆਂ ਦੀ ਪੀੜ ਦੇ ਪਾਣੀ ਨਾਲ ਮਿਤ੍ਰ ਦੀ ਪੀੜ ਨੂੰ ਦੂਰ ਕਰੇ। (ਉਹ ਅਸਲੀ

ਮਿਤਰ ਹੈ) ਭਾਵ ਅਪਣੀਆਂ ਅਖੀਆਂ ਦੇ ਪਾਣੀ ਨਾਲ ਮਿਤਰ ਦੀ ਪੀੜ ਦੇ ਦੁਖ ਨੂੰ ਹਟਾਵੇ।–ਮੈਂ ਤਾਂ ਪਿਆਰੇ ਨਾਲ ਅਟਕ ਗਈ ਹਾਂ ਮੈਨੂੰ ਭਾਵੇਂ ਕਿਸੇ ਤਰਾਂ ਦੀ ਕੋਈ ਗਲ ਆਖ ਜਾਵੇ (ਮੈਨੂੰ ਕੋਈ ਗੁਸਾ ਨਹੀਂ ਹੈ ਨਾ ਹੀ ਕੋਈ ਲੋਕ ਲਾਜ ਤੇ ਪ੍ਰਵਾਹ ਹੀ ਹੈ) । ਹੇ ਸਖੀ ਮੈਂ ਉਸ ਦੀ ਦਾਸਾਂ ਦੀ ਦਾਸੀ ਹੋ ਜਾਂਦੀ ਹਾਂ ਜੇਹੜਾ ਕੋਈ ਮੈਨੂੰ ਪ੍ਰੀਤਮ ਆਕੇ ਮਿਲਾ ਦੇਵੇ । ੫

ਹੇ ਸਖੀ ਜੇਹੜਾ ਕੋਈ ਮੇਰਾ ਕੰਮ ਕਰ ਦੇਵੇਗਾ ਉਸਨੂੰ ਗਹਿਣਿਆਂ ਦੀ ਕੋਈ ਭੁਖ ਨਹੀਂ ਹੋਵੇਗੀ। ਓਹ ਅਪਾਰ ਕਪੜਿਆਂ ਨਾਲ ਘਰ ਬਾਰ ਭਰ ਲਏ ਇਕ ਵਾਰੀ ਹਜਾਰਾਂ ਲੈ ਲਵੇ। ਹੇ ਸੁੰਦਰੀ ਸਖੀ ਮੇਰੀ ਹਾਲਤ ਨੂੰ ਵੇਖਕੇ ਮੈਂ ਜਾਣਦੀ ਹਾਂ ਕਿ ਓਹ ਦਿਲ ਵਿਚ ਸ਼ੋਕ ਕਰੇਗੀ (ਭਾਵ ਜੋ ਵੀ ਮੇਰੀ ਹਾਲਤ ਵੇਖੇਗੀ ਜਾਂ ਜੋ ਵੀ ਮੈਨੂੰ ਮਿਤਰ ਮਿਲੌਣ ਵਾਲੀ ਹੋਵੇਗੀ ਓਹ ਜਰੂਰ ਮੇਰੀ ਖਰਾਬ ਹਾਲਤ ਵੇਖਕੇ ਮੈਨੂੰ ਜਰੂਰ ਮਿਤਰ ਮਿਲਾ ਦੇਵੇਗੀ। ਜਾਂ ਕੋਈ ਮੇਰਾ ਇਲਾਜ ਕਰ (ਭਾਵ ਮੈਨੂੰ ਮਿਤਰ ਮਿਲਾ ਦੇਹ ਜਾਂ ਆਕੇ ਮੈਨੂੰ ਵਿਹੁ ਦੇਹ ਕਿ ਮੈਂ ਮਰ ਜਾਵਾਂ) ਜਾਂ ਮੈਨੂੰ ਮਿਤਰ ਮਿਲਾ ਜੇ ਮੈਨੂੰ ਮਿਤਰ ਨ ਮਿਲਾਵੇਗੀ ਤਾਂ ਮੈਨੂੰ ਨਹੀਂ ਪਾਵੇਂਗੀ ਭਾਵ ਮੈਂ ਹੁਣੇ ਹੀ ਮਰ ਜਾਵਾਂਗੀ। ੬

ਜੋਬਨ ਕੌਰ=ਸਖੀ। ਤਿਤ=ਓਧਰ ਨੂੰ। ਬਾਗ ਵਾਲਿਆਂ ਮਾਲੀਆਂ ਦੇ ਭਾਖ=ਖਾਣ ਨੂੰ ਜਾ ਆਖਿਆ ਹੈ ਸੁਣ ਕੇ ਕਿ ਮੈਂ ਪਕਵਾਨ=ਖਾਣਾ ਬਣਾਇਆ ਹੈ ਇਹ ਸਾਰਿਆਂ ਨੂੰ ਵਿਖਾ ਦਿਤਾ ਹੈ। ਇਕ ਸਾਇਤ=ਘੜੀ ਵੀ ਨਹੀਂ ਗੁਜ਼ਰੀ ਹੈ ਜੋ ਪਿਆਰੀ ਨੂੰ ਬਾਗ ਵਿਚ ਲਿਆਕੇ ਪਿਆਰੇ ਨਾਲ ਮਿਲਾ ਦਿਤਾ ਹੈ। ੭

ਸਖੀ ਦੇ ਚਰਨੀਂ ਚੰਬੜ ਗਈ ਹੈ ਭਾਵ ਪੈਰੀਂ ਪੈ ਗਈ ਹੈ। ਉਸਦਾ ਦਲਿੱਦਰ ਸਾਰਾ ਦੂਰ ਕਰ ਦਿਤਾ ਹੈ ਭਾਵ ਬਹੁਤ ਧਨ ਦਿਤਾ ਹੈ। ੮

ਤਰ=ਥੱਲੇ। ੯ ਤਟਨ ਤਰਨੈ=ਜੁਆਨ। ਜੌਨ=ਚਾਂਦਣੀ ਪੂੰਨਿਆ ਦੀ। ਦੋਹਾਂ ਤੋਂ ਹਾਰ ਕੇਹੜਾ ਭਾਵ ਕੋਈ ਨਹੀਂ ਹੈ। ੧੦

ਕੋਕ ਸ਼ਾਸਤ੍ਰ ਦੇ ਮਤ ਭਾਵ ਭੇਤ। ਉਪਬਨ=ਬਾਗ, ਜੰਗਲ ਬਗੀਚੇ। ੧੧

ਉਸ ਆਦਮੀ ਦੀ ਇਸਤ੍ਰੀ ਨੇ ਇਹ ਸਾਰੀ ਗਲ ਸੁਣ ਲਈ ਹੈ। ਉਦੇ ਪੁਰੀ ਇਸਤ੍ਰੀ ਨੇ ਮੇਰੇ ਪਤੀ ਨੂੰ ਬੁਲਾ ਲਿਆ ਹੈ। ਜਰੀ=ਸਹਾਰੀ ਨਹੀਂ ਜਾਂਦੀ ਹੈ। ੧੩

ਓਹ ਸਖੀ, ਉਦੇ ਪੁਰੀ ਵਾਲੀ ਇਸਤਰੀ ਨੂੰ ਨਾਲ ਲੈਕੇ ਆਈ ਹੈ ਜਿਥੇ ਬਾਦਸ਼ਾਹ ਬੈਠਾ ਹੋਇਆ ਸੀ (ਭਾਵ ਉਸ ਸਖੀ ਨੇ ਵੀ ਇਹ ਸਾਰੀ ਗਲ ਪਹਿਲੇ ਸੁਣ ਲਈ ਸੀ ਇਸ ਲਈ ਉਦੇ ਪੁਰੀ ਇਸਤਰੀ ਨੂੰ ਛੇਤੀ ਨਾਲ ਬਾਗ ਤੋਂ ਰੰਗ ਮਹਿਲ ਵਿਚ ਲੈ ਆਣੀ ਹੈ। ਉਤਨੇ ਚਿਰ ਨੂੰ ਉਸ ਪਹਿਲੀ ਇਸਤਰੀ ਨੇ ਵੀ ਮਹਿਲਾਂ ਦੇ ਹੇਠਾਂ ਆਕੇ ਉਚੀ ਪੁਕਾਰਕੇ ਅਵਾਜ ਸੁਣਾਈ ਹੈ। ਕਿ ਬੜਾ ਹਨੇਰ ਆ ਗਿਆ ਹੈ। ਉਤਨੇ ਚਿਰ ਨੂੰ ਬਾਦਸ਼ਾਹ ਨੇ ਆਖਿਆ ਕਿ ਇਹ ਮਹਿਲਾਂ ਹੇਠਾਂ ਕੌਣ ਰੌਲਾ ਪੌਂਦਾ ਹੈ। ੧੫

ਤਾਂ ਉਦੇ ਪੁਰੀ ਇਸਤਰੀ ਨੇ ਬਾਦਸ਼ਾਹ ਨੂੰ ਆਖਿਆ ਇਹ ਕੋਈ ਇਸਤਰੀ ਸਤੀ ਹੋਣਾ ਚਾਹੁੰਦੀ ਹੈ ਪਰ ਲੋਕ ਇਸਨੂੰ ਅਪਣੇ ਪਤੀ ਨਾਲ ਸਤੀ ਨਹੀਂ ਹੋਣ ਦੇਂਦੇ ਹਨ। ੧੬

ਤਾਂ ਬਾਦਸ਼ਾਹ ਨੇ ਆਖਿਆ ਹੇ ਲੋਕੋ ਇਸਨੂੰ ਤੁਸੀਂ ਮਤ ਮਨੇ ਕਰੋ ਏਸ਼ਕ ਸਾੜ ਦਿਓ। ਬਾਦਸ਼ਾਹ ਨੇ ਹੁਕਮ ਦੇ ਕੇ ਬਹੁਤ ਸਾਰੇ ਆਦਮੀ ਉਸ ਇਸਤਰੀ ਦੇ ਨਾਲ ਕਰ ਦਿਤੇ ਹਨ ਜੋ ਧਕੇ ਉਤੇ ਧੱਕਾ ਮਾਰਕੇ ਉਸਨੂੰ ਮਸਾਣਾ ਵੱਲ ਲੈ ਗਏ ਹਨ ਅਤੇ ਉਸਨੂੰ ਫੜਕੇ ਸਾੜ ਦਿਤਾ ਹੈ। ੧੭ ਉਸ ਨਾਲ ਬਹੁਤ ਸਾਰੀ ਪ੍ਰੀਤੀ ਮਾਣਕੇ ਤੇ ਨਾਲ ਪਿਆਰੇ ਨੂੰ ਵੀ ਲੈ ਆਈ ਹੈ। ਬਾਦਸ਼ਾਹ ਨੂੰ ਇਸ ਛਲ ਨਾਲ ਛਲ ਲਿਆ ਹੈ ਤੇ ਸੌਕਣ ਨੂੰ ਸਾੜ ਵੀ ਦਿਤਾ ਹੈ। ੧੮

## ਚਰਿਤ੍ਰ ੧੯੫

ਹਿੰਗ ਲਾਜ=ਦੇਵੀ। ੧ ਭਣਿਜੈ=ਆਖੀਦੀ ਹੈ। ਉਸਦੇ ਬਰਾਬਰ ਕੇਹੜੀ ਇਸਤ੍ਰੀ ਆਖੀਏ। ੨ ਭਿਸਤ ਕਲਾ ਇਸਤ੍ਰੀ। ਓਹ ਸਾਰੇ ਪੰਡਤ ਚੰਗੇ ਚੰਗੇ ਕੰਮਾਂ ਵਿਚ ਰਹਿੰਦੇ ਸੀ। ੩ ਏਸ=ਰਾਜੇ। ੪
ਮਟ=ਮੰਦਰ। ਧੁਜਾ=ਝੰਡੀ। ਉਸਦੀ ਲਿਸ਼ਕ ਵੇਖਕੇ ਬਿਜਲੀ ਵੀ ਲੱਜਿਆ ਕਰਦੀ ਸੀ। ਸਿਵਾ=ਦੇਵੀ। ਮੰਦਰ। ੫ ਸੂਰਜ ਡੁਬ ਗਿਆ ਚੰਦ ਚੜ੍ਹ ਪਿਆ। ਅਚਾਨਕ ਓਥੇ ਅਕਾਸ਼ ਬਾਣੀ ਹੋਈ। ਜੋ ਉਸ ਚੰਗੇ ਬ੍ਰਾਹਮਣ ਨੇ ਕੰਨਾਂ ਨਾਲ ਸੁਣ ਲਈ। ੭ ਸੁਵੇਰ ਨੂੰ ਏਥੋਂ ਦਾ ਇਹ ਰਾਜਾ ਮਰ ਜਾਵੇਗਾ। ਕਰੋੜਾਂ ਜਤਨ ਕਰਨ ਨਾਲ ਵੀ ਨਹੀ ਬਚੇਗਾ। ਜੇ ਕੋਈ ਏਥੇ ਆਕੇ ਆਪਣੇ ਸੱਤਾਂ ਪੁਤਾਂ ਨੂੰ ਅਪਣੇ ਹੱਥੀ ਆਪ ਮਾਰ ਘੱਤੇ ਤੇ ਤਾਂ ਓਹ ਆਪਣੇ ਇਸ ਰਾਜੇ ਨੂੰ ਬਚਾ ਸਕਦਾ ਹੈ। ੮
ਤਨ=ਨਾਲ। ਸਾਰੇ ਦੇਵੀ ਦੀ ਬਲੀ ਦੇ ਦਿਤੇ। ੯
ਜਦੋਂ ਪਿਤਾ ਨੇ ਦੇਖ ਲਿਆ ਕਿ ਸਤੇ ਪੁਤ ਮੇਰੇ ਇਸਤ੍ਰੀ ਨੇ ਮਾਰ ਘੱਤੇ ਹਨ। ਤਾਂ ਉਸਨੇ ਤਲਵਾਰ ਲੈਕੇ ਅਪਣੇ ਗਲ ਉਤੇ ਆਪੇ ਹੀ ਮਾਰ ਲਈ ਹੈ। ੧੦
ਓਹੋ ਹੀ ਤਲਵਾਰ ਇਸਤ੍ਰੀ ਨੇ ਅਪਣੇ ਹਥ ਲੈ ਲਈ ਹੈ। ਇਕ ਸਾਡਾ ਰਾਜਾ ਬਚ ਰਹੇ। ਇਹ ਆਖਕੇ ਤਲਵਾਰ ਨੂੰ ਸੰਭਾਲ ਲਿਆ ਹੈ। ਓਹੋ ਹੀ ਤਲਵਾਰ ਇਸਤ੍ਰੀ ਨੇ ਅਪਣੇ ਗਲ ਉਤੇ ਮਾਰ ਲਈ ਹੈ। ੧੧
ਇਸ ਤਮਾਸ਼ੇ ਨੂੰ ਵੇਖਕੇ ਰਾਜਾ ਹੈਰਾਨ ਹੋਗਿਆ। ੧੨
ਫੇਰ ਇਹਨਾਂ ਸਾਰਿਆਂ ਨੇ ਦੇਹ ਮੇਰੇ ਪ੍ਰੇਮ ਪਿਆਰ ਵਾਸਤੇ ਦਿਤੀ ਹੈ ਤਾਂ ਫਿਰ ਮੇਰਾ ਇਹ ਰਾਜ ਕਰਨਾ ਵੀ ਧਿਰਕਾਰ ਹੈ। ੧੩
ਜਦ ਰਾਜਾ ਤਲਵਾਰ ਨਾਲ ਆਪ ਮਰਨ ਲੱਗਾ ਤਾਂ ਜਗਤ ਮਾਤ ਨੇ ਕ੍ਰਿਪਾ ਕੀਤੀ ਤੇ ਆਖਿਆ। ੧੪ ਇਹਨਾਂ ਸਾਰਿਆਂ ਨੂੰ ਤੂੰ ਜਿਵਾ ਲੈ ਤੇ ਆਪਣੇ ਆਪਨੂੰ ਨ ਮਾਰ। ੧੫
ਉਸ ਇਸਤ੍ਰੀ ਨੇ ਇਕੂਰ ਦਾ ਹਠ ਕੀਤਾ। ਹਰਿਯੋ=ਨਾਸ ਕੀਤਾ। ਬਧ=ਨਾਸ। ੧੬
ਸੱਤਤਾਈ ਸਾਰਿਆਂ ਦੀ ਵੇਖਕੇ ਜਗਤ ਮਾਤਾ ਬੜੀ ਪ੍ਰਸੰਨ ਹੋਈ। ੧੭
ਜਿਵਾ ਲਏ। ਅਪਣੇ ਪਤੀ ਨੂੰ ਵੀ ਦੇਹ ਸਹਿਤ ਪਾ ਲਿਆ। ਰਾਜੇ ਦੀ ਉਮਰ ਵੀ ਵੱਡੀ ਹੋਗਈ। ਇਕੂਰ ਦਾ ਚਰਿਤ੍ਰ ਕੋਈ ਵੀ ਨਹੀਂ ਕਰ ਸਕਦਾ ਹੈ। ੧੯

# ਚਰਿਤ੍ਰ ੧੬੬

ਸੂਰਤ=ਸ਼ਹਿਰ। ਰਾਜਾ। ਜਿਸਦੇ ਨੇਤ੍ਰ ਸੁੰਦਰ ਸੀ। ੧
ਸੌਕਣਾਂ ਨੇ ਉਸਨੂੰ ਸਮੁੰਦਰ ਵਿਚ ਸੁੱਟ ਘੱਤਿਆ ਹੈ। ਅਤੇ ਆਕੇ ਆਖਿਆ ਇਸ ਇਸਤ੍ਰੀ ਨੂੰ ਕਿ ਉਸਨੂੰ ਇਕ ਭਿਰਟੀ=ਬਘਿਆੜੀ ਲੈ ਗਈ ਹੈ ਭਾਵ ਓਹ ਬਘਿਆੜੀ ਨਹੀਂ ਸੀ ਇਕ ਜੋਗੀ ਬਘਿਆੜੀ ਦਾ ਭੇਸ ਧਾਰਕੇ ਆਇਆ ਸੀ। ੨
ਜਮੀਨ ਤੇ ਮਾਰਕੇ ਮੱਥਾ ਪਾੜ ਲਿਆ। ਤਨ=ਸਰੀਰ ਜਾਂ ਨਾਲ। ਤਾਪ=ਦੁਖ। ੩
ਕਾਲ=ਮੌਤ ਜਾਂ ਅਕਾਲ ਪੁਰਖ ਦੀ ਰੀਤੀ ਜਾਂ ਭਾਵੀ। ਬਿਹਾਨੀ=ਬੀਤੀ ਹੈ। ਇਕ ਓਹ ਬਚਦਾ ਹੈ ਜਿਸ ਨੂੰ ਪ੍ਰਮੇਸਰ ਬਚਾਵੇ ਹੋਰ ਅਮੀਰ ਅਤੇ ਗਰੀਬ ਕਾਲ ਤੋਂ ਕੋਈ ਨਹੀਂ ਬਚਦਾ ਹੈ। ੪ ਭਾਵੇਂ ਦੇਵਤਾ, ਇੰਦਰ ਕੋਈ ਵੀ ਹੋਵੇ। ੫
ਹੇ ਸੁੰਦਰੀ ਤੂੰ ਸਾਰੇ ਸ਼ੋਕ ਦੂਰ ਕਰ ਦੇਹ। ਪ੍ਰਮੇਸ਼ਰ ਨੂੰ ਮਨ ਵਿਚ ਯਾਦ ਕਰ। ਉਸ ਪੁਤ ਦਾ। ੬ ਹੋਰ ਪੁਤ ਦੀ ਆਸਾ ਕਰਦਿਆਂ। ੨੪ ਵਰ੍ਹੇ ਬੀਤ ਗਏ ਹਨ। ੮ ਮਿਤ੍ਰ ਨੂੰ ਸਦਕੇ ਉਸਨੂੰ ਸਾਰੀ ਗਲ ਸਿਖਾਲ ਦਿਤੀ ਹੈ। ਮੈਂ ਜਦੋਂ ਛੋਟਾ ਜੇਹਾ ਲੜਕਾ ਸੀ ਮੈਨੂੰ ਜੋਗੀ ਚੁਰਾਕੇ ਲੈਗਿਆ ਸੀ। ਮੈਨੂੰ ਸੁੰਦਰ ਜਾਣਕੇ ਮਾਰਨਾ ਨਹੀ ਕੀਤਾ ਸੀ। ੧੦ ਥੋ=ਸੀ। ਹਰਿਯੋ=ਚੁਰਾ ਲਿਆ। ਭਿਰਟੀ=ਬਘਿਆੜੀ ਦਾ ਭੇਖ ਧਾਰਕੇ। ਮੈਂ ਨਹੀਂ ਜਾਣਦਾ ਸਾਂ ਕਿ ਮੈਂ ਕਿਸਦਾ ਪੁਤ ਸੀ ਤੇ ਕੇਹੜੇ ਦੇਸ ਦੇ ਵੱਸਣ ਵਾਲਾ ਹਾਂ। ਮੈਂ ਤੈਨੂੰ ਇਹ ਗਲਾਂ ਪੁਛਾਂਗੀ ਤੇ ਤੂੰ ਦੱਸੀ ਜਾਵੀਂ। ੧੧ ਜੇਹੜਾ ਬਾਲਕ ਪੁਤ ਮੈਂ ਗਵਾ ਬੈਠੀ ਸੀ। ਓਹ ਮੈਂ ਲੱਭਦੀ ੨ ਨੇ ਅੱਜ ਲੱਭ ਲਿਆ ਹੈ। ੧੨
ਰਾਜਾ ਬੜਾ ਖੁਸੀ ਹੋਇਆ। ਉਸ ਪੁਤ ਨੂੰ ਆਪਣੇ ਪਾਸ ਸੱਦ ਲਿਆ। ੧੩
ਬ੍ਰਿਥਾ=ਕਥਾ। ਸੋਕਨਕਹ=ਸ਼ੋਕਾਂ ਨੂੰ। ਦਹੋ=ਸਾੜੋ=ਭਾਵ ਦੂਰ ਕਰ। ਉਸਨੇ ਰਾਜੇ ਦਾ ਪੁਤ ਹੋਕੇ ਰਾਜ ਕਮਾਇਆ ਹੈ। ੧੪
ਜੋ ਕੁਛ ਮੈਨੂੰ ਜੋਗੀ ਨੇ ਆਖਿਆ ਸੀ ਸੋ ਓਹ ਮੈਂ ਤੁਹਾਡੇ ਤਨ=ਨਾਲ ਗਲ ਕਰਦਾ ਹਾਂ ਭਾਵ ਓਹ ਸਾਰਾ ਹਾਲ ਤੁਹਾਨੂੰ ਸੁਣਾਂਦਾ ਹਾਂ। ਤੁਹਾਡਾ ਗਮ ਦੁਖ ਦੂਰ ਕਰਦਾ ਹਾਂ। ੧੫
ਜੋਗੀਸ=ਜੋਗੀ ਨੇ। ਮੈਂ ਓਥੇ ਬਿਘਿਆੜੀ ਦਾ ਭੇਖ ਧਾਰਕੇ ਚਲਿਆ ਗਿਆ ਸਾਂ। ਮੈ ਓਥੇ ਰਾਜੇ ਦਾ ਪੁਤ ਬਾਲਕ ਲੱਭ ਜਾਂ ਫੜ ਲਿਆਂਦਾ ਹੈ। ੧੬
ਜਦੋਂ ਮੈਂ ਬਘਿਆੜੀ ਦਾ ਰੂਪ ਹੋਕੇ ਦੌੜਿਆ ਤਾਂ ਓਹ ਸਾਰੇ ਲੋਕ ਡਰਦੇ ਮੈਥੋਂ ਦੌੜ ਗਏ ਤੈਨੂੰ ਮੈ ਬਗਲੀ ਵਿਚ ਪਾਕੇ ਲੈ ਆਇਆ। ਤੇ ਹੋਰ ਕਿਸੇ ਦੇਸ ਨੂੰ ਚਲਿਆ ਗਿਆ ਸੀ। ੧੭ ਉਸਦਾ ਚੇਲਾ ਉਸਦੇ ਖਾਣ ਵਾਸਤੇ ਹੋਰ ਕੁਛ ਓਥੇ ਲੈ ਆਇਆ ਸੀ ਓਹ ਉਸ ਜੋਗੀ ਨੂੰ ਖਵਾਕੇ ਉਸ ਚੇਲੇ ਨੇ ਪ੍ਰਸੰਨ ਕੀਤਾ। ਜੋਗੀ ਦੇ ਖਾਣ ਵਾਸਤੇ ਹੋਰ ਕੁਛ ਜਾਂ ਹੋਰ ਕੋਈ ਬਾਲਕ ਚੇਲੇ ਨੇ ਲਿਆਕੇ ਉਸਦੇ ਅੱਗੇ ਰੱਖ ਦਿਤਾ। ਅਤੇ ਮੈਨੂੰ ਰਾਜੇ ਦਾ ਪੁਤ ਜਾਣਕੇ ਬਚਾ ਲਿਆ। ੧੯

ਹਰਿਯੋ=ਚੁਰਾਇਆ ਗਿਆ ਸੀ। ਮੇਰੇ ਭਾਗਾਂ ਕਰਕੇ ਬਚ ਗਿਆ ਹੈ। ਕਿਸੇ ਕੰਮ ਇਸ ਦੇਸ ਆਗਿਆ ਹੈ ਸੋ ਅਸਾਂ ਲੱਭ ਲਿਆ ਹੈ। ੨੦
ਭਾਖੈ=ਆਖਦੀ ਹੈ। ਨਿਸ=ਰਾਤ ਨੂੰ। ੨੨

## ਚਰਿਤ੍ਰ ੧੯੭

ਧਨ ਰਾਵ ਨਾਮ ਦਾ ਰਾਜਾ ਵੱਡਾ ਸੂਰਮਾ ਸੀ। ਭਾਵ=ਪ੍ਰੇਮ। ੧
ਇੱਕ ਵੇਸ਼ਵਾ ਰਾਜਾ ਦੇ ਘਰ ਆਈ ਹੈ। ਗਹਿਣਿਆਂ ਕਪੜਿਆਂ ਨਾਲ ਸੋਹਣੀ ਸਜੀ ਹੋਈ ਸੀ। ਰਾਣੀ ਨੂੰ ਮਨ ਤੋਂ ਭੁਲਾ ਦਿੱਤਾ ਹੈ। ੨
ਬਿਧੀ=ਮਿਲ ਗਈ, ਵਿੰਨੀ ਗਈ, ਬੱਝ ਗਈ, ਡਾਰਿ=ਦੂਰ ਕਰਕੇ। ੩
ਰਾਜ ਦੇਉ ਭਾਵ ਰਾਜਾ, ਅਪਣਾ ਪਤੀ ਓਸੇ ਨੂੰ ਹੀ ਸਮਝ ਲਿਆ ਹੈ। ੪
(ਸ਼ਾਹ ਪਰੀ ਰਾਜਾ ਧਨ ਰਾਵ ਦੀ ਇਸਤ੍ਰੀ ਨੇ ਧਨ ਰਾਵ ਦੇ ਛੋਟੇ ਭਰਾ ਨੂੰ ਆਖਿਆ ਹੈ ਕਿ) ਹੁਣ ਮੈਂ ਤੈਨੂੰ ਰਾਜ ਦੇਂਦੀ ਭਾਵ ਲੈ ਦੇਂਦੀ ਹਾਂ। ਪਰ ਤੂੰ ਮੈਨੂੰ ਅਪਣੀ ਇਸਤ੍ਰੀ ਬਣਾ ਲਈਂ। ਨੈਕ=ਥੋੜਾ। ੫
ਇਕ ਵੀਹ ਮਣ ਜਾਂ ਇੱਕੀ ਮਣ ਜਾਂ ਇੱਕ ਵੀਹ ਸੇਰ ਜਾਂ ਨਿਸ਼ਚੇ ਕਰਕੇ ਇਕ ਮਣ ਵਿਹੁ ਮੰਗਾ ਦੇਹ। ਮ੍ਰਿਤਕ=ਮੁਰਦੇ ਹੋ ਜਾਣਗੇ। ੬
ਪਹਿਲੇ ਮਾਰ ਕੇ। ਰਾਜ ਖੋਹ ਲਓ। ਆਪ ਦੇਸ ਦੇ ਮਾਲਕ ਹੋ ਜਾਓ। ਮੇਰੇ ਨਾਲ ਮਿਲ ਕੇ ਸੁਖ ਪਾਓ। ੭
ਫੌਜ ਦੇ ਸਹਿਤ ਹੀ ਰਾਜੇ ਨੂੰ ਨਿਉਤਾ ਭਾਵ ਪ੍ਰਸ਼ਾਦ ਛਕਣਾ ਵਰਜਿਆ ਕਿ ਅੱਜ ਪ੍ਰਸ਼ਾਦ ਅਪਣੇ ਘਰ ਨ ਛਕਣਾ ਸਾਡੇ ਘਰ ਆਕੇ ਖਾਣਾ। ਵੇਸ਼ਵਾ ਦੇ ਸਹਿਤ ਹੀ ਸਾਰਿਆਂ ਨੂੰ ਖੁਆਲ ਦਿਤੀ ਹੈ। ੮
ਭੱਛ=ਖਾ ਗਏ। ਇਕ ਘੜੀ ਵਿਚ ਮੌਤ ਨਾਲ ਮਾਰੇ ਗਏ। ਜੇਹੜੇ ਜੀਊਂਦੇ ਬਚੇ ਓਨਾਂ ਨੂੰ ਫੜ ਕੇ ਮਾਰ ਘੱਤਿਆ ਹੈ। ੯
ਜਿਸ ਨੇ ਹਥ ਖੜਾ ਕੀਤਾ ਭਾਵ ਸ਼ਸਤ੍ਰ ਚੁੱਕਿਆ ਉਸ ਨੂੰ ਮਾਰ ਘੱਤਿਆ। ਜੋ ਪੈਰੀ ਆ ਪਿਆ ਤਿਸ ਨੂੰ ਰਾਜਾ ਜਾਂ ਰਾਣੀ ਨਾਲ ਆ ਮਿਲਾਇਆ ਭਾਵ ਬਖਸ਼ਾ ਦਿੱਤਾ ਹੈ, ਨੌਕਰ ਰੱਖ ਦਿਤਾ ਹੈ, ਛੱਡ ਦਿਤਾ ਹੈ। ੧੦
ਅਪਣੇ ਮਾਲਕ ਨੂੰ ਮਾਰ ਦਿੱਤਾ ਹੈ। ਹੋਰ ਉਸ ਦੇ ਸਹਾਈ ਸਾਰਿਆਂ ਸੂਰ-ਮਿਆਂ ਨੂੰ ਵੀ ਮਾਰ ਘੱਤਿਆ ਹੈ। ੧੧ ਖਿਲਾਰਿ=ਖੇਡਕੇ ਖੇਡ ਨੂੰ ਜਾਂ ਖੇਡਣ ਵਾਲੀ ਨੇ ਖੇਡ, ਖੇਡ ਕੇ। ੧੨

## ਚਰਿਤ੍ਰ ੧੯੮

ਏਸ=ਸਾਰੇ ਰਾਜੇ ਉਸ ਨੂੰ ਮੰਨ ਦੇ ਸੀ। ੧
ਉਸ ਰਾਜੇ ਦੀ ਪਿਆਰੀ ਇਕ ਜੋਤ ਮਤੀ ਨਾਮ ਦੀ ਚੰਗੀ ਨਾਰ ਭਾਵ ਕਰਤੂਤ ਕਰਨ

ਵਾਲੀ ਰਾਣੀ ਇਸਤ੍ਰੀ ਸੀ ਭਾਵ ਚੰਗੇ ਕੰਮ ਕਰਨ ਵਾਲੀ ਪਤਿਬ੍ਰਤਾ ਇਸਤ੍ਰੀ ਸੀ। ੨
ਇਕ ਵੇਸਵਾ ਰਾਜਾ ਦੇ ਘਰ ਆਈ ਹੈ। ਓਹ ਮਾਨੋਂ ਬ੍ਰਹਮਾਂ ਨੇ ਅਪ-
ਣਿਆਂ ਹੱਥਾਂ ਨਾਲ ਬਣਾਈ ਹੈ। ੩
ਬਹੁਤ ਹੀ ਪ੍ਰਸੰਨਤਾ ਕੰਨਾਂ ਨਾਲ ਸੁਣ ਕੇ ਭਾਵ ਉਸ ਵੇਸ਼ਵਾ ਉਤੇ ਰਾਜਾ ਬਹੁਤ ਪ੍ਰਸੰਨ
ਹੋ ਗਿਆ ਹੈ ਇਹ ਗਲ ਰਾਣੀ ਨੇ ਕੰਨਾਂ ਨਾਲ ਸੁਣ ਲਈ ਹੈ। ੪
ਵੇਸ਼ਵਾ ਉਤੇ ਰਾਜੇ ਦੀ ਪ੍ਰਸੰਨਤਾ ਹੋ ਗਈ ਹੈ। ਹੋਰ ਵੀ ਅਨੇਕਾਂ ਦੇਸ ਦੇਸ ਤੋਂ
ਵੇਸ਼ਵਾ ਇਸਤ੍ਰੀਆਂ ਆ ਗਈਆਂ ਹਨ (ਉਸ ਇਸਤ੍ਰੀ ਦਾ ਤਮਾਸ਼ਾ ਜਾਂ ਗੌਣਾ ਆਦਿਕ
ਸੁਣਨ ਵਾਸਤੇ ਜਾਂ ਅਸੀਂ ਵੀ ਰਾਜੇ ਨੂੰ ਚਲਕੇ ਪ੍ਰਸੰਨ ਕਰਦੀਆਂ ਹਾਂ) ਸਾਰੀਆਂ ਨੇ ਆਕੇ
ਰਾਜੇ ਦੀ ਪੁਰੀ ਨੂੰ ਸੁਹਾ ਦਿਤਾ ਭਾਵ ਸਜਾਇਆ ਹੈ। ੫
ਤਾਂ ਰਾਣੀ ਬੜੀ ਗੁਸੇ ਹੋਈ (ਮਨ ਵਿਚ) ਪਰ ਮੂੰਹ ਤੋਂ ਚੁਪ ਕਰ ਰਹੀ ਹੈ।
ਰਾਜਾ ਤਾਂ ਵੇਸ਼ਵਾ ਦੇ ਮਗਰ ਲੱਗ ਪਿਆ ਹੈ ਸਾਡੀ ਸੰਭਾਲਣਾ ਭਾਵ
ਪਾਲਣਾ, ਰੱਖਿਆ ਕੌਣ ਕਰੇਗਾ। ੬
ਰਾਜਾ ਦੇ ਵੇਖਦਿਆਂ ਤਾਂ ਰਾਜੇ ਸਮੇਤ ਵੇਸ਼ਵਾਂ ਨਾਲ ਪ੍ਰੀਤੀ ਜਣਾਵਾਂ ਭਾਵ ਪ੍ਰੀਤੀ ਕਰਾਂ
ਪਰ ਵਿਚੋਂ ਫਰੇਬ ਨਾਲ ਇਹ ਵੱਡਾ ਕਲੇਸ ਦੂਰ ਕਰ ਦਿਆਂ। ੭
ਰਾਣੀ ਨੇ ਓਨਾਂ ਸਾਰੀਆਂ ਵੇਸ਼ਵਾਂ ਨਾਲ ਬੜੀ ਪ੍ਰੀਤੀ ਕੀਤੀ ਹੈ। ਸਾਰੀਆਂ ਨੂੰ ਅਪਣੇ
ਪਾਸੋਂ ਬਹੁਤ ਸਾਰੀ ਦੌਲਤ ਦਿੱਤੀ ਹੈ। ਜਿਨਾਂ ਨਾਲ ਮੇਰਾ ਰਾਜਾ ਪ੍ਰੀਤੀ ਕਰਦਾ ਹੈ ਓਹ
ਮੈਨੂੰ ਵੀ ਪ੍ਰਾਣਾਂ ਸਮਾਨ ਪਿਆਰੀਆਂ ਹਨ। ੮
ਰਾਜਾ ਖੁਸ਼ੀ ਹੋਇਆ। ਰਾਖੀ ਕਰਦੀ ਹੈ। ੯
ਰਾਣੀ ਤੋਂ ਕੁਛ ਸ਼ਰਮ ਨ ਕਰੇ। ਸਾਰੀਆਂ ਵੇਸ਼ਵਾਵਾਂ ਤੋਂ ਘਰ ਲੁਟਾਂਦਾ ਹੈ। ੧੧
ਤੀਰ=ਪਾਸ। ਇਕ ਬੇੜੀ ਵਿਚ ਬੈਠਕੇ ਤੂੰ ਤੇ ਮੈਂ ਸੁਖ ਕਰੀਏ ਭਾਵ ਦਰਿਆ ਵਿਚ
ਤਰੀਏ। ਦੂਸਰੀ ਬੇੜੀ ਵੇਸਵਾ ਨੂੰ ਦੇਈਏ। ੧੨
ਖੁਸ਼ੀ ਹੋਇਆ ਦਰਿਆ ਜਿਤੇ ਵਗਦਾ ਹੈ ਬੜਾ ਭਾਗ ਨਦ ਬਣਕੇ ਭਾਵ ਬਹੁਤ ਪਾਣੀ
ਦਾ ਅਕੱਠ। ਮਾਨੋ ਓਹ ਬ੍ਰਹਮਾਂ ਨੇ ਅਠਵਾਂ ਸਮੁੰਦਰ ਬਣਾਇਆ ਹੋਇਆ ਹੈ। ੧੩
ਰਾਣੀ ਨੇ ਆਪ ਚੰਗੀ ਬੇੜੀ ਲੈ ਲਈ ਹੈ। ਭੱਜੀ ਟੁਟੀ ਮਾੜੀ ਬੇੜੀ ਵੇਸਵਾ ਨੂੰ ਦੇ ਦਿਤੀ
ਹੈ। ਰਾਜੇ ਨੂੰ ਅਪਣੇ ਪਾਸ ਬਹਾ ਲਿਆ ਹੈ। ੧੫
ਤਾਂ ਰਾਣੀ ਨੇ ਓਨਾਂ ਮਲਾਹਾਂ ਨੂੰ ਬਹੁਤ ਧਨ ਦਿਤਾ ਹੈ। ਬੇੜੀਆਂ ਦੇ ਘਾਰ=ਮਲਾਹ
ਅਪਣੇ ਵੱਸ ਕਰ ਲਏ ਹਨ। ਜਿਥੇ ਬਹੁਤ ਵਡਾ ਨਦ ਦਰਿਆ ਵਗਦਾ ਹੈ। ਓਥੇ
ਸਾਰੀਆਂ ਵੇਸਵਾਂ ਨੂੰ ਡੋਬਕੇ ਮਾਰ ਘੱਤ। ੧੬
ਨਦੀ ਦੇ ਅਧ ਵਿਚ ਜਦੋਂ ਬੇੜੀ ਚਲੀ ਗਈ ਤਾਂ ਓਥੇ ਜਾਕੇ ਮਲਾਹਾਂ ਨੇ ਬੇੜੀ ਛੱਤ
ਦਿਤੀ ਜਾਂ ਫੋਰ=ਪਾੜ, ਤੋੜ ਘੱਤੀ। ਭਰਵਨ=ਵੇਸ਼ਵਾਂ ਦੀਆਂ ਗੋਲੀਆਂ ਸਾਰਿਆਂ
ਪਾਸਿਆਂ ਵਲ ਭੱਜਣ ਲੱਗੀਆਂ। ੧੭
ਸਾਰੀਆਂ ਵੇਸਵਾਂ ਗੋਤੇ ਖਾਣ ਲਗੀਆਂ। ਕੋਈ ਥਾਂ ਨਹੀ ਰਹੀ ਹੈ ਜਿਧਰ ਦੌੜ ਜਾਣ।

ਐਵੇਂ ਕਿਵੇਂ ਰਾਣੀ ਵੀ ਹੈ ਹੈ ਕਰਨ ਲਗ ਪਈ ਹੈ। ਇਹਨਾਂ ਵਿਚਾਰੀਆਂ ਦੇ ਤਾਂ ਮਰਨ ਨਾਲ ਮੇਰਾ ਰਾਜਾ ਵੀ ਮਰ ਜਾਵੇਗਾ। (ਹੇ ਰੱਬਾ ਇਹ ਕੀ ਕਰਨ ਲੱਗਾ ਏ ਇਹ ਇੱਕੁਰ ਐਵੇਂ ਕੇਵੇਂ ਰਾਣੀ ਰੋਂਦੀ ੨ ਆਖਦੀ ਹੈ)। ੧੮

ਪਰ ਰਾਣੀ ਨੇ ਆਪਣੀਆਂ ਟਹਿਲਣਾਂ ਨੂੰ ਸੈਨਤ ਨਾਲ ਆਖਿਆ ਕਿ ਇਹਨਾਂ ਸਾਰੀਆਂ ਨੂੰ ਫੜਕੇ ਡੋਬ ਘਤੋ। ਕਿਤੇ ਰੁੜ੍ਹਦੇ ਜਾਂਦੇ ਹਨ। ਗੋਤੇ ਲਾਂਦੀਆਂ ਹਨ। ੧੯

ਬਹੇ=ਰੁੜਦੇ ਹਨ। ਭਰੂਆ=ਅਕਲ ਹੀਨ ਭਾਵ ਅਸਲ ਪਾਠ ਭੜੂਆ ਹੈ ਇਹ ਅਵਾਣ ਲਿਖਾਰੀ ਦਾ ਵਿਗਾੜਿਆ ਹੋਇਆ ਭਰੂਆ ਪਾਠ ਠੀਕ ਨਹੀ ਹੈ ਇਸ ਦਸਮ ਗ੍ਰੰਥ ਦੇ ਪਾਠ ਨੂੰ ਅਗਿਆਤ ਲਿਖਾਰੀ ਨੇ ਬੜਾ ਵਿਗਾੜਿਆ ਹੈ ਮੂਰਖ ਰੁੜਦੇ ਜਾਂਦੇ ਹਨ ਜੋ ਆਖੇ ਨਹੀ ਜਾਂਦੇ ਹਨ। ਭਰੁਅਨਿ=ਗੋਲੀਆਂ ਜਾਂ ਵੇਸਵਾ ਕਿਧਰੇ ਪਾਰਿਆ ੨ ਕਰਦੀਆਂ ਜਾਂਦੀਆਂ ਹਨ। ੨੦

ਭਰੂਆ=ਕੰਜਰ ਭੜੂਏ ਕਿਤੇ ਡੁਬ ੨ ਮਰ ਗਏ ਹਨ ਕੰਜਰਾਂ ਦੇ ਢਿਡ ਪਾਣੀ ਨਾਲ ਭਰ ਗਏ ਹਨ। ਇਹਨਾਂ ਨੂੰ ਇੱਕੁਰ ਮਾਰ ਪਈ ਹੈ ਜਿੱਕੁਰ ਦੀ ਮਾਰ ਕਰੀਚਕਾਂ ਨੂੰ ਪਈ ਸੀ ਭਾਵ ਜਿਨਾਂ ਨੇ ਦਰੋਪਤੀ ਨੂੰ ਮੰਦ ਭਾਵਨਾ ਨਾਲ ਵੇਖਿਆ ਸੀ ਤਾਂ ਭੀਮ ਸੈਨ ਨੇ ਜੋ ਰਾਜਾ ਪਾਸ ਨੌਕਰ ਸੀ ਬਿਪਤਾ ਦੇ ਦਿਨ ਬਤੀਤ ਕਰਦੇ ਸੀ ਉਸ ਵੇਲੇ ਰਾਜੇ ਦੇ ਸਾਲਿਆਂ ਕਰੀਚਕਾਂ ਸਾਰਿਆਂਨੂੰ ਮਾਰ ਘੱਤਿਆ ਸੀ ਉਕਰਦੀ ਮਾਰਏਨ੍ਹਾਂ ਨੂੰਪਈ ਹੈ।੨੧

ਲੱਤਾਂ ਤੋਂ ਫੜਕੇ ਓਹ ਡੋਬ ਦਿੱਤੀਆਂ ਹਨ। ਓਥੇ ਕੌਣ ਪੁਜੇ ਤੇ ਓਨਾਂ ਨੂੰ ਖਿੱਚ ਕੇ ਬਾਹਰ ਕੱਢੇ। ੨੨ ਧਾੜ ਓਇ ਧਾੜ ਓਇ ਭਾਵ ਮਾਰੇ ਗਏ ਓਇ ਮਾਰੇ ਗਏ ਓਇ ਇੱਕੁਰ ਉੱਚੀ ੨ ਪਾਰਿਆ ੨ ਕਰਦੇ ਹਨ ਭਾਵ ਓਹ ਕੰਜਰ ਭੜੂਏ ਜੋ ਕੰਜਰੀਆਂ ਦੇ ਮਗਰ ਸਾਰੰਗੀਆਂ ਵਜਾਂਦੇ ਹਨ। ਸਰਤਾ=ਨਦੀ। ੨੩

ਖਿੱਚਕੇ ਨਹੀ ਕੱਢੀ। ਸਾਰੰਗੀਆਂ ਵਜੌਣ ਵਾਲੇ ਕੰਜਰ ਕੰਜਰੀਆਂ ਦੇ ਨਾਲ ਹੀ ਸਾਰੇ ਮਰ ਗਏ ਹਨ। ਇਕ ਸੌ ਸੱਠ ਤਾਇਫੇ ਵੀ ਨਾਲ ਹੀ ਰੁੜ ਗਏ। ੨੪

ਤਿਲਕੈ=ਜਾਮੇ ਪਾਣੀ ਨਾਲ ਗਿੱਲੇ ਹੋਕੇ ਦਸ ਦਸ ਮਣ ਭਾਰੇ ਹੋ ਗਏ ਤੇ ਛੇ ਛੇ ਮਣ ਸੁਥਣਾਂ ਭਾਰੀਆਂ ਹੋ ਗਈਆਂ ਹਨ। ੨੫

ਹੇ ਪਤੀ ਤੁਸੀ ਕੁਛ ਸ਼ੋਕ ਨ ਕਰੋ। ਤੁਸੀ ਇਹਨਾਂ ਅਪਣੀਆਂ ਰਾਣੀਆਂ ਨਾਲ ਅਨੰਦ ਕਰਿਆ ਕਰੋ। ੨੬ ਤੁਹਾਨੂੰ ਹੋਰ ਵੇਸਵਾ ਆਦਮੀ ਘੱਲਕੇ ਮੰਗਾਵਾ ਦੇਂਦੀ ਹਾਂ ਜੇ ਤੁਹਾਨੂੰ ਪ੍ਰਮੇਸਰ ਨੇ ਜੀਊਂਦਾ ਰਖਿਆ ਤਾਂ ਹੋਰ ਬਥੇਰੀਆਂ ਹਜ਼ਾਰਾਂ ਇਸਤ੍ਰੀਆਂ ਤੁਹਾਨੂੰ ਮਿਲ ਜਾਣਗੀਆਂ ਕੇਵਲ ਤੁਹਾਡੀ ਜਾਨ ਦੀ ਸੁਖ ਚਾਹੀਦੀ ਹੈ। ੨੭

੧੬੦ ਇੱਕ ਸੌ ਸੱਠ ਤਾਇਫੇ ਅਖਾੜੇ ਵਿਚ ਗੌਣ ਵਾਲੇ ਪ੍ਰਗਟ ਭਾਵ ਦਿਨ ਦੀਵੀਂ ਰਾਣੀ ਨੇ ਡੋਬ ਕੇ ਮਾਰ ਘੱਤੇ ਹਨ। ੨੮

## ਚਰਿਤ੍ਰ ੧੬੯

ਅਹੀਰਨ=ਗੁਜਰੀ। ਲੱਜਿਆ ਕਰਦਾ ਸੀ। ੧
ਅਹੀਰ=ਗੁਜਰ। ੨ ਸੋਯੋ=ਸੁਤਾ ਪਿਆ ਸੀ। ਘਰ ਜਾਣ ਦਾ, ਦਾ ਨਹੀਂ ਲੱਗਾ ਹੈ। ੩ ਇਸਤਰੀ ਜਾਗਦੀ ਸੀ ਉਸਨੇ ਵੇਖ ਲਿਆ ਹੈ। ਅੱਖਾਂ ਦੀ ਸੈਨਤ ਨਾਲ ਮਿਤਰ ਨੂੰ ਆਖ ਦਿਤਾ ਹੈ। ਇਕ ਵੱਡਾ ਸਾਰਾ ਕਾਨਿਆਂ ਦਾ ਟੋਕਰਾ ਸੀ ਉਸਨੂੰ ਖਿਚਕੇ ਪਾਸ ਮੰਗਾ ਲਿਆ ਹੈ। ਉਸ ਵੱਡੀ ਟੋਕਰੀ ਨੂੰ ਅਪਣੇ ਮੰਜੇ ਦੇ ਕੋਲ ਵਿਛਾ ਲਿਆ ਹੈ। ੪
ਆਸਨ=ਲੱਕ ਜਾਂ ਚਿੱਤੜ। ਨਾਹਿ=ਮਾਲਕ, ਪਤੀ। ੫
ਅਧਰ=ਹੋਠਾਂ ਦਾ ਰਸ ਪਾਨ=ਪੀਣਾ। ਸੋਤ=ਸੁਤਾ ਰਿਹਾ। ਭਲਿਓ ਲੋਕੋ ਸੁਣੋ ਸਿਖਿਆ ਇਸ ਭੈੜੀ ਇਸਤਰੀ ਨੇ ਟੋਕਰੀ ਉਤੇ ਲੱਕ ਰੱਖਕੇ ਕਸ=ਇਸ ਤਰਾਂ ਦਾ ਔਖਾ ਕੰਮ ਕਮਾਇਆ ਹੈ। ੬ ਉਰ=ਰਿਦਾ, ਛਾਤੀ। ਚਿਮਟਿਯੋ= ਚੰਬੜਿਆ, ਲੱਗਾ। ੭

## ਚਰਿਤ੍ਰ ੧੭੦

ਪਲਵਲ=ਦੇਸ਼, ਸ਼ਹਿਰ। ਏਸ=ਰਾਜੇ। ੧
ਮਾਨੋ ਸੱਤ ਸਮੁੰਦਰ ਰਿੜਕ ਕੇ ਕੱਢੀ ਹੈ। ਜੁਆਨੀ ਦੀ ਸੋਭਾ। ੨
ਵੇਖਿਅ:1 ਸ਼ਿਵਜੀ ਦੇ ਵੈਰੀ (ਕਾਮ) ਦੇ ਵੱਸ ਹੋ ਗਈ ਹੈ। ੩
ਰਾਣੀ ਦਾ ਮਿਤ੍ਰ ਉਸ ਗੋਲੀ ਨੂੰ ਵੇਖਕੇ ਭਰਮ ਗਿਆ ਹੈ। ੪
ਚੇਰੀ=ਗੋਲੀ। ਰਾਣੀ ਨੂੰ ਮਨ ਤੋਂ ਭੁਲਾ ਦਿਤਾ। ੫
ਅਕੁਲਾਈ=ਕਾਹਲੀ, ਦੁਖੀ। ਰਸਤਾ ਵੇਖਣਾ। ਕਿਸ ਵੈਰਨਿ ਨਾਲ ਅਟਕ ਗਏ ਜਾਂ ਕਿਸੇ ਮੇਰੀ ਵੈਰਨਿ ਇਸਤ੍ਰੀ ਨੇ ਰੋਕ ਲਏ ਹਨ। ਜਾਂ ਓਹ ਆਪ ਹੀ ਫਸ ਗਏ ਹਨ। ੬
ਓਨਾਂ ਨੂੰ ਮੇਰੀ ਖਬਰ ਭੁਲ ਗਈ ਹੈ ਜਾਂ ਕਿਸੇ ਨੇ ਓਨਾਂ ਨੂੰ ਭੁਲਾ ਲਿਆ ਹੈ। ਲੱਭਦਾ ਰਿਹਾ ਹੈ ਪਰ ਉਸਨੇ ਪੈਂਡ=ਰਸਤਾ ਨਹੀਂ ਪਾਇਆ ਹੈ ਭਾਵ ਭੁਲ ਗਿਆ ਹੈ ਰਸਤਾ ਤ੍ਰਾਸ=ਡਰ, ਡਰਾਇਆ ਹੈ। ਓਨ੍ਹਾਂ ਨੂੰ ਕੋਈ ਹੋਰ ਇਸਤਰੀ ਚੰਗੀ ਲੱਗੀ ਹੈ ਓਹ ਰਸਤੇ ਵਿਚ ਮਿਲ ਪਈ ਹੈ ਓਹ ਬੜੀ ਚੰਗੀ ਭਾਉਣ ਵਾਲੀ ਸੀ। ੭
ਔਂਦੇ ਹਨ ਜਾਂ ਆਕੇ ਚਲੇ ਗਏ ਹਨ, ਔਣਗੇ ਜੋ ਰੂਪ ਹਏ=ਰਾਸ ਹਨ ਭਾਵ ਬਹੁਤ ਰੂਪ ਵਾਲੇ। ਬਹੁਤ ਦੇਰ ਤੱਕ ਓਨਾਂ ਨੇ ਦੇਰ ਲਗਾ ਦਿਤੀ ਹੈ। ੮
ਇੱਕੁਰ ਚਿਤ ਵਿਚ ਚਿੰਤਾ ਕਰਦੀ ਨੇ ਜਾਂ ਚਿਤਾਰ ਦੀ ਭਾਵ ਯਾਦ ਕਰਦੀ ਨੇ ਓਧਰ ਨੂੰ ਪੈਰ ਧਾਰਨ ਕੀਤੇ ਭਾਵ ਤੁਰ ਪਈ ਹੈ। ਅਪਣੇ ਮਿਤਰ ਨੂੰ ਗੋਲੀ ਨਾਲ ਖੇਹ ਖਾਂਦਾ ਵੇਖਿਆ ਹੈ। ਪੈਰ ਤੋਂ ਲੈਕੇ ਸਿਰ ਤਕ ਗੁਸੇ ਨਾਲ ਭਰ ਗਈ ਹੈ। ਤਨ=ਤਾਈਂ ਜਾਂ ਨਾਲ। ੯ ਹੇ ਘਰ ਲੁਟਾਊ ਦੋਵੇਂ ਅੱਖਾਂ ਖੋਲ੍ਹਕੇ ਵੇਖ ਤੇਰੇ ਘਰ ਵਿਚ ਧਾੜ ਪਈ ਹੋਈ ਹੈ। ਤਲਵਾਰ ਹਥ ਵਿਚ ਫੜ ਲੈ ਤੇ ਚਲਕੇ ਵੇਖ, ਦੋਵੇਂ ਅੱਖਾਂ

ਖੇਲ। ੧੦ ਰੋਲੀ ਨੂੰ ਉਸ ਆਦਮੀ ਦੇ ਨਾਲ ਹੀ ਮਾਰ ਦਿਤਾ ਮੂਰਖ ਰਾਜੇ ਨੇ ਅਸਲੀ ਗਲ ਨ ਸਮਝੀ। ੧੧ ਚੰਚਲ=ਇਸਤ੍ਰੀ। ੧੨

## ਚਰਿਤ੍ਰ ੧੭੧

ਰੰਘਰਾਰੀ=ਸ਼ਹਿਰ ਵਿਚ ਰੰਘਰ=ਰੰਘੜ=ਜਾਤ ਦਾ ਕੰਚਨ ਸਿੰਘ ਨਾਮ ਦਾ ਪੁਰਸ਼ ਵੱਸਦਾ ਸੀ। ੧ ਤਿਸ ਆਪਣੀ ਇਸਤ੍ਰੀ ਨੂੰ ਪਤੀ ਨੇ ਮਿਤ੍ਰ ਰੱਖਣ ਵਾਲੀ ਬਿਭਚਾਰਨੀ ਇਸਤ੍ਰੀ ਵਿਚਾਰਿਆ ਹੈ। ਮੈ ਅੱਜ ਦੇਸ ਨੂੰ ਛੱਡਕੇ ਪਰਦੇਸ ਨੂੰ ਜਾਵਾਂਗਾ। ਤੇਰੇ ਵਾਸਤੇ ਬਹੁਤ ਧਨ ਕਮਾਕੇ ਲਿਆਂਵਾਂਗਾ। ੨

ਆਪ ਘਰ ਦੇ ਕੋਣੇ ਨਾਲ ਲਗ ਰਿਹਾ ਹੈ। ਸਾਹਿਬ ਦੇ=ਸਾਹਿਬ ਦੇਵੀ ਨੇ। ੩

ਇਸਤ੍ਰੀ ਨੇ ਘਰ ਦੇ ਕੋਣੇ ਨਾਲ ਪਤੀ ਨੂੰ ਲੁਕਿਆ ਹੋਇਆ ਵੇਖ ਲਿਆ ਹੈ। ਉਸ ਸਮੇ ਇਸਤ੍ਰੀ ਨੇ ਇਹ ਛਲ ਕਰਨਾ ਸੋਚਿਆ ਹੈ। ਬੜਾ ਉਚੀ ੨ ਰੋ ਰੋਕੇ ਇੱਕੁਰ ਸੁਣਾਂਦੀ ਹੈ। ੪ ਤੂੰ ਕਿਉਂ ਆਕੇ ਮੇਰੀ ਛਾਂ ਨੂੰ ਵੇਖ ਸਕਦੋਂ। ਮੇਰੇ ਪਤੀ ਅਜ ਏਥੇ ਘਰ ਨਹੀਂ ਹੈਗੇ ਹਨ। ਓਹ ਜੇ ਅਜ ਘਰ ਹੁੰਦੇ ਤਾਂ ਤੇਰਾ ਸਿਰ ਹੁਣੇ ਹੀ ਤੋੜ ਦੇਂਦੇ ਭਾਵ ਮਾਰ ਦੇਂਦੇ। ੫

ਮੇਰਾ ਧਰਮ ਅਜ ਇਸ ਪਾਪੀ ਨੇ ਨਾਸ ਕਰ ਦਿੱਤਾ ਹੈ। ਮੇਰਾ ਪਤੀ ਘਰ ਵਿਚ ਨਹੀ ਸੀ। ਮੈਂ ਹੁਣ ਮਹਲ ਤੋਂ ਡਿਗਕੇ ਮਰ ਜਾਂਦੀ ਹਾਂ। ੭

ਜਾਂ ਅਗ ਵਿਚ ਸਰੀਰ ਸਾੜ ਲੈਂਦੀ ਹਾਂ। ਮੇਰਾ ਸਾਰਾ ਧਰਮ ਲੋਪ=ਛਪ ਭਾਵ ਨਾਸ ਹੋਗਿਆ ਹੈ। ੮ ਉਦਰ=ਪੇਟ ਵਿਚ। ੯

ਇੱਕੁਰ ਦੇਖਕੇ ਉਸਦਾ ਪਤੀ ਦੌੜਕੇ ਆਇਆ। ਛੀਨ=ਖੋਹ ਲਈ। ੧੦

ਰਾਵਣ ਨੇ ਜੋਰ ਨਾਲ ਸੀਤਾ ਚੁਰਾ ਲਈ ਸੀ ਫਿਰ ਰਾਮ ਚੰਦ ਨੇ ਓਹ ਛੱਡ ਤਾਂ ਨਹੀ ਸੀ ਦਿਤੀ। ੧੧ ਮੈ ਨਹੀ ਗੁਸਾ ਕਰਦਾ ਹਾਂ। ਓਹ ਤਾਂ ਤੇਰੇ ਨਾਲ ਜੋਰ ਖੋਹ ਖਾਕੇ ਦੌੜ ਗਿਆ ਹੈ ਤੇਰਾ ਇਸ ਵਿਚ ਕੀ ਦੋਸ਼ ਹੈ। ੧੨

## ਚਰਿੱਤ੍ਰ ੧੭੨

ਕਬਿੱਤ ਬੋਲਣ ਵਾਲਾ ਇਕ ਐਂਚੇ ਰਾਟਿ ਭੱਟ ਆਖਿਆ ਜਾਂਦਾ ਸੀ। ਉਸਦੀ ਇਸਤ੍ਰੀ ਗੀਤ ਕਲਾ ਨੇ ਇਕ ਬੀਰਮ ਦੇਵ ਬੀਰ=ਸੂਰਮਾ ਵੇਖਿਆ ਹੈ। ਓਸੇ ਵੇਲੇ ਚਿਤ ਤੋਂ ਭੱਟ ਨੂੰ ਵਿਸਾਰ ਦਿਤਾ ਹੈ। ੧ ਮੰਜੀ ਦੇ ਹੇਠਾਂ ਬੰਨ੍ਹਕੇ ਅਪਣੇ ਪਤੀ ਨੂੰ। ੨

ਦੁਖੀ ਹੋਕੇ ਇਸਤ੍ਰੀ ਨੇ। ਹੇ ਮਾਲਕ। ਖੀਝਤ=ਦੁਖੀ ਹੁੰਦਾ ਹੈ ਮੇਰਾ ਚਿਤ। ੩

ਨਮਿਤ=ਤੇਰੇ ਵਾਸਤੇ। ੪ ਗਦ=ਰੋਗ। ਗਦ ਹਾਂ=ਰੋਗ ਨੂੰ ਨਾਸ ਕਰਨ ਵਾਲਾ ਵੈਦ। ਹੇ ਹਕੀਮ ਜੀ ਇਸ ਤ੍ਰਿਦੋਖ ਰੋਗ ਦਾ ਕੀ ਇਲਾਜ ਕਰੀਏ। ਨਾਸ ਕਰ ਦੇਈਏ। ੫ ਇਕ ਤੰਤ੍ਰ ਇਸਦਾ ਹੋ ਸਕੇ ਤਾਂ ਹੋ ਸਕੇ ਭਾਵ ਇਸ ਕਸਰਤ ਵਾਲੇ ਕੰਮ ਨਾਲ ਆਪਦਾ ਸ਼ੈਦ ਇਲਾਜ ਹੋਸਕੇ ਤਾਂ ਤੁਸੀ ਬਚ ਜਾਓ। ੬

ਮਦਰਾ=ਸ਼ਰਾਬ। ੭ ਬੀਰ=ਸੂਰਮਾ ਭਾਵ ਬਹੁਤ ਹੀ ਤਕੜਾ ਆਦਮੀ ਕੋਈ ਹੋਵੇ । ਭਲਵਾਨਾਂ ਵਾਂਗ ਜੁੱਧ ਓਹ ਤੇਰੀ ਇਸਤ੍ਰੀ ਦੇ ਨਾਲ ਕਰੇ। ਤਾਂ ਤੇਰਾ ਰੋਗ ਨਾਸ ਹੋਵੇਗਾ। ੮ ਤੰਦਰੁਸਤ ਦੇਹ ਨੂੰ ਰੋਗ ਵਾਲੀ ਜਾਣ ਲਿਆ ਹੈ। ਮਿਤ੍ਰ ਦੇ ਸਹਿਤ ਹੀ ਇਸਤ੍ਰੀ ਨੂੰ ਵੀ ਸ਼ਰਾਬ ਪਿਆਈ ਹੈ। ੯ ਮੰਜੀ ਪੁਠੀ ਕਰਕੇ ਹੇਠਾਂ ਅਪਣਾ ਸਰੀਰ ਬੰਨਵਾ ਦਿਤਾ ਹੈ ਜਾਂ ਸਰੀਰ ਮੂਹਧਾ ਕਰਕੇ। ੧੦ ਜੇਹੜਾ ਕਸਰਤ ਨਾਲ ਰੋਗ ਜਾਂ ਕੋਈ ਕੰਮ ਕਰਕੇ ਰੋਗ ਹਟਾਇਆ ਜਾਵੇ ਉਸਨੂੰ ਤੰਤ੍ਰ ਆਖਦੇ ਹਨ ਮਾਨੋ ਅਜ ਕੋਈ ਦੇਵਤਾ ਸਾਡੇ ਘਰ ਆਗਿਆ ਹੈ। ੧੧ ਓਹ ਮੰਜੀ ਤੋਂ ਉਤਰ ਬੈਠੇ ਫੇਰ ਭਟ ਨੇ ਵੀ ਅੱਖੀਆਂ ਖੋਲ 'ਲਈਆਂ ਰਤਾ ਵੀ ਸ਼ੋਕ ਨਹੀਂ ਕੀਤਾ ਹੈ ਸਗੋਂ ਬੜਾ ਖੁਸ਼ ਹੋਇਆ ਹੈ। ੧੩ ਕਰ=ਹਥ ਤੋਂ। ੧੪

## ਚਰਿਤ੍ਰ ੧੭੩

ਨਿਰੰਜਨ ਰਾਇ ਦੀ ਚੋਪੜਾ ਜਾਤੀ ਸੀ । ਕਾਮਦੇਵ ਦੀ ਇਸਤ੍ਰੀ ਦਾ ਸਰੂਪ ਵੇਖਕੇ ਉਸਦੀ ਇਸਤ੍ਰੀ ਨੂੰ ਸਾਰੇ ਲੋਕ ਸਲਾਹੁੰਦੇ ਸੀ। ੧

ਬਹਿਲੋਲ ਪੁਰ ਸ਼ਹਿਰ ਵਿਚ ਵੱਸਦਾ ਸੀ ਜਿਸਦਾ ਰੂਪ ਵਡਾ ਅਮੋਲਕ ਸੀ । ਸਾਰੇ ਸੂਰਮੇ ਉਸਨੂੰ ਸਲਾਹੁੰਦੇ ਸੀ ਜਾਂ ਓਹ ਸਾਰਿਆਂ ਸੂਰਮਿਆਂ ਵਿਚ ਸਲਾਹਿਆ ਜਾਂਦਾ ਸੀ ਜਿਸਦਾ ਨਾਮ ਬਹਿਲੋਲਖਾਨ ਸੀ। ੨

ਨਿਰੰਜਨ ਰਾਇ ਦੀ ਸੰਗੀਤ ਕਲਾ ਇਸਤ੍ਰੀ ਨੂੰ ਜਦੋਂ ਤੋਂ ਬਹਿਲੋਲ ਖਾਨ ਵੇਖ ਗਿਆ ਹੈ। ਤਦੋਂ ਤੋਂ ਹੀ ਉਸਨੇ ਮਨ ਤੋਂ ਸਾਰੀਆਂ ਪਠਾਣੀਆਂ ਨੂੰ ਡਾਰ=ਵਿਸਾਰ ਭਾਵ ਸੱਟ ਘੱਤਿਆ ਭਾਵ ਭੁਲਾ ਦਿਤਾ ਹੈ । ੩

ਬਨਜ ਜਾਂ ਬਨਕ ਇਹ ਦੋਵੇਂ ਸ਼ਬਦ ਇਕ ਅਰਥ ਨੂੰ ਦੱਸਦੇ ਹਨ ਭਾਵ ਓਥੇ ਇਕ ਬਨਕਕਲਾ ਨਾਮ ਦੀ ਚਲਾਕ ਇਸਤ੍ਰੀ ਸੀ। ਅਮਿਤ=ਬਹੁਤ। ਪ੍ਰਤ=ਉਸਦੇ ਵੱਲ ਘੱਲ ਦਿਤੀ। ੪ ਬਨਜ ਕਲਾ ਫਫੇ ਕੁਟਣੀ ਉਥੇ ਓਧਰ ਆਗਈ ਹੈ । ਜਿਥੇ ਸੰਗੀਤਕਲਾ ਬੈਠੀ ਸੋਭਨੀਕ ਸੀ। ਢਰੀ=ਢਲ ਗਈ, ਨਰਮ ਹੋਗਈ ਭਾਵ ਪ੍ਰਸੰਨ ਹੋ ਗਈ ਹੈ ਇਸਤ੍ਰੀ ਇਹ ਗਲ ਸੁਣਕੇ। ੫

ਇਹਨਾਂ ਗਲਾਂ ਨੂੰ ਸੁਣਕੇ ਇਸਤ੍ਰੀ ਫਸ ਗਈ ਹੈ। ਏਹੋ ਹੀ ਗਲ ਪਤੀ ਦੇ ਸੁਣਦਿਆਂ ਉਸਨੇ ਸੋਹਣੀ ਜਹੀ ਆਖੀ ਹੈ ਭਾਵ ਗਲ ਕੀਤੀ ਹੈ। ੬

ਰਸਤੇ ਕੁਰਸਤੇ ਮੈਂ ਕਦੀ ਨਹੀਂ ਪਈ ਹਾਂ । ਸੂਰਜ ਚੰਦ ਨੂੰ ਵੀ ਮੈਂ ਮੂੰਹ ਨਹੀਂ ਵਿਖਾਇਆ ਹੈ। ੭ ਤੂੰ ਇਸ ਬਨਕਕਲਾ ਦਾ ਬਾਗ ਵੇਖਿਆ ਫੇਰ ਮੁੜਕੇ ਘਰ ਨੂੰ ਆ ਜਾਵੀਂ। ੮

(ਜੇਹੜੇ ਬਾਗ ਦਾ ਬਹਾਨਾ ਕਰਕੇ ਫਫੇ ਕੁਟਣੀ ਲੈ ਗਈ ਸੀ ਕਿ ਮੈਂ ਇਕ ਅਪਣਾ ਬਾਗ ਲਗਾਇਆ ਹੈ ਓਥੇ ਤੂੰ ਚਲ) ਓਸੇ ਬਾਗ ਵਿਚ ਨਿਰੰਜਨ ਰਾਇ

ਛਲਿਆ ਗਿਆ ਹੈ। ਉਸ ਨੇ ਅਪਣੀ ਇਸਤ੍ਰੀ ਨੂੰ ਓਥੇ ਨਹੀਂ ਵੇਖਿਆ ਹੈ ਭਾਵ ਇਸਤ੍ਰੀ ਓਥੇ ਨਹੀਂ ਲਭੀ ਹੈ (ਓਹ ਤਾਂ ਫਫੇ ਕੁਟਣੀ ਪਠਾਣ ਦੇ ਘਰ ਲੈ ਗਈ ਹੈ) ਨਿਰੰਜਨ ਰਾਇ ਨੇ ਇਸਤ੍ਰੀ ਨੂੰ ਲੱਭਦਿਆਂ ੨ ਖਾਨ ਦੀ ਹਵੇਲੀ ਵਿਚ ਜਾ ਲੱਭਿਆ। ੯

ਅਗੋਂ ਸਾਹਮਣਿਓ ਖਸਮ ਮੂੰਹ ਲੱਗ ਪਿਆ ਭਾਵ ਮਿਲ ਪਿਆ ਹੈ ਸੰਗ ਨਾਲ ਮੂੰਹ ਨੀਵਾਂ ਕਰ ਰਹੀ ਹੈ। ੧੦

ਜਦੋਂ ਨਿਰੰਜਨ ਰਾਇ ਨੇ ਅਪਣੀ ਇਸਤ੍ਰੀ ਵਲ ਨਜ਼ਰ ਕੀਤੀ ਹੈ, ਜਾਂ ਜਦੋਂ ਇਸਤ੍ਰੀ ਨੇ ਅਪਣੇ ਨਿਰੰਜਨ ਖਸਮ ਨੂੰ ਨਜ਼ਰ ਨਾਲ ਵੇਖਿਆ ਤਾਂ ਬਨਜ ਕਲਾਂ ਦੀ ਬੜੀ ਨਿੰਦਿਆ ਕੀਤੀ। ਮੈਨੂੰ ਆਖ ਕੇ ਤੇ ਫੇਰ ਮੇਰੇ ਨਾਲ ਨਹੀਂ ਹੋਈ ਹੈ ਭਾਵ ਮੈਥੋਂ ਵਖ ਹੋ ਗਈ ਹੈ ਮੈਥੋਂ ਭੁਲ ਕੇ ਕਿਤੇ ਹੋਰ ਥੇ ਚਲੀ ਗਈ ਹੈ। ਮੈਂ ਰਸਤਾ ਭੁਲਕੇ ਪਰਾਏ ਘਰ ਚਲੀ ਗਈ ਹਾਂ। ੧੧

ਤਦੋਂ ਮੇਰਾ ਜੋਰ ਚਲਦਾ ਤਾਂ ਮੈਂ ਇਸ ਇਸਤਰੀ (ਭਾਵ ਫਫੇ ਕੁਟਣੀ) ਨੂੰ ਮਾਰ ਹੀ ਘੱਤਣਾ ਸੀ। ੧੨

ਪਤੀ ਆਖਣ ਲੱਗਾ (ਚੁਪ ਕਰ ਬਸ ਕਰ) ਇਸ ਗਲ ਵਿਚ ਤੇਰੀ ਭੁਲ ਤਾਂ ਕੋਈ ਨਹੀਂ ਹੋਈ ਹੈ। ਤੂੰ ਰਸਤੇ ਭੁਲਕੇ ਪਰਾਏ ਘਰ ਵਿਚ ਚਲੀ ਗਈ ਹੈਂ। ੧੩

ਚੰਗਾ ਹੋਇਆ ਹੈ ਜੋ ਤੂੰ ਫਿਰ ਮੁੜ ਕੇ ਘਰ ਨੂੰ ਤਾਂ ਆ ਗਈ ਹੈਂ। ਓਨਾਂ ਤੈਨੂੰ ਫੜਕੇ ਮੁਸਲਮਾਨੀ ਨਹੀਂ ਕਰ ਲਿਆ ਹੈ। ੧੪

ਹੇ ਮੇਰੇ ਪਤੀ ਤੁਸੀਂ ਅਪਣਾ ਮੱਥਾ ਨਾ ਹਲਾਓ ਭਾਵ ਅਫਸੋਸ ਨ ਕਰੋ ਭਾਵ ਜੇ ਤੁਸੀਂ ਮੇਰੀ ਸਾਰੀ ਗਲ ਸੁਣੋ ਤਾਂ ਜਰੂਰ ਤੁਸੀਂ ਸਿਰ ਹਿਲਾਓ ਕਿ ਤੂੰ ਬੜੀ ਬਹਾਦਰੀ ਕੀਤੀ ਹੈ। ੧੫

ਤੁਹਾਨੂੰ ਮੇਰਾ ਮਾਲਕ ਨਹੀਂ ਸੁਝਦਾ ਭਾਵ ਓਹ ਮਾਰ ਘੱਤੇਗਾ ਜੇ। ੧੬

ਓਹ ਮੈਨੂੰ ਇਉਂ ਆਖਣ ਲੱਗੇ ਕਿ ਤੂੰ ਮੁਸਲਮਾਨਣੀ ਹੋ ਜਾਹ। ਨਹੀਂ ਤਾਂ ਤੈਨੂੰ ਏਸੇ ਹੀ ਥਾਂ ਮਾਰ ਦਿਆਂਗੇ। ੧੭ ਨਹੁ ਨਾਲ ਲਹੂ ਕੱਢ ਦਿਤਾ। ੧੮

ਹੁਣ ਮੈਂ ਅਪਣੇ ਘਰ ਨੂੰ ਜਾਂਦੀ ਹਾਂ। ਇਸ ਸਮੇਂ ਗ੍ਰਹਸਤ ਕਰਨਾ ਹਾਨੀ ਕਾਰਕ ਹੈ। ਤੁਹਾਨੂੰ ਰੋਗ ਲਗ ਜਾਵੇਗਾ। ੧੯

ਖਾਨ ਨੇ ਮੈਨੂੰ ਛੱਡ ਦਿਤਾ ਹੈ ਹੁਣ ਤੂੰ ਮੈਨੂੰ ਕਿਸੇ ਨ ਕਿਸੇਤਰਾਂ ਬਚਾ ਲੈ। ੨੦

ਬੜਾ ਖੁਸ਼ੀ ਹੋਇਆ ਤੇ ਹੱਸਿਆ ਹੈ। ਗੁਪਤ ਅਸਥਾਨ ਨੂੰ ਜ਼ਖਮ ਕਰਾਕੇ ਆਈ ਹੈ ਭਾਵ ਲਹੂ ਲੁਹਾਨ ਹੋ ਗਿਆ ਹੈ। ੨੧

## ਚਰਿਤ੍ਰ ੧੭੪

ਮੋਕਲ ਗੜ=ਕਿਲਾ ਜਾਂ ਸ਼ਹਿਰ ਇਸ ਵਿਚ ਮੋਕਲ ਰਾਜਾ ਬੜਾ ਭਾਰਾ ਸੀ। ਨਾਨਕਿਆਂ ਦਾਦਕਿਆਂ ਦੋਵਾਂ ਪੱਖਾਂ ਭਾਵ ਪਾਸਿਆਂ ਵਿਚ ਬੜਾ ਰੋਸ਼ਨੀ ਵਾਲਾ ਭਾਵ ਜਸ ਵਾਲਾ ਸੀ। ਸੁਰਤਾ ਦੇਵੀ ਉਸ ਦੀ ਧੀ ਆਖੀ ਦੀ ਸੀ।

ਜਿਸ ਦੇ ਬਰਾਬਰ ਕੇਹੜੀ ਇਸਤ੍ਰੀ ਦਾ ਰੂਪ ਦੇਈਏ ਭਾਵ ਦਸੀਏ ਭਾਵ
ਕੋਈ ਇਸਤ੍ਰੀ ਉਸ ਦੇ ਬਰਾਬਰ ਨਹੀਂ ਸੀ। ੧
ਜੇਹੜਾ ਏਥੇ ਲੱਕੜ ਦੇ ਘੋੜੇ ਉਤੇ ਚੜ੍ਹਕੇ ਆਵੇ। ਓਹ ਰਾਜੇ ਦੀ ਧੀ ਨੂੰ
ਪ੍ਰਾਪਤਿ ਕਰ ਲਵੇ ਭਾਵ ਵਿਆਹ ਲਵੇ। ੨
ਜੇਹੜਾ ਆਦਮੀ ਸੌ ਗੰਢਾਂ ਵਾਲਾ ਵਲਾ ਅਪਣੇ ਹਥ ਵਿਚ ਫੜ ਲਵੇ ਕਾਠ ਦੇ
ਘੋੜੇ ਉਤੇ ਅਸਵਾਰ ਹੋਕੇ ਛੇਤੀ ਨਾਲ ਇਸ ਰਸਤੇ ਪੈ ਜਾਵੇ ਭਾਵ ਤੁਰ ਪਵੇ।
ਜੇਹੜਾ ਆਦਮੀ ਵੱਡੀ ਛੋਟੀ ਲਕੀਰ ਬਿਨਾਂ ਹਥ ਛੁਹਾਏ ਭਾਵ ਹਥ ਲਾਏ
ਤੋਂ ਬਗੈਰ ਹੀ ਕਰ ਲਵੇ ਭਾਵ ਕੱਢ ਲਵੇ। ੩
ਜਿਸ ਦੇਸ ਵਿਚ ਪੈਰੋ ਪਾਤਸ਼ਾਹ ਹੈਗਾ ਸੀ ਓਧਰ ਖਬਰ ਪੁਜ ਗਈ ਹੈ।
ਇਹ ਅਸਚਰਜ ਕਥਾ ਸੁਣਕੇ ਸਾਰੀ ਸਭਾ ਹੀ ਚੁਪ ਕਰਕੇ ਬੈਠ ਗਈ
ਹੈ। ਤਾਂ ਪਾਤਸ਼ਾਹ ਦੀ ਇਸਤ੍ਰੀ ਨੇ ਇੱਕੁਰ ਬਚਨ ਸੁਣਾਇਆ ਹੈ। ਪਾਤ-
ਸ਼ਾਹ ਦਾ ਸਾਰਾ ਹੀ ਭਰਮ ਦੂਰ ਕਰ ਦਿਤਾ ਹੈ। ੪
ਦੱਭ ਦੀ ਜੜ ਮੰਗਾ ਲਈ ਹੈ ਉਸ ਬਰੋ=ਸੋਟੀ ਨੂੰ ਇਕ ਵਲਾ ਬਣਾ ਲਿਆ ਹੈ।
ਉਸ ਦੇ ਸ਼ਹਿਰ ਤਕ ਨਹਿਰ ਪੁਟ ਲਈ ਹੈ ਭਾਵ ਲਕੀਰ ਪਾ ਦਿਤੀ ਹੈ। ਇਕ
ਬੇਰਿਯਾ=ਮਲਾਹ ਨੂੰ ਸੱਦ ਕੇ ਬੇੜੀ ਰੂਪ ਘੋੜਾ ਨਾਲ ਲੈ ਲਿਆ ਹੈ। ਬੇੜੀ ਦੇ ਦੋਹਾਂ
ਪਾਸਿਆਂ ਵਲ ਨਿੱਕੀ, ਵੱਡੀ, ਕੰਢੇ ੨ ਲੀਕ ਬਣਾਕੇ ਕੱਢੀ ਹੈ। ਪਾਤਸ਼ਾਹ ਦੀ
ਇਸਤ੍ਰੀ ਨੇ ਇੱਕੁਰ ਆਪ ਛਲ ਖੇਡਕੇ ਇਹ ਇਸਤ੍ਰੀ ਆਪਣੇ ਪਾਤਸ਼ਾਹ ਨੂੰ ਜਾ
ਦਿਤੀ ਹੈ। ਭਾਵ ਪਾਤਸ਼ਾਹ ਦੀ ਇਸਤ੍ਰੀ ਨੇ ਬੇੜੀ ਰੂਪ ਘੋੜੇ ਉਤੇ ਚੜ੍ਹਕੇ ਹਥ ਵਿਚ
ਦੋਹੀਂ ਬੰਨੀ ਵਲਿਆਂ ਦੇ ਸਮਾਨ ਸੋਟੀਆਂ ਫੜਕੇ ਲੀਕ ਕੱਢੀ ਆਈ ਹੈ ਅਤੇ
ਇਸ ਇਸਤਰੀ ਦੀ ਸ਼ਰਤ ਪੂਰੀ ਕਰਕੇ ਇਸ ਨੂੰ ਜਿਤ ਕੇ ਅਪਣੇ ਪਤੀ
ਪਾਤਸ਼ਾਹ ਨੂੰ ਜਾ ਦਿੱਤੀ ਹੈ। ੫

## ਚਰਿਤ੍ਰ ੧੭੫

ਗਜਨ ਦੇਵ ਬੜਾ ਵੱਡਾ ਰਾਜਾ ਸੀ ਜੋ ਗਜਨੀ ਦੇਸ ਦਾ ਜਾਂ ਸ਼ਹਿਰ ਦਾ ਰਾਜਾ ਸੀ।
ਉਸ ਦੇ ਨੇਤਰਾਂ ਨੂੰ ਵੇਖ ਕੇ ਕੌਲ ਫੁਲ, ਹਰਨ, ਤੇ ਪੰਛੀਆਂ ਦਾ ਜੋੜਾ ਜੋ ਬਹੁਤ
ਸੁੰਦਰ ਹੁੰਦਾ ਹੈ, ਲੱਜਿਆ ਮਾਨ ਹੁੰਦਾ ਸੀ ਭਾਵ ਨੇਤਰ ਬਹੁਤ ਸੁੰਦਰ ਸੀ। ਸਾਰਸ
ਕੱਠੇ ਰਹਿੰਦੇ ਹਨ ਸੋ ਨੇਤ੍ਰ ਵੀ ਕੱਠੇ ਰਹਿੰਦੇ ਹਨ ਕੌਲ ਦੇ ਪੱਤੇ ਚੌੜੇ ਹੁੰਦੇ ਹਨ ਸੋ ਨੇਤ੍ਰ
ਵੀ ਚੌੜੇ ਹਨ, ਹਰਨ ਚੰਚਲ ਹੁੰਦੇ ਹਨ ਸੋ ਨੇਤ੍ਰ ਵੀ ਚੰਚਲ ਤੇ ਸੁੰਦਰ ਹਨ। ੧
ਓਥੇ ਇੱਕ ਕਿਲਾ ਸੀ ਜੋ ਫਤਹ ਕਰਨਾ ਬੜਾ ਦੁਰਗਤ=ਔਖਾ ਸੀ ਓਥੇ ਕੌਣ ਪਹੁੰਚ
ਸੱਕਦਾ ਸੀ ਭਾਵ ਕੋਈ ਨਹੀਂ। ਉਸ ਕਿਲੇ ਵਿਚ ਚੰਦ੍ਰਮਾਂ ਦੀ ਚਾਨਣੀ ਨਹੀਂ ਪੈ ਸਕਦੀ
ਸੀ ਅਤੇ ਕੀੜੀ ਵੀ ਓਥੇ ਨਹੀਂ ਜਾ ਸੱਕਦੀ ਸੀ। ੨
ਦੁਲਾਰੀ=ਰਾਜੇ ਦੀ ਧੀ ਸੀ ਜਾਂ ਖਿਡੌਣ ਵਾਲੀ ਇਸਤ੍ਰੀ ਸੀ। ਓਹ ਸੂਰਜ ਚੰਦ ਨੇ

ਨਹੀਂ ਵੇਖੀ ਸੀ ਭਾਵ ਬਹੁਤ ਪੜਦੇ ਵਿਚ ਰਹਿੰਦੀ ਸੀ ਜਾਂ ਜਿੱਕੁਰ ਦਾ ਰਾਣੀ ਦਾ ਪ੍ਰਕਾਸ਼ ਜਾਂ ਚਾਨਣੀ ਸੀ ਓਹੋ ਜਹੀ ਸੂਰਜ ਚੰਦ ਦੀ ਚਾਨਣੀ ਵੀ ਨਹੀਂ ਸੀ ਜਾਂ ਸੂਰਜ ਚੰਦ ਦੀਆਂ ਇਸਤ੍ਰੀਆਂ ਤੋਂ ਚੰਗੀ ਸੀ। ਜੋਬਨ ਜੇਠ=ਜੁਆਨੀ ਦੀ ਸੋਭਾ । ੩

ਜੋਬਨ ਖਾਨ ਨਾਮ ਦੇ ਇਕ ਮੁਸਲਮਾਨ ਨੇ ਓਥੇ ਬਣਾਕੇ ਘੇਰਾ ਜਾ ਕੀਤਾ ਹੈ ਭਾਵ ਓਸੇ ਕਿਲੇ ਨੂੰ ਜਾ ਘੇਰਿਆ ਹੈ । ਕਿਸੇ ਤਰਾਂ ਵੀ ਓਹ ਫਤਹ ਨ ਹੋਇਆ ਸਭਨਾਂ ਵਲੋਂ ਬੜੇ ਜਤਨ ਕੀਤੇ ਗਏ । ੪

ਫੇਰ ਜੋਬਨ ਖਾਂ ਨੇ ਓਥੇ ਬੜਿਆਂ ਬੜਿਆਂ ਸੂਰਮਿਆਂ ਨੂੰ ਬੁਲਾਇਆ ਜਿਸ ਕਰਕੇ ਕਿਲੇ ਨੂੰ ਤੋੜ ਦੇਈਏ । ੫

ਇਕ ਬਲਵੰਡ ਖਾਂ ਨੇ ਫੌਜ ਨੂੰ ਨਾਲ ਲੈਕੇ । ਲੋਕਾਂ ਨੇ ਕਿਲੇ ਦੇ ਪਾਸ ਜਾ ਕਰਕੇ ਮਾਰ ਲੌ ੨ ਬੜਾ ਉਚਾ ਜ਼ੋਰ ਨਾਲ ਕੂਕ ਕੇ ਸੁਣਾਇਆ ਹੈ। ੬

ਉਸ ਕਿਲੇ ਉਤੇ ਬੜੀ ਗੋਲੀ ਛੁੱਟ ਪਈ । ਬਹੁਤਿਆਂ ਸੂਰਮਿਆਂ ਦੀਆਂ ਸਿਰੀਆਂ ਫਟ ਗਈਆਂ ਹਨ । ੭

ਕਿਤੇ ਘੋੜੇ ਮਰ ਗਏ ਹਨ ਕਿਤੇ ਰਾਜੇ ਲੜਕੇ ਮਰ ਗਏ ਹਨ। ਕਿਤੇ ਤਾਜੀ ਘੋੜਿਆਂ ਦੇ ਸਮਾਨ ਡਿਗੇ ਪਏ ਹਨ ਜਾਂ ਰਾਜਿਆਂ ਦੇ ਸਿਰਾਂ ਦੇ ਛੱਤ੍ਰ ਤੇ ਘੋੜਿਆਂ ਦੇ ਸਾਜ। ਕਿਤੇ ਨਿੱਕੇ ੨ ਬਾਲਕ ਜੁਆਨ ਉਮਰ ਵਾਲੇ ਮੁੰਡੇ ਵਿੰਨੇ ਪਏ ਹਨ ਕਿਤੇ ਬੜੇ ੨ ਜੁਆਨ ਮਾਰੇ ਪਏ ਹਨ। ਜਾਂ ਛੋਰ=ਛੱਡ ਦਿਤੇ ਹਨ ਜ਼ਖਮੀ ਕਰਕੇ । ਛੈਲ=ਸੁੰਦਰ ਜੁਆਨ। ਕਿਤੇ ਰਾਜਿਆਂ ਦੇ ਛੱਤ੍ਰ ਤੋੜ ਘੱਤੇ ਹਨ। ੮

ਗੋਲੀਆਂ ਦੇ ਲੱਗਣ ਨਾਲ ਜੁਆਨ ਜੰਗ ਵਿਚ ਮਰ ਗਏ ਹਨ । ਕਈ ਇਤਨੇ ਦੌੜ ਚਲੇ ਹਨ ਕਿ ਸਮਝੇ ਹੀ ਨਹੀਂ ਜਾਂਦੇ ਹਨ ਕਿਤਨੇ ਹਨ । ਕਈ ਹਠੀ ਲੱਜਿਆ ਦੇ ਭਰੇ ਭਾਵ ਸ਼ਰਮ ਸਾਰ ਹੋਕੇ, ਲੱਜਿਆ ਦੇ ਮਾਰੇ ਹੋਏ ਗੁੱਸੇ ਨਾਲ ਅਗਾਹਾਂ ਹੋਇ ਹਨ । ੯

ਚਹੁੰਆਂ ਪਾਸਿਆਂ ਤੋਂ ਤਕੜਿਆਂ ਹੋਕੇ ਕਿਲੇ ਨੂੰ ਆ ਘੇਰਿਆ ਹੈ । ਹਠੀਏ ਖਾਨ ਬੜੇ ਗੁਸੇ ਵਿਚ ਆਏ ਹਨ ਤੇ ਫੌਜ ਨੂੰ ਲੈਕੇ ਦੌੜੇ ਹਨ। ਗੁੱਸਾ ਕਰਕੇ ਦੋਹਾਂ ਪਾਸਿਆਂ ਤੋਂ ਐਨ ਮੰਡੇ=ਟਿਕੇ ਪਏ ਹਨ ਇਕ ਪੈਰ ਵੀ ਪਿਛਾਹਾਂ ਨਹੀਂ ਹਟਦੇ ਹਨ। ੧੦

ਜੰਗ ਨੂੰ ਛੱਡ ਕੇ ਇਕ ਪੈਰ ਵੀ ਪਿਛਾਹਾਂ ਨਹੀਂ ਹੱਟੇ ਹਨ ਸਗੋਂ ਸੂਰਮੇਂ ਚਾ ਨਾਲ ਲੜੇ ਹਨ । ਸਭਨਾਂ ਪਾਸਿਆਂ ਵਲੋਂ ਸੂਰਮਿਆਂ ਨੇ ਤਕੜਿਆਂ ਹੋਕੇ ਕਿਲੇ ਨੂੰ ਆ ਘੇਰਿਆ ਹੈ । ੧੧

ਕਿਸੇ ਜਗਾ ਗੋਲੀਆਂ ਗੋਲੇ ਅਤੇ ਬਹੁਤ ਬਾਣ ਛੱਡਦੇ ਹਨ । ਕਿਸੇ ਪਾਸੇ ਵਲ ਬੜੇ ਬੜੇ ਹੰਕਾਰੀਆਂ ਦੇ ਹੰਕਾਰ ਭੰਨਦੇ ਹਨ। ਮਾਨੋ ਮਖੀਰ ਦੀਆਂ ਮੱਖੀਆਂ ਉਡ ਪਈਆਂ ਹਨ। ੧੨

ਪੱਥਰ ਵਰਗੇ ਕਰੜਿਆਂ ਤੀਰਾਂ। ਨਾਲ, ਸਾਧਾਰਨ ਤੀਰਾਂ ਨਾਲ, ਬਿਛੂ ਵਰਗਿਆਂ ਡੰਗ ਮਾਰਨ ਵਾਲਿਆਂ ਤੀਰਾਂ ਨਾਲ ਜਾਂ ਸਾਧਾਰਨ ਬੱਜਰ ਸ਼ਸਤ੍ਰ ਦਾ ਨਾਮ ਹੈ ਜੋ ਇਕ

ਵਿਸ਼ੇਸ਼ ਸ਼ਸਤ੍ਰ ਹੁੰਦਾ ਹੈ ਅਤੇ ਤੀਰਾਂ ਤੇ ਬਿਛੂਆਂ ਸ਼ਸਤ੍ਰਾਂ ਨਾਲ ਐਨ ਜੰਗ ਦੇ ਅੰਦਰ ਟਿਕਕੇ ਭਾਵ ਪੈਰ ਗੱਡਕੇ ਲੜਦੇ ਹਨ। ਬੰਦੂਕ ਦੀ ਗੋਲੀ ਰਿਦੇ ਦੇ ਵਿਚ ਆ ਲੱਗੀ ਹੈ ਬਸ ਬਲਵੰਡ ਖਾਨ ਮਦਾਨ ਅੰਦਰ ਮਰ ਗਿਆ ਹੈ। ੧੩

ਹੋਰ ਸੂਰਮੇ ਵੀ ਨਹੀ ਸਮਝੇ ਜਾਂਦੇ ਕਿ ਕਿਤਨੇ ਮਦਾਨ ਅੰਦਰ ਮਰ ਗਏ। ਜੇਹੜੇ ਸੂਰਮੇ ਦੌੜ ਗਏ ਸੀ ਓਹ ਫੇਰ ਮੁੜਕੇ ਆਗਏ ਹਨ ਓਥੇ ਜਾਂ ਦੌੜਕੇ ਸੂਰਮੇ ਓਥੇ ਆਇ ਹਨ ਜਿਥੇ ਜੋਬਨ ਖਾਨ ਜੰਗਦੇ ਵਿਚ ਹੈ। ੧੪

ਸੁਣਿਆਂ ਹੈ ਕਿ ਬਲਵੰਡ ਖਾਂ ਮਰ ਗਿਆ ਹੈ ਸਾਰੇ ਹੀ ਸੂਰਮੇ ਸ਼ੰਕਾ ਕਰਕੇਠਠੰਬਰ ਗਏ ਹਨ ਕਿ ਇਹ ਕੀ ਹੋਗਿਆ ਹੈ ਬਿਨਾ ਹੀ ਸਿਆਲ ਦੀ ਬਹਾਰ ਤੋਂ ਠੰਢੇ ਹੋਗਏ ਹਨ ਮਾਨੋ ਸਾਰਿਆਂ ਨੇ ਕਪੂਰ ਖਾ ਲਿਆ ਹੈ। ਭਾਵ ਓਹ ਬਹੁਤ ਡਰ ਗਏ ਹਨ ਕਿ ਖਬਰੇ ਹੁਣ ਸਾਡੇ ਨਾਲ ਕੀ ਹੋਵੇਗਾ। ੧੫

ਚਪਲ ਕਲਾ ਇਸਤ੍ਰੀ ਨੇ ਜਦੋਂ ਜੋਬਨ ਖਾਨ ਨੂੰ ਵੇਖਿਆ। ਬੇਹੋਸ਼ ਹੋਕੇ ਜਮੀਨ ਉਤੇ ਡਿਗ ਪਈ ਹੈ ਮਾਨੋ ਕਾਮ ਨੇ ਤੀਰ ਮਾਰਿਆ ਹੈ। ਬੜੀ ਸੁੰਦਰ ਬਣਾਕੇ ਚਿਠੀ ਲਿਖੀ ਹੈ ਅਤੇ ਤੀਰ ਦੇ ਨਾਲ ਬੰਨ੍ਹ ਲਈ ਹੈ। ਉਸ ਤੀਰ ਨੂੰ ਧਨੁਖ ਵਿਚੋਂ ਚਲਾ ਦਿਤਾ ਹੈ, ਧਨਖ ਨੂੰ ਬੜਾ ਪੱਕਾ ਕਰਕੇ ਤੇ ਸਿੱਧਾ ਕਰਕੇ। ਧਨਜ=ਤੀਰ। ਸਾਧ=ਸੰਧਾਨ ਕਰਨਾ ਭਾਵ ਸਿੱਧਾ ਕਰਕੇ ਖਿਚਣਾ। ੧੬

ਸੁਣੋ ਕੌਰ ਜੀ ਮੈਂ ਹੁਣ ਤੁਹਾਨੂੰ ਵਰ ਲਵਾਂਗੀ। ਪਹਿਲੇ ਤੁਸੀ ਮੈਨੂੰ ਦੱਸਣਾ ਕਰੋ ਤਾਂ ਮੈਂ ਤੁਹਾਨੂੰ ਵੀ ਬਤਾਵਾਂ ਭਾਵ ਦੱਸਾਂਗੀ, ਪਹਿਲੇ ਤੂੰ ਮੇਰੇ ਨਾਲ ਵਿਆਹ ਕਰਨਾ ਪੱਕਾ ਕਰ ਭਾਵ ਮੰਨ ਲੈ। ਫੇਰ ਮੰਨਕੇ ਓਸਿਤਰਾਂ ਤੀਰ ਨਾਲ ਚਿਠੀ ਬੰਨਕੇ ਮੇਰੇ ਵਲ ਘਲਦੇ। ੧੭ ਤਕੜੇ ਕਿਲੇ ਵਿਚ ਤੀਰ ਜਾ ਪਿਆ ਹੈ। ਇਸਤ੍ਰੀ ਦੇ ਅਖਰ ਲਿਖੇ ਹੋਇ ਵੇਖਕੇ ਛਾਤੀ ਨਾਲ ਲਾ ਲਏ ਹਨ। ੧੮

ਮਿਤ੍ਰ ਦਾ ਤੀਰ ਪੁਜਿਆ ਹੈ ਨਾਲ ਚਿਠੀ ਲੈਕੇ। ਅਖਾਂ ਬਹੁਤ ਪ੍ਰਸੰਨ ਹੋਗਈਆਂ ਉਸ ਚਿਠੀ ਦੇ ਅੰਗ=ਅਖਰ ਵੇਖਕੇ। ੧੯

ਚਪਲਕਲਾ ਇਸਤ੍ਰੀ ਨਾਲ ਜਦੋਂ ਕੌਰ ਨੇ ਵਿਆਹ ਕਰਣਾ ਸੁਖ ਪਾਕੇ ਭਾਵ ਸੁਖ ਨਾਲ ਇਕਰਾਰ ਕਰਕੇ ਮੰਨ ਲਿਆ ਹੈ ਭਾਵ ਦਿਨ ਮੁਕਰਰ ਕਰ ਲਿਆ ਹੈ ਇਸੇ ਤਰਾਂ ਦੀ ਤੀਰ ਨਾਲ ਚਿਠੀ ਬੰਨ੍ਹਕੇ ਓਹ ਤੀਰ ਰਾਣੀ ਵਲ ਘਲ ਭਾਵ ਚਲਾ ਦਿਤਾ ਹੈ। ੨੦

ਪਤੀਆਂ ਵਿਚ ਇਹ ਲਿਖਕੇ ਘਲਿਆ ਹੈ। ਸੁਣੋ ਕੁਮਾਰ ਸਾਡਾ ਬਚਨ। ਪਹਿਲੇ ਇਹਨਾਂ ਦਾ ਪਾਨੀ ਬੰਦ ਕਰ। ਭਾਵ ਜੋ ਬਾਹਰ ਤੋਂ ਪਾਨੀ ਔਂਦਾ ਹੈ ਇਹ ਪਾਨੀ ਨ ਔਣਾ ਪਾਵੇ। ੨੧ ਸਭਨਾਂ ਪਾਸਿਆਂ ਵਲ ਕਿਲੇ ਨੂੰ ਘੇਰਾ ਪਾਲਿਆ ਹੈ। ਏਥੋਂ ਜੇਹੜਾ ਆਦਮੀ ਨਿਕਲੇ ਉਸਨੂੰ ਮਾਰ ਘੱਤਣਾ। ਜੇਹੜਾ ਕੋਈ ਆਦਮੀ ਪਾਸ ਆ ਜਾਵੇ ਉਸ ਨੂੰ ਕੈਦ ਕਰ ਲੈਣਾ। ੨੨

ਪਹਿਲੇ ਸਾਰਿਆਂ ਦਾ ਖਾਣਾ ਪੀਣਾਂ ਬੰਦ ਕਰ ਦਿੱਤਾ ਹੈ। ੨੩

ਗਜਨ ਸ਼ਾਹ ਰਾਜੇ ਨੂੰ ਮਾਰਕੇ ਕਿਲਾ ਖੋਹ ਲਿਆ ਹੈ। ਕੁਅਰ=ਚਪਲ ਕਲਾ ਇਸਤ੍ਰੀ

ਨੂੰ ਜਿੱਤ ਲਿਆ ਹੈ ਵੱਡਾ ਸੁਖ ਪਾਕੇ । ੨੪
ਜੋਬਨ ਖਾਨ ਨੂੰ ਹੋਰ ਸਾਰੀਆਂ ਇਸਤ੍ਰੀਆਂ ਭੁਲ ਗਈਆਂ ਹਨ ।
ਓਥੇ ਇਕ ਇਸਤਰੀ ਨੇ ਹੱਸਕੇ ਇਕ ਦਿਨ ਮਖੌਲ ਨਾਲ ਆਖਿਆ ਹੈ ।
ਇਹ ਸਾਡਾ ਰਾਜਾ ਬੜਾ ਮੂਰਖ ਹੈ । ੨੫
ਜਿਸ ਇਸਤ੍ਰੀ ਨੇ ਪਹਿਲੇ ਪਿਰ ਨੂੰ ਮਾਰ ਘੱਤਿਆ ਹੋਵੇ। ਉਸ ਨਾਲ ਪ੍ਰੀਤੀ ਕਰਦਾ ਹੈ । ਫੇਰ ਦੇਖੋ ਅਪਣਾ ਰਾਜ ਵੀ ਗਵਾ ਲਿਆ ਸੂ ਜਿਸ ਇਸਤ੍ਰੀ ਨੇ ਉਸ ਇੱਕੁਰ ਦੀ ਇਸਤ੍ਰੀ ਨਾਲ ਮੂਰਖ ਨੇ ਪ੍ਰੀਤੀ ਕੀਤੀ ਹੈ ।
ਮਾਨੋ ਰਾਜਾ ਦੀ ਮੌਤ ਨੇੜੇ ਆ ਗਈ ਹੈ। ੨੬
ਪਿਓ ਨੂੰ ਮਾਰਦਿਆਂ ਚਿਰ ਨਹੀਂ ਲੱਗਾ। ਉਸ ਅਗੇ ਇਹ ਸਾਡਾ ਮਾਲਕ ਜਾਂ ਇਸ ਇਸਤ੍ਰੀ ਦਾ ਪਤੀ ਵਿਚਾਰਾ ਕੀ ਹੈ ਭਾਵ ਇਸ ਨੂੰ ਵੀ ਮਾਰ ਘੱਤੇਗੀ । ਜਿਸ ਇਸਤ੍ਰੀ ਨੇ ਅਪਣਾ ਰਾਜ ਹੀ ਗਵਾ ਲਿਆ ਹੈ। ੨੭
ਜੋਬਨ ਖਾਂ ਨੇ ਸੁਣਕੇ ਬੜਾ ਗੁਸਾ ਵਧਾਇਆ। ਇਕ ਵਡਾ ਸਾਰਾ ਮੁਨਾਰਾ ਉਸਾਰਕੇ ਉਸ ਦੇ ਵਿਚ ਉਸ ਇਸਤ੍ਰੀ ਨੂੰ ਚਿਣਾ ਦਿਤਾ ਹੈ ਭਾਵ ਉਸ ਇਸਤ੍ਰੀ ਦੀ ਉਲਾਂਭੇ ਵਾਲੀ ਗਲ ਸੁਣਕੇ ਗੁਸਾ ਕੀਤਾ ਤੇ ਆਪਣੀ ਮਿਤ੍ਰ ਇਸਤ੍ਰੀ ਨੂੰ ਮਰਵਾ ਘੱਤਿਆ ਹੈ। ਇਸ ਚਰਿਤ੍ਰ ਵਿਚ ਕਿਸੇ ਹੋਰ ਇਸਤ੍ਰੀ ਨੇ ਚਪਲ ਕਲਾ ਇਸਤ੍ਰੀ ਨਾਲ ਛਲ ਕੀਤਾ ਹੈ ਤੇ ਚਪਲ ਕਲਾ ਨੂੰ ਮਰਵਾਇਆ ਹੈ। ੨੯

## ਚਰਿਤ੍ਰ ੧੭੬

ਉਸਦੇ ਘਰ ਬਹੁਤ ਧਨ ਮੰਨਿਆਂ ਜਾਂਦਾ ਹੈ। ਉਹ ਬੜੀ ਚੰਗੀ ਬੀਰ ਮਤੀ ਇਸਤ੍ਰੀ ਆਖੀਦੀ ਹੈ। ਚੰਦ ਦੀ ਸੋਭਾ ਜਿਸਦੇ ਮੂੰਹ ਨੂੰ ਦੇਈਦੀ ਹੈ। ੧
ਨਾਥ=ਪਤੀ। ਮੱਦ੍ਰ=ਮਾਝੇ ਦੇਸ ਨਹੀ ਆਇਆ ਮੁੜਕੇ । ਇਸਤ੍ਰੀ ਬਹੁਤੀਆਂ ਚਿੱਠੀਆਂ ਲਿਖਕੇ ਹਾਰ ਗਈ ਹੈ । ਉਸਨੇ ਆਪਣੇ ਮਾਲਕ ਦੀ ਪ੍ਰਭਾ=ਸੂਰਤ, ਸ਼ਕਲ, ਨਹੀ ਵੇਖੀ ਸੀ। ੨ ਪਰ ਪਤੀ ਓਥੇ ਹੀ ਰਿਹਾ ਹੈ, ਆਇਆ ਨਹੀ ਹੈ।
ਪਤੀ ਦੇ ਮਿਲਿਆਂ ਬਿਨਾ ਇਸਤ੍ਰੀ ਬੜੀ ਦੁਖੀ ਹੋਈ । ਸਾਰੇ ਧਨ ਨੂੰ ਨਾਲ ਲੈਕੇ ਓਧਰ ਨੂੰ ਤੁਰ ਪਈ ਹੈ। ੩ ਇਕ ਚੰਦ੍ਰ ਭਾਨ ਜਾਟੂ ਨਾਮ ਦਾ ਜਾਂ ਜਾਤੀ ਵਾਲਾ, ਬਟਹਾਯੋ=ਰਾਹ ਮਾਰ ਭਾਵ ਡਾਕੂ, ਧਾੜਵੀ ਸੀ। ਬਾਲ=ਇਸਤ੍ਰੀ ਦਾ । ਜੋ ਹੜ ਉਤੇ ਚੜ੍ਹਿਆ ਭਾਵ ਆਇਆ ਸਾਰਾ ਖੋਹ ਲਿਆ ਹੈ। ਥੋੜਾ ਜੇਹਾ ਵੀ ਸੋਨਾ ਆਦਕ ਪਦਾਰਥ ਉਸਦੇ ਪਾਸ ਨਹੀ ਰਹਿਣ ਦਿਤਾ ਹੈ। ਕੰਚ=ਕੰਚਨ=ਸੋਨਾ ਜਾਂ ਕੱਚ ਭਾਵ ਟੁਟਾ ਹੋਇਆ ਸ਼ੀਸ਼ਾ ਭਾਵ ਕੱਚੀ ਕੌਡੀ। ੪ ਲੁਟ। ਕਰਕੇ। ਤੁਰ। ਪਿਆ। ਏਥੇ। ਨ। ਰਹੋ। ਹੁਣ। ਦੂਰ । ਦਾ। ਰਸਤਾ। ਲੈ ਲਾ। ਭਾਵ ਨੱਸ ਜਾਹ ਏਥੋਂ। ੫
ਇਹ ਗਲ ਮੇਰਾ ਮਾਲਕ ਸੁਣ ਲਵੇਗਾ। ਤੇਰਾ ਥਲੇ ਦਾ ਘੋੜਾ ਵੀ ਖੋਹ ਲਵੇਗਾ। ਤੇਰਾ ਜੀਉਣਾ ਜਗਤ ਵਿਚ ਥੋੜਾ ਰਿਹਾ ਹੈ ਭਾਵ ਛੇਤੀ ਨਾਲ ਦੌੜ ਜਾਹ। ੬

ਇਸ ਚੋਰ ਨੇ ਚਿਤ ਵਿਚ ਇਹ ਗੱਲ ਆਂਦੀ ਹੈ। ਇਹ ਮੂਰਖ ਇਸਤ੍ਰੀ ਬਰੜਾਂਦੀ ਹੈ ਇਸ ਚੋਰ ਨੇ ਇਹ ਗਲ ਪਛਾਣੀ ਹੈ । ਇਸਦਾ ਮਾਲਕ ਮੇਰਾ ਕੀ ਕਰੇਗਾ। "ਮੈਂ ਹਜਾਰ ਅਸਵਾਰ ਨੂੰ ਕੱਲਾ ਹੀ ਮਾਰ ਦਿਆਂਗਾ। ੭

ਤਾਂ ਇਸਤ੍ਰੀ ਨੇ ਆਦਮੀ ਦੇ ਕਪੜੇ ਬਣਵਾ ਲਏ। ਲੱਕ ਨੂੰ ਕੱਸਕੇ ਇਸਤ੍ਰੀ ਨੇ ਤਲ-ਵਾਰ ਫੜ ਲਈ ਹੈ। ਕਰੜੀ ਕਮਾਨ ਖਿੱਚਣੀ ਕੀਤੀ ਹੈ। ੮

ਲਾਲ ਘੋੜੇ ਉਤੇ ਚੜ ਪਈ ਹੈ। ਪੌਣ ਦੀ ਚਾਲ ਤੋਂ ਛੇਤੀ ਤੁਰੀ । ਇਸਤ੍ਰੀ ਨੇ ਜਾਕੇ ਹਜ਼ਾਰ ਅਸਵਾਰ ਨੂੰ ਵੰਗਾਰਿਆ ਭਾਵ ਲੜਨ ਵਾਸਤੇ ਸਾਹਮਣੇ ਸੱਦਿਆ ਹੈ। ਜਾਂ ਧਨ ਮੋੜ ਦਿਓ ਜਾਂ ਸ਼ਸਤ੍ਰ ਸੰਭਾਲੋ ਭਾਵ ਲੜੋ । ੯

ਇਹ ਬਚਨ ਸੁਣਕੇ ਸਾਰਿਆਂ ਨੇ ਬੜਾ ਗੁਸਾ ਕੀਤਾ ਹੈ। ਉਸ ਨੂੰ ਬੜੀਆਂ ਗਾਲੀਆਂ ਦਿੱਤੀਆਂ ਹਨ। ਅਸੀਂ ਹਜ਼ਾਰ ਅਸਵਾਰ ਤੈਥੋਂ ਕੱਲੀ ਤੋਂ ਟਲਾਂਗੇ ਭਾਵ ਹਾਰਾਂਗੇ ਭਾਵ ਪਿਛਾਹਾਂ ਹਟਾਂਗੇ । ਕਦੀ ਨਹੀਂ ਹਟਾਂਗੇ । ੧੦

ਇਸਤ੍ਰੀ ਹਥ ਵਿਚ ਧਨਖ ਫੜਕੇ ਗੁੱਸੇ ਵਿਚ ਭਖ ਪਈ ਹੈ । ਘੋੜਾ ਦੌੜਾ ਕੇ ਦੌੜਨੀ ਭਾਵ ਦੌੜ ਕੀਤੀ ਹੈ । ਬਿਸਿਖ=ਤੀਰ । ਵੀਹਾਂ ਜੁਆਨਾਂ ਦੇ ਵਿਚੋਂ ਦੀ ਲੰਘ ਕੇ ਪਾਰ ਹੋ ਗਿਆ ਹੈ। ੧੧

ਫੇਰ ਧਨੁਖ ਤਾਣ ਕੇ ਬਾਣ ਚਲਾਇਆ ਹੈ । ਤਾਂ ਵੀਹਾਂ ਘੋੜਿਆਂ ਜਾਂ ਘੇਰਨ ਵਾਲਿਆਂ ਨੂੰ ਜ਼ਖਮੀ ਕੀਤਾ । ੧੨

ਉਠਵਨੀ=ਦੌੜਨੀ, ਦੌੜ, ਝੜਾਈ । ਨੈਕ=ਥੋੜਾ । ਤੀਹ ਸੂਰਮੇ ਇਕ ਵਾਰੀ ਹੀ ਨਾਸ ਕਰ ਘੱਤੇ ਹਨ । ਜਿਕੁਰ ਪੌਣ ਸੁੱਕੇ ਗਿੱਲੇ ਪੱਤਾਂ ਨੂੰ ਝਾੜ ਘੱਤ ਦੀ ਹੈ ਉੱਕਰ ਇਹ ਜੋਧੇ ਡਿੱਗ ਪਏ ਹਨ। ੧੩

ਇਸਤ੍ਰੀ ਮਾਰਦੀ ਹੈ । ਛਿਤ=ਜ਼ਮੀਨ । ਸੂਰਮੇ । ਸਿਆਣੀ ਇਸਤਰੀ ਚੰਚਲ ਘੋੜਿਆਂ ਨੂੰ ਦੌੜਾਂਦੀ ਹੈ । ਅਪਣੇ ਸਰੀਰ ਨੂੰ ਤਾਂ ਇਕ ਜ਼ਖਮ ਵੀ ਲੱਗਣ ਨਹੀਂ ਦੇਂਦੀ ਹੈ । ੧੪

ਮਾਨੋ ਪਾਣੀ ਉਤੇ ਜਲ ਜੁਲਾਹਾ (ਭਾਵ ਇਕ ਜਾਨਵਰ ਬੜਾ ਚਲਾਕ ਹੁੰਦਾ ਹੈ ਜੋ ਪਾਣੀ ਵਿਚੋਂ ਉਡਦਾ ੨ ਮੱਛੀਆਂ ਫੜੀ ਜਾਂਦਾ ਹੈ) ਝਮਕ ਭਾਵ ਲਿਸ਼ਕ ਰਿਹਾ ਹੈ ਜਾਂ ਛੇਤੀ ੨ ਉਠਦਾ ਦੌੜ ਦਾ ਫਿਰਦਾ ਹੈ । ਮਾਨੋ ਬੱਦਲਾਂ ਵਿਚ ਬਿਜਲੀ ਲਿਸ਼-ਕਦੀ ਹੈ। ਬਖਤਰ=ਸੰਜੋਆਂ ਨਹੀਂ ਰਹੀਆਂ ਹਨ ਭਾਵ ਟੁੱਟ ਗਈਆਂ ਹਨ, ਘੋੜਿਆਂ ਦੀ ਸੋਭਾ ਵੀ ਨਹੀਂ ਰਹੀ ਹੈ। ਜਿਰੇ=ਸੰਜੋਆਂ ਭਾਵ ਸੂਰਮਿਆਂ ਦੀਆਂ ਸੰਜੋਆਂ ਵੀ ਟੁੱਟ ਗਈਆਂ ਹਨ ਭਾਵ ਛੋਟੀਆਂ ਵੱਡੀਆਂ ਸੰਜੋਆਂ ਦਾ ਨਾਮ ਹੈ। ੧੫

ਇਸਤ੍ਰੀ ਨੇ ਇਕ ਤੀਰ ਮਾਰਿਆ। ਵੀਹਾਂ ਘੋੜਿਆਂ ਦੇ ਵਿਚ ਦੀ ਹੋਕੇ ਤੀਰ ਪਾਰ ਨਿਕਲ ਗਿਆ ਹੈ । ਹੇ ਭਰਾਓ ਮਾਨੋ ਇਹ ਜਗਤ ਉਤੇ ਆਇ ਹੀ ਨਹੀਂ ਹਨ ਜਾਂ ਮਾਨੋ ਇਹ ਆਪਣੀ ਮਾਂ ਤੋਂ ਜੰਮੇ ਹੀ ਨਹੀਂ ਹਨ ਜਾਂ ਇਹਨਾਂ ਨੂੰ ਅਪਣੀ ਮਾਂ ਨੇ ਜੰਮਿਆ ਹੀ ਨਹੀਂ ਹੈ । ੧੬

ਸਹਸ=ਹਜ਼ਾਰ । ਓਹ ਡਾਕੂ ਬੜਾ ਗੁੱਸੇ ਵਿਚ ਆਇਆ । ਉਸ ਇਸਤ੍ਰੀ ਨੂੰ ਵੇਖਕੇ । ਚੰਚਲ ਘੋੜਾ ਦੌੜਾਇਆ ਹੈ । ਇਸਤ੍ਰੀ ਨੇ ਉਸ ਨੂੰ ਮਾਰਿਆ ਘੋੜੇ ਨੂੰ ਤੀਰ ਕੋਈ ਨਹੀਂ ਲੱਗਾ ਹੈ । ੧੭

ਇਸਤ੍ਰੀ ਨੇ ਸੂਰਮੇਂ ਨੂੰ ਜਿੱਤ ਕੇ ਵੱਸ ਕਰ ਲਿਆ ਹੈ । ਓਨਾਂ ਸਾਰਿਆਂ ਸੂਰਮਿਆਂ ਦੇ ਸਿਰਾਂ ਉਤੇ ਬੁਚਕੇ ਚੁਕਾ ਦਿਤੇ ਹਨ। ਜਿਥੋਂ ਧਨ ਲੈ ਗਏ ਸੀ ਮੁੜਕੇ ਓਥੇ ਹੀ ਆਕੇ ਛੱਡ ਗਏ ਹਨ। ਇਸਤ੍ਰੀ ਨੇ ਵੱਡਾ ਜੰਗ ਕੀਤਾ ਹੈ। ੧੮

ਫੇਰ ਇਸਤ੍ਰੀ ਨੇ ਅਪਣੇ ਘਰ ਤੋਂ ਇਕ ਘੋੜਾ ਖੋਲ ਕੇ ਉਸ ਚੋਰ ਨੂੰ ਦਿੱਤਾ ਹੈ । ਇਸਤ੍ਰੀ ਨੇ ਚੰਦ੍ਰ ਭਾਨ ਧਾੜਵੀ ਨੂੰ ਅਪਣਾ ਨੌਕਰ ਕਰ ਲਿਆ ਹੈ। ਚੋਰਾਂ ਵਾਲੇ ਸੁਭਾਵ ਨੂੰ ਉਸ ਨੇ ਛੇਤੀ ਨਾਲ ਛੱਡ ਦਿਤਾ ਹੈ । ਪ੍ਰਮੇਸਰ ਦੇ ਜਾਪ ਵਿਚ ਪ੍ਰੇਮੀ ਹੋਇਆ ਹੈ । ੧੯

ਐਹੋ ਜਿਹਾ ਔਖਾ ਕੰਮ ਕਿਸ ਇਸਤ੍ਰੀ ਨੇ ਕੀਤਾ ਹੈ । ਨਾਥ=ਪਤੀ । ਪਤੀ ਨੂੰ ਪੰਜਾਬ ਦੇਸ ਭਾਵ ਮਾਝੇ ਵਿਚ ਲੈ ਆਈ ਹੈ । ੨੧

ਜਗ ਬੰਦਨ ਇੱਕ ਬੜਾ ਭਾਰਾ ਸ਼ਾਹੂਕਾਰ ਸੀ। ਬੀਰ ਮਤੀ ਇਸ ਦੀ ਇਸਤ੍ਰੀ ਸੀ ਇਹ ਸ਼ਾਹੂਕਾਰ ਵਲੈਤ ਗਿਆ ਹੋਇਆ ਸੀ। ਇਸ ਦੀ ਇਸਤ੍ਰੀ ਇਸ ਨੂੰ ਪੰਜਾਬ ਵਿਚ ਲਿਆਉਣ ਵਾਸਤੇ ਗਈ। ਰਸਤੇ ਵਿਚ ਡਾਕੂ ਮਿਲ ਪਏ । ਚੰਦ੍ਰ ਭਾਨ ਡਾਕੂ ਨੇ ਇਸਤ੍ਰੀ ਪਾਸੋਂ ਸਾਰਾ ਧਨ ਖੋਹ ਲਿਆ । ਇਸਤ੍ਰੀ ਡਾਕੂਆਂ ਨੂੰ ਆਖਣ ਲੱਗੀ ਭਰਾਓ ਏਥੋਂ ਹੁਣ ਦੌੜ ਜਾਓ ਕਿਉਂਕਿ ਜੇ ਮੇਰੇ ਪਤੀ ਨੇ ਸੁਣ ਲਿਆ ਤਾਂ ਤੁਹਾਨੂੰ ਸਾਰਿਆਂ ਨੂੰ ਮਰਵਾ ਘੱਤੇਗਾ। ਇਹਨਾਂ ਮੂਰਖਾਂ ਇਸ ਗਲ ਦੀ ਪ੍ਰਵਾਹ ਨਾ ਕੀਤੀ। ਇਸਤ੍ਰੀ ਨੇ ਲੁਕ ਕੇ ਛੇਤੀ ਨਾਲ ਆਦਮੀ ਦਾ ਭੇਸ ਬਣਾ ਕੇ ਤਲਵਾਰ ਧੂਹ ਲਈ ਕਈ ਡਾਕੂ ਮਾਰੇ ਤੇ ਕਈ ਫੜ ਲਏ । ਸਾਰਿਆਂ ਦੇ ਸਿਰਾਂ ਉਤੇ ਆਪਣਾ ਧਨ ਚੁਕਾਇਆ ਤੇ ਘਰ ਲਿਆ ਰਖਾਇਆ। ਚੰਦ੍ਰ ਭਾਨ ਨੂੰ ਡਾਕੂ ਤੋਂ ਸੰਤ ਬਣਾਕੇ ਛਡ ਦਿੱਤਾ ਤੇ ਪਤੀ ਨੂੰ ਵਲੈਤੋਂ ਪੰਜਾਬ ਲੈ ਆਈ ।

## ਚਰਿੱਤ੍ਰ ੧੭੭

ਇਕ ਮੈਨ ਕਲਾ ਇਸਤ੍ਰੀ ਸੁਣੀ ਹੈ ਜੋ ਬਹੁਤਿਆਂ ਵੇਦਾਂ ਸ਼ਾਸਤਰਾਂ ਦੇ ਵਿਚਾਰਨ ਵਾਲੀ ਸੀ । ਓਹ ਵੱਡੇ ਪਾਤਸ਼ਾਹ ਦੀ ਧੀ ਆਖੀ ਜਾਂਦੀ ਸੀ। ਉਸ ਦੇ ਬਰਾਬਰ ਅਸੀਂ ਕਿਸ ਦੀ ਉਪਮਾ ਦੇਈਏ । ੧

ਵਿਚ ਧਰਿਆ ਭਾਵ ਰੱਖ ਲਿਆ। ਖਾਣਾ ਪੀਣਾ। ਪਤੀ ਨੂੰ। ਘਰ ਛੱਡਕੇ। ਓਧਰ ਨੂੰ
ਪੰਜਾਹ। ਸਹੇਲੀਆਂ। ਤਿਤ=ਜਿਧਰ ਓਸ ਦਾ ਪਤੀ ਜਾਂਦਾ ਸੀ ਓਧਰ ਨੂੰ ੨
ਸੱਠ, ਹੱਥ, ਲੰਮਾ, ਵਾਂਸ, ਬੈਰਕ=ਵੱਡੀ ਝੰਡੀ ਬਣਾ ਕੇ ਬੱਧੀ ਹੈ।
ਓਹ ਜੇਹੜਾ ਝੰਡੀ ਨਾਲ ਵੱਡਾ ਸਾਰਾ ਕਪੜਾ ਬੱਧਾ ਹੈ ਉਸ ਨੂੰ ਅੱਗ ਲਾਕੇ
ਜਾਲ ਦਿੱਤਾ ਭਾਵ ਇਕ ਤਰਾਂ ਦਾ ਵੱਡਾ ਸਾਰਾ ਪ੍ਰਕਾਸ਼ਕ ਭਾਵ ਚਾਨਣ
ਕਰਨ ਵਾਲਾ ਦੀਵਾ ਜਗਾ ਦਿੱਤਾ ਹੈ। ੩
ਉਸ ਅੱਗ ਨੂੰ ਵੇਖ ਕੇ ਪਾਣੀ ਦੇ ਜੀਆਂ ਨੂੰ ਬਹੁਤ ਹੀ ਅਸਚਰਜ ਜਾਪਿਆ ਹੈ
ਕਿ ਇਹ ਕੀ ਹੈ। ਮਾਨੋ ਸਮੁੰਦਰ ਦੇ ਵਿਚ ਦੂਸਰਾ ਚੰਦ੍ਰਮਾ ਵਯੋ=ਪ੍ਰਗਟ ਭਾਵ
ਚੜ੍ਹ ਪਿਆ ਹੈ। ਮੱਛ ਕੱਛ ਅਨੇਕਾਂ ਹੋਰ ਸਮੁੰਦਰ ਦੇ ਰਹਿਣ ਵਾਲੇ ਜੀਵ ਵੇਖ
ਕੇ ਨਾਲੇ ਹੀ ਜਹਾਜ਼ ਦੇ ਤੁਰੇ ਔਂਦੇ ਹਨ। ੪
ਚਾਲੀ ਕੋਹਾਂ ਤਕ ਜਹਾਜ ਅਗਾਹਾਂ ਪਾਣੀ ਵਿਚ ਚੜ੍ਹਦਾ ਚਲਾ ਗਿਆ ਹੈ। ਮੱਛ
ਕੱਛ ਆਦਿਕ ਜੀਆਂ ਨੇ ਬੜਾ ਸੁਖ ਪਾਇਆ ਹੈ। ਇਸ ਫਲ ਨੂੰ ਅਸੀਂ ਹੁਣੇ ਹੀ
ਫੜਕੇ ਚੱਬਦੇ ਹਾਂ ਭਾਵ ਖਾਂਦੇ ਹਾਂ। ਪਾਣੀ ਦੇ ਜੀਅ ਮਨ ਵਿਚ ਆਖਦੇ ਹਨ ਕਿ ਫੇਰ
ਅਸੀਂ ਸਾਰੇ ਆਪਣੇ ਘਰ ਨੂੰ ਜਾਵਾਂਗੇ ਭਾਵ ਪਾਣੀ ਵਿਚ ਖਿਲਰਕੇ ਮੌਜਾਂ ਕਰਾਂਗੇ। ੫
ਮੱਛ ਕੱਛ ਆਦਿਕ ਬਹੁਤ ਸਾਰੇ ਪਾਣੀ ਦੇ ਜੀਵ ਜੇਹੜੇ ਮਿਲਕੇ ਦੌੜੇ ਹਨ।
ਉਨ੍ਹਾਂ ਦੇ ਜੋਰ ਨਾਲ ਬਹੁਤ ਸਾਰੇ ਰਤਨ ਬਾਹਰ ਕੰਢਿਆਂ ਨੂੰ ਆ ਗਏ ਹਨ।
ਮੈਨ ਲਤਾ ਇਸਤ੍ਰੀ ਨੇ ਤਾਂ ਅੱਗ ਬੁਝਾ ਦਿੱਤੀ ਹੈ ਭਾਵ ਹਨੇਰਾ ਕਰ ਦਿਤਾ ਹੈ
ਓਹ ਮੱਛ ਕੱਛ ਆਦਕ ਪਾਣੀ ਦੇ ਜੀਵ ਸਾਰੇ ਹੀ ਦੁਖ ਪਾਕੇ ਹੈਰਾਨ ਹੋ ਰਹੇ ਹਨ ਕਿ
ਇਹ ਕੀ ਹੋਗਿਆ ਹੈ ਭਾਵ ਹਨੇਰੇ ਕਰਕੇ ਸਾਰੇ ਜੀਵ ਬੜੇ ਦੁਖੀ ਹੋਏ ਹਨ। ੬
ਓਨਾਂ ਮੱਛ ਆਦਕ ਜੀਆਂ ਦੇ ਠਠੰਬਰ ਭਾਵ ਡਰਕੇ ਖੜੋ ਜਾਣ ਨਾਲ ਪਾਣੀ ਉਸ ਜਗਾ
ਤੋਂ ਅਗਾਹਾਂ ਚਲਿਆ ਗਿਆ ਹੈ। ਸਾਰੇ ਜਲ ਜੀਵ ਓਥੇ ਹੀ ਸੁੱਕੇ ਥਾਂ ਉਤੇ ਖੜੋਤੇ ਰਹਿ
ਗਏ ਹਨ ਓਨਾਂ ਨੂੰ ਸੁੱਕੇ ਥਾਂ ਵਿਚ ਖੜੋਤਿਆਂ ਨੂੰ ਓਥੇ ਬੜਾ ਦੁਖ ਹੋਇਆ ਹੈ। ਓਨਾਂ
ਪਾਣੀ ਦੇ ਜੀਆਂ ਦੇ ਉਛਾਲੇ ਜੋਰ ਦੇ ਨਾਲ ਬਾਹਰ ਔਣ ਕਰਕੇ ਜੇਹੜੇ ਰਤਨ ਆਦਕ
ਮਣੀਆਂ ਮਾਣਕ ਬਾਹਰ ਨੂੰ ਜੀਆਂ ਦੇ ਨਾਲ ਹੀ ਆਗਏ ਹਨ ਓਨਾਂ ਸਾਰਿਆਂ ਰਤਨਾਂ
ਮਣੀਆਂ ਨੂੰ ਇਸਤ੍ਰੀ ਨੇ ਚੁੱਕ ਭਾਵ ਫੜ ਲਿਆ ਹੈ। ਸਾਰਿਆਂ ਜੀਆਂ ਨੂੰ ਜਾਂ ਪਾਣੀ ਦੇ
ਜੀਆਂ ਨੂੰ ਇਹ ਇਕੁੱਰ ਦਾ ਛਲ ਵਿਖਾਕੇ ਹੈਰਾਨ ਕਰ ਦਿਤਾ ਭਾਵ ਦੁਖੀ ਕਰ ਦਿਤਾ
ਹੈ ਤੇ ਰਤਨਾਂ ਨੂੰ ਆਪ ਲੈ ਲਿਆ ਹੈ। ੭
ਅਪਣੇ ਪਿੰਡ ਦੇ ਪਾਸ ਹੀ ਇਕ ਵਡਾ ਸਾਰਾ ਮਕਾਨ ਕਿਲਾ ਬਣਾ ਲਿਆ ਹੈ ਉਸਦੇ
ਵੱਡੇ ਸਾਰੇ ਬੂਹੇ ਅੱਗੇ ਮਤਸ=ਮੱਛੀ ਦੀਆਂ ਅਖੀਆਂ ਬੰਨ੍ਹੀਆਂ ਹਨ ਭਾਵ ਮੱਛੀ ਦੀਆਂ
ਅੱਖੀਆਂ ਦਾ ਦਰਵਾਜ਼ਾ ਬਣਾਇਆ ਹੈ ਓਹ ਇੱਕਰ ਦਾ ਅਪਣਾ ਕਿਲਾ ਬਣਾਇਆ ਹੈ
ਅਤੇ ਵੱਖਰਾ ਹੀ ਅਪਣਾ ਪਿੰਡ ਬੰਨ੍ਹ ਲਿਆ ਹੈ ਭਾਵ ਵੱਡਾ ਦਰਵਾਜਾ ਮੱਛੀ ਦੀਆਂ
ਅੱਖੀਆਂ-ਦਾਬਣਾਇਆਹੈ ਉਸ ਦਿਨ ਤੋਂਉਸਦਾ ਮਛਲੀਬੰਦਰ ਨਾਮ ਰਖਲਿਆ ਹੈ। ੮

ਪੁਟ ਪੁੱਟਕੇ ਹੋਰ ਅਨੇਕਾਂ ਰਤਨ ਉਸ ਧਰਤੀ ਤੋਂ ਬਾਹਰ ਕੱਢ ਲਏ ਹਨ। ਉਸਦੇ ਨੌਕਰ ਨੌਕਰਾਣੀਆਂ ਵੀ ਸਾਰੇ ਕੰਗਾਲਾਂ ਤੋਂ ਰਾਜੇ ਬਣ ਗਏ ਹਨ ਕੋਈ ਵੀ ਮਾੜਾ ਗਰੀਬ ਨਹੀਂ ਰਿਹਾ ਹੈ। ੯

## ਚਰਿਤ੍ਰ ੧੭੯

ਇਕ ਸੁਮੇਰ ਦੇਵੀ ਇਸਤ੍ਰੀ ਸੁੰਦਰ ਸੀ। ਬਹੁਤ ਸੁੰਦਰ ਸੀ ਜੋ ਬਰਮਾ ਨੇ ਆਪ ਬਣਾਈ ਸੀ। ਧੀ। ੧ ਕੁਅਰਿ ਕੌਰ ਉਸਦੀ ਸੌਕਣ ਸੁਣੀ ਦੀ ਸੀ। ਓਨਾਂ ਚੋਰਾਂ ਦੇ ਵਿਚ ਭਾਵ ਓਨ੍ਹਾਂ ਦੋਹਾਂ ਦਾ ਆਪੋ ਵਿਚ ਦੀ ਬੜਾ ਵੈਰ ਭਾਵ ਆਖਿਆ ਜਾਂਦਾ ਸੀ। ਓਹ ਰਾਣੀ ਕੋਈ ਦਾ ਨਹੀ ਸੀ ਪਾ ਸੱਕਦੀ ਜਿਸ ਛਲ ਦੇ ਨਾਲ ਉਸਨੂੰ ਮਾਰ ਸਕਦੀ। ੨ ਉਸਨੇ ਅਪਣੀ ਧੀ ਨੂੰ ਪਾਸ ਬੁਲਾ ਲਿਆ। ਤੇ ਇਹ ਸਿਖਿਆ ਉਸਨੂੰ ਸਿਖਾਈ ਹੈ। ਜੜੀਆਂ ਖੇਡਕੇ ਤੂੰ ਇਹ ਉੱਚੀ ਬੋਲ ਦੇਵੀਂ। ਤੂੰ ਮੇਰੀ ਸੌਕਣ ਦਾ ਨਾਮ ਲੈ ਲਵੀਂ। ੩

ਸਵਾਰੀ=ਜਾਦੂ ਖਡੌਣ ਵਾਲੇ ਨੂੰ ਸੱਦਕੇ ਧੀ ਖਿਡਾਈ ਹੈ। ਓਹ ਕੁਅਰਿ ਕੌਰ ਇਸਤ੍ਰੀ ਜੋ ਉਸਦੀ ਸੌਕਣ ਸੀ ਉਸਦੇ ਉਤੇ ਉਸਦੀ ਕੂਕ ਦਿਵਾ ਦਿੱਤੀ ਹੈ ਭਾਵ ਬੁਲਾ ਦਿਤੀ ਹੈ (ਉਸਨੇ ਉਸਦਾ ਨਾਮ ਉੱਚੀ ਦਿਤੀ ਬੋਲ ਦਿਤਾ ਹੈ। ਤਾਂ ਰਾਣੀ ਨੂੰ ਬੜਾ ਗੁਸਾ ਹੋਇਆ ਹੈ (ਭਾਵ ਉਸਦੀ ਮਾਂ ਨੂੰ) ਓਹ ਪਾਲਕੀ ਉਤੇ ਚੜ੍ਹਕੇ ਉਸਨੂੰ ਮਾਰਨ ਵਾਸਤੇ ਗਈ ਹੈ। ੪

ਉਸਦੀ ਸੌਕਣ ਨੇ ਇਹ ਇੱਕੁਰ ਦੀ ਖਬਰ ਸੁਣ ਲਈ ਹੈ। ਜੋ ਰਾਣੀ ਮੇਰੇ ਉਤੇ ਚੜ੍ਹਕੇ ਆਈ ਹੈ। ਆਪਣਿਆਂ ਹੱਥਾਂ ਨਾਲ ਆਪਣੇ ਘਰ ਨੂੰ ਅੱਗ ਲਾ ਲਈ ਹੈ। ਸੜ ਬਲਕੇ ਸੁਰਗ ਦਾ ਰਸਤਾ ਲਿਆ ਭਾਵ ਮਰ ਗਈ ਹੈ। ੫

ਇਸ ਛਲ ਨਾਲ ਰਾਣੀ ਨੇ ਸੌਕਣ ਨੂੰ ਮਾਰਿਆ ਹੈ। ਰਾਜ ਸਿੰਘਾਸਨ ਆਪਣੇ ਵਸ ਕਰ ਲਿਆ ਹੈ ਵਡੇ ਦੁਸਟ ਨੂੰ ਮਾਰਕੇ। ੬

## ਜਾਦੂ ਕੀ ਹੈ?

ਇਸ ਪਖੰਡ ਵਾਲੇ ਪਹਿਲੇ ਜਾਣਕੇ ਬੀਮਾਰ ਬਣ ਜਾਂਦੇ ਹਨ ਸਾਡੇ ਪਿੰਡਾਂ ਵਿਚ ਇਹ ਇੱਕੁਰ ਦਾ ਭੈੜਾ ਕੰਮ ਸ਼ੁਰੂ ਹੋ ਗਿਆ ਹੈ ਕਿ ਕਈ ਘਰ ਇਸ ਪਖੰਡ ਨਾਲ ਹੀ ਉਜਾੜੇ ਜਾਂਦੇ ਹਨ ਕੁਝ ਰੁਪੱਯਾ ਭਰਾਈ ਖਾ ਜਾਂਦੇ ਹਨ, ਕੁਛ ਪਖੰਡੀ ਆਦਮੀ ਲੁਟ ਲੈਂਦੇ ਹਨ, ਕਈ ਇਸਤਰੀਆਂ ਕੱਢਕੇ ਲੈ ਜਾਂਦੇ ਹਨ, ਕਈ ਲੰਮੇ ਬੀਮਾਰ ਵੀ ਹੁੰਦੇ ਹਨ, ਓਹ ਵੀ ਖੇਡਣ ਲਗ ਜਾਂਦੇ ਹਨ, ਕਿ ਖਬਰੇ ਸਾਨੂੰ ਕਿਸੇ ਨੇ ਕੁਛ ਦਿਤਾ ਨ ਹੋਵੇ। ਇਕੁਰ ਓਹ ਤਾਂ ਖੇਡਣ ਨਾਲ ਮਰ ਹੀ ਜਾਂਦੇ ਹਨ, ਕਈ ਪਖੰਡੀ ਬੀਮਾਰ ਬਣ ਜਾਂਦੇ ਹਨ, ਓਹ

ਚੰਗਾ ਚੋਖਾ ਖਾ ਕੇ ਅਤੇ ਦਸ ਬਾਰਾਂ ਦਿਨ ਕਸਰਤ ਕਰਕੇ ਮੋਟੇ ਤਾਜ਼ੇ ਬਣ ਬੈਠਦੇ ਹਨ । ਸੋ ਇੱਕੁਰ ਦੇ ਪਖੰਡਾਂ ਤੋਂ ਪ੍ਰਮੇਸਰ ਸਾਨੂੰ ਚੰਗੀ ਅਕਲ ਦੇਵੇ । ਜੋ ਅਸੀਂ ਵਿਦਯਾ ਪੜੀਏ ਤੇ ਇੱਕੁਰ ਦੇ ਛਲਾਂ ਤੋਂ ਬਚੀਏ। ਜੇ ਕੋਈ ਇੱਕੁਰ ਦੀ ਲੰਮੀ ਬੀਮਾਰੀ ਹੋਵੇ ਵੀ ਤਾਂ ਓਹ ਖੁਲੀ ਹਵਾ, ਚੰਗੀ ਦਵਾਈ, ਮਨ ਪ੍ਰਸੰਨ ਰੱਖਣਾ, ਇੱਕੁਰ ਦੀ ਦਵਾਈ ਨਾਲ ਅਰਾਮ ਔਂਦਾ ਹੈ । ਪਰ ਮਨ ਤੋਂ ਭਰਮ ਲਾਹ ਦਿਓ। ਕੋਈ ਜਾਦੂ ਟੂਣਾ ਨਹੀਂ ਹੈ। ਇਕ ਤਰਾਂ ਦੀ ਲੰਮੀ ਬੀਮਾਰੀ ਵੀ ਹੁੰਦੀ ਹੈ ਜੋ ਚੰਗਾ ਇਲਾਜ ਕਰਨ ਨਾਲ ਹਟ ਜਾਂਦੀ ਹੈ ਜੇ ਚੰਗਾ ਇਲਾਜ ਨ ਹੋ ਸਕੇ ਤਾਂ ਆਦਮੀ ਮਰ ਜਾਂਦਾ ਹੈ।

**ਜੰਤ੍ਰ ਮੰਤ੍ਰ ਅਰ ਤੰਤ੍ਰ ਮੈ ਜੋ ਇਨ ਮੈ ਕੁਛ ਹੋਇ।**
**ਹਜਰਤ ਹੋਇ ਆਪੈ ਫਿਰੇ, ਮਾਂਗਤ ਫਿਰੇ ਨ ਕੋਇ।**

(ਦਸਮ ਗ੍ਰੰਥ)

## ਚਰਿਤ੍ਰ ੧੭੯

ਸ਼ਾਹੂਕਾਰ ਦੀ ਇਸਤਰੀ। ਉਸਦਾ ਪਤੀ ਪ੍ਰਦੇਸ ਨੂੰ ਚਲਿਆ ਗਿਆ ਸੀ । ਕਈ ਵਰੈ ਗੁਜਰ ਗਏ ਉਸ ਨੇ ਘਰ ਨੂੰ ਯਾਦ ਹੀ ਨਹੀਂ ਕੀਤਾ ਹੈ। ੧

ਇਸਤਰੀ ਨੇ ਪਤੀ ਦੀ ਖਬਰ ਹੀ ਛੱਡ ਦਿਤੀ ਹੈ ਭਾਵ ਪਤੀ ਨੂੰ ਭੁਲਾ ਦਿਤਾ ਹੈ, ਸਮਝ ਲਿਆ ਹੈ ਕਿ ਓਹ ਕਿਤੇ ਮਰ ਗਿਆ ਹੋਵੇਗਾ। ਵੇਸਵਾ ਇਸਤਰੀਆਂ ਦੀ ਚਾਲ ਉਸਨੇ ਫੜ ਲਈ ਹੈ। ਨੀਵਾਂ, ਉਚਾ, ਆਦਮੀ ਤੇ ਥਾਂ ਕੁਥਾਂ ਓਹ ਕੁਛ ਨਹੀਂ ਵਿਚਾਰਦੀ ਹੈ। ਜਿਸ ਨਾਲ ਹੀ ਚਾਹੁੰਦੀ ਹੈ ਉਸੇ ਨਾਲ ਹੀ ਬਿਭਚਾਰ ਕਰ ਲੈਂਦੀ ਹੈ। ੨

ਉਤਨੇ ਚਿਰ ਨੂੰ ਉਸ ਦਾ ਖਸਮ ਵੀ ਆ ਗਿਆ ਹੈ । ਉਸਨੇ ਸ਼ਹਿਰ ਵਿਚੋਂ ਇਕ ਦੂਤ ਭਾਵ ਦਲਾਲ ਨੂੰ ਬੁਲਾ ਘਲਿਆ ਹੈ। (ਭਾਵ ਆਪ ਕਿਤੇ ਬਾਹਰ ਰਹਿ ਪਿਆ ਸੀ) ਕੋਈ ਆਦਮੀ ਮੈਨੂੰ ਕੋਈ ਇਸਤਰੀ ਮਿਲਾ ਦੇਵੇ ਭਾਵ ਮੈਂ ਵਿਧਵਾ ਆਦਕ ਇਸਤਰੀ ਨਾਲ ਵਿਆਹ ਕਰ ਲਵਾਂਗਾ । ਜੋ ਮਨ ਵਿਚ ਚਾਹੇ ਸੋ ਓਹ ਆਦਮੀ ਮੇਰੇ ਪਾਸੋਂ ਲੈ ਲਵੇ । ੩

ਉਸਦੀ ਇਸਤਰੀ ਹੀ ਦੂਤੀ ਬੜੀ ਚੰਗੀ ਲੱਗੀ ਹੈ ਭਾਵ ਓਹ ਆਪ ਹੀ ਦਲਾਲਣੀ ਬਣਕੇ ਆ ਗਈ ਹੈ ਜਾਂ ਕਿਸੇ ਦਲਾਲ ਨੇ ਓਸੇ ਇਸਤ੍ਰੀ ਨੂੰ ਚੰਗਾ ਸਮਝਿਆ ਹੈ ਤੇ ਓਹੋ ਹੀ ਸ਼ਾਹੂਕਾਰ ਨੂੰ ਆਕੇ ਮਿਲਾ ਦਿਤੀ ਹੈ। ਉਸ ਇਸਤ੍ਰੀ ਨੇ ਜਦੋਂ ਅਪਣੇ ਪਤੀ ਸ਼ਾਹੂਕਾਰ ਨੂੰ ਪਛਾਣ ਲਿਆ ਹੈ। ਛੇਤੀ ਨਾਲ ਉਸਨੂੰ ਇਹ ਬਚਨ ਆਖਿਆ ਹੈ। ੪

ਹੇ ਮੇਰੇ ਪਤੀ ਅਪਣੇ ਘਰ ਕਿਉਂ ਨਹੀਂ ਤੁਸੀ ਚਲਦੇ ਤੁਹਾਨੂੰ ਵਿਛੜਿਆਂ ਨੂੰ ਬਹੁਤ

ਵਰ੍ਹੇ ਗੁਜ਼ਰ ਗਏ ਹਨ। ਹੁਣੇ ਹੀ ਮੇਰੇ ਘਰ ਚਲੋ। ਮੇਰੇ ਸਾਰੇ ਸ਼ੋਕ ਦੂਰ ਕਰੋ। ੫
ਅਪਣੇ ਪਤੀ ਨੂੰ ਲੈਕੇ ਘਰ ਚਲੀ ਗਈ ਹੈ। ੬
ਦੇਖੋ ਲੋਕੋ। ਇਹ ਆਈ ਕੇਹੜੇ ਕੰਮ ਸੀ ਤੇ ਇਸ ਨੇ ਆਕੇ ਛਲ ਕੀ ਕੀਤਾ ਹੈ। ਇਹ ਮੂਰਖ ਆਦਮੀ ਮਤ ਹੀਣਾ ਕੁਛ ਨਹੀਂ ਸਮਝਿਆ ਹੈ ਕਿ ਮੇਰੀ ਇਸਤਰੀ ਖਰਾਬ ਹੈ ਇਸ ਨੂੰ ਮੈਂ ਪੁਛ ਗਿਛ ਕਰਾਂ ਜਾਂ ਇਸ ਨੂੰ ਨ ਕਰਾਂ ਸਗੋਂ ਚੁਪ ਕਰਕੇ ਉਸ ਦੇ ਨਾਲ ਤੁਰ ਪਿਆ ਹੈ। ੭

## ਚਰਿਤ੍ਰ ੧੯੦

ਬਹੁਤਿਆਂ ਵੇਦਾਂ ਪੁਰਾਣਾਂ ਸ਼ਾਸਤਰਾਂ ਦੇ ਵਿਚਾਰਨ ਵਾਲੀ ਸੀ ਭਾਵ ਚੰਗੀ ਪੜ੍ਹੀ ਲਿਖੀ ਸੀ। ਜਦੋਂ ਉਸਨੇ ਵੇਖ ਲਿਆ ਕਿ ਮੇਰਾ ਪਤੀ ਘਰ ਆ ਗਿਆ ਹੈ ਤਾਂ ਉਸਨੇ ਟੇਢੇ ਵਿੰਗੇ ਭਾਵ ਵਲ ਛਲ ਵਾਲੇ ਬਚਨ ਪਤੀ ਨੂੰ ਉਚੇ ੨ ਸੁਣਾਕੇ ਅਪਣੇ ਮਿਤ੍ਰ ਨੂੰ ਸੁਣਾਏ ਹਨ ਜੋ ਮਿਤਰ ਵੀ ਸਮਝ ਲਏ ਕਿ ਕਿਥੇ ਮਿਲਾਪ ਹੋਵੇਗਾ ਤੇ ਪਤੀ ਵੀ ਸੁਣਕੇ ਪ੍ਰਸੰਨ ਹੋ ਜਾਵੇ ਕਿ ਮੇਰੀ ਇਸਤਰੀ ਪਤਿਬ੍ਰਤਾ ਹੈ। ੧
ਜਾਣਾ। ਭਰਾ ਜਾਂ ਸਰਬੰਧੀ। ਰੋਂਦੀ ਹਾਂ। ਗਰੀਬ ਹੋ ਗਈ ਹਾਂ। ਅੰਦਰ। ਦਸ਼ਾ, ਹਾਲਤ। ਸਿਸ=ਨਿਕੇ ਬਾਲ। ਘਰ ਉਜਾੜੂ ਭਾਵ ਘਰ ਦਾ ਸੱਤਿਆ ਨਾਸ ਕਰਨਾ, ਹਕੀਮ ਇਲਾਜ। ਅੰਨੀ। ਸਸ। ਵੱਸਦਾ ਕੋਈ ਨਹੀਂ ਹੈ। ਭਾਵ ਘਰ ਵਿਚ ਕੋਈ ਨਹੀਂ ਰਹਿੰਦਾ ਹੈ।

ਇਸਤਰੀ ਅਪਣੇ ਮਿਤਰ ਨੂੰ ਸੁਣਾ ਕੇ ਆਖਦੀ ਹੈ ਜਦੋਂ
ਉਸਦਾ ਪਤੀ ਅਜੇ ਘਰ ਤੋਂ ਕੁਛ ਥੋੜਾ ਜੇਹਾ ਬਾਹਰ ਹੈ।

ਮੇਰੇ ਪਤੀ ਨੇ ਪਰਦੇਸ ਨੂੰ ਜਾਣਾ ਕੀਤਾ ਹੈ ਅਤੇ ਘਰ ਦੇ ਦਿਉਰ, ਜੇਠ, ਸਰਬੰਧੀ ਉਸਦੇ ਭਰਾ ਆਦਿਕ ਵੀ ਦੋਵੇਂ ਕਿਤੇ ਘਰ ਤੋਂ ਉਠਕੇ ਬਾਹਰ ਚਲੇ ਗਏ ਹਨ ਮੈਂ ਰੋਂਦੀ ਹਾਂ ਗਰੀਬਣੀ ਹੋਈ ਜਾਂ ਮੈਂ ਗਰੀਬਣੀਆਂ ਵਰਗੀ ਗਰੀਬਣੀ ਹੋਕੇ ਰੋਂਦੀ ਪਈ ਹਾਂ, ਏਧਰ ਮੇਰੇ ਅੰਦਰ ਦੀ ਹਾਲਤ ਓਹੋ ਹੀ ਜਾਣਦਾ ਹੈ ਭਾਵ ਦਿਲ ਦੀ ਪੀੜ ਭਾਵ ਮਿਤਰ ਹੀ ਜਾਣਦਾ ਹੈ ਭਾਵ ਪਤੀ ਜਾਣਦਾ ਹੈ ਕਿ ਮੈਨੂੰ ਆਖਦੀ ਹੈ ਕਿ ਅੰਦਰ ਦੀ ਪੀੜ ਮੇਰੀ ਪਤੀ ਹੀ ਜਾਣਦਾ ਹੈ ਭਾਵ ਮੈਨੂੰ ਬੜਾ ਦੁਖ ਹੈ (ਮਿਤਰ ਦੇ ਮਿਲਿਆਂ ਬਿਨਾ) ਇਸਤਰੀ ਦਾ ਅਸਲੀ ਭਾਵ ਹੈ ਕਿ ਮੇਰੇ ਅੰਦਰ ਦੀ ਪੀੜ ਮੇਰਾ ਮਿਤਰ ਹੀ ਜਾਣਦਾ ਹੈ ਪਰ ਪਤੀ ਜਾਣਦਾ ਹੈ ਕਿ ਇਹ ਆਖਦੀ ਹੈ ਮੇਰੇ ਅੰਦਰ ਦੀ ਪੀੜ ਓਹ ਪ੍ਰਮੇਸਰ ਹੀ ਜਾਣਦਾ ਹੈ ਪੁਤ੍ਰ ਨਿਕੇ ੨ ਬਾਲਕ ਰਹਿ ਗਏ ਹਨ ਭਾਵ ਅਜੇ ਬਹੁਤ ਅਵਾਣੇ ਹਨ ਜੋ ਆਪਣਾ ਪਰਾਇਆ ਨਹੀ ਸਮਝ ਸਕਦੇ ਹਨ ਅਤੇ ਮਾਤਾ ਪਿਤਾ ਭਾਵ ਮੇਰੇ ਖਸਮ ਦੇ ਮਾਤਾ ਪਿਤਾ ਮੇਰੀ ਸੱਸ ਮੇਰਾ ਸੌਹਰਾ ਦੋਵੇਂ ਘਰ ਉਜਾੜੂ ਹਨ ਜੋ ਕਦੀ ਏਥੇ ਘਰ ਵਿਚ ਔਂਦੇ ਹੀ ਨਹੀ ਹਨ (ਭਾਵ ਇਹ ਹੈ ਕਿ ਹੇ ਮਿਤ੍ਰ ਤੂੰ ਨਿਡਰ ਹੋਕੇ ਮੇਰੇ ਘਰ ਵਿਚ ਆਇਆ ਕਰ ਮੈ ਕੱਲੀ ਹੀ ਹੁੰਦੀ ਹਾਂ ਓਧਰ ਪਤੀ ਨੂੰ ਇਸ ਗਲ ਤੋਂ

ਅਪਣਾ ਦੁਖਦਾ ਕਾਰਨ ਦਸਦੀ ਹੈ। ਹੇ ਹਕੀਮ ਮੇਰਾ ਕੋਈ ਇਲਾਜ ਕਰ ਭਾਵ ਹੇ ਮਿਤ੍ਰ ਮੇਰੇ ਮੈਨੂੰ ਮਿਤਰ ਹੋਕੇ ਮਿਲਿਆ ਕਰ ਤੇ ਮੈਨੂੰ ਸ਼ਾਂਤੀ ਦਾ ਦਾਨ ਦਿਆ ਕਰ ਮੇਰੀ ਸੱਸ ਅੰਨ੍ਹੀ ਹੈ ਤੇ ਘਰ ਵਿਚ ਹੋਰ ਕੋਈ ਦੂਸਰਾ ਨਹੀ ਰਹਿੰਦਾ ਹੈ। ੨

ਤਦੋਂ ਤੋਂ ਹੀ ਮੇਰਾ ਭੇਸ ਮੈਲਾ ਰਹਿੰਦਾ ਹੈ (ਭਾਵ ਜਦੋਂ ਤੋਂ ਪਤੀ ਪ੍ਰਦੇਸ ਗਿਆ ਹੈ ਦੂਜਾ ਭਾਵ ਮਿਤ੍ਰ ਦੇ ਵਿਛੋੜੇ ਦੇ ਦੁਖ ਕਰਕੇ ਮੈ ਮੈਲੀ ਪਈ ਰਹਿੰਦੀ ਹਾਂ। ਸਿਰ ਉਤੇ ਕੇਸਾਂ ਦੇ ਜੜਾਵਾਂ ਦੇ ਜੂੜੇ ਬਣ ਗਏ ਹਨ ਭਾਵ ਕੇਸ ਅੜ ਗਏ ਹਨ ਕਦੀ ਕੰਘੀ ਵੀ ਨਹੀ ਫੇਰੀ ਹੈ ਇਤਨਾ ਸ਼ੋਕ ਵਿਚ ਰਹਿੰਦੀ ਹਾਂ।

ਫਕੀਰਨੀ ਬਣੀ ਘਰ ਵਿਚ ਭੌਂਦੀ ਫਿਰਦੀ ਹਾਂ, ਟੱਕਰਾਂ ਮਾਰਦੀ ਹਾਂ ਘਰਾਂ ਘਰਾਂ ਵਿਚ ਫਿਰਦੀ ਹਾਂ ਮੈ ਹਾਰ ਸ਼ਿੰਗਾਰ ਵੀ ਸਾਰੇ ਭੁਲਾ ਦਿਤੇ ਹਨ (ਭਾਵ ਪਤੀ ਪ੍ਰਦੇਸ ਗਿਆ ਹੋਇਆ ਹੈ ਇਸ ਕਰਕੇ) ਦੂਜਾ ਭਾਵ ਇਹ ਕਿ ਮਿਤ੍ਰ ਦੇ ਦੁਖ ਕਰਕੇ, ਤੀਜਾ ਭਾਵ ਇਹ ਹੈ ਕਿ ਛਾਤੀ ਦਾ ਹਾਰ ਉਤਾਰਕੇ ਰੱਖਿਆ ਹੈ ਇਹ ਦੁਖਦਾਈ ਹੈ। ਪ੍ਰਾਚੀ=ਪੂਰਬ ਦੀ ਦਿਸ਼ਾ ਵਲ ਚੰਦ੍ਰਮਾ ਜੋ ਦਾਰਨ=ਔਖਾ ਕਰਨ ਵਾਲਾ ਹੈ (ਵਿਛੋੜੇ ਵਾਲੀਆਂ ਇਸਤ੍ਰੀਆਂ ਨੂੰ) ਚੜ੍ਹ ਪਿਆ ਹੈ ਅਤੇ ਸੂਰਜ ਪੱਛਮ ਵਲ ਛਪ ਗਿਆ ਹੈ ਭਾਵ ਹੇ ਮਿਤ੍ਰ ਰਾਤ ਪੈ ਗਈ ਹੈ ਤੂੰ ਛੇਤੀ ਆ ਜਾਵੀਂ ਓਧਰ ਦੂਸਰਾ ਭਾਵ ਪਤੀ ਨੂੰ ਦੱਸਦੀ ਹੈ ਕਿ ਮੈਂ ਕੱਲੀ ਨੇ ਦਿਨ ਤਾਂ ਗੁਜਾਰ ਲਿਆ ਹੈ ਹੁਣ ਰਾਤ ਨੂੰ ਕੀ ਕਰਾਂਗੀ।

ਹੇ ਹਕੀਮ ਤੂੰ ਕੁਛ ਮੇਰਾ ਆਕੇ ਇਲਾਜ ਕਰ ਮੇਰਾ ਮਾਲਕ ਪ੍ਰਦੇਸ ਨੂੰ ਗਿਆ ਹੋਇਆ ਹੈ। ੩ ਪ੍ਰਾਸ=ਗੰਡਾਸਾ, ਆਰਾ। ਪਟਾ=ਇਕ ਹਥਿਆਰ ਹੈ। ਪਟੰਬਰ=ਰੇਸ਼ਮ ਦਾ ਕਪੜਾ। ਪਿਆਰੀ=ਪੀਲੱਤਣ ਭਾਵ ਪੀਲੀ ੨। ਪਰੀ=ਪੈ ਗਈ ਹੈ। ਪਰਸੋ=ਕੁਹਾੜਾ। ਪ੍ਰਤਿ ਪਾਰੇ=ਪਾਲਣ ਵਾਲੇ ਭਾਵ ਖਡੌਣ ਵਾਲੇ ਨੌਕਰ ਚਾਕਰ। ਪਾਸ=ਫਾਹੀ। ਪ੍ਰੀਤ=ਲੋਕਾਂ ਦੀ ਪ੍ਰੀਤੀ ਕੁਪਿਯੋਗ=ਖੋਟੇ ਮੰਤ੍ਰ ਵਰਗੀ। ਪ੍ਰਾਕ੍ਰਿਤ=ਬਾਣੀ, ਬੋਲੀ। ਪਾਨ=ਪਾਣ ਬੀੜੇ। ਜਾਂ ਪਾਸ ਦੇ ਗੁਆਂਢੀ ਜਾਂ ਪਾਣੀ ਭਰਨ ਵਾਲੇ। ਪਾਸ ਦੀ ਗਵਾਂਢਣ। ਪਾਰਧੀ=ਸ਼ਿਕਾਰੀ। ਪਕਵਾਨ=ਰਸੋਈਆਂ ਭੂਤਾਂ ਵਰਗੀਆਂ। ਪਿਆਰੇ=ਘਰ ਦੇ ਪਿਆਰੇ ੨ ਪਦਾਰਥ ਸਾਰੇ ਜਾਂ ਪਿਆਲੇ ਪੀਣ ਵਾਲੇ। ਪੀਰ=ਪੀੜ ਵਰਗੇ। ਪੌਣ ਘਰ ਵਿਚ ਪਾਪਾਂ ਵਰਗੀ ਹੈ।

ਹੇ ਮਿਤ੍ਰ ਤੇਰੇ ਵਿਛੋੜੇ ਕਰਕੇ ਜਾਂ ਹੇ ਪਤੀ ਤੇਰੇ ਵਿਛੋੜੇ ਕਰਕੇ ਸਵੇਰ ਜੋ ਸਭ ਨੂੰ ਸੁਖਦਾਈ ਹੈ ਪਰ ਮੈਨੂੰ ਗੰਡਾਸੇ ਵਰਗੀ ਲਗਦੀ ਹੈ, ਰੇਸ਼ਮ ਦਾ ਕਪੜਾ ਪਟੇ ਸ਼ਸਤ੍ਰ ਵਰਗਾ ਹੈ, ਮੇਰੇ ਸਾਰੇ ਸਰੀਰ ਵਿਚ ਪੀਲੱਤਣ ਪੈ ਗਈ ਹੈ ਭਾਵ ਸਾਰਾ ਸਰੀਰ ਪੀਲਾ ਹੋ ਗਿਆ ਹੈ, ਪਾਲਣ ਵਾਲੇ ਨੌਕਰ ਜਾਂ ਮਾਤਾ ਪਿਤਾ ਕੁਹਾੜੇ ਵਰਗੇ ਲੱਗ ਦੇ ਹਨ।

ਲੋਕਾਂ ਦੀ ਪ੍ਰੀਤੀ ਫਾਹੀ ਵਰਗੀ ਹੈ ਜੇਹੜਿਆਂ ਜੰਤ੍ਰਾਂ ਮੰਤ੍ਰਾਂ ਨਾਲ ਕਿਸੇ ਦਾ ਬੁਰਾ ਹੋ ਜਾਵੇ ਓਹਨਾਂ ਖੋਟਿਆਂ ਮੰਤ੍ਰਾਂ ਵਰਗੀ ਮੈਨੂੰ ਚੰਗੀ ੨ ਜੇਹੜੀ ਮਿਠੀ ਬਾਣੀ ਜਾਂ

ਬੋਲੀ ਹੈ ਭਾਵ ਓਹ ਮਿੱਠੀ ਬੋਲੀ ਵੀ ਬੁਰੀ ਲੱਗਦੀ ਹੈ। ਅਤੇ ਭੂਤਾਂ ਵਰਗੇ ਪਾਨ ਬੀੜੇ ਜਾਂ ਪਾਣੀ ਭਰਨ ਵਾਲੇ ਹਨ।

ਪਾਸ ਦੀਆਂ ਗਵਾਢਣਾਂ ਸ਼ਿਕਾਰੀ ਵਰਗੀਆਂ ਹਨ। ਚੰਗੇ ਚੰਗੇ ਖਾਣਿਆਂ ਦੀਆਂ ਰਸੋਈਆਂ ਪੱਕੀਆਂ ਹੋਈਆਂ ਭੂਤਨਿਆਂ ਵਰਗੀਆਂ ਲਗਦੀਆਂ ਹਨ ਘਰ ਦੇ ਸਾਰੇ ਪਿਆਰੇ ੨ ਪਦਾਰਥ ਪੀੜ ਵਰਗੇ ਦੁਖਦਾਈ ਲੱਗਦੇ ਹਨ।

ਜੇਹੜੀ ਘਰ ਵਿਚ ਪੌਣ ਔਂਦੀ ਜਾਂਦੀ ਹੈ ਇਹ ਪਾਪਾਂ ਵਰਗੀ ਭਾਵ ਦੁਖਦਾਈ ਲਗਦੀ ਹੈ, ਜਦੋਂ ਤੋਂ ਪਿਆਰੇ ਪਤੀ ਪ੍ਰਦੇਸ ਨੂੰ ਚਲੇ ਗਏ ਹਨ।

ਪਲਕੈ=ਅੱਖਾਂ ਦੀਆਂ ਪਲਕਾਂ। ਪਲਕਾ=ਮੰਜਾ। ਤਕ=ਵੇਖ ੨ ਕੇ। ਰਾਤ ਪਲਟਕੇ ਜਾਂ ਉਲਟਕੇ ਜਦੋਂ ਸਵੇਰ ਹੋਇਆ। ਤਾਂ ਪਖਾਰ=ਇਸ਼ਨਾਨ ਕੀਤਾ। ਰਸੋਈ ਪਕੌਣ ਨੂੰ ਤੁਰੀ। ਸਰੀਰ ਵਿਚ ਪਤੀ ਦੇ ਪ੍ਰੇਮ ਨੇ ਪ੍ਰਵੇਸ਼ ਕੀਤਾ ਹੈ। ਓਹ ਅੰਨ ਅੱਗ ਤੋਂ ਬਿਨਾ ਹੀ ਪੱਕ ਗਿਆ ਹੈ ਭਾਵ ਹੇ ਮਿਤਰ ਤੇਰੇ ਵਿਛੋੜੇ ਕਰਕੇ ਮੇਰਾ ਦਿਲ ਐਨਾ ਸੜਦਾ ਹੈ ਕਿ ਅੱਗ ਦੀ ਵੀ ਲੋੜ ਨਹੀ ਹੈ ਅੰਨ ਐਵੇਂ ਹੀ ਪੱਕ, ਰਿਝ ਜਾਂਦਾ ਹੈ।

ਪਿਆਰੇ ਮਿਤਰ ਪ੍ਰਦੇਸ ਨੂੰ ਚਲੇ ਗਏ ਹਨ ਅਤੇ ਪਿਆਰੇ ਦੇ ਲਿਔਣ ਵਾਸਤੇ ਮੈਂ ਹਠ ਕਰਕੇ ਮੰਤਰ ਅਨੇਕਾਂ ਤਰਾਂ ਦੇ ਜਾਦੂ ਟੂਣੇ ਪਈ ਕਰਦੀ ਰਹਿੰਦੀ ਹਾਂ।

ਮੰਜੇ ਉਤੇ ਪਿਆਂ ਵੀ ਮੇਰੀਆਂ ਅੱਖੀਆਂ ਨਹੀਂ ਲੱਗਦੀਆਂ ਹਨ ਪਤੀ ਨੂੰ ਓਧਰ ਵੇਖ ੨ ਕੇ ਜੇ ਨਹੀਂ ਦਿਸਦਾ ਤਾਂ ਬੜਾ ਪਛਤਾਵ ਕਰਦੀ ਹਾਂ।

ਏਸੇ ਤਰਾਂ ਦੇ ਦੁਖ ਨਾਲ ਜਦੋਂ ਰਾਤ ਹਟ ਜਾਂਦੀ ਹੈ ਤੇ ਦਿਨ ਚੜ੍ਹ ਪੈਂਦਾ ਹੈ ਭਾਵ ਰਾਤ ਉਲਟ ਜਾਂ ਪਲਟ ਜਾਂਦੀ ਹੈ ਤੇ ਦਿਨ ਆ ਦੀਹਦਾ ਹੈ ਤਾਂ ਮੈਂ ਇਸ਼ਨਾਨ ਕਰਦੀ ਹਾਂ ਸਾਰੇ ਸਰੀਰ ਨੂੰ ਸਾਫ ਕਰਦੀ ਹਾਂ ਫੇਰ ਥੱਕਕੇ ਤੁਰਕੇ ਰਸੋਈ ਪਕੌਣ ਚਲੀ ਜਾਂਦੀ ਹਾਂ। ਇਤਨਾ ਪਤੀ ਦਾ ਪ੍ਰੇਮ ਸਰੀਰ ਵਿਚ ਆਕੇ ਵੜ ਜਾਂਦਾ ਹੈ ਭਾਵ ਪਤੀ ਦੇ ਵਿਛੋੜੇ ਦਾ ਦੁਖ ਐਨਾ ਅਕੱਠਾ ਆ ਹੁੰਦਾ ਹੈ ਕਿ ਓਹ ਅੰਨ ਜੋ ਮੈਂ ਅਪਣੇ ਖਾਣ ਵਾਸਤੇ ਆਂਦਾ ਹੁੰਦਾ ਹੈ ਓਹ ਅੱਗ ਤੋਂ ਬਿਨਾ ਹੀ ਪੱਕ ਜਾਂਦਾ ਹੈ, ਸਲੂਣਾ ਰਿੱਝ ਜਾਂਦਾ ਹੈ ਰੋਟੀ ਪੱਕ ਜਾਂਦੀ ਹੈ। ੫

ਇਹ ਸਾਰਾ ਹਾਲ ਮਿਤ੍ਰ ਨੇ ਸੁਣਿਆਂ ਹੈ। ਕਿ ਇਹ ਵਡਿਆਂ ਭਾਗਾਂ ਵਾਲੀ ਮੈਨੂੰ ਬੁਲਾਂਦੀ ਹੈ। ੬ ਮੁੜਕੇ ਘਰ ਨੂੰ ਆ ਗਿਆ ਹੈ। ੮

## ਚਰਿੱਤ੍ਰ ੧੯੨

ਨਿਸਿਸਿ=ਰਾਤ ਦਾ ਈਸਰ=ਮਾਲਕ, ਚੰਦ ਭਾਵ ਨਿਸਿਸਿ ਪ੍ਰਭਾ ਇਕ ਰਾਣੀ ਦਾ ਨਾਮ ਹੈ ਓਹ ਰਹਿੰਦੀ ਸੀ ਜਿਸ ਦਾ ਰੂਪ ਬੜਾ ਸੁੰਦਰ ਸੀ। ਸੁਰਗ ਸਿੰਘ ਸੁੰਦਰ ਆਦਮੀ ਦੇ ਨਾਲ ਉਸਦੀ ਬੇਨਤੀ ਭਾਵ ਅਧੀਨਗੀ ਨਾਲ ਗੱਲ ਕਰਨੀ ਨਿੰਮ੍ਰਤਾ ਨਾਲ ਬੋਲਣਾ ਭਾਵ ਉਹ ਇਸਤ੍ਰੀ ਇਸ ਆਦਮੀ ਦੇ ਅਧੀਨ ਰਹਿੰਦੀ ਸੀ ਦੂਸਰਾ ਜੁਹਾਰ ਦਾ ਅਰਥ ਮਿਲੌਣੀ ਵੀ ਹੈ ਭਾਵ ਓਹ ਇਸਤ੍ਰੀ ਇਸ ਆਦਮੀ ਦੇ ਨਾਲ ਮਿਲੀ ਰਹਿੰਦੀ ਸੀ। ੧

ਰਾਣੀ ਉਸ ਦੇ ਘਰ ਕਾਮ ਦੇ ਸਹਿਤ ਭਾਵ ਕਾਮ ਭਾਵਨਾਂ ਕਰਕੇ ਔਂਦੀ ਰਹਿੰਦੀ ਸੀ। ਓਹ ਵੀ ਕਾਮ ਦੇ ਖੇਲ ਅਮੋਲਕ ਇਸਨੂੰ ਸੱਦਕੇ ਕਮਾਂਦਾ ਸੀ। ਜਾਂ ਇਸਤ੍ਰੀ ਸੱਦਕੇ ਕਮਾਂਦੀ ਸੀ। ਪਰ ਇਸ ਗੱਲ ਦਾ ਕੋਈ ਭੇਤ ਪਛਾਣ ਨਹੀਂ ਸਕਦਾ ਸੀ। ਜੋ ਰਾਜਾ ਦੇ ਪਾਸ ਜਾਕੇ ਆਖਦਾ। ੨

ਉਸ ਇਸਤਰੀ ਦੀ ਇਕ ਸੌਕਣ ਸੀ ਉਸਨੇ ਇਹ ਭੇਤ ਪਾ ਲਿਆ ਹੈ ਭਾਵ ਉਸਨੂੰ ਇਸ ਗਲ ਦਾ ਪਤਾ ਲਗ ਗਿਆ ਹੈ। ਉਸਨੇ ਅਪਣੇ ਰਾਜਾ ਪਾਸ ਜਾ ਦਸਿਆ ਹੈ। ਰਾਜੇ ਨੂੰ ਸੁਣਕੇ ਬੜਾ ਗੁਸਾ ਆਇਆ ਹੈ। ਇਹ ਹਥ ਵਿਚ ਤਿੱਖੀ ਤਲਵਾਰ ਫੜ ਕੇ ਓਧਰ ਗਿਆ ਹੈ। ੩

ਉਸ ਰਾਣੀ ਨੇ ਵੀ ਇਹ ਗਲ ਸੁਣ ਲਈ ਹੈ ਬੜੀ ਛੇਤੀ ਨਾਲ ਉਸਨੇ ਅਗੋਂ ਆਕੇ ਰਾਜਾ ਨੂੰ ਲਿਆ ਹੈ ਭਾਵ ਪ੍ਰੇਮ ਨਾਲ ਅਗੇ ਆਕੇ ਮਿਲੀ ਹੈ। ਹੱਸ ੨ ਕੇ ਪਤੀ ਨੂੰ ਇੱਕੁਰ ਉਤਰ ਦਿਤਾ ਹੈ। ਆਪ ਦੇ ਮੂੰਹੋਂ ਆਖੇ ਤੋਂ ਬਿਨਾ ਭਾਵ ਆਪ ਨੇ ਮੈਨੂੰ ਆਖਿਆ ਨਹੀਂ ਹੈ ਮੈਂ ਇਹ ਭੁਲ ਕੀਤੀ ਹੈ ਮੈਂ ਆਪ ਤੋਂ ਪੁਛਿਆ ਨਹੀਂ ਹੈ। ਜੇਹੜਾ ਮੈਂ ਅਪਣੇ ਭਰਾ ਦੇ ਘਰ ਚਲੀ ਗਈ ਹਾਂ। ਤੇ ਦੱਸੋ ਖਾਂ ਭਲਾ ਇਸ ਗਲ ਵਿਚ ਮੈਂ ਆਪ ਦੀ ਘਟ ਇਸਤ੍ਰੀ ਹੋ ਗਈ ਹਾਂ ਭਾਵ ਮੈ ਮਾੜੀ ਹੋ ਗਈ ਹਾਂ ਭਾਵ ਮੈਂ ਚੰਗੀ ਨਹੀਂ ਹਾਂ ਮੇਰੇ ਵਿਚ ਇਸ ਗਲ ਦਾ ਕੀ ਭੈੜ ਪਾਇਆ ਗਿਆ ਹੈ। ਜਾਂ ਇਸ ਗਲ ਵਿਚ ਆਪ ਦੀ ਕੀ ਹਾਨੀ ਹੋਈ ਹੈ। ੪

ਜਿਸ ਨੂੰ ਇਸਤ੍ਰੀ ਅਪਣਾ ਧਰਮ ਦਾ ਭਰਾ ਆਖ ਦੀ ਹੈ। ਉਸ ਨਾਲ ਕਾਮ ਦਾ ਤਮਾਸ਼ਾ ਕਦੀ ਨਹੀਂ ਕਰਦੀ ਹੈ। ਸੌਕਣ ਦੀ ਚੁਗਲੀ ਆਖੀ ਹੋਈ ਸੌਕਣ ਦੇ ਉਤੇ ਨਹੀਂ ਮੰਨੀ ਦੀ। ਹੇ ਪਤੀ ਜੀ ਇਹਨਾਂ ਦੇ ਵਿਚ ਤਾਂ ਸਪਰਧਾ=ਈਰਖਾ ਲੜਾਈ ਲੱਗੀ ਹੀ ਰਹਿੰਦੀ ਹੈ ਇਹ ਗਲ ਦਿਲ ਵਿਚ ਸੱਚੀ ਜਾਣੋ। ੫

ਜਿਸ ਨੂੰ ਕੇਲ ਕਰ ਦਿਆਂ ਫੜ ਲਓ ਉਸ ਨੂੰ ਮਿੱਤ੍ਰ ਰੱਖਣ ਵਾਲੀ ਬੇਸ਼ਕ ਆਖੋ। ਸਾਧ=ਸੰਨਾਂ ਨੂੰ ਪੁਟ ਦਿਆਂ ਭਾਵ ਸੰਨਾਂ ਲਾਂਦਿਆਂ ਭਾਵ ਕੰਧ ਪਾੜ ਦਿਆਂ ਜਿਸ ਨੂੰ ਤੁਸੀਂ ਫੜ ਲਓ ਚੋਰ ਕਰਕੇ ਸੋ ਉਸ ਨੂੰ ਚੋਰ ਕਰਕੇ ਮਾਰੋ ਭਾਵ ਜਿਸ ਨੂੰ ਚੋਰੀ ਕਰਦਾ ਫੜੋ ਉਸ ਨੂੰ ਚੋਰ ਕਰਕੇ ਜਰੂਰ ਮਾਰੋ। ਅੱਖੀਆਂ ਦੇ ਵੇਖਿਆਂ ਬਿਨਾ ਹੀ ਗੁੱਸਾ ਨ ਕਰੋ। ਦੁਸਮਣੀ ਦੀ ਗਲ ਦੁਸ਼ਮਣ ਉਤੇ ਆਖੀ ਹੋਈ ਦਿਲ ਵਿਚ ਨ ਲਿਆਓ ਭਾਵ ਵੈਰੀ ਦੀ ਗੱਲ ਨ ਮੰਨੋ। ੬

ਪਤੀ ਨਾਲ ਗੱਲਾਂ ਕਰਕੇ ਹੁਣ ਆਪਣੀ ਸੌਕਣ ਜੋ ਚੁਗਲੀ
ਕਰਨ ਵਾਲੀ ਸੀ ਉਸ ਵਲ ਮੂੰਹ ਕਰ ਲਿਆ ਹੈ।

ਦਸ ਖਾਂ ਇਸ ਵਿਚ ਕੀ ਹੋ ਗਈ ਹੈ ਭਾਵ ਮਾੜੀ ਗਲ ਕੀ ਹੋਈ ਹੈ। ਮੈਂ ਪਤੀ ਦੇ ਆਖਿਆਂ ਬਿਨਾ ਭਰਾ ਦੇ ਘਰ ਚਲੀ ਗਈ ਹਾਂ। ਹੇ ਸੌਕਣੇ ਤੇਰਾ ਤਾਂ ਮੈਂ ਕੁਛ ਨਹੀਂ ਵਿਗਾੜਿਆ ਹੈ। ਤੂੰ ਰਾਜੇ ਅੱਗੇ ਝੂਠ ਕਿਉਂ ਬੋਲਿਆ ਹੈ। ੭

ਕੀ ਹੋਇਆ ਜੋ ਰਾਜਾ ਕ੍ਰਿਪਾ ਕਰਕੇ ਹੁਣ ਮੇਰੇ ਘਰ ਆਇਆ ਹੈ। ਮੈਂ ਕੁਛ ਤੇਰੀ

ਸੇਜਾ ਉਤੋਂ ਫੜਕੇ ਤਾਂ ਨਹੀਂ ਮੰਗਾਇਆ ਹੈ। (ਫਿਰ ਏਧਰ ਰਾਜਾ ਵਲ ਮੂੰਹ ਕਰ ਲਿਆ ਸੋ) ਸੌਕਣਾਂ ਦੀ ਗਲ ਸੁਣਕੇ ਮਨ ਵਿਚ ਐਡਾ ਗੁੱਸਾ ਨਹੀਂ ਰੱਖਣਾ ਚਾਹੀਦਾ ਹੈ। ਭਾਵੇਂ ਵੈਰ ਕਿੱਡਾ ਵੀ ਕਿਉਂ ਨ ਹੋਵੇ ਪਰ ਝੂਠ ਨਹੀਂ ਆਖਣਾ ਚਾਹੀਦਾ ਹੈ। ੮

ਇਹ ਮੂਰਖ ਰਾਜਾ ਮੇਰੀ ਵੈਰਨ ਦੀ ਆਖੀ ਹੋਈ ਗੱਲ ਸੁਣਕੇ ਮੈਨੂੰ ਅਪਣੀ ਵੈਰਨ ਕਰਕੇ ਮੰਨਿਆਂ ਹੈ। ਮੈਂ ਤਾਂ ਸੱਚ ੨ ਹੀ ਆਖੀ ਸੀ ਹੁਣ ਮੇਰੇ ਮੂਰਖ ਮਾਲਕ ਰਾਜਾ ਨੇ ਨਹੀਂ ਸੱਚੀ ਜਾਣੀ ਹੈ ਜਾਂ ਇਹ ਦੋਵੇਂ ਪੰਗਤੀਆਂ ਵਜ਼ੀਰ ਆਖਦੇ ਹਨ। ਇਸ ਗਲ ਦਾ ਮੂਰਖ ਰਾਜਾ ਕੀ ਭੇਤ ਜਾਣਦਾ ਹੈ। ਵੈਰੀ ਦੀ ਆਖੀ ਹੋਈ ਗਲ ਮੇਰੇ ਉਤੇ ਮੈਨੂੰ ਆਪਣੀ ਵੈਰਨ ਕਰਕੇ ਮੰਨਦਾ ਹੈ। ਮੈਂ ਤਾਂ ਰਾਜੇ ਦੇ ਮੂੰਹ ਉਤੇ ਸੱਚ ਸੱਚ ਹੀ ਆਖੀ ਸੀ। ਪਰ ਮੂਰਖ ਰਾਜਾ ਨੇ ਇਸ ਦਾ ਭੇਤ ਨਹੀਂ ਵੇਖਿਆ ਹੈ। ੯

ਖੋਜ ਭਾਲ ਕਰਕੇ ਇਸਤਰੀ ਦੇ ਸਿਰ ਦੋਸ਼ ਦੇਣਾ ਚਾਹੀਦਾ ਹੈ। ਨਹੀਂ ਤਾਂ ਤੂੰ ਅਪਣੇ ਸਿਰ ਉਤੇ ਮੌਤ ਲੈ ਭਾਵ ਜੇ ਤੂੰ ਸੱਚੀ ਗੱਲ ਇਹ ਨ ਕੀਤੀ ਤਾਂ ਅਸੀਂ ਤੈਨੂੰ ਮਰਵਾ ਦਿਆਂਗੇ। ੧੦

ਹੇ ਰਾਜਾ ਸੁਣ ਤੂੰ ਇਸ ਨੂੰ ਕੁਛ ਨ ਆਖ। ਮੇਰੇ ਸੱਚ ਨੂੰ ਤੂੰ ਝੂਠ ਹੀ ਵੇਖ ਲੈ ਖਾਂ। ਮੈਂ ਤਾਂ ਸੱਚ ਵੇਖਿਆ ਹੈ ਕਿ ਇਹ ਉਸ ਦੇ ਨਾਲ ਵਿਹਾਰੀ ਭਾਵ ਬੁਰਾ ਕੀਤਾ ਹੈ। ਜੇ ਤੂੰ ਮੈਨੂੰ ਝੂਠੀ ਜਾਣੇਂਗਾ ਤਾਂ ਚੋਰ ਕਰਕੇ ਮਾਰ ਦੇਵੀਂ ਜਾਂ ਇਹ ਚਾਰੇ ਪੰਗਤੀਆਂ ਰਮਣ ਕਰਨ ਵਾਲੀ ਇਸਤ੍ਰੀ ਹੀ ਆਖਦੀ ਹੈ ਕਿ ਹੇ ਰਾਜਾ ਮੈਂ ਠੀਕ ਮਾੜਾ ਕੰਮ ਕੀਤਾ ਹੈ ਇਹ ਸੱਚ ਆਖਦੀ ਹੈ ਮੈਨੂੰ ਹੀ ਤੂੰ ਝੂਠੀ ਜਾਣ ਮੈਂ ਭਰਾ ਪਾਸ ਨਹੀਂ ਗਈ ਹਾਂ। ੧੧

ਤੇਰੇ ਉਤੇ ਇਸ ਸੌਕਣ ਨੇ ਝੂਠ ਆਖਿਆ ਹੈ, ਓਹ ਮੈਂ ਅਜ ਸੱਚ ਕਰਕੇ ਵੇਖ ਲਿਆ ਹੈ ਭਾਵ ਇਹ ਅੱਗੇ ਦੀ ਤੇਰੇ ਉਤੇ ਝੂਠ ਥੱਪਦੀ ਹੁੰਦੀ ਸੀ ਮੈਂ ਅਜ ਸਭ ਸੱਚ ਅਜਮਾ ਲਿਆ ਹੈ ਤੂੰ ਤਾਂ ਬੜੀ ਭਲੀ ਲੋਕ ਹੈਂ। ੧੨

ਪਹਿਲੀ ਰਾਣੀ ਜੇਹੜੀ ਬੜੀ ਸਿਆਣੀ ਸੀ ਓਹ ਇਹ ਰਾਜਾ ਦੇ ਬਚਨ ਸੁਣ ਕੇ ਹੈਰਾਨ ਹੋ ਗਈ ਹੈ ਤੇ ਸਿਰ ਨੀਵਾਂ ਕਰ ਰਹੀ ਹੈ (ਭਾਵ ਸ਼ਰਮ ਦੀ ਮਾਰੀ ਕਿ ਨਾਲੇ ਮੈਂ ਸੱਚ ਆਖਿਆ ਹੈ ਨਾਲੇ ਮੈਨੂੰ ਚੰਗਾ ਨਹੀਂ ਸਮਝਿਆ ਹੈ ਮੈਨੂੰ ਇਹਨਾਂ ਝੂਠੀ ਕਰਕੇ ਜਾਣਿਆਂ ਹੈ ਹੱਛਾ ਮੈਂ ਇਹਨਾਂ ਦੀ ਖਬਰ ਲਵਾਂਗੀ) ਪਹਿਲੀ ਰਾਣੀ ਆਖਦੀ ਹੈ ਜੇ ਮੇਰਾ ਰਾਜਾ ਸਿਆਣਾ ਹੁੰਦਾ ਤਾਂ ਇਸ ਸਾਰੀ ਗਲ ਨੂੰ ਇਹ ਜਾਣ ਜਾਂਦਾ ਪਰ ਇਸ ਮੂਰਖ ਦਾ ਕੀ ਇਲਾਜ ਹੈ ਭਾਵ ਇਹ ਤਾਂ ਬਹੁਤ ਮੂਰਖ ਹੈ ਇਸ ਨੂੰ ਕੀ ਸਮਝਾਉਣਾ ਹੈ। ੧੩

ਜੇਹੜਾ ਕੋਈ ਸਿਆਣਾ ਆਦਮੀ ਹੁੰਦਾ ਹੈ ਓਹ ਏਹੋ ਜਹੀਆਂ ਗੱਲਾਂ ਦਾ ਭੇਤ ਪਛਾਣਦਾ ਹੈ। ਜੇਹੜਾ ਮੂਰਖ ਹੁੰਦਾ ਹੈ ਓਹ ਇੱਕੁਰ ਦੀਆਂ ਛਲਾਂ ਵਾਲੀਆਂ ਗੱਲਾਂ ਨੂੰ ਜੀਅ

ਵਿਚ ਨਹੀਂ ਜਾਣ ਸਕਦਾ ਹੈ। ਇਸ ਲਈ ਮੈਂ ਹੀ ਕੁਛ ਇੱਕੁਰ ਦਾ ਛਲ ਬਣਾਂਦੀ ਹਾਂ। ਜੋ ਇਸ ਬਿਭਚਾਰਨ ਇਸਤ੍ਰੀ ਦੇ ਸਹਿਤ ਹੀ ਰਾਜਾ ਨੂੰ ਮਾਰਦੀ ਹਾਂ। ੧੪

ਮੂਰਖ ਰਾਜਾ ਨੇ ਕੁਛ ਛਲ ਨਹੀਂ ਸਮਝਿਆ ਹੈ। ਸੱਚੀ ਰਾਣੀ ਨੂੰ ਝੂਠੀ ਮੰਨਿਆਂ ਹੈ। ਝੂਠੀ ਨੂੰ ਸੱਚੀ ਕਰਕੇ ਮੰਨਿਆਂ ਹੈ। ਭੇਤ ਅਭੇਤ ਕੁਛ ਨਹੀਂ ਜਾਣਿਆਂ ਹੈ ਭਾਵ ਰਾਜਾ ਬੜਾ ਮੂਰਖ ਸੀ ਬਿਭਚਾਰਨ ਇਸਤ੍ਰੀ ਨੂੰ ਸੱਚੀ ਮੰਨਿਆਂ ਹੈ ਤੇ ਸੱਚ ਆਖਣ ਵਾਲੀ ਭਲੀ ਮਾਣਸ ਇਸਤਰੀ ਨੂੰ ਝੂਠੀ ਕਰਕੇ ਮੰਨਿਆ ਹੈ ਤੇ ਨਾਲੇ ਉਸਨੂੰ ਤਾੜਿਆ ਹੈ ਕਿ ਤੂੰ ਚੁਗਲੀਆਂ ਵੱਟਦੀ ਰਹਿੰਦੀ ਹੈਂ। ੧੫

## ਚਰਿਤ੍ਰ ੧੯੨

ਓਹ ਜੇਹੜੀ ਉਸਦੀ ਸੌਕਣ ਹੁੰਦੀ ਸੀ ਜਿਸਦਾ ਅਪਾਰ ਸੁੰਦਰ ਰੂਪ ਸੀ। ਭਾਵ ਜੇਹੜੀ ਝੂਠੀ ਹੋਈ ਹੋਈ ਹੈ। ਇੰਦਰ ਵਰਗੇ ਸਦਾ ਉਸਨੂੰ ਵੇਖਦੇ ਹਨ ਭਾਵ ਉਸ ਭਾਨ ਕੁਮਾਰ ਇਸਤਰੀ ਦੇ ਮੂੰਹ ਦੀ ਛਬ ਜਾਂ ਉਸ ਦਾ ਮੂੰਹ ਸੂਰਜ ਦੀ ਪੁਤਰੀ ਜਮਨਾ ਵਰਗਾ ਸੁੰਦਰ ਸੋਹਣਾ ਸੀ। ੧

ਭਾਨ ਕਲਾ ਇਸਤਰੀ ਨੇ ਇੱਕੁਰ ਬਹੁਤ ਸਾਰੇ ਵਰੇ ਬਤੀਤ ਕਰ ਦਿਤੇ ਹਨ। ਇਕ ਦਿਨ ਇਸ ਭਾਨ ਕਲਾ ਇਸਤਰੀ ਦੇ ਜੀਅ ਵਿਚ ਉਹ ਪੁਰਾਣੀ ਗਲ ਜੋ ਨਿਸਿਪ੍ਰਭਾ ਰਾਣੀ ਦੀ ਸੀ ਆ ਗਈ ਹੈ ਕਿ ਇਸ ਨੇ ਮੇਰੇ ਨਾਲ ਵੈਰ ਕੀਤਾ ਹੋਇਆ ਹੈ ਮੈਨੂੰ ਪਤੀ ਤੋਂ ਝਾੜਾਂ ਪਵਾਈਆਂ ਹੋਈਆਂ ਹਨ। ਜਾ ਕੇ ਵੇਖਿਆ ਹੈ ਕਿ ਅਪਣਾ ਰਾਜਾ ਉਸ ਨਾਲ ਸੁੱਤਾ ਹੋਇਆ ਹੈ। ਦੋਹਾਂ ਨੂੰ ਮਾਰਕੇ ਅਪਣੇ ਘਰ ਨੂੰ ਮੁੜ ਆਈ ਹੈ। ੨ ਬੜੇ ਗੁਸੇ ਨਾਲ ਤਲਵਾਰ ਮਾਰੀ ਸਾਸੁ। ਦੋਹਾਂ ਦੇ ਚਾਰ ਟੋਟੇ ਕਰ ਘਤੇ ਸਾਸੁ। ਮਨ ਵਿਚ ਆਖਦੀ ਹੈ ਕਿ ਮੈਂ ਇਸ ਮੂਰਖ ਨੂੰ ਭੇਤ ਦਸਿਆ ਸੀ। ਭਾਵ ਸੱਚੀ ਗਲ ਦੱਸੀ ਸੀ। ਪਰ ਇਸ ਨੇ ਮੈਨੂੰ ਝੂਠੀ ਆਖਿਆ ਸੀ। ੩ ਸੌਕਣ ਦੇ ਸਹਿਤ ਹੀ ਰਾਜਾ ਨੂੰ ਮਾਰ ਕੇ। ਤਲਵਾਰ ਨੂੰ ਪੂੰਝ ਕੇ ਫਿਰ ਘਰ ਆ ਗਈ ਹੈ। ੪

ਸਵੇਰੇ ਹੋ ਕੇ ਆਖਿਆ ਹੈ। ਰਾਜਾ ਜੀ ਮਾਰੇ ਹੋਏ ਕਿਥੇ ਜਾਂ ਕੀ ਬੈਠੇ ਹੋਇ ਹਨ ਭਾਵ ਰਾਜੇ ਨੂੰ ਕਿਸ ਮਾਰ ਘਤਿਆ ਹੈ। ਪ੍ਰਮੇਸਰ ਨੇ ਸਾਡੇ ਸਾਰੇ ਸੁਖ ਖੋਹ ਲਏ ਹਨ ਜਾਂ ਨਾਸ ਕਰ ਘਤੇ ਹਨ। ਇਹ ਬਚਨ ਸੁਨਕੇ ਸਾਰੇ ਨੌਕਰ ਰੋ ਪਏ ਹਨ। ੫

ਮੋਇਆ ਹੋਇਆ ਰਾਜੇ ਨੂੰ ਇਸਤ੍ਰੀ ਦੇ ਸਹਿਤ ਹੀ ਵੇਖਿਆ ਹੈ। ਮੈਨੂੰ ਤਾਂ ਰਾਜੇ ਦੇ ਨਾਲ ਹੀ ਸਾੜ ਘਤੋ। ਮੇਰੇ ਪੁਤ੍ਰ ਦੇ ਸਿਰ ਉਤੇ ਛੱਤ੍ਰ ਦਿਓ ਤੇ ਚੌਰ ਝੁਲਾਓ ਭਾਵ ਰਾਜ ਦਿਓ। ੬ ਰਾਜ ਤੇਰੇ ਪੁਤ੍ਰ ਨੂੰ ਹੀ ਜਰੂਰ ਦੇਂਦੇ ਹਾਂ। ਪਰ ਅੱਜ ਤੇਰਾ ਪਤੀ ਦੇ ਨਾਲ ਸੜਨਾ ਯੋਗ ਨਹੀਂ ਹੈ। ੭

ਰਾਜਾ ਮਰ ਗਿਆ ਹੈ ਅਜੇ ਪੁਤ੍ਰ ਤੇਰਾ ਬਾਲਕ ਭਾਵ ਛੋਟਾ ਹੈ। ਤੂੰ ਸੜਕੇ ਐਵੇਂ ਦੁਖ ਪਾਵੇਂਗੀ। ਮਤੇ ਤੂੰ ਇੱਕੁਰ ਦਾ ਹਠ ਕਰ ਬੰਸ ਤੋਂ ਰਾਜ ਚਲਿਆ ਜਾਵੇਗਾ। ੮

ਪਤੀ ਦੇ ਨਾਲ ਸੜਨ ਵਾਸਤੇ ਉਠ ਤੁਰੀ ਹੈ। ਤਾਂ ਵਜੀਰਾਂ ਨੇ ਰਾਣੀ ਫੜ ਲਈ ਹੈ। ਰਾਜ ਦੀ ਸਮੱਗਰੀ ਉਸਦੇ ਪੁਤ ਨੂੰ ਦੇ ਦਿਤੀ ਹੈ। ੯

ਇਸਤ੍ਰੀ ਨੇ ਇੱਕੁਰ ਦਾ ਛਲ ਕੀਤਾ ਹੈ ਕਿ ਇਸਤ੍ਰੀ ਦੇ ਸੰਜੁਗਤ ਹੀ ਰਾਜੇ ਨੂੰ ਮਾਰਿਆ ਹੈ। ਆਪ ਵਜ਼ੀਰਾਂ ਦੀ ਰਾਖੀ ਬਣ ਬੈਠੀ ਹੈ ਛੱਤ੍ਰ ਨੂੰ ਪੁਤ੍ਰ ਦੇ ਸਿਰ ਉਤੇ ਝੁਲਾਕੇ ਭਾਵ ਪੁਤ੍ਰ ਨੂੰ ਰਾਜ ਦੇਕੇ। ੧੦

## ਚਰਿਤ੍ਰ ੧੮੩

ਰਾਤ ਦਿਨੇ ਸ਼ਰਾਬ ਪੀਂਦਾ ਰਹਿੰਦਾ ਸੀ ਤੇ ਸਦਾ ਕਮਲਾ ਬਣਿਆ ਰਹਿੰਦਾ ਸੀ। ੧

ਜਦੋਂ ਹੀ ਇਸਤ੍ਰੀਆਂ ਦੇ ਸਾਂਵਿਆਂ, ਤੀਆਂ ਦਾ ਦਿਨ ਔਂਦਾ ਸੀ। ਸਾਰੀਆਂ ਇਸਤ੍ਰੀਆਂ ਖੁਸ਼ੀ ਮਨਾਂਦੀਆਂ ਸਨ। ਪੀਂਘਾਂ ਝੂਟਦੀਆਂ ਸਨ ਤੇ ਮਿਠੀ ੨ ਅਵਾਜ਼ ਨਾਲ ਗਾਂਦੀਆਂ ਸਨ ਓਹਨਾਂ ਦੇ ਅਵਾਜ਼ ਸੁਣਕੇ ਕੋਕਲਾਂ ਵੀ ਲਜਿਆ ਕਰਦੀਆਂ ਸਨ। ੨

ਓਧਰ ਤਾਂ ਬਦਲਾਂ ਦੀਆਂ ਭੈਆਨਕ ਘਟਾਂ ਘੁਲਕੇ ਭਾਵ ਸੰਘਣੀਆਂ ਹੋਕੇ ਬੋਲਦੀਆਂ ਭਾਵ ਗੱਜਦੀਆਂ ਸਨ। ਏਧਰ ਇਸਤ੍ਰੀਆਂ ਮਿਲਕੇ ਗੌਣ ਗਾਂਦੀਆਂ ਸਨ। ਉਸ ਪਾਸੇ ਤਾਂ ਬਿਜਲੀ ਦੀ ਲਿਸ਼ਕ ਲਿਸ਼ਕਾਂ ਮਾਰਦੀ ਸੀ। ਇਸ ਪਾਸੇ ਇਹਨਾਂ ਇਸਤ੍ਰੀਆਂ ਦੇ ਦੰਦਾਂ ਦੀ ਚਮਕ ਚਮਕਦੀ ਸੀ। ੩

ਰਿਤ ਰਾਜ ਪ੍ਰਭਾ ਇਕ ਰਾਜੇ ਭਾਵ ਰਜਪੂਤ ਦੀ ਲੜਕੀ ਜਾਂ ਗੋਲੀ ਸੀ। ਜਿਸਦੀ ਸ਼ੋਭਾ ਦੇ ਬਰਾਬਰ ਕੋਈ ਵੀ ਰਾਜ ਕੁਮਾਰੀ ਨਹੀਂ ਸੀ। ਗਿਣਤੀ ਤੋਂ ਬਿਨਾ ਉਸਦੀ ਛਬਿ ਸੋਭਾ ਪਾਂਦੀ ਸੀ। ਜਾਨਵਰਾਂ, ਹਰਨਾਂ, ਸੱਪਾਂ ਦੇ ਮਨ ਨੂੰ ਮੋਂਹਦੀ ਸੀ। ੪

ਓਹ ਪੀਂਘ ਝੂਲਦੀ ਉਸ ਖਾਨ ਮੁਸਲਮਾਨ ਪਠਾਣ ਨੇ ਵੇਖੀ ਹੈ। ਓਹ ਬੇਹੋਸ਼ ਹੋਕੇ ਜ਼ਮੀਨ ਉਤੇ ਡਿੱਗ ਪਿਆ ਮਾਨੋ ਉਸਨੂੰ ਕਟਾਰੀ ਲੱਗੀ ਹੈ। ਉਸਨੇ ਇਕ ਫਫੇ ਕੁਟਣੀ ਸੱਦੀ ਹੈ। ਸਾਰੀ ਗੱਲ ਉਸਨੂੰ ਆਖਕੇ ਸੁਣਾਈ ਹੈ। ੫

ਆਈ ਹੈ ਉਸ ਬਣ ਵਿਚ ਬਣ ਤਣਕੇ ਇਕ ਇਸਤ੍ਰੀ ਰਾਗਾਂ ਦੀਆਂ ਪੰਗਤੀਆਂ ਦੇ ਬਰਾਬਰ ਭਾਵ ਰਾਗਾਂ ਦੀਆਂ ਇਸਤ੍ਰੀਆਂ ਸਮਾਨ ਬਹੁਤ ਸੁੰਦਰ ਗਾਣ ਵਜਾਣ ਤੇ ਰੂਪ ਵਾਲੀ, ਓਹ ਮੇਰੇ ਦਿਲ ਰੂਪ ਘਰ ਵਿਚ ਦੀਵਿਆਂ ਦੀਆਂ ਪੰਗਤੀਆਂ ਜਗਾ ਗਈ ਹੈ ਭਾਵ ਬਹੁਤ ਦੀਵੇ ਜਗ ਪਏ ਹਨ ਮੇਰੇ ਮਨ ਨੂੰ ਬੜੀ ਪ੍ਰਸੰਨਤਾ ਆਈ ਹੈ। ਜੇਹੜੇ ਉਸਦੇ ਪੈਰਾਂ ਦੇ ਗਹਿਣੇ ਬਿਛੂਏ ਦੀ ਮਿੱਠੀ ੨ ਬਿੜਕ=ਅਵਾਜ ਸੀ ਓਹ ਮਾਨੋ ਮੈਨੂੰ ਠੂਹਿਆਂ ਡੰਗ ਮਾਰ ਗਿਆ ਹੈ, ਓਹ ਮੇਰੇ ਉਤੇ ਜਾਦੂ ਚਲਾਕੇ ਮੈਨੂੰ ਅਪਣਾ ਚੇਲਾ ਬਣਾ ਗਈ ਹੈ। ਦੰਦਾਂ ਦੀ ਲਿਸ਼ਕ ਨੇ ਦੇਵਤਿਆਂ ਦੈਂਤਾਂ ਨੂੰ ਕਮਲਿਆਂ ਕਰ ਦਿਤਾ ਹੈ ਅਤੇ ਅੱਖੀਆਂ ਦੇ ਕੋਣਿਆਂ ਦੀ ਜੇਹੜੀ ਨਜਰ ਤੱਕਣੀ ਹੈ ਓਹ ਮਨ ਨੂੰ ਮਰੋੜਕੇ ਲੈ ਗਈ ਹੈ। ਉਸਦੇ ਸਰੀਰ ਦਾ ਰੰਗ ਸੋਨੇ ਵਰਗਾ ਹੈ ਉਸਦੇ ਸਰੀਰ ਦੇ ਚਾਨਣ ਅਗੇ ਸੂਰਜ ਐਵੇਂ ਥੋੜਾ ਜਿਹਾ ਚਮਕਦਾ ਹੈ ਭਾਵ ਸੂਰਜ ਦਾ ਚਾਨਣ ਇਸਤ੍ਰੀ ਦੇ ਸਰੀਰ ਦੇ ਚਾਨਣ ਅੱਗੇ ਥੋੜਾ ਹੈ, ਓਹ ਇਸਤ੍ਰੀ ਬਿਜਲੀ ਦੇ ਸਮਾਨ ਮੈਨੂੰ ਆਕੇ

ਵਿਖਾਈ ਦੇ ਗਈ ਹੈ। ੬
ਰੁਤ ਪ੍ਰਭਾ ਨਾਲ ਤਨਿਕੈ=ਜੋਰ ਨਾਲ ਜਾਂ ਥੋੜੀ ਜਹੀ ਪ੍ਰੀਤੀ ਕਰਾਂਗਾ। ੭
ਲਖੀ=ਵੇਖੀ ਹੈ ਚੰਗੀਤਰਾਂ ਮਨ ਵਿਚ ਚੁਭ ਗਈ ਹੈ। ੮
ਉਸਦੀ ਚੰਗੀ ਸੋਭਾ ਨੂੰ ਆਖਣ ਨਾਲ ਜ਼ਬਾਨ ਵੀ ਮਿਠੀ ਹੋ ਜਾਂਦੀ ਹੈ। ੯
ਉਸਦੀਆਂ ਅੱਖਾਂ ਦਾ ਰਸ ਡਿੱਗਿਆ ਹੈ ਇਸ ਲਈ ਅੰਬ ਪ੍ਰਗਟ ਹੋ ਗਏ ਹਨ, ਜ਼ਬਾਨ ਦੇ ਰਸ ਡਿੱਗਣ ਨਾਲ ਜ਼ਰਦਾਲੂ=ਫਲ ਮੁਖ ਵਿਚ ਹੀ ਆ ਰਹਿੰਦਾ ਹੈ ਜਾਂ ਆਖੀਦਾ ਹੈ ਕਿ ਬਹੁਤ ਹੀ ਮਿੱਠਾ ਫਲ ਮੂੰਹ ਵਿਚ ਆਪਿਆ ਹੈ ਜਾਂ ਮਾਨੋ ਬੀਜਿਆ ਗਿਆ ਹੈ। ਜੇਹੜਾ ਉਸ ਦੇ ਮੂੰਹ ਦਾ ਰਸ ਹੈ ਉਸ ਨੂੰ ਅੰਮ੍ਰਿਤ ਦਾ ਪੀਣਾ ਆਖਿਆ ਜਾਂਦਾ ਹੈ। ਜਿਸ ਦੇ ਥੋੜਾ ਜੇਹਾ ਚਖਣ ਨਾਲ ਹੀ ਸਦਾ ਜੀਊਂਦੇ ਰਹੀਦਾ ਹੈ। ਨੱਕ ਨੂੰ ਵੇਖਕੇ ਨਿਸਰਾਟ=ਚੰਦ੍ਰਮਾ, ਰਾਤ ਦਾ ਰਾਜਾ ਬਣ ਗਿਆ ਹੈ, ਜਿਸ ਚੰਦ੍ਰ ਦੀ ਸਾਰੇ ਜਗਤ ਨੂੰ ਚਾਨਣੀ ਚਾਹੀਦੀ ਹੈ। ਉਸ ਇਸਤ੍ਰੀ ਦੇ ਦੰਦਾਂ ਤੋਂ ਦਾਖ ਤੇ ਅਨਾਰ ਹੋਇਆ ੨ ਆਖਿਆ ਜਾਂਦਾ ਹੈ, ਜੇਹੜਾ ਉਸ ਦੇ ਹੋਠਾਂ ਤੋਂ ਮਿੱਠਾ ਪ੍ਰਗਟ ਹੋਇਆ ਹੈ ਉਸ ਨੂੰ ਰੀਨਾ ਆਖਿਆ ਜਾਂਦਾ ਹੈ। ੧੦
ਗੋਲੀ ਦੌੜੀ। ਉਸ ਨੂੰ ਪੀਂਘ ਝੂਟੌਣ ਦੇ ਬਹਾਨੇ ਭਾਵ ਪੱਜ ਲਾਕੇ ਲੈ ਆਈ ਹੈ। ਖਾਨ ਨੇ ਫੜ ਲਿਆ। ਉਸ ਇਸਤਰੀ ਨੇ ਹੈਰਾਨ ਹੋਕੇ ਚਿਤ ਵਿਚ ਛਲ ਕੀਤਾ ਹੈ। ੧੧
ਤੇਰੇ ਮੈਂ ਏਸੇ ਕਾਰਣ ਕਰਕੇ ਭਾਵ ਮਿਲਨ ਵਾਸਤੇ ਏਥੇ ਆਈ ਹਾਂ। ਹੁਣ ਮੈਨੂੰ ਫੁਲਾਂ ਨੇ ਵਿਖਾਈ ਦਿੱਤੀ ਹੈ ਭਾਵ ਬਾਗ ਦੇ ਫੁਲ ਬੜੇ ਸੋਹਣੇ ਹਨ ਅਸਲੀ ਭਾਵ ਇਸਤ੍ਰੀ ਦਾ ਇਹ ਹੈ ਕਿ ਆਹ ਲੈ ਵੇਖ ਲੈ ਮੈਨੂੰ ਤਾਂ ਰਿਤੂ ਆਈ ਹੋਈ ਹੈ ਇਸ ਸਮੇਂ ਸੰਬੰਧ ਕਰਨਾ ਹਾਨੀ ਦਾ ਕਾਰਨ ਹੈ। ਇਸ ਸਮੇਂ ਤੂੰ ਮੈਨੂੰ ਘਰ ਨੂੰ ਜਾਣ ਦੇਹ। ਪਰਸੋਂ ਨੂੰ ਭਾਵ ਤੀਜੇ ਦਿਨ ਨੂੰ ਮੈਨੂੰ ਬੁਲਾਕੇ ਮੇਰੇ ਨਾਲ ਖੇਡ ਕਰਨਾ ਭਾਵ ਕਪੜਿਆਂ ਦੇ ਔਣ ਤੋਂ ਤੀਸਰੇ ਦਿਨ ਸਬੰਧ ਕਰਨਾ ਯੋਗ ਹੈ ਇਸ ਤੋਂ ਸਾਰਿਆਂ ਨੂੰ ਸਿਖਿਆ ਪ੍ਰਾਪਤਿ ਕਰਨੀ ਚਾਹੀਦੀ ਹੈ। ੧੨
ਹੇ ਖਾਨ ਜੀ ਤੁਸਾਂ ਬਹੁਤ ਸ਼ਰਾਬ ਪੀਣੀ। ਅੱਧੀ ਰਾਤ ਨੂੰ ਤੁਹਾਡੀ ਧੀ ਦੇ ਪਾਸ ਆ ਕੇ ਸੌਂ ਜਾਵਾਂਗੀ। ੧੩
ਇੱਕੁਰ ਜਦੋਂ ਉਸ ਇਸਤਰੀ ਨੇ ਬੋਲਿਆ ਭਾਵ ਸਾਰਾ ਰਿਤੂ ਔਣ ਦਾ ਕਾਰਨ ਦਸਿਆ ਤੇ ਤੀਸਰੇ ਦਿਨ ਦਾ ਇਕਰਾਰ ਕੀਤਾ ਤਾਂ ਖਾਨ ਬੜਾ ਪ੍ਰਸੰਨ ਹੋ ਗਿਆ ਹੈ ਉਸਨੇ ਉਸ ਇਸਤਰੀ ਨੂੰ ਛੱਡ ਦਿਤਾ ਹੈ। ਅਗੋਂ ਹੀ ਮਨ ਵਿਚ ਤੀਜੇ ਦਿਨ ਦੀ ਚਿੰਤਾ ਕਰ ਲਈ ਹੈ। ਤਾਂ ਹਿਤ ਰਾਜ ਪ੍ਰਭਾ ਆ ਗਈ ਹੈ। ਉਸ ਪਠਾਣ ਦੀ ਧੀ ਦੇ ਪਾਸ ਹੀ ਮੰਜੀ ਵਿਛਾ ਲਈ ਹੈ। ੧੪
ਜਦੋਂ ਸਾਰੇ ਲੋਕ ਸੌਂ ਗਏ ਤਾਂ ਓਹ ਹਿਤ ਰਾਜ ਪ੍ਰਭਾ ਅਪਣੇ ਘਰ ਨੂੰ ਉਠਕੇ ਚਲੀ ਗਈ ਹੈ। ਓਧਰ ਖਾਨ ਨੂੰ ਓਹ ਘੜੀ ਯਾਦ ਆ ਗਈ ਹੈ ਜੋ ਰਿਤਰਾਜ ਪ੍ਰਭਾ ਨੇ

ਆਖਿਆ ਹੋਇਆ ਸੀ ਕਿ ਤੂੰ ਉਸ ਫਲਾਣੇ ਸਮੇਂ ਮੇਰੇ ਪਾਸ ਛੇਤੀ ਨਾਲ ਆ ਜਾਵੀਂ। ਸਾਰੀ ਰਾਤ ਉਸ ਖਾਨ ਨੂੰ ਉਸ ਹਿਤ ਪ੍ਰਭਾ ਨੇ ਆਖਕੇ ਜਗਾਈ ਰਖਿਆ ਸੀ। ਓਹ ਪਠਾਣ ਉਸ ਇਸਤਰੀ ਨੂੰ ਲਭਦਾ ੨ ਅਪਣੀ ਧੀ ਦੇ ਪਾਸ ਆ ਗਿਆ ਹੈ ਭਾਵ ਸ਼ਰਾਬੀ ਦੀ ਅਕਲ ਮਾਰੀ ਜਾਂਦੀ ਹੈ ਓਹ ਅਪਣੇ ਪਰਾਏ ਨੂੰ ਵੇਖਣ ਦੀ ਸ਼ਕਤੀ ਨਹੀਂ ਰੱਖ ਸਕਦਾ ਹੈ ਗੁਰੂ ਜੀ ਨੇ ਵੀ ਆਖਿਆ ਹੈ ਕਿ ਸ਼ਰਾਬੀ ਨੂੰ—'ਅਪਣਾ ਪਰਾਇਆ ਨ ਸੁਝਈ ਖਸਮਹੁ ਧਕੇ ਖਾਇ,। ੧੫

ਅਪਣੀ ਧੀ ਨੂੰ ਹੀ ਰਿਤਰਾਜ ਪ੍ਰਭਾ ਸਮਝਕੇ ਫੜ ਲਿਆ ਹੈ। ਓਹ ਵਿਚਾਰੀ ਲੜਕੀ ਬਥੇਰਾ ਪਾਰ੍ਹਿਆ ੨ ਕਰ ਰਹੀ ਹੈ। ਮੂਰਖ ਨੇ ਸ਼ਰਾਬ ਪੀਤੀ ਹੋਈ ਸੀ ਕੁਛ ਵੀ ਗੱਲ ਨ ਜਾਂਣੀ ਕਿ ਇਹ ਮੈਂ ਕੀ ਅਨਰਥ ਕਰ ਰਿਹਾ ਹਾਂ। ੧੬

ਜਦੋਂ ਸ਼ਰਾਬ ਲੱਥੀ ਹੈ ਤਾਂ ਉਸਨੂੰ ਅਪਣੀ ਧੀ ਸਮਝ ਕੇ ਛੱਡ ਦਿੱਤਾ ਹੈ। ੧੭

ਪਠਾਣ ਅਪਣੇ ਮੂੰਹ ਤੋਂ ਆਖਦਾ ਹੈ। ਓਹ ਛੱਤ੍ਰੀ ਭਾਵ ਰਜਪੂਤ ਦੀ ਜਾਈ ਹੋਈ ਰਿਤ ਰਾਜ ਕੁਮਾਰ ਇਸਤਰੀ ਧੰਨ ਧੰਨ ਹੈ ਜਾਂ ਕੁਮਾਰ ਅਵਸਥਾ ਵਾਲੀ ਧੰਨ ਹੈ, ਜੋ ਮੈਨੂੰ ਅਪਣੀ ਧੀ ਦੇ ਨਾਲ ਸੁਆ ਕੇ ਅਪਣਾ ਪਤਿਬ੍ਰਤ ਧਰਮ ਬਚਾ ਗਈ ਹੈ। ੧੮

ਇਹ ਸਿਖਿਆ ਹੈ=ਇਕ ਆਦਮੀ ਸ਼ਰਾਬੀ ਹੋਵੇ, ਦੂਜਾ ਜੁਆਨ ਹੋਵੇ, ਤੀਜੇ ਚੰਗੇ ਘਰ ਤੇ ਬਹੁਤ ਧਨ ਵਾਲਾ ਹੋਵੇ। ਓਹ ਇੱਕੁਰ ਦਾ ਆਦਮੀ ਪਾਪ ਦੇ ਦਰਿਆ ਬਿਨਾ ਕਿਸਤਰਾਂ ਬਚ ਸਕਦਾ ਹੈ ਬਸ ਉਸਨੂੰ ਪਰਮੇਸਰ ਬਚਾਵੇ ਤੇ ਤਾਂ ਓਹ ਬਚ ਸਕਦਾ ਹੈ। ਬੜੀ ਸ਼ੋਕ ਦੀ ਗਲ ਹੈ ਇੱਕੁਰ ਦੀਆਂ ਸਿਖਿਆ ਭਰੀਆਂ ਕਹਾਣੀਆਂ ਪੜ੍ਹਕੇ ਵੀ ਲੋਕ ਸ਼ਰਾਬ ਨੂੰ ਨਹੀਂ ਛੱਡਦੇ ਹਨ ਬਸ ਜੇ ਏਸੇ ਤਰਾਂ ਸ਼ਰਾਬੀਆਂ ਦੀ ਹਾਲਤ ਰਹੀ ਤਾਂ ਸ਼ਰਾਬੀਆਂ ਦਾ ਬੇੜਾ ਗਰਕ ਛੇਤੀ ਹੀ ਹੋ ਜਾਵੇਗਾ। ੧੯

## ਚਰਿਤ੍ਰ ੧੯੪

ਪੰਡੂ ਰਾਜਾ ਦੇ ਪੰਜੇ ਪੁਤ੍ਰ ਸੂਰਮੇਂ। ਅਰਜਨ, ਭੀਮਸੈਨ, ਯੁਧਿਸਟਰ। ਨੁਕਲ ਅਤੇ ਸਹਿਦੇਵ ਆਖਿਆ ਹੈ। ਜਿਨਾਂ ਦੇ ਬਰਾਬਰ ਦੁਨੀਆਂ ਉਤੇ ਬਲ ਵਾਲਾ ਕੌਣ ਪੈਦਾ ਹੋਇਆ ਆਖੀਏ। ੧

ਇਹਨਾਂ ਨੇ ੧੨ ਵਰੇ ਬਣ ਵਿਚ ਵੱਸ ਕੇ ਗੁਜ਼ਾਰੇ ਹਨ। ਸੋਈ ਉਹ ਵਰਾ ਹੁਣ ਤੇਰ੍ਹਵਾਂ ਆ ਗਿਆ ਹੈ। ਦ੍ਰੋਪਤੀ ਸਮੇਤ ਪੰਜੇ ਭਰਾ ਵੈਰਾਟ ਰਾਜਾ ਦੇ ਦੇਸ ਚਲੇ ਗਏ ਹਨ। ਇਹ ਤੇਰਵਾਂ ਵਰਹਾ ਵੀ ਹੁਣ ਲੁਕ ਕੇ ਗੁਜ਼ਾਰਨ ਲੱਗੇ ਹਨ। ੨

ਕਰੀਚਕ ਇੱਕ ਆਦਮੀ ਦਾ ਨਾਮ ਸੀ। ਦਰੁਪਤ ਰਾਜੇ ਦੀ ਧੀ ਦ੍ਰੋਪਤੀ। ਜਦੋਂ ਇਸ ਨੇ ਨੈਨ ਟੱਡ ਕੇ ਵੇਖੀ। ਬੇਹੋਸ਼ ਹੋਕੇ ਜ਼ਮੀਨ ਉਤੇ ਡਿੱਗ ਪਿਆ ਕਾਮ ਨੇ ਇਸ ਨੂੰ ਬੇ ਸੰਭਾਲ ਕਰ ਦਿੱਤਾ ਹੈ। ੩

ਕਰੀਚਕ ਨੇ ਪ੍ਰਗਟ ਹੀ ਅਪਣੀ ਭੈਣ ਦੇ ਨਾਲ ਇਸ ਸਾਰੀ ਗਲ ਦਾ ਭੇਤ ਦੱਸ ਦਿੱਤਾ ਹੈ ਭਾਵ ਕਿ ਦ੍ਰੋਪਤੀ ਨਾਲ ਮੇਰਾ ਮੇਲ ਕਰਾ ਦੇਹ। ਦ੍ਰੁਪਦ ਰਾਜਾ ਦੀ ਜਾਈ

ਹੋਈ ਦ੍ਰੋਪਤੀ ਨੂੰ ਮਿਲਨਾ ਕੈਮ ਕੀਤਾ । ਦ੍ਰੋਪਤੀ ਜੋ ਨੈਣ ਬਣੀ ਹੋਈ ਸੀ ਰਾਣੀ ਭਾਵ ਭੈਣ ਨੇ ਉਸ ਨੂੰ ਸੁਨੇਹਾ ਘੱਲ ਦਿੱਤਾ ਹੈ । ਜਦੋਂ ਦ੍ਰੋਪਤੀ ਆ ਗਈ ਤਾਂ ਕਰੀਚਕ ਨੇ ਹਥ ਨਾਲ ਫੜ ਲਈ ਹੈ। ੪

ਹੱਥ ਦਾ ਬਹੁਤ ਹੀ ਜ਼ੋਰ ਨਾਲ ਬਲ ਕਰਕੇ ਦ੍ਰੋਪਤੀ ਪੱਲਾ ਛੁਡਾ ਗਈ ਹੈ । ਮਾਨੋ ਕੁੱਤੇ ਨੂੰ ਵੇਖਕੇ ਹਰਨੀ ਕਾਹਲੀ ਹੋਕੇ ਦੌੜਦੀ ਹੈ। ੫

ਤਾਂ ਕਰੀਚਕ ਨੇ ਬੜਾ ਗੁੱਸਾ ਕੀਤਾ । ਜਿਥੇ ਰਾਜਾ ਸੀ ਓਥੇ ਆ ਗਿਆ ਹੈ । ਦ੍ਰੋਪਤੀ ਨੂੰ ਪੈਰ ਦੀ ਸੱਟ ਮਾਰਨੀ ਕੀਤੀ ਹੈ। ਪੰਡੂ ਰਾਜਾ ਦੇ ਜਾਇਆਂ ਹੋਇਆਂ ਪੁਤ੍ਰਾਂ ਨੇ ਪਾਸੋਂ ਵੇਖ ਲਿਆ ਹੈ। ੬

ਭੀਮ ਸੈਨ ਤਾਂ ਬੜਾ ਗੁਸੇ ਵਿਚ ਭਰ ਗਿਆ । ਰਾਜੇ ਨੇ ਅੱਖਾਂ ਦੀ ਸੈਨਤ ਨਾਲ ਉਸ ਨੂੰ ਮਨੇ ਕੀਤਾ ਹੈ । ਉਸ ਵੇਲੇ ਭੀਮ ਸੈਨ ਨੇ ਦ੍ਰੁਪਦ ਰਾਜਾ ਦੀ ਜਾਈ ਹੋਈ ਦ੍ਰੋਪਤੀ ਨੂੰ ਪਾਸ ਬੁਲਾ ਕੇ ਇਹ ਗਲ ਸਿਖਾਈ ਹੈ । ਤੂੰ ਇੱਕੁਰ ਕਰੀਚਕ ਨੂੰ ਗੱਲ ਬਣਾਕੇ ਆਖ । ੭

ਦ੍ਰੋਪਤੀ ਅਗੇ ਹੀ ਬੜੀ ਸਿਆਣੀ ਸੀ ਅਤੇ ਹੋਰ ਪਤੀ ਨੇ ਚੰਗੀ ਤਰਾਂ ਬਣਾਕੇ ਆਖਿਆ ਭਾਵ ਸਿਖਾਇਆ ਹੈ। ਪਤੀ ਨੇ ਇਕ ਬਚਨ ਆਖਿਆ ਸੀ ਉਸ ਦ੍ਰੋਪਤੀ ਨੇ ਅੱਗੋਂ ਸਗੋਂ ਵੀਹ ਗੱਲਾਂ ਹੋਰ ਬਣਾਕੇ ਆਖੀਆਂ ਹਨ । ੮

ਸੁੰਞੀ ਜਗਾ ਵਿਚ ਤੂੰ ਰਾਤ ਨੂੰ ਆਵੀਂ । ੯

ਓਧਰ ਸੁੰਞੀ ਜਗਾ ਵਿਚ ਭੀਮ ਸੈਨ ਨੂੰ ਬਹਾ ਦਿਤਾ ਹੈ। ਕਰੀਚਕ ਵੀ ਅੱਧੀ ਰਾਤਗਿਆਂ ਆ ਗਿਆ ਹੈ। ਲੱਤੋਂ ਫੜ ਕੇ ਉਸ ਦੇ ਅਨੇਕਾਂ ਟੋਟੇ ਕਰ ਦਿੱਤੇ। ੧੦

ਸਵੇਰੇ ਕਰੀਚਕ ਨੂੰ ਮਰਿਆ ਪਿਆ ਵੇਖਕੇ ਕਰੀਚਕ ਦੇ ਬਾਕੀ ਦੇ ਭਰਾ ਬੜੇ ਗੁਸੇ ਵਿਚ ਆ ਗਏ ਹਨ । ਓਹਨਾਂ ਦ੍ਰੋਪਤੀ ਦੇ ਕੇਸ ਪੱਕੇ ਕਰਕੇ ਫੜ ਲਏ ਹਨ ਭਾਵ ਗੁੱਤ ਤੋਂ ਫੜ ਲਈ ਹੈ। ਇਸ ਨੂੰ ਵੀ ਅੱਗ ਦੇ ਵਿਚ ਹੀ ਸਾੜਾਂਗੇ। ਜਿਥੇ ਭਰਾ ਗਿਆ ਹੈ ਓਥੇ ਹੀ ਤੈਨੂੰ ਅੱਜ ਘੱਲਾਂਗੇ। ੧੧

ਜਦੋਂ ਕਰੀਚਕ ਨੂੰ ਸਾੜਨ ਵਾਸਤੇ ਲੈ ਚਲੇ ਹਨ ਤਾਂ ਦ੍ਰੋਪਤੀ ਨੂੰ ਵੀ ਕੇਸਾਂ ਤੋਂ ਫੜ ਕੇ ਉਸ ਦੇ ਨਾਲ ਹੀ ਮਗਰ ਮਗਰ ਲੈ ਚਲੇ ਹਨ । ਜੇਹੜੇ ਬੜੇ ਬਹਾਦਰ ਸੂਰਮੇਂ ਕਰੀਚਕ ਹਨ (ਭਾਵ ਓਨਾਂ ਦ੍ਰੋਪਤੀ ਨੂੰ ਫੜਿਆ ਹੈ) ਤਾਂ ਭੀਮ ਸੈਨ ਨੂੰ ਵੀ ਬੜਾ ਗੁਸਾ ਆਇਆ ਹੈ । ਭੀਮ ਸੈਨ ਨੇ ਵੀ ਇਕ ਤਾੜ ਬ੍ਰਿਛ ਨੂੰ ਪੁਟ ਕੇ ਹਥ ਵਿਚ ਫੜ ਲਿਆ ਹੈ। ੧੨

ਭੀਮ ਜਿਸ ਨੂੰ ਗੁੱਸੇ ਨਾਲ ਰੁੱਖ ਦੀ ਸੱਟ ਮਾਰਦਾ ਹੈ। ਉਸ ਦਾ ਸਿਰ ਚਿੱਥ ਹੀ ਘੱਤ ਦਾ ਹੈ। ਕਿਸੇ ਨੂੰ ਲੱਤੋਂ ਫੜ ਕੇ ਜ਼ਮੀਨ ਉਤੇ ਭੂਆਂ ਮਾਰਦਾ ਹੈ । ਕਿਸੇ ਨੂੰ ਕੇਸਾਂ ਤੋਂ ਖਿੱਚ ਕੇ ਵਗਾਹ ਮਾਰਦਾ ਹੈ। ੧੩

ਕੱਛਾਂ ਭਾਵ ਬਗਲਾਂ ਵਿਚ ਕਰੀਚਕਾਂ ਨੂੰ ਫੜ ਲਿਆ ਹੈ। ਬਲਦੀ ਚਿਖਾ ਵਿਚ ਲੈ ਜਾ ਕਰਕੇ ਸੁਟ ਘੱਤਦਾ ਹੈ। ਪੰਜ ਸੌ ਜਾਂ ਇਕ ਅਤੇ ਸੌ ਭਾਵ ਇਕ ਚੰਗਾ

ਭਗਾ ਜੋ ਬੜਾ ਭਾਰਾ ਬਹਾਦਰ ਸੀ ਅਤੇ ਬਾਕੀ ਸੌ ਹੋਰ ਸੋ ਇਕ ਸੌ ਇਕ ਕਰੀਚਕ ਨੂੰ ਮਾਰ ਘੱਤਿਆ ਹੈ । ਆਪਣੀ ਇਸਤ੍ਰੀ ਦੇ ਭੀਮ ਸੈਨ ਨੇ ਪ੍ਰਾਣ ਬਚਾ ਲਏ ਹਨ । ੧੪

## ਚਰਿਤ੍ਰ ੧੯੫

ਆਗਰੇ ਸ਼ਹਿਰ ਵਿਚ ਇਕ ਬਣੀਏ ਦੀ ਇਸਤ੍ਰੀ ਸੀ । ਉਸ ਸ੍ਰੀ ਰਣ ਰੰਗ ਕੁਮਾਰ ਇਸਤ੍ਰੀ ਨੂੰ ਵੇਖਕੇ ਦੇਵਤੇ ਦੈਂਤ ਪ੍ਰਸੰਨ ਹੁੰਦੇ ਸਨ । ੧

ਅਕਬਰ ਬਾਦਸ਼ਾਹ ਇਕ ਦਿਨ ਸ਼ਿਕਾਰ ਨੂੰ ਗਿਆ । ਉਸ ਇਸਤ੍ਰੀ ਦੀ ਸ਼ਕਲ ਵੇਖ ਕੇ ਭਰਮ ਗਿਆ । ਤੀਰ=ਪਾਸ । ੨

ਤਾਂ ਸਖੀ ਚਲ ਕੇ ਉਸ ਦੇ ਘਰ ਗਈ । ਪਰ ਓਹ ਪਾਤਸ਼ਾਹ ਦੇ ਘਰ ਨ ਆਈ । ਉਸ ਇਸਤ੍ਰੀ ਨੇ ਬਾਦਸ਼ਾਹ ਨੂੰ ਹੀ ਅਪਣੇ ਘਰ ਵਿਚ ਬੁਲਾ ਲਿਆ ਹੈ । ੩

ਭਵਨ=ਉਸ ਦੇ ਘਰ । ਉਸ ਇਸਤ੍ਰੀ ਦੀ ਮੰਜੀ ਉਤੇ । ਸੁਣ ਹੇ ਪ੍ਰਾਣਾ ਤੋਂ ਪਿਆਰੇ ਬਾਦਸ਼ਾਹ । ੪

ਜੇ ਤੂੰ ਮੈਨੂੰ ਆਖੇਂ ਤਾਂ ਮੈਂ ਹੁਣੇ ਹੀ ਛੇਤੀ ਨਾਲ ਪਿਸ਼ਾਬ ਕਰ ਆਵਾਂ । ਬਸ ਜਾਣ ਲੱਗੀ ਖਿੱਚਕੇ ਚੰਗੀਤਰਾਂ ਘਰ ਦੇ ਬੂਹੇ ਬੰਦ ਕਰ ਗਈ। ੫

ਖਸਮ ਨੂੰ । ਖਬਰ ਦਿਤੀ। ਪਤੀ ਨੂੰ ਨਾਲ। ਲੈਕੇ। ਆਈ ਹੈ। ਬਣੀਏਂ ਨੂੰ । ਬੜਾ। ਗੁਸਾ। ਆਇਆ। ਉਸਨੇ ਅਪਣਾ ਛਿਤ੍ਰ ਪੈਰਾਂ ਤੋਂ ਲਾਹਕੇ ਆਪਣੇ ਹਥ ਵਿਚ ਫੜ ਲਿਆ ਹੈ। ੬ ਬਾਦਸ਼ਾਹ ਦੇ ਸਿਰ ਵਿਚ ਚੰਗੀਤਰਾਂ ਜੁਤੀਆਂ ਮਾਰਨ ਲੱਗ ਪਿਆ। ਬਾਦਸ਼ਾਹ ਸ਼ਰਮ ਦਾ ਮਾਰਿਆ। ਜੁਤੀਆਂ ਮਾਰਕੇ ਅੰਨੇ ਜਾਂ ਹਨੇਰੇ ਕੋਠੇ ਵਿਚ ਜੋ ਜਮੀਨ ਦੇ ਹੇਠਾਂ ਖਰਾਬ ਕੋਠਾ ਹੁੰਦੇ ਹੈ ਉਸ ਵਿਚ ਕੈਦ ਕਰ ਦਿਤਾ ਹੈ। ਓਸੇਤਰਾਂ ਹੀ ਫੇਰ ਮੁੜਕੇ ਦਰਵਾਜਿਆਂ ਨੂੰ ਬੰਦ ਕਰ ਲਿਆ ਹੈ। ੭

ਪੁਕਾਰੂ=ਜਾਕੇ ਪੁਕਾਰ ਕਰਨ ਵਾਲੇ ਹੋਇ । ਨਿਆਇ ਕਰਨ ਵਾਲੇ ਕਾਜੀ ਨੂੰ ਤੇ ਮੁਕਦਮਾ ਲਿਖਣ ਵਾਲੇ ਮੁਨਸ਼ੀ ਨੂੰ ਨਾਲ ਲੈਕੇ ਆਈ ਹੈ। ੮

ਚੋਰ ਹੈ ਕਿ ਯਾਰ ਹੈ ਕਿ ਕੋਈ ਸੰਤ ਹੈ ਜਾਂ ਕੋਈ ਸ਼ਾਹੂਕਾਰ ਹੈ ਜਾਂ ਕੋਈ ਪਾਤਸ਼ਾਹ ਹੈ (ਮੈਨੂੰ ਇਸ ਗਲ ਦਾ ਕੋਈ ਪਤਾ ਨਹੀ ਹੈ) ਹੇ ਕਾਜੀਆਂ ਵੇ ਮਾਲਕ ਭਾਵ ਵਡੇ ਕਾਜੀ ਜੀ ਤੁਸੀ ਕ੍ਰਿਪਾ ਕਰਕੇ ਆਪਹੀ ਚਲਕੇ ਵੇਖ ਲੌ ਕਿ ਓਹ ਕੌਣ ਹੈ। ੯

ਇਸਤ੍ਰੀ ਦਾ ਪਤੀ ਅਤੇ ਆਪ ਇਸਤ੍ਰੀ ਇਹ ਦੋਵੇਂ ਉਪਰ ਦੱਸੀਆਂ ਗੱਲਾਂ ਆਖਕੇ ਦੋਵੇਂ ਹੀ ਦੌੜ ਗਏ ਹਨ । ਅਤੇ ਉਸ ਕਾਜ਼ੀ ਤੇ ਮੁਣਸ਼ੀ ਨੇ ਉਸ ਘਰ ਵਿਚ ਆਕੇ ਵੇਖਿਆ ਹੈ ਤਾਂ ਅਗੇ ਅਕਬਰ ਬਾਦਸ਼ਾਹ ਬੈਠਾ ਹੋਇਆ ਨਜ਼ਰ ਆਇਆ ਹੈ । ਬਾਦ ਸ਼ਾਹ ਤਾਂ ਐਡਾ ਸ਼ਰਮਿੰਦਾ ਹੋਇਆ ਹੈ ਕਿ ਓਹ ਤਾਂ ਮੂੰਹੋਂ ਕੁਛ ਬੋਲ ਹੀ ਨਹੀਂ ਸੱਕਦਾ ਹੈ। ਸਿਰ ਨੂੰ ਨੀਵਾਂ ਕਰ ਰਿਹਾ ਹੈ ਅੱਖਾਂ ਹੀ ਨਹੀਂ ਖੋਲਦਾ ਹੈ। ੧੦

## ਮਹਾਰਾਜ ਜੀ ਸਿਖਿਆ ਦੇਂਦੇ ਹਨ

ਜੇਹੜਾ ਕੋਈ ਆਦਮੀ ਕਿਸੇ ਦੇ ਘਰ ਜਾਂਦਾ ਹੈ ਕਿਉਂ ਨ ਓਹ ਇੱਕੁਰ ਦਾ ਛੇਤੀ ਨਾਲ ਫਲ ਪਾਵੇ ਭਾਵ ਜਰੂਰ ਹੀ ਓਹ ਏਹੋ ਜਹੀ ਕਰੜੀ ਸ਼ਰਮਿੰਦਗੀ ਵਾਲੀ ਭਾਵ ਮਰ ਕੇ ਮਿੱਟੀ ਵਿਚ ਗਰਕ ਜਾਣ ਵਾਲੀ ਸਜ਼ਾ ਜਰੂਰ ਪਾਂਦਾ ਹੈ। ਜੇਹੜਾ ਵੀ ਕੋਈ ਪਰਾਈ ਇਸਤ੍ਰੀ ਨਾਲ ਪ੍ਰੇਮ ਕਰਦਾ ਹੈ । ਉਸ ਨੂੰ ਏਥੇ ਜੁਤੀਆਂ ਪੈਂਦੀਆਂ ਹਨ ਅਤੇ ਅਗੇ ਉਸ ਵਾਸਤੇ ਨਰਕ ਤਿਆਰ ਹੁੰਦਾ ਹੈ। ੧੧

ਜਦੋਂ ਇੱਕੁਰ ਦਾ ਹਾਲ ਬਾਦਸ਼ਾਹ ਦੇ ਨਾਲ ਹੋਇਆ ਹੈ। ਓਹ ਫੇਰ ਬਿਨਾ ਕਾਰਨ ਤੋਂ ਕਦੀ ਕਿਸੇ ਦੇ ਘਰ ਨਹੀਂ ਗਿਆ ਹੈ। ਬਾਦਸ਼ਾਹ ਨੇ ਜਿੱਕੁਰ ਦਾ ਮਾੜਾ ਕੰਮ ਕੀਤਾ ਸੀ ਓਸੇ ਤਰਾਂ ਦਾ ਬੁਰਾ ਫਲ ਭਾਵ ਕਰੜੀ ਸਜ਼ਾ ਪਾ ਲਈ ਹੈ । ਬਸ ਬਾਦਸ਼ਾਹ ਨੇ ਉਸ ਦਿਨ ਤੋਂ ਮਾੜਾ ਕੰਮ ਮਨ ਤੋਂ ਭੁਲਾ ਹੀ ਦਿੱਤਾ ਹੈ। ੧੨

## ਚਰਿੱਤ੍ਰ ੧੯੬

ਪੰਜਾਬ ਵਿਚ। ਛੱਤ੍ਰੀ ਦੀ ਧੀ। ਉਸਦਾ ਅਚਲ ਕਲਾ ਨਾਮ ਸੀ । ਉਸਦੇ ਘਰ ਬਹੁਤ ਧਨ ਸੀ ਤੇ ਦਿਆਲ ਪੁਰ ਪਿੰਡ ਵਿਚ ਓਹ ਰਹਿੰਦੀ ਸੀ। ੧

ਸੂਰਜ ਜਦੋਂ ਪਹਾੜ ਦੇ ਓਲੇ ਜਾਕੇ ਡੁਬ ਗਿਆ। ਤਾਂ ਪੂਰਬ ਵੱਲ ਚੰਦ ਚੜ੍ਹ ਪਿਆ। ਮਸਾਲਾਂ ਜਗਾਕੇ ਚੋਰ ਦੌੜ ਪਏ। ਉਸ ਇਸਤ੍ਰੀ ਦੇ ਘਰ ਨੂੰ ਵੇਖਕੇ ਆਗਏ। ੨

ਤਲਵਾਰਾਂ ਕੱਢਕੇ ਉਸ ਇਸਤ੍ਰੀ ਦੇ ਸਿਰ ਉਤੇ ਖੜੋ ਗਏ ਹਨ। ਜਾਂ ਧਨ ਦੇਹ ਜਾਂ ਦਸ ਕਿ ਤੇਰਾ ਧਨ ਕਿਥੇ ਹੈ ਨਹੀ ਤਾਂ ਤੈਨੂੰ ਅਸੀਂ ਮਾਰ ਘੱਤਾਂ ਗੇ। ੩

ਇਸਤ੍ਰੀ ਨੇ ਇਹ ਸੁਣਿਆ। ਥੋੜਾ ਜਿਹਾ ਧਨ ਵਿਖਾਇਆ ਹੈ। ਫੇਰ ਆਖਿਆ ਮੈਂ ਬਹੁਤਾ ਸਾਰਾ ਹੋਰ ਧਨ ਵੀ ਦੱਸਦੀ ਹਾਂ। ਪਰ ਜੇ ਮੈਂ ਆਪ ਤੋਂ ਜੀਅ ਦਾਨ ਪਾ ਲਵਾਂ ਭਾਵ ਜੇ ਤੁਸੀ ਮੈਨੂੰ ਮਾਰੋ ਨ ਤਾਂ ਮੈ ਹੋਰ ਬਿਅੰਤ ਧਨ ਤੁਹਾਨੂੰ ਦਿਆਂਗੀ। ੪

ਤੁਸੀਂ ਅਜ ਮੈਨੂੰ ਕਿਉਂ ਮਾਰਦੇ ਹੋ, ਮੇਰੇ ਨਾਲ ਚਲੋ ਤੁਹਾਨੂੰ ਮੈਂ ਬਹੁਤ ਸਾਰਾ ਧਨ ਦਸਦੀ ਹਾਂ। ਮੇਰੇ ਰਾਜਾ ਜੀ ਰੱਖ ਗਏ ਹਨ ਓਹ ਸਾਰਾ ਧਨ ਚੱਲੋ ਖਾਂ ਇਕੋਵਾਰ ਹੀ ਚੁਰਾਕੇ ਲੈ ਆਓ। ਤੁਹਾਡੇ ਪੁਤ੍ਰਾਂ ਪੋਤਰਿਆਂ ਸਾਰਿਆਂ ਤਕ ਅਜ ਮੈਂ ਸਾਰਾ ਹੀ ਦਲਿੱਦ੍ਰ ਰੁੜ੍ਹਾ ਦੇਂਦੀ ਹਾਂ ਭਾਵ ਤੁਹਾਡੇ ਅੱਗੇ ਔਣ ਵਾਲਿਆਂ ਬਚਿਆਂ ਦੀ ਸਾਰੀ ਗਰੀਬੀ ਦੂਰ ਕਰ ਦੇਂਦੀ ਹਾਂ । ਤੁਸੀਂ ਉਸ ਸਾਰੇ ਧਨ ਨੂੰ ਚਲ ਕੇ ਲੁਟ ਲਓ ਮੈਂ ਉਸ ਧਨ ਨੂੰ ਅਪਣਾ ਹਥ ਨਹੀਂ ਲਾਵਾਂਗੀ ਭਾਵ ਮੈਂ ਨਹੀਂ ਲਵਾਂਗੀ । ੫

ਚੋਰ ਤਿਆਰ ਹੋ ਗਏ। ਇਸਤ੍ਰੀ ਨੂੰ ਉਥੇ ਨਾਲ ਲੈ ਗਏ। ਜਿਥੇ ਦਾਰੂ ਦਾ ਕੋਠਾ ਭਰਿਆ ਹੋਇਆ ਸੀ। ਉਥੇ ਜਾਕੇ ਇਸਤ੍ਰੀ ਨੇ ਚੋਰਾਂ ਨੂੰ ਆਖਿਆ ਹੈ । ੬

ਇਸਤ੍ਰੀ ਨੇ ਬਾਣ ਨਾਲ ਅੱਗ ਬੰਨਾਕੇ ਉਸ ਕੋਠੇ ਦੇ ਵਿਚ ਤੀਰ ਚਲਾ ਦਿਤਾ ਹੈ ਭਾਵ ਅੱਗ ਲਾ ਦਿਤੀ ਹੈ। ਇਹਨਾਂ ਸਾਰਿਆਂ ਚੋਰਾਂ ਦਾ ਕਾਲ ਆਇਆ ਹੀ ਹੋਇਆ ਸੀ

ਤੀਰ ਉਸ ਕੋਠੇ ਵਿਚ ਜਾ ਪਿਆ ਹੈ । ੭
ਦੂਸਰਾ ਕਾਰਨ ਹੋਰ ਇਕ ਅੱਗ ਬਾਲਣ ਦਾ ਬਣ ਗਿਆ ਹੈ ਕਿ ਚੋਰ ਮਸਾਲਾਂ ਜਗਾ ਕੇ ਉਸ ਦਾਰੂ ਵਾਲੇ ਕੋਠੇ ਵਿਚ ਵੜ ਗਏ ਹਨ। ਓਹ ਜ਼ੇਹੜੇ ਚੰਗਿਆੜੇ ਮਸਾਲਾਂ ਨਾਲੋਂ ਡਿੱਗਦੇ ਹਨ ਓਹ ਦਾਰੂ ਵਿਚ ਬਿਅੰਤ ਆ ਡਿੱਗੇ ਹਨ । ਸਾਰੇ ਚੋਰ ਤਦੋਂ ਹੀ ਉਡ ਗਏ ਹਨ ਭਾਵ ਦੂਰ ੨ ਤਕ ਜਾ ਪਏ ਹਨ। ਜ਼ਮੀਨ ਤੇ ਫਿਰਨ ਵਾਲੇ ਅਕਾਸ਼ ਵਿੱਚ ਭੌਣ ਲਗ ਪਏ ਹਨ। ੮
ਅਕਾਸ਼ ਵਿਚ ਭੌਣ ਲੱਗ ਪਏ । ਦਸ ੨ ਕੋਹ ਤੱਕ ਜਾ ਪਏ ਹਨ । ਓਨਾਂ ਚੋਰਾਂ ਦੇ ਹੱਡ ਗੋਡੇ ਸਿਰ ਨਹੀਂ ਬਚੇ ਹਨ । ੯
ਇਸ ਛਲ ਦੇ ਨਾਲ ਅਪਣਾ ਘਰ ਬਚਾ ਲਿਆ ਹੈ। ੧੦
ਭਾਵੇਂ ਕੋਈ ਵੀ ਵੱਡੇ ਤੋਂ ਵੱਡਾ ਚਲਾਕ ਕਰਾਮਾਤੀ ਦੇਵਤਾ ਹੋਵੇ ਓਹ ਇਸਤ੍ਰੀ ਦੇ ਛਲ ਤੋਂ ਬਚ ਨਹੀਂ ਸੱਕਦਾ ਹੈ । ੧੧

ਇਕ ਅਚਲ ਕਲਾ ਛੱਤ੍ਰੀ ਦੀ ਧੀ ਪੰਜਾਬ ਵਿਚ ਦਿਆਲ ਪੁਰੇ ਰਹਿੰਦੀ ਸੀ । ਇਕ ਦਿਨ ਚੋਰਾਂ ਨੇ ਰਾਤ ਨੂੰ ਇਸ ਨੂੰ ਆ ਘੇਰਿਆ ਤੇ ਆਖਿਆ ਸਾਰਾ ਧਨ ਦਸ ਦੇਹ, ਨਹੀਂ ਤਾਂ ਮਾਰ ਦਿਆਂਗੇ । ਇਸ ਨੇ ਥੋੜਾ ਜੇਹਾ ਧਨ ਤਾਂ ਦਸ ਦਿੱਤਾ ਬਾਕੀ ਆਖਣ ਲੱਗੀ ਹੋਰ ਬਹੁਤ ਸਾਰਾ ਧਨ ਤੁਹਾਨੂੰ ਦੱਸਦੀ ਹਾਂ ਕਿ ਮਹਾਬਤ ਖਾਂ ਰੱਖ ਗਏ ਹਨ ਓਹ ਧਨ ਲੁਟ ਕੇ ਪੀਹੜੀਆਂ ਤਕ ਪੁਤਰਾਂ ਪੋਤਰਿਆਂ ਤੱਕ ਖਾਣਾ। ਡਾਕੂ ਇਸਤ੍ਰੀ ਦੇ ਆਖੇ ਤੁਰ ਪਏ । ਇਸਤ੍ਰੀ ਨੇ ਜਿਥੇ ਬਰੂਦ ਦਾ ਕੋਠਾ ਸੀ ਓਥੇ ਸਾਰਿਆਂ ਡਾਕੂਆਂ ਨੂੰ ਭੇਜ ਦਿੱਤਾ। ਡਾਕੂ ਮਸਾਲਾਂ ਬਾਲ ਕੇ ਕੋਠੇ ਅੰਦਰ ਵੜੇ ਤਾਂ ਇਸਤ੍ਰੀ ਨੇ ਇਕ ਤੀਰ ਬਲਦਾ ੨ ਕੋਠੇ ਅੰਦਰ ਸੁਟ ਦਿੱਤਾ। ਸਾਰੇ ਡਾਕੂ ਬਰੂਦ ਨਾਲ ਉਡ ਗਏ। ਦੂਰ ੨ ਤਕ ਹੱਡੀਆਂ ਜਾ ਪਈਆਂ। ਇਕ ਡਾਕੂ ਨ ਬਚਿਆ। ਇਸਤ੍ਰੀ ਸਾਰਾ ਧਨ ਲੈਕੇ ਘਰ ਆ ਗਈ।

## ਚਰਿਤ੍ਰ ੧੯੭

ਇਕ ਕਾਮ ਕਲਾ ਇਸਤ੍ਰੀ ਸੁਣੀ ਹੈ। ਬਹੁਤ ਵੇਦਾਂ ਸ਼ਾਸਤ੍ਰਾਂ ਦੇ ਵਿਚਾਰਨ ਵਾਲੀ ਸੀ। ਇਕ ਪੁਤ੍ਰ ਉਸਦਾ ਆਗਿਆ ਨਹੀਂ ਮੰਨਦਾ ਸੀ। ਇਸ ਲਈ ਮਾਂ ਮਨ ਵਿਚ ਬੜਾ ਗੁਸਾ ਕਰਦੀ ਸੀ। ੧
ਖੋਟੀ ਅਕਲ ਵਿਚ ਦਿਨ ਰਾਤ ਗਵਾਂਦਾ ਸੀ। ਮਾਂ ਪਿਓ ਦਾ ਧਨ ਲੁਟਾਂਦਾ ਸੀ। ਭੈੜਿਆਂ ਮੁੰਡਿਆਂ ਨਾਲ ਸਮਾ ਬਤੀਤ ਕਰਦਾ ਸੀ । ਖੋਟੀ ਉਪਜੀਵਕਾ ਭਾਵ ਮਾੜੀ ਤਰਾਂ ਚੋਰੀ ਆਦਕ ਨਾਲ ਰੋਟੀ ਕਮਾਕੇ ਖਾਂਦਾ ਸੀ

ਅਤੇ ਸ਼ਰਾਬ ਪੀਂਦਾ ਸੀ। ੨
ਉਸਦਾ ਦੂਸਰਾ ਭਰਾ ਚੰਗਾ ਸੀ ਚੰਗੇ ਕੰਮ ਕਰਨ ਵਾਲਾ ਸੀ। ਲੜਾਈ ਤੋਂ ਰਹਿਤ ਸੀ ਕਿਸੇ ਨਾਲ ਥੋੜਾ ਜੇਹਾ ਵੀ ਖੋਟਾ ਕੰਮ ਨਹੀਂ ਕਰਦਾ ਸੀ। ਮਾਂ ਦਾ ਉਸ ਨਾਲ ਬੜਾ ਪ੍ਰੇਮ ਰਹਿੰਦਾ ਸੀ। ਮਾੜੇ ਨਾਲੈਕ ਪੁਤ੍ਰ ਨੂੰ ਛੇਤੀ ਨਾਲ ਮਾਰਨਾ ਚਾਹੁੰਦੀ ਸੀ। ੩
ਸੋ=ਓਹ ਬੁਰਾ ਪੁਤ੍ਰ। ਉਸਨੇ ਛੰਨ ਵਿਚ ਸੁੱਤਾ ਹੋਇਆ ਵੇਖਿਆ। ਛੱਪਰੀ ਦੇ ਅੱਗੇ ਜੋਹੜਾ ਖਿੜਕਾ ਹੁੰਦਾ ਹੈ ਉਸਨੂੰ ਅੱਗ ਲਾ ਦਿਤੀ ਹੈ। ਮਾਂ ਨੇ ਪੁਤਰ ਨੂੰ ਸਾੜਦਿਤਾ ਹੈ।੪
ਪਹਿਲੇ ਮਾਂ ਨੇ ਪੁਤ੍ਰ ਨੂੰ ਸਾੜਿਆ। ਫੇਰ ਸਾਰੇ ਜੱਗ ਨੂੰ ਰੋ ਕੇ ਸੁਣਾਇਆ ਹੈ। ਛੱਪਰੀ ਨੂੰ ਅੱਗ ਲਾਕੇ ਪਾਣੀ ਲੈਣ ਦੌੜ ਗਈ ਹੈ। ਕਿਸੇ ਮੂਰਖ ਨੇ ਵੀ ਇਸ ਇਸਤ੍ਰੀ ਦਾ ਛਲ ਨਹੀਂ ਸਮਝਿਆ ਹੈ। ਇਸ ਚਰਿੱਤ੍ਰ ਤੋਂ ਇਹ ਸਿਖਿਆ ਮਿਲਦੀ ਹੈ ਕਿ ਜੇ ਨਲੈਕ ਔਲਾਦ ਹੈ ਤਾਂ ਬੇਸ਼ਕ ਮਾਰ ਘਤੋ ਜੋ ਦੇਸ ਕੌਮ ਧਰਮ ਕੁਲ ਦਾ ਨਾਸ ਕਰਨ ਵਾਲੀ ਹੈ।੫

## ਚਰਿਤ੍ਰ ੧੯੯

ਸੋਨੇ ਵਰਗੀ ਸੋਭਾ ਵਾਲੀ ਜੱਟ ਦੀ ਧੀ ਭਾਵ ਇਸਤ੍ਰੀ ਦਾ ਨਾਮ ਹੈ। ਪਹਿਲਾ ਉਸਨੇ ਇਕ ਪਤੀ ਕੀਤਾ। ਓਹ ਉਸ ਨੂੰ ਚੰਗਾ ਨਹੀਂ ਲੱਗਾ ਉਸ ਦੇ ਗਲ ਵਿਚ ਫਾਹੀ ਪਾਕੇ ਉਸ ਨੂੰ ਮਾਰ ਘੱਤਿਆ ਹੈ। ੧
ਓਹ ਵੀ ਨ ਚੰਗਾ ਲੱਗਾ ਉਸਨੂੰ ਕਟਾਰੀ ਨਾਲ ਮਾਰ ਘੱਤਿਆ ਇਕ ਮਹੀਨੇ ਪਿਛੋਂ ਹੋਰ ਖਸਮ ਕਰ ਲਿਆ। ਉਸਨੂੰ ਵਿਹੁ ਦੇਕੇ ਮਾਰ ਘਤਿਆ। ੨
ਫਿਰ ਇਸਤਰੀ ਨੇ ਚੌਥਾ ਖਸਮ ਕੀਤਾ। ਉਸ ਨੂੰ ਮਾਰਕੇ ਪੰਜਵਾਂ ਕਰ ਲਿਆ। ਛੇਵੇਂ ਨੂੰ ਮਾਰਕੇ ਸੱਤਵਾਂ ਵੀ ਮਾਰਿਆ ਹੈ। ਫੇਰ ਅਠਵੇਂ ਖਸਮ ਨਾਲ ਪਿਆਰ ਪਾਇਆ ਹੈ। ੩
ਕਰਮਾਂ ਦਾ ਫੇਰ ਓਹ ਵੀ ਨ ਚੰਗਾ ਲੱਗਾ। ਉਸਨੂੰ ਵੀ ਕਟਾਰੀ ਨਾਲ ਮਾਰਿਆ ਹੈ। ਇਹ ਗੱਲ ਜਾਣਕੇ ਸਾਰੇ ਜਗਤ ਨੇ ਉਸਨੂੰ ਧਿਰਕਾਰ ੨ ਕੀਤਾ ਹੈ। ਬੜਾ ਸ਼ੋਕ ਹੈ, ਸ਼ੋਕ ਹੈ, ਹੈ, ਹੈ ਕਰਕੇ ਸਾਰਿਆਂ ਆਖਿਆ ਹੈ। ੪
ਜਦ ਇੱਕੁਰ ਇਸਤਰੀ ਨੇ ਅਪਣੀ ਨਿੰਦਿਆ ਸੁਣੀ ਹੈ। ਮਾਨੋ ਮਾਰੇ ਤੋਂ ਬਿਨਾ ਮਰ ਗਈ ਹੈ ਭਾਵ ਬਹੁਤ ਸ਼ਰਮ ਆਈ ਹੈ। ਹੁਣ ਮੈਂ ਅਪਣੇ ਮਾਲਕ ਦੇ ਨਾਲ ਸੜਦੀ ਹਾਂ। ਇਹਨਾਂ ਸਾਰਿਆਂ ਔਤਰਿਆਂ ਲੋਕਾਂ ਨੂੰ ਛਲ ਵਿਖਾਂਦੀ ਹਾਂ। ੫
ਲਾਲ ਕਪੜੇ ਪਹਿਰਕੇ ਪਾਨ ਚੱਬੇ ਹਨ। ਸਿਧਰੋਂ=ਨਰੇਲ ਫੜ ਲਿਆ। ਪਤੀ ਨਾਲ ਸੜਨਾ ਚਾਹਿਆ। ੬
ਸੱਤਾਂ ਖਸਮਾਂ ਨੂੰ ਅਪਣੀ ਹਥੀਂ ਮਾਰਕੇ ਹੁਣ ਸਤੀ ਦਾ ਭੇਸ ਕੀਤਾ ਹੈ ਇਸਤਰੀ ਉਚਿਆਂ ਨੀਵੀਆਂ ਭਾਵ ਗਰੀਬਾਂ ਅਮੀਰਾਂ ਦੇ ਵੇਖਦਿਆਂ ਹੀ ਅੱਗ ਵਿਚ ਵੜ ਗਈ ਹੈ ਭਾਵ ਸੜ ਮਰੀ ਹੈ। ੭ ਸਤਾਂ ਖਸਮਾਂ ਨੂੰ ਆਪਣੇ ਹਥੀਂ ਮਾਰਕੇ ਅਠਵੇਂ ਖਸਮ ਨੂੰ ਗਲ ਨਾਲ ਲਾਕੇ ਵਾਜੇਵਜਾਕੇ ਸਾਰਿਆਂਲੋਕਾਂ ਦੇ ਵੇਖਦਿਆਂ ਹੀ ਸੜ ਮਰੀਹੈ।੮

# ਚਰਿਤ੍ਰ ੧੮੯

ਭੂਪ ਕਲਾ ਇਕ ਪਾਤਸ਼ਾਹ ਦੀ ਧੀ ਸੀ। ੧
ਉਸ ਨੇ ਇਕ ਮਿਸਰੀ ਦਾ ਹੀਰਾ ਬਣਾ ਕੇ ਹਥ ਵਿਚ ਲੈ ਲਿਆ ਹੈ। ਬਹਲ ਵਿਚ ਬੈਠਕੇ ਓਧਰ ਨੂੰ ਤੁਰ ਪਈ ਹੈ। ੨
ਅੱਧੇ ਬਜਾਰ ਵਿਚ। ਵੇਖਿਆ ਹੈ। ਬਹੁਤ ਧਨਦੇਨ। ਅਪਣੀ ਗੱਡੀ ਦੇ ਨਾਲ ਨਾਲ ਉਸ ਨੂੰ ਲਗਾ ਲਿਆ ਹੈ ਭਾਵ ਤੋਰ ਲਿਆ ਹੈ। ੩
ਰਾਤ ਪੈ ਗਈ ਹੈ। ਸੂਰਜ ਛਿਪਿਆ ਤੇ ਚੰਦ ਦੀ ਚਾਨਣੀ ਚੜ੍ਹ ਪਈ ਹੈ। ਹਥ ਫੜਕੇ ਉਸ ਨੂੰ ਬਹਲ ਵਿਚ ਚੜ੍ਹਾ ਲਿਆ ਹੈ। ੪
ਲੋਕ ਜਾਣਦੇ ਹਨ ਕਿ ਗੱਡੀ ਚੀਕਾਂ ਮਾਰਦੀ ਹੈ। ੫
ਉਸਨੂੰ ਆਖਕੇ ਬਹਿਲ ਨੂੰ ਦੌੜਾਇਆ ਹੈ। ਡ੍ਰਰ=ਟੱਜਕੇ। ਉਸ ਇਸਤਰੀ ਨੇ ਜਾਂ ਉਸ ਇਸਤਰੀ ਨਾਲ ਉਸ ਆਦਮੀ ਨੇ। ਕਿਸੇ ਨਹੀਂ ਜਾਣਿਆ ਹੈ। ੬
ਇਸਤਰੀ। ਚੰਗੀ ਸਭਾ। ੭ ਓਹ ਮਿਸਰੀ ਦਾ ਹੀਰਾ ਹੱਥ ਵਿਚ ਲੈ ਲਿਆ ਹੈ। ਬਾਦਸ਼ਾਹ ਨੇ ਵੇਖਿਆਂ ਤੋਂ ਬਿਨਾ ਹੀ ਤੀਹ ਹਜ਼ਾਰ ਰੁਪੱਯਾ ਦੇ ਦਿਤਾ ਹੈ। ੮
ਇਸ ਛਲ ਨਾਲ ਬਾਦਸ਼ਾਹ ਨੂੰ ਵੀ ਛਲ ਗਈ ਹੈ। ੧੫ ਹਜਾਰ ਆਪ ਇਸਤਰੀ ਨੇ ਲੈ ਲਿਆ ਤੇ ੧੫ ਹਜਾਰ ਅਪਣੇ ਮਿਤ੍ਰ ਨੂੰ ਦੇ ਦਿਤਾ ਹੈ। ੯

# ਚਰਿਤ੍ਰ ੧੯੦

ਓਹ ਇਸਤ੍ਰੀ ਇਕ ਦਿਨ ਬਾਗ ਨੂੰ ਚਲੀ ਗਈ ਹੈ। ਆਪਣੀ ਸਹੇਲੀ ਨੂੰ ਨਾਲ ਲੈਕੇ, ਸਭ ਜਣੀਆਂ ਹਸ ਹਸ ਕੇ ਗੱਲਾਂ ਕਰਨ ਲੱਗ ਗਈਆਂ ਹਨ। ਰਾਤ ਦਾ ਰਾਜਾ ਚੰਦ ਹੈ ਉਸਦੀ ਸੋਭਾ ਵਰਗੀ ਭਾਵ ਇਕ ਚੰਗੀ ਇਸਤ੍ਰੀ ਦਾ ਨਾਮ ਹੈ। ਇਸ ਇਸਤ੍ਰੀ ਨੇ ਦੂਸਰੀਆਂ ਆਪਣੀਆਂ ਸਹੇਲੀਆਂ ਇਸਤ੍ਰੀਆਂ ਨੂੰ ਆਖਿਆ ਹੈ। ਉਹਾਂ=ਓਥੇ ਬਾਗ ਵਿਚ ਫਿਰਦਿਆਂ ਹਸਦਿਆਂ ਹਸਦਿਆਂ ਸ਼ਰਤ ਲਾਈ ਹੈ ਜਾਂ ਉਹਾਂ=ਓਨਾਂ ਆਪਣੀਆਂ ਸਹੇਲੀਆਂ ਸਾਰੀਆਂ ਇਸਤ੍ਰੀਆਂ ਨਾਲ ਸ਼ਰਤ ਲਾਈ ਹੈ। ੧
ਜੇ ਮੈ ਰਾਜਾ ਤੋਂ ਪਾਨੀ ਭਰਾਵਾਂ। ਜੇ ਮੈ ਅਪਣੇ ਸਿਰਦੇ ਜਾਂ ਗੁਪਤ ਅਸਥਾਨ ਦੇ ਵਾਲ ਮੁਨਾਵਾਂ। ਮੈ ਤੁਸਾਂ ਵਰਗੀਆਂ ਸਾਰੀਆਂ ਇਸਤ੍ਰੀਆਂ ਨਾਲ ਇਹ ਹੋਡ=ਜਿਦ ਲਾਂਦੀ ਹਾਂ ਭਾਵ ਸ਼ਰਤ ਲਾਂਦੀ ਹਾਂ ਭਾਵ ਜੇ ਮੈ ਉਤੇ ਦਸਿਆਂ ਦੋਹਾਂ ਕੰਮਾਂ ਨੂੰ ਕਰ ਲਿਆ ਤਾਂ ਤੁਸੀ ਸਾਰੀਆਂ ਮੇਰੇ ਪਾਸ ਬਾਜੀ ਹਾਰ ਜਾਓ ਗੀਆਂ। ਤੁਸੀ ਸਾਰੀਆਂ ਆਪਣੀਆਂ ਅਖਾਂ ਨਾਲ ਇਹ ਛਲ ਵੇਖ ਲਓ। ੨
ਇੱਕੁਰ ਸਾਰੀਆਂ ਇਸਤ੍ਰੀਆਂ ਨੂੰ ਆਖਕੇ ਅਗ ਦਾ ਬੜਾ ਚੰਗਾ ਸੁੰਦਰ ਰੂਪ ਹਾਰ ਸ਼ਿੰਗਾਰ ਲਾਕੇ ਬਣਾ ਲਿਆ ਹੈ। ਬਿਹਮਾਯੋ=ਭੁਲਾ ਦਿਤਾ ਹੈ ਭਾਵ ਮੋਹ ਲਿਆ ਹੈ ਉਸ ਬਾਗ ਵਿਚ ਜਦੋਂ ਚਰਿਤ੍ਰ ਸਿੰਘ ਭਾਵ ਬੜਾ ਕੋਈ ਵਲ ਕਰਨ ਵਾਲਾ, ਬੜਾ

ਕੋਈ ਚਲਾਕ ਆਦਮੀ ਆਗਿਆ ਹੈ। ਇਸਤ੍ਰੀ ਨੇ ਵੀ ਇਹ ਗਲ ਸੁਣ ਲਈ ਹੈ ਕਿ ਰਾਜਾ ਬਾਗ ਵਿਚ ਆਗਿਆ ਹੈ। ੩

ਉਸ ਇਸਤ੍ਰੀ ਨੇ ਉਚੇ ਮਕਾਨ ਦੇ ਝਰੋਖੇ ਵਿਚ ਬੈਠਕੇ ਉਸ ਰਾਜਾ ਨੂੰ ਵਿਖਾਈ ਦਿਤੀ ਹੈ। ਰਾਜਾ ਉਸਦੇ ਰੂਪ ਨੂੰ ਵੇਖਕੇ ਛਲ ਗਿਆ ਹੈ। ਰਾਜਾ ਮਨ ਵਿਚ ਆਖਦਾ ਹੈ ਜੇ ਮੈ ਇਕਵਾਰ ਇਸਤ੍ਰੀ ਨੂੰ ਪਰਾਪਤ ਕਰਲਵਾਂ ਤਾਂ ਹਜਾਰ ਜਨਮ ਤਕ ਬਲਹਾਰ ਜਾਵਾਂਗਾ ਭਾਵ ਮੇਰਾ ਜਨਮ ਸਫਲ ਹੋ ਜਾਵੇਗਾ ਜਾਂ ਮੈ ਮਿਲਾਪ ਕਰੌਣ ਵਾਲੀ ਇਸਤ੍ਰੀ ਤੋਂ ਇਸ ਜਨਮ ਵਿਚ ਕਈ ਵਾਰ ਬਲਹਾਰ ਜਾਵਾਂਗਾ। ੪

ਘੱਲਕੇ ਸਖੀ। ਪ੍ਰੀਤ ਦੇ ਨਾਲ ਰਮਨ ਦੀ ਰੀਤੀ ਪੈਦਾ ਕੀਤੀ ਹੈ। ਤਾਂ ਇਹ ਪਖੰਡ ਨਾਲ ਇਸਤ੍ਰੀ ਬੇਹੋਸ਼ ਹੋ ਗਈ ਹੈ। ਪਾਣੀ ੨ ਮੰਗਣ ਲੱਗ ਪਈ ਹੈ। ੫

ਰਾਜੇ ਨੇ ਆਪ ਲਿਆਕੇ ਪਾਣੀ ਪਿਆਇਆ ਹੈ। ੬

ਦੋਵੇਂ ਹੀ ਜਵਾਨ ਹਨ ਭਲਾ ਦੱਸੋ ਕੌਣ ਦੋਹਾਂ ਵਿਚੋਂ ਹਾਰ ਜਾਵੇ। ੭

ਇਸਤ੍ਰੀ ਦੇ ਗੁਪਤ ਅਸਥਾਨ ਦੇ ਰੋਮ ਕਦੀ ਨਹੀਂ ਮੁੰਨੇ ਜਾਂਦੇ ਹਨ। ਮੈਂ ਇਹ ਵੇਦਾਂ ਪੁਰਾਣਾਂ ਵਿਚ ਗਲ ਸੁਣੀ ਹੈ। ੮

ਰਾਜੇ ਨੇ ਆਖਿਆ ਮੈਂ ਤਾਂ ਇਹ ਗਲ ਸੱਚੀ ਨਹੀਂ ਜਾਣਦਾ ਹਾਂ। ਹੇ ਇਸਤ੍ਰੀ ਤੂੰ ਇਹ ਗਲ ਮੈਨੂੰ ਝੂਠੀ ਆਖੀ ਹੈ। ਇਹ ਕੰਮ ਤਾਂ ਤੇਰਾ ਮੈਂ ਹੀ ਕਰ ਸੱਕਦਾ ਹਾਂ। ੯

ਫੜਕੇ ਅਪਣੇ ਹੱਥ ਦੇ ਨਾਲ ਰਾਜਾ ਨੇ ਚਲਾਇਆ ਹੈ। ਇਸਤ੍ਰੀ ਦਾ ਆਖਿਆ ਹੋਇਆ ਕੰਮ ਕਰ ਦਿੱਤਾ ਹੈ। ਬਸ ਇਹ ਕੰਮ ਕਰਾਕੇ ਇਸਤ੍ਰੀ ਤਾੜੀ ਵਜਾਕੇ ਹਸ ਪਈ ਹੈ ਕਿ ਅਜ ਮੈਂ ਰਾਜੇ ਨੂੰ ਝੀਉਰ ਬਣਾਕੇ ਪਾਣੀ ਵੀ ਭਰਾ ਲਿਆ ਹੈ ਅਤੇ ਨਾਈ ਬਣਾਕੇ ਗੁਪਤ ਕੰਮ ਵੀ ਕਰਾ ਲਿਆ ਹੈ। ੧੦

ਓਨਾਂ ਸਾਰੀਆਂ ਇਸਤ੍ਰੀਆਂ ਨੂੰ ਇਹ ਛਲ ਵਿਖਾਕੇ ਓਨਾਂ ਸਾਰੀਆਂ ਤੋਂ ਸ਼ਰਤ ਜਿੱਤ ਲਈ ਹੈ। ੧੧

## ਚਰਿਤ੍ਰ ੧੯੧

ਇਕ ਛੱਤ੍ਰੀ ਦੀ ਧੀ ਲਾਹੌਰ ਵਿਚ ਰਹਿੰਦੀ ਸੀ। ਸਾਰਾ ਜਗਤ ਉਸ ਨੂੰ ਪ੍ਰਬੀਨ ਰਾਇ ਆਖਦਾ ਸੀ। ਗਿਣਤੀ ਤੋਂ ਬਿਨਾ ਉਸ ਦੀ ਸੋਭਾ ਬਿਰਾਜਦੀ ਸੀ ਭਾਵ ਬਹੁਤ ਸੁੰਦਰ ਸੀ। ਦੇਵ ਜਨਾਂ ਜਾਂ ਆਦਮੀਆਂ ਦਾ ਵੀ ਮਨ ਵੇਖਕੇ ਲੱਜਿਆ ਕਰਦਾ ਸੀ ਜਾਂ ਦੇਵਤਿਆਂ ਦੀਆਂ ਜਨਾਨੀਆਂ ਦਾ ਵੀ ਮਨ ਸ਼ਰਮ ਖਾਂਦਾ ਸੀ ਕਿ ਅਸੀਂ ਕੀ ਸੁੰਦਰ ਹਾਂ ਇਹ ਤਾਂ ਸਾਡੇ ਨਾਲੋਂ ਵੀ ਸੁੰਦਰ ਹੈ। ਦੇਵ ਜਨਨ-ਦੇਵਤਿਆਂ ਦੀਆਂ ਧੀਆਂ ਦਾ ਨਾਮ ਵੀ ਹੈ। ੧

ਓਹ ਇਕ ਦਿਨ ਨੰਗੀ ਨ੍ਹਾਂਦੀ ਸੀ ਪਈ ਇਕ ਮੁਗਲ ਉਸ ਨੂੰ ਵੇਖਕੇ ਬੜਾ ਪ੍ਰਸੰਨ ਹੋਇਆ ਹੈ। ਬੇਹੋਸ਼ ਹੋਕੇ ਜ਼ਮੀਨ ਉਤੇ ਜਾ ਪਿਆ ਹੈ, ਕਾਮ ਉਸ ਦੇ ਸਰੀਰ ਨੂੰ ਤੀਰ ਮਾਰ ਗਿਆ ਹੈ। ੨ ਤੀਰ=ਪਾਸ ਦੱਸੀ। ੩

ਓਹ ਸਖੀ ਉਸ ਇਸਤ੍ਰੀ ਦੇ ਘਰ ਚਲੀ ਗਈ ਹੈ। ਤੈਨੂੰ ਤੇਰੀ ਮਾਂ ਸੱਦਦੀ ਹੈ। ਇਸ ਲਈ ਮੈਨੂੰ ਘੱਲਿਆ ਹੈ। ੪

ਮਾਂ ਨੇ ਧੀ ਨੂੰ ਮਿਲਨਾ ਚਾਹਿਆ ਹੈ। ਲਾਂਭੇ ੨ ਪੜਦਿਆਂ ਨੂੰ ਚੰਗੀ ਤਰਾਂ ਪੱਕਿਆਂ ਕਰਕੇ ਖਿੱਚ ਕੇ ਸਵਾਰ ਲਿਆ ਹੈ। ੫

ਜਾਣੇ ਇਸ ਇਸਤ੍ਰੀ ਨੂੰ ਆਸ ਪਾਸ ਤੋਂ ਕੁਛ ਨਜ਼ਰ ਨ ਆਵੇ। ਜਿਥੇ ਇਹ ਪਖੰਡਣ ਇਸਤ੍ਰੀ ਚਾਹੇ ਓਥੇ ਹੀ ਲੈ ਜਾਵੇ। ੬

ਜਿਸ ਸਮੇਂ ਉਸ ਮੁਸਲਮਾਨ ਦੇ ਘਰ ਜਾਕੇ ਪੜਦਾ ਉਤਾਹਾਂ ਚੁਕਿਆ। (ਤਾਂ ਓਹ ਭਲੀ ਇਸਤਰੀ ਹੈਰਾਨ ਹੋ ਗਈ ਹੈ) ਜਿਥੇ ਉਸ ਮੁਸਲਮਾਨ ਨੇ ਅਗੇ ਪਹਿਲੋਂ ਹੀ ਸੇਜਾ ਸਵਾਰੀ ਹੋਈ ਸੀ। ਓਸੇ ਵੇਲੇ ਉਸ ਮੁਸਲਮਾਨ ਨੇ ਛੇਤੀ ਨਾਲ ਇਸ ਇਸਤ੍ਰੀ ਦੀ ਬਾਂਹ ਫੜ ਲਈ ਹੈ। ਬਸ ਇਹ ਇਸਤ੍ਰੀ ਦਾ ਮਨ ਵਿਚ ਹੈਰਾਨ ਪਰੇਸ਼ਾਨ ਰਹਿ ਗਈ ਹੈ (ਕਿ ਇਹ ਕੀ ਹੋ ਗਿਆ ਹੈ) ੭

ਬਸ ਅਜ ਮੇਰਾ ਧਰਮ ਨਸ਼ਟ ਹੋਗਿਆ ਹੈ। ਮੁਸਲਮਾਨ ਦੇ ਅੰਗਾਂ ਨਾਲ ਜੇ ਮੇਰੇ ਅੰਗ ਮਿਲ ਗਏ ਤਾਂ। ੮ ਇਸਤ੍ਰੀ ਛੇਤੀ ਨਾਲ ਉਸ ਤੁਰਕ ਨੂੰ ਆਖਣ ਲਗੀ ਹੇ ਪਿਆਰੇ ਜੇਕਰ ਮੈਂ ਅਜ ਤੇਰੀ ਆਗਿਆ ਪਾਵਾਂ ਤਾਂ ਮੈਂ ਸੁੰਦਰ ਸ਼ਿੰਗਾਰ ਬਣਾ ਆਵਾਂ ਭਾਵ ਮੈਂ ਬਹੁਤ ਖਰਾਬ ਕਪੜੇ ਪਾਇ ਹੋਏ ਹਨ ਇਹਨਾਂ ਤੋਂ ਮਨ ਨੂੰ ਘ੍ਰਿਣਾ ਔਂਦੀ ਹੈ ਸ਼ਿੰਗਾਰ ਵਾਲੇ ਕਪੜੇ ਪਾ ਆਵਾਂ ਫੇਰ ਆਵਾਂਗੀ ਅਰ ਆਪਦਾ ਮਨ ਪ੍ਰਸੰਨ ਕਰਾਂਗੀ। ੯ ਫੇਰ ਮੈਂ ਤੇਰੇ ਘਰ ਵਿਚ ਹੀ ਵੱਸਦੀ ਰਹਾਂਗੀ ਮੈਂ ਤੇਰੀ ਇਸਤ੍ਰੀ, ਤੇਰੀ ਇਸਤ੍ਰੀ ਬਣਕੇ, ਅਧੇ ਅੰਗ ਦੀ ਮਾਲਕ ਬਣ ਜਾਵਾਂਗੀ ਭਾਵ ਮੈਂ ਤੇਰੀ ਪੱਕੀ ਵਿਆਹੁੜ ਇਸਤ੍ਰੀ ਬਣ ਜਾਵਾਂਗੀ। ੧੦

ਇੱਕੁਰ ਬਚਨ ਆਖਕੇ ਉਥੋਂ ਤੁਰ ਪਈ ਹੈ (ਉਸ ਮਕਾਨ ਦੇ ਬਾਹਰੋਂ ਕੁੰਡੇ ਮਾਰਦੀ ਗਈ ਹੈ) ਓਹ ਪਖੰਡਣ ਇਸਤ੍ਰੀ ਜੋ ਛਲ ਨਾਲ ਡੋਲੀ ਵਿਚ ਪਾਕੇ ਲਿਆਈ ਸੀ ਓਹ ਗੋਲੀ ਤੇ ਮੁਗਲ ਅੰਦਰ ਹੀ ਪ੍ਰਸੰਨ ਹੋਵੇ ਬੈਠੇ ਸਨ ਕਿ ਇਸਤ੍ਰੀ ਸਾਡੀ ਬਣ ਗਈ ਹੈ) ਓਸੇ ਵੇਲੇ ਉਸ ਇਸਤ੍ਰੀ ਨੇ ਬਾਹਰੋਂ ਉਸ ਘਰ ਨੂੰ ਅੱਗ ਲਾ ਦਿਤੀ ਹੈ। ਕੁਟਨੀ ਦੇ ਸਹਿਤ ਹੀ ਮੁਗਲ ਨੂੰ ਸਾੜ ਘਤਿਆ ਹੈ। ਇਸਤ੍ਰੀ ਨੇ ਆਪਣਾ ਧਰਮ ਬਚਾ ਲਿਆ ਹੈ। ੧੧

## ਚਰਿਤ੍ਰ ੧੯੨

ਜਿਸਦਾ ਬੜਾ ਸੁੰਦਰ ਰੂਪ ਸੀ। ਇਸਦੀ ਮਾਨ ਕਲਾ ਇਕ ਦਾਸੀ ਸੀ ਜੋ ਕਾਮ ਦੇਵ ਦੀ ਰਤੀ=ਇਸਤ੍ਰੀ ਵਰਗੇ ਰੂਪ ਵਾਲੀ ਭਾਵ ਬਹੁਤ ਸੁੰਦਰ ਸੀ। ੧

ਇਸ ਸਖੀ ਨਾਲ ਰਾਜਾ ਦਾ ਬੜਾ ਪਿਆਰ ਸੀ। ਇਸਨੂੰ ਦਾਸੀ ਤੋਂ ਰਾਣੀ ਬਣਾ ਲਿਆ ਹੋਇਆ ਸੀ। ਜਿੱਕੁਰ ਕੋਈ ਰਸੈਣੀਆ ਰਸੈਣ ਬਣਾ ਲੈਂਦਾ ਹੈ ਭਾਵ ਤਾਮੇ ਤੋਂ ਸੋਨਾ ਬਣਾ ਲੈਂਦਾ ਹੈ ਇੱਕੁਰ ਹੀ ਇਹ ਦਾਸੀ ਵੀ ਤਾਮੇ ਤੋਂ ਸੋਨਾ ਹੋਗਈ ਸੀ ਭਾਵ ਰਾਣੀ ਹੋਗਈ ਸੀ। ੨

ਰਾਜਾ ਇਸ ਦਾਸੀ ਨਾਲ ਹੀ ਬੜਾ ਪਿਆਰ ਕਰਦਾ ਸੀ ਰਾਤ ਦਿਨ ਇਸਦੇ ਘਰ ਹੀ ਰਹਿੰਦਾ ਸੀ। ਸੋ=ਇਹ ਦਾਸੀ ਇਕ ਰਾਜੇ ਦੇ ਨੌਕਰ ਉਤੇ ਅਟਕ ਗਈ। ਰਾਜਾ ਦੀ ਪ੍ਰੀਤੀ ਸਾਰੀ ਮਨ ਤੋਂ ਦੂਰ ਕਰ ਘੱਤੀ ਹੈ। ੩

ਤਿਲ ਚੁਗਨਾ=ਨੌਕਰ ਉਤੇ ਮਾਨਕਲ=ਦਾਸੀ ਅਟਕ ਗਈ ਹੈ। ਭਾਵ ਉਸਦੇ ਵੱਸ ਹੋਗਈ ਹੈ। ਸਿਖਿਆ ਹੈ। ਜੇਹੜਾ ਕੋਈ ਵੱਡਾ ਆਦਮੀ ਦਾਸੀ ਨਾਲ ਭਾਵ ਨਿਕੰਮੀ ਇਸਤ੍ਰੀ ਨਾਲ ਪ੍ਰੇਮ ਕਰਦਾ ਹੈ, ਸਾਰੇ ਲੋਕ ਉਸਨੂੰ ਧਿਰਕਾਰ ੨ ਕਰਦੇ ਹਨ। ੪

ਇਕ ਦਿਨ ਉਸ ਦਾਸੀ ਨੂੰ ਦਾਸ ਨੇ ਹੱਸਕੇ ਆਖਿਆ। ਕਾਮ ਦੇ ਖੇਡ ਕਰਕੇ ਜੀਵਾਂਗੇ ਭਾਵ ਕਿਤੇ ਹੋਰਥੇ ਵੱਖਰੇ ਥਾਂ ਚਲੇ ਚਲੀਏ ਜਿਥੇ ਕੋਈ ਡਰ ਨ ਹੋਵੇ ਦੋਵੇਂ ਜਣੇ ਅਨੰਦ ਕਰਿਆ ਕਰਾਂਗੇ ਜੀਵਣ ਦਾ ਅਨੰਦ ਲਵਾਂਗੇ ਹੋਰ ਏਥੋਂ ਕੁਛ ਵੀ ਅਪਣੇ ਨਾਲ ਖਾਣ ਪੀਣ ਨੂੰ ਨਾਲ ਨ ਲੈ ਚਲੀਏ। ਹੇ ਮਾਨਕਲਾ ਤੂੰ ਇਹ ਮੇਰਾ ਬਚਨ ਮੰਨ। ੫

ਦਾਸੀ ਉਸ ਦਾਸ ਨਾਲ ਤੁਰ ਪਈ। ਰਾਜੇ ਵਲ ਵੇਖਕੇ ਵੀ ਲੱਜਿਆ ਕਰਕੇ ਨਹੀਂ ਰਹੀ ਹੈ ਭਾਵ ਕਿ ਮੈਂ ਰਾਜਾ ਦੀ ਰਾਣੀ ਹਾਂ ਕਿਧਰ ਤੁਰ ਚਲੀ ਹਾਂ ਭੁਖੇ ਨੰਗੇ ਦੇ ਨਾਲ ਤੁਰ ਪਈ ਹਾਂ ਕੁਛ ਐਡੇ ਰਾਜ ਭਾਗ ਵਿਚੋਂ ਸੋਨਾ, ਚਾਂਦੀ, ਕਪੜਾ, ਅੰਨ ਆਦਿਕ ਖਾਣ ਨੂੰ ਵੀ ਨਹੀਂ ਲਿਆ ਹੈ ਫੇਰ ਰਾਜਾ ਮੈਨੂੰ ਵੇਖਦਾ ਹੈ ਮੈਂ ਉਸਦੇ ਵੇਖਦਿਆਂ ਹੀ ਤੁਰ ਪਈ ਹਾਂ ਮੈਂ ਦੁਖੀ ਹੋਵਾਂਗੀ ਇਸ ਗਲ ਦੀ ਇਸ ਇਸਤ੍ਰੀ ਨੇ ਕੋਈ ਪ੍ਰਵਾਹ ਨਹੀਂ ਕੀਤੀ ਹੈ ਰਾਜਾ ਨੇ ਵੀ ਸਮਝਿਆ ਕਿਤੇ ਕੰਮ ਚਲੀ ਹੈ ਪਰ ਇਸ ਦਾਸੀ ਨੇ ਕੁਛ ਵੀ ਲੱਜਿਆ ਨਹੀਂ ਕੀਤੀ ਹੈ ਭਾਵ ਨਿਕੰਮੀਆਂ ਇਸਤਰੀਆਂ ਇੱਕੁਰ ਨਿਝਕ ਹੀ ਤੁਰ ਪੈਂਦੀਆਂ ਹਨ ਉਨ੍ਹਾਂ ਨੂੰ ਕੋਈ ਸ਼ਰਮ ਨਹੀਂ ਹੁੰਦੀ ਹੈ ਓਹ ਅੱਗੇ ਹੀ ਲੋਕਾਂ ਵਿਚ ਫਿਰਨ ਟੁਰਨ ਨੂੰ ਗਿੱਝੀਆਂ ਹੁੰਦੀਆਂ ਹਨ। (ਸਿਖਿਆ ਹੈ) ਜੇਹੜਾ ਕੋਈ ਵਡਾ ਆਦਮੀ ਦਾਸੀ ਭਾਵ ਨਿਕੰਮੀ ਇਸਤਰੀ ਨਾਲ ਪ੍ਰੇਮ ਪਾਂਦਾ ਹਾਂ। ਓਹ ਓੜਕ ਨੂੰ ਪਛੁਤਾਪ ਕਰਦਾ ਹੈ ਤੇ ਕੁਤੇ ਦੀ ਮੌਤ ਮਰਦਾ ਹੈ। ੬

ਚਹੁੰ ਪੈਹਰਾਂ ਵਿਚ ਭਾਵ ਰਾਤ ਰਾਤ ਓਹ ਚਾਰ ਕੋਹ ਪੈਂਡਾ ਤੁਰਕੇ ਗਏ।ਜਿਤਨਾ ਕੁ ਕਾਮ ਦਾ ਹੰਕਾਰ ਸੀ ਸਾਰਾ ਹੀ ਦਲ ਸੁਟਿਆ (ਭਾਵ ਬਹੁਤ ਘੜੀ ੨ ਖੇਹ ਖਾਧੀ ਤੇ ਥੱਕ ਕੇ ਡਿਗ ਪਏ ਤੁਰਿਆ ਨ ਜਾਵੇ) ਚਹੁਆਂ ਪਾਸਿਆਂ ਤੋਂ ਭੌਂਦੇ ੨ ਮੁੜਕੇ ਪਿੰਡ ਨੂੰ ਹੀ ਆ ਗਏ ਹਨ ਭਾਵ ਹਨੇਰੀ ਰਾਤ ਸੀ ਕੁਛ ਦਿਸਦਾ ਨਹੀਂ ਸੀ ਨਾਲੇ ਕਾਮ ਨੇ ਅਕਲ ਮਾਰ ਘੱਤੀ ਸੀ ਨਾਲੇ ਕੁਛ ਦਿਸਦਾ ਨਹੀਂ ਸੀ ਮਾਨ ਕਲਾ ਤੇ ਤਿਲ ਚੁਗਨ=ਨੌਕਰ ਨੂੰ ਰਸਤਾ ਨ ਲੱਭਾ ਭਾਵ ਭੁਲਕੇ ਮੁੜ ਕੇ ਨਗਰ ਨੂੰ ਹੀ ਆ ਗਏ ਹਨ। ੭

ਬਹੁਤ ਥੱਕੇ ਹੋਇ ਹਾਰਕੇ ਡਿਗ ਪਏ ਹਨ। ਮਾਨੋ ਜ਼ਖਮਾਂ ਤੋਂ ਬਿਨਾ ਹੀ ਜ਼ਖਮੀ ਹੋਇ ਗਏ ਹਨ ਤੇ ਆਪੇ ਹੀ ਮਰ ਗਏ ਹਨ। ਜਦੋਂ ਦੋਹਾਂ ਨੂੰ ਬਹੁਤ ਹੀ ਭੁਖ ਲੱਗੀ। ਤਾਂ ਦਾਸ ਨੇ ਬਹੁਤ ਦੁਖ ਪਾਕੇ ਦਾਸੀ ਨੂੰ ਆਖਿਆ ਹੈ। ੮

ਹੇ ਮਾਨਕਲਾ ਤੂੰ ਅਪਣੀ ਬੁਰ=ਗੁਦਾ ਨੂੰ ਪਰੇ ਕਰ ਲੈ। ਇਸਤੋਂ ਸਿਖਿਆ ਲਓ ਕਿ ਕਦੀ ਵੀ ਇੱਕੁਰ ਦਾ ਕੰਮ ਨ ਕਰੋ ਜਿੱਕੁਰ ਦਾ ਇਹਨਾਂ ਮੂਰਖਾਂ ਨੇ ਕੀਤਾ ਹੈ ਭਾਵ

ਬਹੁਤ ਕਸੂਰ ਇਸ ਨਿਕੰਮੀ ਇਸਤ੍ਰੀ ਦਾ ਹੈ ਜੋ ਕਾਮ ਦੀ ਕੋਹੀ ਹੋਈ ਰਾਜਾ ਨੂੰ ਛੱਡਕੇ ਕੰਗਲੇ ਨਾਲ ਤੁਰ ਪਈ ਹੈ ਆਪ ਵੀ ਦੁਖ ਪਾਂਦੀ ਹੈ ਤੇ ਉਸਦਾ ਵੀ ਸਤਿਆ ਨਾਸ ਕਰ ਘਤਿਆ ਹੈ ਸਾਰਾ ਲਹੂ ਨੁਚੜ ਗਿਆ ਹੈ ਲੱਤਾਂ ਕੰਬਦੀਆਂ ਹਨ ਕਾਮੀਆਂ ਦੀ ਹਾਲਤ ਇੱਕੁਰ ਦੀ ਹੀ ਹੁੰਦੀ ਹੈ। ਕਿਸੇ ਡੰਗਰ ਦੀ ਖਲ ਦਾ ਰੋਟੀ ਦਾ ਟੁਕੜਾ ਬਣਾਕੇ ਦੇਹ ਜੋ ਮੈਂ ਹਥ ਉਤੇ ਧਰਕੇ ਉਸਨੂੰ ਵੇਖਕੇ ਜਾਂ ਚੱਕ ਮਾਰਕੇ ਹੀ ਭੁਖ ਨੂੰ ਦੂਰ ਕਰ ਲਵਾਂ ਮੈਂ ਤਾਂ ਮਰਦਾ ਜਾਂਦਾ ਹਾਂ (ਮੈਂ ਤੇਰੇ ਭੋਗ ਨੂੰ ਕੀ ਕਰਾਂ ਅਪਣੀ ਇਹ ਗੁਦਾ ਮੇਰੇ ਤੋਂ ਪਰਾਂ ਕਰ ਲੈ। ਜਦੋਂ ਦਾਸ ਨੇ ਖਾਣ ਵਾਸਤੇ ਕੁਛ ਨ ਪਾਇਆ ਭਾਵ ਉਸਨੂੰ ਕੁਛ ਨ ਲੱਭਾ ਤਾਂ ਉਸਨੇ ਚਿਤ ਵਿਚ ਬਹੁਤ ਗੁਸਾ ਵਧਾਇਆ ਹੈ। ੯

ਦਾਸ ਨੇ ਦਾਸੀ ਨੂੰ ਚੰਗੀ ਤਰਾਂ ਮਾਰ ਕੁੱਟਕੇ ਨਦੀ ਵਿਚ ਰੁੜਾ ਦਿੱਤਾ ਹੈ। ਆਪ ਬਣ ਵਿਚ ਜਾਕੇ ਫਲ ਚੁਗ ਕੇ ਖਾਣ ਲੱਗਾ। ਬੇਰ ਖਾਂਦੇ ਦਾਸ ਨੂੰ ਇਕ ਸ਼ੇਰ ਨੇ ਵੇਖਿਆ ਹੈ ਜਾਂ ਬੇਰ ਖਾਂਦਿਆਂ ਦਾਸ ਨੇ ਇਕ ਸ਼ੇਰ ਨੂੰ ਵੇਖਿਆ ਹੈ। ਹੇ ਭਰਾਓ ਉਸ ਤਿਲ ਚੁਗਨ=ਦਾਸ ਨੂੰ ਸ਼ੇਰ ਨੇ ਖਾ ਲਿਆ ਹੈ। ਭਾਵ ਮਾਰ ਘੱਤਿਆ ਹੈ। ੧੦

ਓਧਰ ਰੁੜਦੀ੨ ਦਾਸੀ ਓਧਰ ਚਲੀ ਗਈ। ਜਿਧਰ ਪਿੰਡ ਤੋਂ ਬਾਹਰ ਆਕੇ ਰਾਜੇ ਦੀ ਅਸਵਾਰੀ ਨਿਕਲੀ ਹੈ। ਵੇਖਕੇ ਪਿਆਰੀ ਨੂੰ ਰਾਜੇ ਨੇ ਓਥੋਂ ਕੱਢ ਲਿਆ ਹੈ। ਇਸ ਰਾਜੇ ਮੂਰਖ ਨੇ ਵੀ ਕੁਛ ਛਲ ਨਹੀਂ ਸਮਝਿਆ ਹੈ। ੧੧

ਰਾਜੇ ਨੇ ਦਾਸੀ ਨੂੰ ਨਦੀ ਤੋਂ ਕੱਢ ਲਿਆ ਹੈ। ਨਦੀ ਦੇ ਕੰਢੇ ਉਤੇ ਬੈਠਕੇ ਰਾਜੇ ਨੇ ਦਾਸੀ ਨੂੰ ਆਖਿਆ ਹੈ। ਕਿਸ ਕਾਰਨ ਵਾਸਤੇ ਤੂੰ ਏਥੇ ਆਈ ਹੈਂ। ਸੋ ਤੂੰ ਮੈਨੂੰ ਅਪਣਾ ਕਾਰਨ ਦੱਸ। ੧੨

ਜਦੋਂ ਤੁਸੀਂ ਸ਼ਿਕਾਰ ਨੂੰ ਚਲੇ ਗਏ। ਬਹੁਤ ਚਿਰ ਹੋ ਗਿਆ ਤੁਸੀਂ ਘਰ ਨੂੰ ਨ ਆਏ। ਤੁਹਾਥੋਂ ਬਿਨਾ ਮੈਂ ਬੜੀ ਦੁਖੀ ਹੋਈ। ਇਸ ਲਈ ਮੈਂ ਕਮਲੀ ਹੋਈ ਗਾਹੜੇ ਜੰਗਲ ਵਿਚ ਆ ਗਈ ਸਾਂ। ੧੨

ਜਦੋਂ ਮੈਨੂੰ ਬੜੀ ਤੇਹ ਲੱਗੀ। ਪਾਣੀ ਪੀਣ ਨੂੰ ਨਦੀ ਪਾਸ ਗਈ ਮੈਂ। ਮੇਰਾ ਪੈਰ ਤਿਲਕ ਗਿਆ ਮੈਂ ਨਦੀ ਵਿਚ ਜਾ ਪਈ ਸਾਂ। ਤੁਸਾਂ ਬੜੀ ਕ੍ਰਿਪਾ ਕੀਤੀ ਹੈ ਕਿ ਮੈਨੂੰ ਆਕੇ ਕੱਢ ਲਿਆ ਹੈ। ੧੪

ਸਿਖਜਾ ਹੈ। ਹੇ ਚੰਗੇ ਮਿਤਰ ਨੀਚ ਦਾ ਸੰਗ ਨ ਕਰੋ। ਭਾਦਰੋਂ ਦੀ ਨਦੀ ਭੇਡ ਦੀ ਪੂਛ ਫੜਕੇ ਕੌਣ ਪਾਰ ਉਤਰਿਆ ਹੈ। ੧੫

ਦਾਸ ਉਸ ਨੂੰ ਨਦੀ ਵਿਚ ਸੁੱਟ ਗਿਆ ਸੀ ਇਸ ਲਈ ਦਾਸੀ ਦਾ ਪੇਟ ਪਾਣੀ ਨਾਲ ਭਰ ਗਿਆ ਸੀ। ਇਸ ਲਈ ਇਹ ਇਸਤ੍ਰੀ ਭਾਵ ਦਾਸੀ ਮਰ ਗਈ ਹੈ ਪਰ ਰਾਜੇ ਮੂਰਖ ਨੂੰ ਇਸ ਗੱਲ ਦਾ ਪਤਾ ਨਹੀਂ ਲੱਗਾ ਹੈ। ੧੬

ਬੇਰ ਆਦਿਕ ਫਲ ਖਾਂਦਿਆਂ ਸ਼ੇਰ ਨੇ ਫੜ ਲਿਆ ਤੇ ਦਾਸ ਦਾ ਨਾਸ ਕਰ ਘੱਤਿਆ। ਹੇ ਮਤ ਹੀਣਿਓ ਦਾਸਾਂ ਦੇ ਨਾਲ ਦੋਸਤੀ ਨ ਕਰੋ। ੧੭

## ਚਰਿੱਤ੍ਰ ੧੯੩

ਤ੍ਰਿਦਸ ਕਲਾ ਇਕ ਇਸਤ੍ਰੀ ਸਿਆਣੀ ਸੀ । ਇਹ ਚੋਰਾਂ ਦੀ ਬੜੀ ਹਿਤ ਵਾਲੀ ਸੀ ਭਾਵ ਸਹੈਤਾ ਕਰਨ ਵਾਲੀ । ਜਿਥੇ ਕਿਸੇ ਦਾ ਧਨ ਵੇਖਦੀ ਸੀ । ਓਥੇ ਹਿੰਙ ਦੀ ਨਿਸ਼ਾਨੀ ਲਾ ਕੇ ਆ ਜਾਂਦੀ ਸੀ ਭਾਵ ਨਿਸ਼ਾਨੀ ਰਹੇ ਕਿ ਇਥੋਂ ਆਕੇ ਮੁਸ਼ਕ ਵੇਖ ਲਵਾਂਗੀ ਤਾਂ ਸੰਨ੍ਹਾ ਲਗਵਾ ਦਿਆਂਗੀ । ੧

ਜਦੋਂ ਹਿੰਙ ਦੀ ਵਾਸ਼ਨਾ ਚੋਰ ਲੱਭ ਲੈਂਦੇ ਸੀ । ਓਸੇ ਜਗਾ ਜਾ ਕੇ ਸੰਨ੍ਹਾ ਲਾ ਲੈਂਦੇ ਸੀ । ਕਿਸੇ ਥਾਂ ਇਕ ਬੜਾ ਸ਼ਾਹੂਕਾਰ ਰਹਿੰਦਾ ਸੀ । ਤ੍ਰਿਦਸ ਕਲਾ ਇਹ ਜੇਹੜੀ ਚੋਰਾਂ ਦੀ ਸਹੈਤਾ ਕਰਨ ਵਾਲੀ ਸੀ ਪਹਿਲੇ ਇਸ ਨੇ ਉਸਦੇ ਨਾਲ ਜਾ ਕੇ ਖੇਹ ਖਾਧੀ ਹੈ । ੨

ਹਿੰਙੂ ਲਾਕੇ ਵੇਰ ਉਸ ਦੇ ਘਰ ਨੂੰ ਚੋਰ ਲਾ ਦਿਤੇ ਹਨ । ਕੇਲ ਕਰ-ਦਿਆਂ ਸ਼ਾਹੁ ਯਾਦ ਆ ਗਿਆ ਭਾਵ ਸ਼ਾਹੁ ਨੂੰ ਚੇਤਾ ਕਰਾ ਦਿਤਾ ਹੈ ਭਾਵ ਆਖਿਆ ਹੈ ਕਿ ਓਹ ਦੇਖ ਸੰਨ੍ਹ ਲੱਗੀ ਹੋਈ ਹੈ । ਹੇ ਮਿਤ੍ਰ ਤੇਰੀ ਤਾਂ ਸਾਰੀ ਮਾਇਆ, ਦੌਲਤ ਚੁਰਾਈ ਗਈ ਹੈ । ੩

ਇਹ ਗਲ ਵੇਖਕੇ ਸ਼ਾਹੂਕਾਰ ਦੋਰ ਚੋਰ ਆਖਣ ਲਗ ਪਿਆ । ਅਪਣਾ ਅੱਧਾ ਧਨ ਬਚਾ ਲਿਆ ਭਾਵ ਚੋਰ ਅੱਧੀਆਂ ਪੰਡਾਂ ਚੁਕ ਕੇ ਦੌੜ ਗਏ ਅੱਧੀਆਂ ਪਈਆਂ ਰਹੀਆਂ ਹਨ । ਚੋਰਾਂ ਤੇ ਸ਼ਾਹੂ ਕਾਰ ਦੋਹਾਂ ਨੇ ਇਸ ਪਖੰਡਣੀ ਇਸਤ੍ਰੀ ਅਪਣੀ ਸਹੈਤਾ ਕਰਨ ਵਾਲੀ ਸਮਝਿਆ ਹੈ, ਚੌਹਾਂ ਮੂਰਖਾਂ ਨੇ ਕੁਛ ਭੇਤ ਭਾਵ ਛਲ ਨਹੀ ਸਮਝਿਆ ਹੈ । ੪

ਇਸ ਇਸਤ੍ਰੀ ਨੇ ਅੱਧਾ ਧਨ ਤਾਂ ਚੋਰਾਂ ਤੋਂ ਵੰਡਾ ਲਿਆ ਹੈ । ਅੱਧਾ ਉਸ ਸ਼ਾਹੂਕਾਰ ਪਾਸੋਂ ਲੈ ਲਿਆ ਹੈ । ਦੋਹਾਂ ਨੇ ਇਸ ਨੂੰ ਪਿਆਰੀ ਕਰਕੇ ਜਾਣਿਆਂ ਹੈ । ਦੋਹਾਂ ਮੂਰਖਾਂ ਨੇ ਕੋਈ ਗਲ ਨਹੀਂ ਜਾਣੀ ਹੈ । ੫

ਪਹਿਲੇ ਸ਼ਾਹੂਕਾਰ ਦੇ ਘਰ ਚੋਰ ਲਗਵਾ ਦਿਤੇ ਹਨ ਫੇਰ ਪਹਿਰੇਦਾਰ ਵੀ ਜਗਾ ਦਿਤੇ ਹਨ । ਇਹ ਛਲ ਕਰਕੇ ਦੋਹਾਂ ਨੂੰ ਭਰਮਾ ਲਿਆ ਹੈ । ਚੋਰ ਤਾਂ ਆਖਦੇ ਹਨ ਇਹ ਇਸਤ੍ਰੀ ਸਾਡੀ ਸਹੈਤਾ ਕਰਨ ਵਾਲੀ ਹੈ । ਸ਼ਾਹੂਕਾਰ ਜਾਣਦਾ ਹੈ ਇਹ ਮੇਰੀ ਸਹੈਤਾ ਕਰਨ ਵਾਲੀ ਹੈ । ੬

ਇਸਤ੍ਰੀਆਂ ਦੇ ਛਲਾਂ ਨੂੰ ਕੋਈ ਨਹੀਂ ਸਮਝ ਸਕਦਾ ਹੈ । ਓਹੋ ਹੀ ਇਹਨਾਂ ਦੇ ਛਲ ਸਮਝ ਸਕਦਾ ਹੈ ਜਿਸਦਾ ਸਹੈਤਾ ਕਰਨ ਵਾਲਾ ਪ੍ਰਮੇਸ਼ਰ ਹੋਵੇ । ੭

## ਚਰਿਤ੍ਰ ੧੯੪

ਇਕ ਦੇਵਨਰਾਜ ਰਾਜਾ ਹੰਡੂਰ ਸ਼ਹਿਰ ਜਾਂ ਦੇਸ ਵਿਚ ਰਹਿੰਦਾ ਸੀ । ਸਾਰਾ ਸੰਸਾਰ ਉਸਨੂੰ ਨਾਲੇ ਦਾ ਹੋਛਾ ਆਖਦਾ ਸੀ ਭਾਵ ਵਿਸ਼ਈ ਸੀ, ਜਤੀ ਨਹੀਂ ਸੀ । ੧

ਇਕ ਕੋਈ ਟੋਕਰੇ ਬਣੌਣ ਵਾਲਾ ਜਾਂ ਬੰਨਣ ਵਾਲਾ ਆਦਮੀ ਸੀ ਉਸਦੀ ਇਸਤ੍ਰੀ ਨਾਲ ਉਸ ਰਾਜੇ ਦੀ ਪ੍ਰੀਤੀ ਬੜੀ ਰਹਿੰਦੀ ਸੀ। ਇਕ ਦਿਨ ਉਸ ਇਸਤ੍ਰੀ ਨੇ ਅਜੇ ਉਸਨੂੰ ਬੁਲਾਇਆ ਹੀ ਨਹੀ ਸੀ ਅਪਣੇ ਘਰ ਓਹ ਬੇਵਕੂਫ ਆਪ ਖਬਰ ਦਿਤਿਆਂ ਬਿਨਾ ਹੀ ਬੇਹੋਸ਼ ਹੋਇਆ ਭਾਵ ਕਮਲਾ ਹੋਇਆ ਓਧਰ ਨੂੰ ਤੁਰ ਪਿਆ ਹੈ। ੨

ਜਦੋਂ ਓਹ ਰਾਜਾ ਘਰ ਵਿਚ ਆਗਿਆ ਟੋਕਰੇ ਬੰਨਣ ਵਾਲੇ ਦੀ ਇਸਤ੍ਰੀ ਨੇ ਵੇਖ ਲਿਆ ਹੈ। ਤਾਂ ਅਪਣੇ ਪਤੀ ਨੂੰ ਸਾਰਾ ਛਲ ਦਸ ਦਿਤਾ ਹੈ। ਓਸੇ ਵੇਲੇ ਉਸ ਰਾਜੇ ਨੂੰ ਫੜਕੇ ਉਸਨੇ ਟੋਏ ਦੇ ਵਿਚ ਸੁੱਟ ਘਤਿਆ ਹੈ। ਹੇ ਭਰਾਓ ਫੇਰ ਫੜਕੇ ਜੁਤੀ ਹੱਥ ਵਿਚ ਉਸਨੂੰ ਬਹੁਤ ਹੀ ਰੀਤੀਆਂ ਅਨੁਸਾਰ ਭਾਵ ਬਹੁਤ ਚੰਗੀਤਰਾਂ ਮਾਰਿਆ ਹੈ। ੩

ਇਸਤ੍ਰੀ ਦੀ ਬੇਈਮਾਨੀ ਦੀ ਗਲ ਦੱਸੀ ਗਈ ਹੈ ਕਿ ਪਹਿਲੇ ਤਾਂ ਉਸ ਨਾਲ ਖੇਹ ਖਾਂਦੀ ਰਹੀ ਹੈ ਤੇ ਉਸਨੂੰ ਆਪਣੇ ਘਰ ਵਿਚ ਬੁਲਾਂਦੀ ਰਹੀ ਹੈ ਅਜ ਵੀ ਓਹ ਗਿਝਿਆ ੨ ਮੂਰਖ ਬਿਨਾ ਪੁਛੇ ਆਗਿਆ ਹੈ। ਪਰ ਉਸ ਨਾਲ ਕਿਸੇ ਕਾਰਨ ਕਰਕੇ ਦੀ ਪ੍ਰੀਤੀ ਨਹੀਂ ਬਣੀ ਹੈ ਤੇ ਫੇਰ ਪਤੀ ਨੂੰ ਸਾਰੀ ਗਲ ਦੱਸ ਦਿਤੀ ਹੈ ਭਾਵ ਖੇਹ ਖਾਕੇ ਫੇਰ ਪਤੀ ਪਾਸੋਂ ਵੀ ਸੱਚੀ ਹੋਗਈ ਹੈ ਕਿ ਇਹ ਕੋਈ ਓਪਰਾ ਆਦਮੀ ਸਾਡੇ ਘਰ ਆ ਵੜਿਆ ਹੈ ਇਸਨੂੰ ਜੁਤੀਆਂ ਮਾਰੋ। ਜੁਤੀਆਂ ਮਾਰਕੇ, ਟੋਏ ਵਿਚ ਸੁਟਕੇ ਫੇਰ ਉਤੇ ਕੰਡਿਆਂ ਵਾਲੇ ਛਾਪੇ ਸੁਟ ਘਤੇ ਹਨ। ਹੇ ਭਰਾਓ ਓਹ ਮੂਰਖ ਆਦਮੀ ਇਸਤ੍ਰੀ ਚਿਤ ਵਿਚ ਡਰਦੇ ਮਾਰੇ ਹੋਏ ਦੌੜ ਗਏ ਹੈਨ ਭਾਵ ਜਾਨ ਬਚਾ ਗਏ ਹੈਨ। ਓਹ ਦੋਵੇਂ ਟੋਕਰੇ ਬੰਨਣ ਵਾਲਾ ਤੇ ਉਸਦੀ ਇਸਤ੍ਰੀ ਡਰ ਦੇ ਮਾਰੇ ਕਿ ਰਾਜਾ ਮਰ ਗਿਆ ਹੈ ਸਾਨੂੰ ਕੋਈ ਫੜ ਲਏਗਾ ਓਹ ਦੋਵੇਂ ਹੀ ਘਰ ਛਡਕੇ ਦੌੜ ਗਏ ਹਨ। ੪

ਸਵੇਰੇ ਰਾਜੇ ਨੂੰ ਲੱਭਣ ਲਗੇ। ਰਾਣੀਆਂ ਸਹਿਤ ਵਜੀਰ ਸ਼ੋਕ ਵਿਚ ਪ੍ਰੇਮੀ ਹੋਇ ਭਾਵ ਗਮਦੇ ਮਾਰੇ ਹੋਇ ਕਿ ਰਾਜਾ ਕਿਧਰ ਗਿਆ। ਓਥੇ ਟੋਏ ਵਿਚ ਪਿਆ ਰਾਜਾ ਵੇਖਿਆ ਹੈ। ਉਸਨੂੰ ਕੱਢਕੇ ਘਰ ਲੈਗਏ ਹਨ। ੫

## ਚਰਿਤ੍ਰ ੧੯੫

ਜਸਵੰਤ ਸਿੰਘ ਰਾਜਾ ਮਾਰਵਾੜ ਨੌ ਕਰੋੜ ਦੇ ਦੇਸ ਦਾ ਮਾਲਕ ਸੀ ਸਾਰੇ ਦੇਸ ਦੇ ਰਘੁ ਬੰਸੀ ਵੱਡੇ ਰਾਜੇ ਜਿਸਦੀ ਮੰਨਤ ਮੰਨਦੇ ਸੀ ਭਾਵ ਜਿਸਦੀ ਈਨ, ਹਕੂਮਤ ਦੇ ਹੇਠਾਂ ਸਾਰੇ ਰਘੁਬੰਸੀ ਰਾਜੇ ਸਨ ਸਾਰੇ ਤਿਸਦਾ ਹੁਕਮ ਮੰਨਦੇ ਸਨ। ੧

ਉਸ ਰਾਜੇ ਦੀ ਇਕ ਦੁਤਿਮਾਨ ਪਤੀ ਬੜੀ ਚੰਗੀ ਇਸਤ੍ਰੀ ਸੀ। ਮਾਨੋ ਚੰਦ੍ਰਮਾ ਨੂੰ ਚੀਰ ਕੇ ਓਹ ਵਿਚੋਂ ਕੱਢੀ ਹੋਈ ਸੀ। ਬਿਤਨ ਪ੍ਰਭਾ ਉਸ ਦੀ ਦੂਸਰੀ ਰਾਣੀ ਸੀ। ਜਿਸਦੇ ਬਰਾਬਰ ਨ ਕੋਈ ਇਸਤ੍ਰੀ ਕਿਸੇ ਨੇ ਵੇਖੀ ਹੈ ਨ ਕਥਨ ਕੀਤੀ ਹੈ। ੨

ਜਦੋਂ ਖਹਬਰੀਆਂ ਨੇ ਕਾਬਲ ਦਾ ਦਰੋ=ਦਰਾ ਭਾਵ ਰਸਤਾ ਬੰਦ ਕਰ ਦਿਤਾ ਹੈ, ਕਿਸੇ ਨੂੰ ਔਣ ਜਾਣ ਨਹੀਂ ਦੇਂਦੇ ਹਨ। ਮੀਰ=ਬਾਦਸ਼ਾਹ ਦੇ ਛੋਟੇ ਖਾਂ ਸਾਹਿਬ ਨੇ ਇੱਕੁਰ ਲਿਖ ਘੱਲਿਆ ਹੈ ਕਿ ਰਸਤਾ ਬੰਦ ਹੈ ਕੋਈ ਮੇਰੇ ਮੁਲਕ ਵਲ

ਨ ਆਵੇ। ਉਸ ਸਮੇਂ ਔਰੰਗਜ਼ੇਬ ਨੇ ਤੰਗ ਆਕੇ ਜਸਵੰਤ ਸਿੰਘ ਨੂੰ ਬੁਲਾ ਲਿਆ ਹੈ (ਕਿ ਤੂੰ ਮੇਰਾ ਇਹ ਕੰਮ ਕਰ) ਬਸ ਬਾਦਸ਼ਾਹ ਨੇ ਜਸਵੰਤ ਸਿੰਘ ਨੂੰ ਉਸ ਪਾਸੇ ਵਲ ਘੱਲ ਦਿਤਾ ਹੈ। ੩

ਜਸਵੰਤ ਸਿੰਘ ਦਿੱਲੀ ਸ਼ਹਿਰ ਨੂੰ ਛੱਡ ਕੇ ਉਸ ਪਾਸੇ ਚਲਾ ਗਿਆ। ਜੇਹੜਾ ਕੋਈ ਅੱਗੋਂ ਅੜਿਆ ਉਸੇ ਸਮੇਂ ਇਸਨੇ ਉਸ ਨੂੰ ਮਾਰ ਘਤਿਆ ਹੈ। ਜੇਹੜਾ ਕੋਈ ਇਸਨੂੰ ਅਗੋਂ ਆ ਮਿਲਿਆ ਹੈ ਉਸਨੂੰ ਇਸਨੇ ਬਚਾ ਲਿਆ ਹੈ। ਹੇ ਭਰਾਓ ਓਹ ਹੰਡ ਜਾਤ ਦੇ ਤੇ ਬੰਗਸਤਾਨ ਜਾਤੀ ਦੇ ਜਾਂ ਦੋਵੇਂ ਦੇਸਾਂ ਦੇ ਨਾਮ ਹਨ ਇਹਨਾਂ ਦੇ ਰਹਿਣ ਵਾਲਿਆਂ ਪਠਾਣਾਂ ਨੂੰ ਮਾਰਕੇ। ੪

ਕਿਤਨਿਆਂ ਕੁ ਦਿਨਾਂ ਮਗਰੋਂ ਜਾਂ ਬਹੁਤ ਸਾਰੇ ਦਿਨ ਉਸ ਦਾ ਜੀਅ ਬਿਮਾਰ ਹੋ ਗਿਆ ਭਾਵ ਬਹੁਤਾ ਚਿਰ ਬਿਮਾਰ ਰਹਿਣ ਕਰਕੇ। ਇਸ ਲਈ ਜਸਵੰਤ ਸਿੰਘ ਸੁਰਗ ਨੂੰ ਚਲਿਆ ਗਿਆ ਹੈ। ਦਰੁਮਤ ਦਹਨ ਇਸਤ੍ਰੀ ਅਤੇ ਅਧ੍ਰਤਮ ਪ੍ਰਭਾ ਦੂਸਰੀ ਇਸਤ੍ਰੀ ਇਹ ਦੋਵੇਂ ਏਥੇ ਆਕੇ। ਹੇ ਭਰਾਓ ਹੋਰ ਵੀ ਇਤਯਾਦਕ ਇਸਤਰੀਆਂ ਸਾਰੀਆਂ ਏਥੇ ਆਕੇ ਰਾਜੇ ਦੇ ਨਾਲ ਸੜੀਆਂ ਹਨ। ੫

ਜਦੋਂ ਡੀਕ=ਲਾਟ ਅੱਗ ਦੀ ਉਠੀ ਉਸ ਵੇਲੇ ਰਾਣੀਆਂ ਨੇ ਇਹ ਕੰਮ ਕੀਤਾ ਹੈ। ਪਤੀ ਨੂੰ ਨਮਸਕਾਰ ਕਰਕੇ ਫੇਰ ਸੱਤ ਪ੍ਰਦੱਛਨਾਂ ਲਈਆਂ ਹਨ। ਫੇਰ ਹੱਥਾਂ ਵਿਚ ਨਰੇਲਾਂ ਨੂੰ ਉਛਾਲ ੨ ਕੇ ਚਿਖਾ ਦੇ ਵਿਚ ਕੁਦ ੨ ਕੇ ਭਾਵ ਛਾਲਾਂ ਮਾਰ ਕੇ ਪ੍ਰਸੰਨਤਾ ਨਾਲ ਜਾ ਪਈਆਂ ਹਨ। ਹੇ ਭਰਾਓ ਮਾਨੋ ਗੰਗਾ ਦੇ ਵਿਚ ਆਕੇ ਪਰੀਆਂ ਡਿੱਗੀਆਂ ਹਨ (ਇਸ਼ਨਾਨ ਕਰਨ ਵਾਸਤੇ) ਗੰਗਾ ਵਾਂਗ ਚਿੱਟੀ ਅੱਗ ਦੀ ਲਾਟ ਹੈ ਅਤੇ ਪਰੀਆਂ ਰਾਜੇ ਦੀਆਂ ਰਾਣੀਆਂ ਹਨ। ੬

ਇਹ ਦੋਵੇਂ ਇਸਤਰੀਆਂ ਵੀ ਸੜਨ ਨੂੰ ਤਿਆਰ ਹੋਈਆਂ। ਸੜਨ ਦੀ ਗਤੀ=ਚਾਲ ਜਾਂ ਰੀਤੀ ਵੇਖਕੇ ਦੁਰਗ ਦਾਸ ਵਜੀਰ ਨੇ ਕ੍ਰੋੜਾਂ ਇਲਾਜਾਂ ਭਾਵ ਜਤਨਾਂ ਨਾਲ ਦੋਹਾਂ ਇਹਨਾਂ ਬਿਤਨ ਕਲਾ ਤੇ ਦੁਤਿਮਾਨ ਮਤੀ ਨੂੰ ਬਚਾ ਰਖਿਆ ਹੈ। ੭

ਵਜੀਰ ਨੇ ਆਖਿਆ ਹੇ ਰਾਣੀਓਂ ਮੇਰੇ ਬਚਨ ਸੁਣੋ ਮੋੜ ਤੇਸ=ਮਾਰਵਾੜ ਮੁਲਕ ਦੇ ਬਾਦਸ਼ਾਹ ਦਾ ਬਾਰੋ=ਬਾਲਕ ਆਪਦੇ ਪੇਟ ਵਿਚ ਹੈ ਜੋ ਰਾਜ ਕਰਨ ਦੇ ਯੋਗ ਹੈ ਇਸ ਲਈ ਮੈਂ ਆਪਨੂੰ ਸੜਨ ਨਹੀਂ ਦੇਣਾ ਹੈ। ਤਾਂ ਰਾਣੀਆਂ ਨੇ ਜਾਂ ਰਾਣੀ ਨੇ ਆਖਿਆ ਮੈਂ ਬਾਦਸ਼ਾਹ ਦੇ ਨਾਲ ਨਹੀਂ ਮਿਲਾਂਗੀ ਭਾਵ ਮੈਂ ਉਸ ਦੇ ਨਾਲ ਕੋਈ ਗਲ ਬਾਤ ਨਹੀਂ ਕਰਨੀ ਹੈ ਮੈਂ ਤਾਂ ਅਪਣੇ ਘਰ ਨੂੰ ਹੀ ਜਾਵਾਂਗੀ ਜਾਂ ਜਾਵਾਂਗੀਆਂ। ਜਾਂ ਵਜੀਰ ਆਖਦਾ ਹੈ ਮੈ ਬਾਦਸ਼ਾਹ ਦੇ ਨਾਲ ਨਹੀਂ ਮਿਲਾਂਗਾ ਤੇ ਨਾ ਹੀ ਤੁਹਾਨੂੰ ਮਿਲਾਵਾਂਗਾ ਮੈ ਤੁਹਾਨੂੰ ਨਾਲ ਲੈਕੇ ਆਪਣੇ ਘਰ ਨੂੰ ਹੀ ਜਾਵਾਂਗਾ। ਜਾਂ ਤੁਹਾਡੇ ਨਾਲ ਬਾਦਸ਼ਾਹ ਪਾਸ ਜਾਵਾਂਗਾ ਤੇ ਤੁਹਾਨੂੰ ਵੀ ਬਾਦਸ਼ਾਹ ਨਾਲ ਮਿਲਾਵਾਂਗਾ ਏਸ ਮੁਲਕ ਦੀ ਹਕੂਮਤ ਲੈ ਦਿਆਂਗਾ। ੮

ਤਦੋਂ ਰਾਜਪੂਤਣੀਆਂ ਅਪਣੇ ਪਤੀ ਨਾਲ ਨਹੀਂ ਸੜੀਆਂ ਹਨ। ਮਨ ਵਿਚ ਲੜਕਿਆਂ

ਦੀ ਆਸਾ ਰੱਖੀ ਹੈ ਕਿ ਸਾਡੇ ਘਰ ਪੁਤ੍ਰ ਹੋਣਗੇ। ਇਹ ਸਾਰੇ ਪਸ਼ੌਰ ਨੂੰ ਛੱਡਕੇ ਦਿਲੀ ਨੂੰ ਆ ਗਏ ਹਨ। ਸ਼ਹਿਰ ਲਾਹੌਰ ਵਿਚ ਆਕੇ ਦੋ ਪੁਤ੍ਰ ਜੰਮੇ ਹਨ। ੯

ਜਦੋਂ ਰਾਣੀ ਦਿੱਲੀ ਗਈ ਹੈ। ਤਾਂ ਇਹ ਖਬਰ ਬਾਦਸ਼ਾਹ ਨੂੰ ਵੀ ਹੋ ਗਈ ਹੈ। ਸਾਊਆਂ ਭਾਵ ਵਜ਼ੀਰਾਂ ਨੂੰ ਆਖਿਆ ਕਿ ਇਹ ਰਾਣੀਆਂ ਮੈਨੂੰ ਦੇ ਦਿਓ। ਹੇ ਵਜ਼ੀਰ ਤੂੰ ਜਸਵੰਤ ਸਿੰਘ ਦਾ ਮੁਰਾਤਬਾ ਲੈ ਲਾ। ੧੦

ਪਰ ਰਾਣੀਆਂ ਨੂੰ ਵਜੀਰਾਂ ਨੇ ਨਹੀ ਦਿੱਤਾ ਹੈ। ਬਾਦਸ਼ਾਹ ਨੇ ਗੁਸੇ ਹੋਕੇ ਮਗਰ ਫੌਜ ਘੱਲ ਦਿਤੀ ਹੈ। ਰਣਛੋਹ ਸਿੰਘ ਇੱਕ ਵਜ਼ੀਰ ਦਾ ਨਾਮ ਹੈ ਉਸਨੇ ਰਾਣੀ ਨੂੰ ਇੱਕੁਰ ਆਖਿਆ ਹੈ। ਤੁਸੀ ਸਾਰੀਆਂ ਆਦਮੀ ਦਾ ਭੇਖ ਕਰ ਲਓ। ੧੧

ਜਦੋਂ ਔਰੰਗਜ਼ੇਬ ਦਾ ਘੱਲਿਆ ਹੋਇਆ ਪਲਾਦ ਖਾਂ ਮਗਰ ਚੜ੍ਹਕੇ ਆ ਗਿਆਂ ਹੈ। ਤਾਂ ਰਾਣੀਆਂ ਨੇ ਅੱਗੋਂ ਬਚਨ ਆਖੇ। ਸਾਨੂੰ ਹਾਥੀਆਂ ਦੀ ਫੌਜ ਵਿਚ ਨ ਦਿਓ ਭਾਵ ਮਲੇਛਾਂ ਦੀ ਫੌਜ ਦੇ ਹਵਾਲੇ ਨ ਸਾਨੂੰ ਕਰ ਦੇਣਾ ਜਾਂ ਸਾਨੂੰ ਗਦਾ ਆਦਕ ਸ਼ਸਤ੍ਰਾਂ ਵਾਲੀ ਫੌਜ ਦੇ ਹਵਾਲੇ ਨ ਕਰ ਦੇਣਾ। ਸਾਡਾ ਹਿੰਦੂ ਧਰਮ ਬਚਾ ਲੈਣਾ। ਗਜ=ਗੱਜਕੇ ਯਾ ਪਠਾਣਾਂ ਦੀ ਸੈਣਾ ਵਿਚ ਨਾ ਦੇਣਾ ਵੀ ਅਰਥ ਹੈ। ੧੨

ਇਸਨਾਨ ਕਰਨ ਦਾ ਭਵਾਰੋ=ਭੁਲੇਖਾ ਦੇ ਕੇ। ਇਸਤ੍ਰੀਆਂ ਦੇ ਸਹਿਤ ਹੀ ਦੇਸ ਦਾ ਰਸਤਾ ਫੜ ਲਿਆ ਹੈ। ਬਾਲਕਿ=ਇਸਤ੍ਰੀਆਂ ਦਾ ਨਾਮ ਵੀ ਹੈ ਤੇ ਬਾਲਕਾਂ ਦਾ ਵੀ ਹੈ। ਰਜਪੂਤਣੀਆਂ ਨੇ ਓਸੇ ਵੇਲੇ ਰੁਮਾਲ ਫੇਰ ਦਿਤੇ ਕਿ ਅਸੀਂ ਤਾਂ ਬਾਦਸ਼ਾਹ ਨੂੰ ਮਿਲਨ ਵਾਸਤੇ ਆਈਆਂ ਹਾਂ ਨਾਲ ਸਾਡੇ ਬਾਲਕ ਤੇ ਵਜ਼ੀਰ ਵੀ ਆਏ ਹਨ। ੧੩

ਇਹ ਗਲ ਸੈਨਤ ਦੁਆਰਾ ਵੇਖਕੇ ਕਿਸੇ ਵੀ ਫੌਜੀ ਨੇ ਇਸਤ੍ਰੀਆਂ ਨੂੰ ਤੀਰ ਬੰਦੂਕ ਆਦਕ ਦੀ ਸੱਟ ਨ ਮਾਰੀ। ਓਨਾਂ ਫੌਜੀਆਂ ਨੇ ਸਮਝਿਆ ਕਿ ਇਹ ਤਾਂ ਰਾਣੀਆਂ ਬਾਦਸ਼ਾਹ ਦੇ ਮਿਲਨ ਵਾਸਤੇ ਆਈਆਂ ਹਨ। ਜਦੋਂ ਇਹ ਬੰਦੂਕਾਂ ਦੀ ਮਾਰ ਹੇਠੋਂ ਬਚ ਗਈਆਂ ਹਨ। ਤਾਂ ਇਹ ਰਾਣੀਆਂ ਤੇ ਵਜ਼ੀਰ ਤਲਵਾਰਾਂ ਕੱਢਕੇ ਓਸ ਫੌਜ ਉਤੇ ਜਾ ਪਏ ਹਨ। ੧੪ ਜਿਸ ਸੂਰਮੇ ਨੂੰ ਤਲਵਾਰ ਚਲੌਂਦੀਆਂ ਤੇ ਚਲੌਂਦੇ ਹਨ। ਜੇਬਾਂ ਦੇ ਹਥ ਜਾਂ ਸੋਨੇ ਦੀ ਝਾਲ ਵਾਲੀਆਂ ਸੰਜੋਆਂ ਜਾਂ ਸੋਭਾ ਨਹੀ ਟਿਕੀਆਂ ਭਾਵ ਨਹੀ ਰਹੀਆਂ ਹਨ ਅਤੇ ਲੋਹੇ ਦੀਆਂ ਸੰਜੋਆਂ ਵੀ ਸਰੀਰ ਉਤੇ ਨਾਹੀ ਰਹੀਆਂ ਹਨ ਭਾਵ ਸਾਰੀਆਂ ਟੁੱਟ ਗਈਆਂ ਹਨ ਇੱਕ ਤੀਰ ਨਾਲ ਇੱਕ ਅਸਵਾਰ ਮਾਰ ਘੱਤਿਆ ਹੈ। ਇੱਕ ਹੀ ਜ਼ਖਮ ਨਾਲ ਹਾਥੀ ਵੱਡਾ ਮਾਰ ਘੱਤਿਆ ਹੈ। ੧੫

ਜਿਸ ਉਤੇ ਤਲਵਾਰ ਦੀ ਧਾਰਾ ਆ ਪੈਂਦੀ ਹੈ। ਮਾਨੋ ਬ੍ਰਿਛ ਉਤੇ ਆਰਾ ਆ ਵੱਜਦਾ ਹੈ ਓਸੇ ਵੇਲੇ ਸੂਰਮੇ ਧਰਤੀ ਉਤੇ ਕਟ ਕਟ ਕੇ ਆ ਪੈਂਦੇ ਹਨ। ਬਸ ਛੇਤੀ ਨਾਲ ਪਰੀਆਂ ਵੀ ਆਕੇ ਓਨਾਂ ਨੂੰ ਵਰ ਲੈਂਦੀਆਂ ਹਨ। ੧੬

ਰਣ ਛੋਹ ਸਿੰਘ ਤੇ ਰਘੁ ਨਾਥ ਸਿੰਘ ਦੋਹਾਂ ਵਜ਼ੀਰਾਂ ਨੇ ਓਥੇ ਬੜਾ ਗੁੱਸਾ ਕੀਤਾ ਹੈ। ਇਹਨਾਂ ਦੋਹਾਂ ਸੂਰਮਿਆਂ ਨੇ ਬਾਦਸ਼ਾਹ ਦੇ ਮਹਿਲ ਦੀ ਤਾਕੀ ਦੇ ਹੇਠਾਂ ਬੜੇ ਹਥਿਆਰ ਚਲਾਏ ਹਨ ਭਾਵ ਬਾਦਸ਼ਾਹ ਇਹਨਾਂ ਦਾ ਜੰਗ

ਵੇਖ ਕੇ ਬੜਾ ਪ੍ਰਸੰਨ ਹੋਇਆ ਹੈ । ੧੭
ਕਿਸੇ ਥਾਂ ਤਲਵਾਰਾਂ ਚਲਦੀਆਂ ਹਨ, ਕਿਸੇ ਥਾਂ ਬਾਣ ਛੁਟਦੇ ਹਨ । ਕਿਸੇ ਥਾਂ ਬਾਨ੍ਹਾਂ ਵਾਲਿਆਂ ਦੇ ਜਾਂ ਬਣਿਆਂ ਤਣਿਆਂ ਹੋਇਆਂ ਸੂਰਮਿਆਂ ਦੇ ਮੂੰਹ ਟੁਟੇ ਭਾਵ ਟੋਟੇ ੨ ਜਾਂ ਸੱਟਾਂ ਨਾਲ ਫਿੱਸੇ ਪਏ ਹਨ। ਕਿਤੇ ਘੋੜੇ ਮਾਰੇ ਪਏ ਹਨ ਕਿਤੇ ਵੱਡੇ ਹਾਥੀ ਜਾਂ ਰਾਜਿਆਂ ਦੇ ਹਾਥੀ ਜਾਂ ਹਾਥੀ ਤੇ ਰਾਜ ਜਾਂ ਹਾਥੀਆਂ ਸਮੇਤ ਰਾਜੇ ਲੜ ਕੇ ਮਰੇ ਪਏ ਹਨ । ਕਰੋੜਾਂ ਜੋਧੇ ਕੱਟੇ ਪਏ ਹਨ ਜੇਹੜੇ ਪਛਾਣੇ ਨਹੀਂ ਜਾਂਦੇ ਹਨ ਭਾਵ ਵਿਚਾਰੇ ਵੀ ਨਹੀਂ ਜਾਂਦੇ ਜੋ ਕਿਤਨੇ ਮਰੇ ਪਏ ਹਨ, ਕੋਈ ਗਿਣਤੀ ਦਾ ਅੰਤ ਨਹੀਂ ਰਿਹਾ ਹੈ। ੧੮
ਸਾਢੇ ਚਾਰ ਮਾਸੇ ਅਫੀਮ ਖਾਕੇ ਰਾਜੇ ਬੜੇ ਗੁਸੇ ਵਿਚ ਭਰੇ ਹਨ। ਇਹ ਅਮਲ ਪੀਕੇ ਬਹੁਤ ਹੀ ਲੜੇ ਹਨ। ਬਾਦਸ਼ਾਹ ਨੂੰ ਮਹਿਲ ਦੀ ਤਾਕੀ ਦੇ ਹੇਠਾਂ ਇਹ ਛਲ ਵਿਖਾਕੇ । ਹੇ ਭਰਾਓ ਰਣਛੋਹ ਸਿੰਘ ਸੁਖ ਪਾਕੇ ਸੁਰਗ ਨੂੰ ਚਲਿਆ ਗਿਆ ਹੈ। ੧੯
ਰਘੁਨਾਥ ਸਿੰਘ ਰਣਛੋਹ ਸਿੰਘ ਨੂੰ ਮਰਿਆ ਪਿਆ ਵੇਖ ਕੇ ਬੜਾ ਗੁਸੇ ਵਿਚ ਭਰਿਆ ਹੈ। ਇਸ ਲਈ ਘੋੜਾ ਦੁੜਾਕੇ ਦਲ ਵਿਚ ਜਾ ਪਿਆ ਹੈ। ਜਿਸ ਨੂੰ ਤਲਵਾਰ ਵਾਹੁੰਦਾ ਹੈ ਓਹ ਘੋੜੇ ਉਤੇ ਨਹੀਂ ਰਹਿੰਦਾ ਹੈ ਭਾਵ ਮਰਕੇ ਡਿੱਗ ਪੈਂਦਾ ਹੈ। ਹੇ ਭਰਾਓ ਓਹ ਛੇਤੀ ਨਾਲ ਬੇਹੋਸ਼ ਹੋਕੇ ਜਮੀਨ ਉਤੇ ਡਿੱਗ ਪੈਂਦਾ ਹੈ। ੨੦
ਬਾਦਸ਼ਾਹ ਓਨਾਂ ਨੂੰ ਵੇਖਕੇ ਧੰਨ ਧੰਨ ਆਖਣ ਲੱਗ ਪਿਆ ਹੈ। ਦਲ ਨੂੰ ਆਗਿਆ ਦਿਤੀ ਹੈ ਕਿ ਇਹਨਾਂ ਨੂੰ ਜਾਕੇ ਘੇਰ ਲਓ । ਜੇ ਏਹੋ ਜਹੇ ਦੋ ਚਾਰ ਹੋਰ ਸੂਰਮੇ ਦੌੜ ਕੇ ਆ ਗਏ ਤੇ ਤਾਂ ! ਹੇ ਭਰਾਓ ! ਜੋ ਲੰਕਾਂ ਦਾ ਕਿੱਲਾ ਬੜਾ ਸੁਦਰ ਜਾਂ ਬੜਾ ਔਖਾ ਜਿੱਤਣਾ ਹੈ ਉਸ ਨੂੰ ਛੇਤੀ ਨਾਲ ਜਿੱਤ ਕੇ ਲੈ ਔਣਗੇ। ੨੧
ਵਾਜਾਂ ਮਾਰ ੨ ਕੇ ਵੱਡੇ ਸੂਰਮੇ ਦੌੜੇ ਹਨ। ਘਸਾ ਘਸੀ ਜਾਂ ਵਾਹੋ ਦਾਹੀ ਬਰਛਿਆਂ ਨਾਲ ਓਥੇ ਜੰਗ ਕਰਨ ਲੱਗ ਪਏ ਹਨ । ਗੋਲੀਆਂ ਤੀਰਾਂ ਆਦਿਕਾਂ ਸ਼ਸ਼ਤ੍ਰਾਂ ਨਾਲ ਕਾੜ ਕਾੜ ਕਰਕੇ ਮਦਾਨ ਮਚਾਇਆ ਹੈ ਆਕੇ ਭਾਵ ਬੜਾ ਕੜ ਕੜ ਹੋਇਆ ਹੈ । ਕਈ ਤਰਾਂ ਦੇ ਵਾਜੇ ਵੱਜੇ ਹਨ। ੨੨
ਵਡਾ ਜੰਗ। ਸਾਹਮਣੇ। ਜੰਗ ਵਿਚ ਖੜੇਕੇ ਸੂਰਮਿਆਂ ਨੂੰ ਵੰਗਾਰਿਆ ਹੈ। ੨੩
ਫੜਨ। ਦੌੜੇ। ਵੇਖਣ। ਜਿਸਦੇ ਧੜ ਉਤੇ ਦੋਹਾਂ ਹੱਥਾਂ ਨਾਲ ਤਲਵਾਰ ਧਰ ਦੇਂਦੇ ਹਨ। ਇਕ ਦੇ ਦੋ ਦੋ ਟੋਟੇ ਕਰ ਘੱਤਦੇ ਹਨ। ੨੪
ਜਿਸਦੇ ਅੰਗਾਂ ਉਤੇ ਤਲਵਾਰ ਵਗ ਗਈ ਹੈ। ਉਸ ਦੇ ਧੜ ਨਾਲ ਗਰਦਨ ਨਹੀਂ ਰਹੀ ਹੈ। ਜਿਸ ਨੂੰ ਸੂਕਦਾ ਤੀਰ ਜਾ ਲੱਗਾ ਹੈ । ੨੫
ਉਸ ਦੇ ਪ੍ਰਾਣ, ਦੇਹ ਨੂੰ ਛੱਡ ਕੇ ਭੱਜ ਗਏ ਹਨ । ਕਾਠੀਆਂ ਵਾਲੇ ਚੰਗੇ ਰਠੌੜੀਆਂ ਬਹਾਦਰਾਂ ਦੇ ਅਸੀਂ ਪੱਲੇ ਪਏ ਭਾਵ ਅੱਡੇ ਜਾਂ ਟੇਟੇ ਚੜੇ ਹਾਂ ਭਾਵ ਇਕੁਰ ਪਠਾਣ ਆਖਦੇ ਹਨ ਕਿ ਅਸੀਂ ਚੰਗੇ ਇਹਨਾਂ ਰਠੌੜਾਂ ਦੇ ਵਸ ਪਏ ਹਾਂ। ੨੬
ਰਠੌੜ ਚਹੁੰਆਂ ਪਾਸਿਆਂ ਤੋਂ ਗੁੱਸੇ ਨਾਲ ਆ ਪਏ ਹਨ ਹੱਥਾਂ ਵਿਚ ਹਥਿਆਰ ਲੈਕੇ।

ਕਰੋੜਾਂ ਸੂਰਮਿਆਂ ਦੇ ਸਿਰ ਤੋੜਕੇ ਹਾਥੀਆਂ ਦੇ ਟੋਲੇ ਮਾਰ ਘੱਤੇ ਹਨ। ਕਿਤੇ ਧੜ ਪਏ ਹਨ ਕਿਤੇ ਰਾਜਿਆਂ ਦੇ ਮੂੰਹ ਪਏ ਹਨ ਕਿਤੇ ਘੋੜਿਆਂ ਦੇ ਟੋਲੇ ਪਏ ਹਨ। ਪਛਾਣੇ ਨਹੀ ਜਾਂਦੇ ਹਨ ਇਹ ਕਿਸਦੇ ਘੋੜੇ ਹਨ ਸਾਡੇ ਹਨ ਜਾ ਵੈਰੀਆਂ ਦੇ ਹਨ ਜੋ ਬਹੁਤਿਆਂ ਕੰਬਰ=ਦੁਸ਼ਾਲਿਆਂ ਦੇ ਟੰਬਰ=ਬਣਾ ਬਣਾਏ ਹੋਇ ਭਾਵ ਸੂਰਮਿਆਂ ਨੇ ਜੋ ਚੰਗੇ ਚੰਗੇ ਸਾਜ ਰੇਸ਼ਮ ਦੇ ਕਪੜਿਆਂ ਨਾਲ ਸਜੇ ਹੋਏ ਸਨ ਤੇ ਜੇਹੜੇ ਸਾਧਾਰਨ ਕਪੜੇ ਪਹਿਰੇ ਹੋਏ ਸਨ ਸਾਰਿਆਂ ਦੇ ਕਪੜੇ ਖੋਹ ਕੇ ਨੰਗੇ ਕਰ ਘੱਤੇ ਹਨ ਭਾਵ ਬੜੇ ਦੁਖੀ ਕੀਤੇ ਹਨ। ੨੭

ਆਪਣੇ ਮਾਲਕ ਦੇ ਕੰਮ ਕਰਨ ਦੇ ਪ੍ਰਣ ਪੂਰੇ ਨਿਬਾਹ ਦਿਤੇ ਹਨ। ਰਾਣੀਆਂ ਨੂੰ ਜੋਧ ਪੁਰ ਪੁਚਾ ਦਿਤਾ ਹੈ। ਹਡਿਯਹਿ=ਰਾਜ ਪੂਤਣੀਆਂ ਰਾਣੀਆਂ ਨੂੰ। ੨੮

ਬਹੁਤ ਹੀ ਜੋਰ ਵਿਖਾਕੇ ਭਾਠੀ=ਸੂਰਮਾ ਲੜ ਮਰਿਆ ਹੈ ਪਰ ਥੋੜਾ ਜੇਹਾ ਵੀ ਅੰਗ=ਦਿਲ ਨਹੀਂ ਮੋੜਿਆ ਹੈ ਭਾਵ ਜੰਗ ਤੋਂ ਮਨ ਖਰਾਬ ਖੱਟਾ ਭਾਵ ਭੱਜ ਜਾਣ ਵਾਲਾ ਨਹੀਂ ਕੀਤਾ ਹੈ। ਦਸਮ ਗਰੰਥ ਦਾ ਕਰਤਾ ਚੰਗਾ ਕਵੀ ਆਖਦਾ ਹੈ ਕਿ ਓਸੇ ਕਾਲ=ਸਮੇ ਇਸ ਕਥਾ ਦਾ ਪ੍ਰਸੰਗ ਵੀ ਪੂਰਾ ਹੋਗਿਆ ਹੈ ਭਾਵ ਇਹ ਸਿਖਿਆ ਭਰੀ ਕਹਾਣੀ ਏਥੇ ਮੁੱਕ ਗਈ ਹੈ। ੨੯

ਮਾਰਵਾੜ ਦੇਸ ਦਾ ਨੌ ਕੋਟੀ ਜਸਵੰਤ ਸਿੰਘ ਰਾਜਾ ਸੀ। ਇਸਦੀ ਇਕ ਰਾਣੀ ਮਾਨ ਮਤੀ ਸੀ। ਦੂਸਰੀ ਬਿਤਨ ਪ੍ਰਭਾ ਸੀ। ਜਦੋਂ ਕਾਬਲ ਦਾ ਦਰਾ ਬੰਦ ਹੋ ਗਿਆ ਤਾਂ ਮੀਰਖਾਂ ਨੇ ਲਿਖਕੇ ਘੱਲ ਦਿਤਾ। ਔਰੰਗਜੇਬ ਨੇ ਜਸਵੰਤ ਸਿੰਘ ਨੂੰ ਓਥੇ ਘਲ ਦਿਤਾ। ਜਸਵੰਤ ਸਿੰਘ ਜਗਨਾ ਬਾਦ ਨੂੰ ਛੱਡਕੇ ਓਥੇ ਚਲਿਆ ਗਿਆ। ਆਕੀਆਂ ਨੂੰ ਖੂਬ ਸੋਧਿਆ। ਕਿਤਨਿਆਂ ਦਿਨਾਂ ਮਗਰੋਂ ਜਸਵੰਤ ਸਿੰਘ ਬਿਮਾਰ ਹੋਕੇ ਮਰ ਗਿਆ। ਬਹੁਤ ਸਾਰੀਆਂ ਰਜਪੂਤਣੀਆਂ ਰਾਜੇ ਨਾਲ ਸਤੀ ਹੋ ਗਈਆਂ। ਬਿਤਨ ਕਲਾ ਤੇ ਮਾਨਮਤੀ ਨੂੰ ਦੁਰਗਾ ਦਾਸ ਨੌਕਰ ਨੇ ਨਾਲ ਨ ਸੜਨ ਦਿਤਾ। ਮੇੜ ਤੇਸ ਦਾ ਮਾਲਕ ਬਾਲਕ ਆਪਦੇ ਪੇਟ ਵਿਚ ਹੈ। ਨੌਕਰ ਦੇ ਆਖੇ ਲਗਕੇ ਹਾਡੀ ਪਤੀ ਨਾਲ ਨ ਸੜੀ। ਪਸ਼ੌਰ ਨੂੰ ਛੱਡ ਕੇ ਦਿਲੀ ਆ ਗਈ। ਲਾਹੌਰ ਵਿਚ ਰਾਣੀ ਨੇ ਦੋ ਪੁਤਰ ਜੰਮੇ। ਪੁਲਾਦ ਖਾਂ ਦਾ ਮਨ ਫਿਰ ਗਿਆ, ਰਾਣੀਆਂ ਦਾ ਧਰਮ ਨਾਸ ਕਰਨ ਲਗਾ। ਰਾਣੀਆਂ ਨੇ ਆਦਮੀਆਂ ਦਾ ਭੇਸ ਧਾਰਿਆ। ਬੜਾ ਲੜੀਆਂ।

ਔਰੰਗ ਜੇਬ ਜੰਗ ਵੇਖਕੇ ਆਖਣ ਲਗਾ।

ਧੰਨ ਧੰਨ ਔਰੰਗ ਸਾਹ ਤਿਨੇ ਭਾਖਤ ਭਯੋ।
ਘੇਰੋ ਇਨ ਕੋ ਜਾਇ ਦਲਹਿ ਆਇਸ ਦਯੋ।
ਜੋ ਐਸੋ ਦੋ ਚਾਰ ਔਰ ਭਟ ਧਾਵਹੀ
ਹੋ ਬੰਕ ਲੰਕ ਗੜ ਜੀਤ ਛਿਨਕ ਮੋ ਆਵਹੀ।

ਬੜਾ ਭਾਰਾ ਜੰਗ ਹੋਇਆ।

ਆਨ ਪਰੇ ਰਿਸ ਠਾਨ ਰਠੌਰ, ਚਹੂ ਦਿਸਤੇ ਕਰ ਆਯਧ ਲੀਨੇ।
ਬੀਰ ਕਰੋਰਨ ਕੇ ਸਿਰ ਤੋਰ ਸੁਹਾਥਿਨ ਕੇ ਹਲਕਾ ਹਨਿ ਦੀਨੇ।
ਰੁੰਡ ਪਰੇ ਕਹੂੰ ਤੁੰਡ ਨ੍ਰਿਪਾਨਕੇ ਝੁੰਡ ਹਯਾਨ ਕੇ ਜਾਤ ਨ ਚੀਨੇ।
ਕੰਬਰ ਕੇ ਬਹੁ ਟੰਬਰ ਅੰਬਰ ਅੰਬਰ ਛੀਨ ਦਿਗੰਬਰ ਕੀਨੇ।

ਇਸ ਜੰਗ ਵਿਚ ਰਘੁਨਾਥ ਸਿੰਘ ਮਰ ਗਿਆ, ਮਾਲਕ ਦੇ ਕੰਮ ਨੂੰ ਪੂਰਾ ਕਰ ਗਿਆ। ਰਾਣੀਆਂ ਆਪਣੇ ਦੇਸ ਨੂੰ ਆ ਗਈਆਂ।

## ਚਰਿਤ੍ਰ ੧੯੯

ਅਪਰਤਿਮ ਕਲਾ ਰਾਣੀ ਬਹੁਤ ਹੀ ਗੁਣ ਵਾਲੀ ਸੀ। ਵੇਖਿਆ। ਸ਼ਿਵਜੀ ਦਾ ਵੈਰੀ (ਕਾਮ) ਉਸਨੂੰ ਤੀਰ ਮਾਰ ਗਿਆ। ੧

ਸੱਢ। ਪੱਕਾ ਭਾਵ ਚੰਗੀ ਤਰਾਂ ਪ੍ਰਸੰਨ ਹੋਕੇ। ਮਤੇ ਮਿਤਰ ਜਾਲ ਭਾਵ ਓਪਰਾ ਆਦਮੀ ਘਰ ਵਿਚ ਆਇਆ ਹੋਇਆ ਵੇਖਕੇ ਤੇਰਾ ਪਤੀ ਮੈਨੂੰ ਕਿਤੇ ਮਾਰ ਨ ਘੱਤੇ। ੨

ਡਰ ਨ ਵਧਾਇ। ਪੱਕਾ ਕਰਕੇ ਭਾਵ ਨਿਡਰ ਹੋਕੇ। ੩

ਘਰ ਦਾ ਧਨ ਵੀ ਲੁਟਾਵਾਂ ਗੀ। ਤੇਰੇ ਪੈਰਾਂ ਉਤੇ ਲਾਕੇ ਆਪਣੇ ਰਾਜੇ ਦਾ ਸਿਰ ਝੁਕਾਵਾਂਗੀ ਭਾਵ ਮੇਰਾ ਪਤੀ ਤੈਨੂੰ ਮੱਥਾ ਟੇਕੇ ਗਾ। ੪

ਤੂੰ ਸਾਰਾ ਜੋਗੀ ਦਾ ਭੇਸ ਕਰ ਲੈ। ਥੋੜਾ ਜੇਹਾ ਚੁਪ ਰਹਿਣ ਦਾ ਮੰਤ੍ਰ ਮੇਰੇ ਪਤੀ ਨੂੰ ਸਿਖਾਓ। ਭਾਵ ਚੁਪ ਰਹੇ, ਬੋਲੇ ਨਾ। ਅਤੇ ਮੇਰੇ ਪਤੀ ਦੇ ਤੁਸੀਂ ਗੁਰੂ ਵੀ ਬਣ ਜਾਓ। ੫

ਜੋਗੀ ਦਾ ਭੇਸ ਧਾਰਕੇ ਘਰ ਵਿਚ ਆ ਗਿਆ ਰਾਣੀ ਨੇ ਬੜਾ ਆਦਰ ਕੀਤਾ ਤੇ ਰਾਜੇ ਨੂੰ ਚੁਪ ਰਹਿਣ ਦਾ ਮੰਤ੍ਰ ਸਿਖਾਕੇ ਗੁਰੂ ਬਣ ਬੈਠਾ। ਪਰ ਇਸ ਛਲ ਦਾ ਰਾਜੇ ਨੂੰ ਕੁਛ ਪਤਾ ਨਹੀਂ ਲੱਗਾ ਹੈ' ੬

ਅੰਦਰਿ ਪੁਰ=ਰਣਵਾਸ, ਮਹਿਲ। ਜੇ ਗੁਰੂ ਕੁਛ ਸਾਂਗ ਕਰਕੇ ਭਰਮਾਉਣਾ ਚਾਹੇ ਭਾਵ ਸਿਖ ਨੂੰ ਸਿਖੀ ਤੋਂ ਡੇਗਣਾ ਚਾਹੇ ਤਾਂ ਸਿਖ ਨੂੰ ਡੋਲਣਾ ਨਹੀਂ ਚਾਹੀਦਾ ਹੈ

ਰਾਜਾ ਤੂੰ ਵੀ ਨ ਭਰਮਣਾ ਭਾਵ ਡੋਲ ਨਾ ਜਾਣਾ। ਗੁਰੂ ਚੰਗੀ ਕਰੇ ਜਾਂ ਮਾੜੀ ਕਰੇ ਉਸ ਨੂੰ ਛਿਮਾ ਹੀ ਕਰਨੀ ਚਾਹੀਦੀ ਹੈ ਭਾਵ ਗੁਰੂ ਦਾ ਕੋਈ ਮਾੜਾ ਕੰਮ ਵੇਖਕੇ ਸਿਖ ਨੂੰ ਸ਼ਾਂਤੀ ਰੱਖਣੀ ਚਾਹੀਦੀ ਹੈ ਗੁੱਸਾ ਨਹੀਂ ਕਰਨਾ ਚਾਹੀਦਾ ਹੈ ਤੇ ਡੋਲਣਾ ਵੀ ਨਹੀਂ ਚਾਹੀਦਾ ਹੈ। ੭

ਜੇ ਗੁਰੂ ਘਰ ਦਾ ਧਨ ਵੀ ਸਾਰਾ ਭਾਵੇਂ ਲੁਟ ਕੇ ਚੋਰੀ ਕਰਕੇ ਲੈ ਜਾਵੇ। ਨਾਲੇ ਸ਼ੌਂਕ ਨਾਲ ਭਾਵ ਪ੍ਰੇਮ ਨਾਲ ਜਾਂ ਸੌ ਵਾਰੀ ਭਾਵੇਂ ਸਿਖ ਦੀ ਇਸਤ੍ਰੀ ਨਾਲ ਆਕੇ ਬਿਭਚਾਰ ਕਰੇ। ਇਸ ਤਰਾਂ ਗੁਰੂ ਨੂੰ ਕਰਦਿਆਂ ਵੇਖਕੇ ਜੇ ਸਿਖ ਗੁਸੇ ਵਿਚ ਆਕੇ ਕਿਤੇ ਭੁਲ ਭੁਲੇਖੇ ਵੀ ਤਲਵਾਰ ਦਾ ਵਾਰ ਕਰ ਦੇਵੇ ਤਾਂ ਓਹ ਸਿਖ ਕਈਆਂ ਜੂਨਾਂ ਵਿਚ ਭੌਂਦਾ ਹੋਇਆ ਜਮ ਦੀ ਮਾਰ ਖਾਂਦਾ ਹੈ ਜਾਂ ਜਮ ਉਸਨੂੰ ਮਾਰਦਾ ਹੈ। ੮

ਜਿਸ ਗੁਰੂ ਨੇ ਜਿਸ ਕਿਸੇ ਸਿਖ ਨੂੰ ਕੁਛ ਮੰਤ੍ਰ ਭਾਵ ਸਿਖੀ ਦਾ ਉਪਦੇਸ਼, ਗੁਰਦੀਖਿਆ ਆਦਿਕ ਦਿਤਾ ਹੋਇਆ ਹੋਵੇ। ਉਸ ਗੁਰੂ ਨੇ ਤਾਂ ਸਿਖ ਨੂੰ ਮੁਲ ਲੈ ਲਿਆ ਹੋਇਆ ਹੁੰਦਾ ਹੈ। ਜੇ ਓ ) ਸਿਖ ਅਪਣੀ ਭੈਣ ਜਾਂ ਮਾਂ ਨਾਲ ਵੀ ਗੁਰੂ ਨੂੰ ਬਿਭਚਾਰ ਕਰਦਿਆਂ ਵੇਖ ਲਵੇ। ਤਾਂ ਸਿਰ ਹੀ ਨੀਵਾਂ ਕਰਕੇ ਮੱਥਾ ਟੇਕ ਦੇਵੇ ਗੁਸਾ ਨ ਕਰੇ। ੯

ਮਹਾਂ ਭਾਰਥ ਪੁਸਤਕ ਦੇ ਸਭਾ ਪਰਬ ਵਿਚ ਇਹ ਇਕ ਧਰਮ ਰਾਜਾ ਦੀ ਬੜੀ ਚੰਗੀ ਸੁੰਦਰ ਕਥਾ (ਰਾਣੀ ਆਖਦੀ ਹੈ ਰਾਜੇ ਨੂੰ) ਮੈਂ ਸੁਣੀ ਹੈ। ਜੇਹੜਾ ਬਿਆਸ ਰਿਖੀ ਦੇ ਆਸਣ ਭਾਵ ਗੱਦੀ ਉਤੇ ਸੁਕ ਦੇਵ ਰਿਖੀ ਬੈਠਾ ਹੋਇਆ ਹੈ ਉਸ ਦੇ ਮੂੰਹ ਤੋਂ ਹੇ ਰਾਜਾ ਮੈਂ ਓਹ ਕਥਾ ਤੈਨੂੰ ਛੇਤੀ ਨਾਲ ਸੁਣਾਂਦੀ ਹਾਂ। ੧੦

ਧਰਮ ਰਾਜੇ ਨੇ ਇਕ ਕਿਸੇ ਰਿਖੀ ਦੇ ਘਰ ਵਿਚ ਜਾਣਾ ਕੀਤਾ। ਓਹ ਰਿਖੀ ਕਿਤੇ ਘਰ ਤੋਂ ਬਾਹਰ ਗਿਆ ਹੋਇਆ ਸੀ ਉਸ ਰਿਖੀ ਦੀ ਮਾਂ, ਭੈਣ ਤੇ ਇਸਤ੍ਰੀ ਘਰ ਵਿਚ ਸੀ ਜਾਂ ਉਸ ਦੀ ਮਾਂ ਤੇ ਭੈਣ ਨੂੰ ਧਰਮ ਰਾਜਾ ਨੇ ਅਪਣੀ ਇਸਤ੍ਰੀ ਬਣਾਕੇ ਚੰਗੀ ਤਰਾਂ ਉਹਨਾਂ ਨਾਲ ਬਿਭਚਾਰ ਕੀਤਾ। ੧੧

ਜਦੋਂ ਰਿਖੀ ਬਾਹਰ ਤੋਂ ਤੁਰ ਕੇ ਅਪਣੇ ਘਰ ਆਇਆ ਤਾਂ ਉਸ ਰਿਖੀ ਨੇ ਅਪਣੀ ਇਸਤਰੀ ਜਾਂ ਓਨਾਂ ਇਸਤਰੀਆਂ ਜੋ ਰਿਖੀ ਦੀ ਮਾਂ, ਭੈਣ ਸਨ (ਧਰਮ ਰਾਜਾ ਨੂੰ ਬਿਭਚਾਰ ਕਰਦਾ ਵੇਖਿਆ ਹੈ) ਅਪਣੇ ਧਰਮ ਦੀ ਪ੍ਰਤੱਗਿਆ ਕੀਤੀ ਹੋਈ ਵਿਚਾਰਕੇ ਉਸ ਧਰਮ ਰਾਜਾ ਨੂੰ ਉਸਨੇ ਕੁਛ ਨਹੀ ਆਖਿਆ ਹੈ ਉਸ ਰਿਖੀ ਨੇ ਸਮਝਿਆ ਹੈ ਕਿ ਇਹ ਕੋਈ ਪਰਾਹੁਣਾ ਰਾਹੀ ਮੇਰੇ ਘਰ ਆਇਆ ਹੋਇਆ ਹੈ ਜਿ ਇਹ ਇਸਤ੍ਰੀਆਂ ਇਸਦੀ ਸੇਵਾ ਨ ਕਰਦੀਆਂ ਤਾਂ ਮੈਨੂੰ ਸਰਾਪ ਲਗਣਾ ਸੀ ਸੋ ਸੇਵਾ ਕਈਆਂ ਤਰਾਂ ਦੀ ਹੁੰਦੀ ਹੈ ਜਿਸਤਰਾਂ ਦੀ ਸੇਵਾ ਉਸ ਨੇ ਮੰਗੀ ਹੈ ਓਸੇ ਤਰਾਂ ਦੀ ਇਹਨਾਂ ਇਸਤ੍ਰੀਆਂ ਨੇ ਕੀਤੀ ਹੈ ਇਸ ਵਿਚ ਕੋਈ ਦੋਸ਼ ਨਹੀ ਹੈ ਇਹ ਗਲ ਵੇਖਕੇ ਸਗੋਂ ਰਿਖੀ ਗੁਸੇ ਕਰਨ ਦੀ ਥਾਂ ਓਨਾਂ ਅਪਨੀਆਂ ਇਸਤ੍ਰੀਆਂ ਭਾਵ ਮਾਂ ਤੇ ਭੈਣ ਤੇ ਇਸਤ੍ਰੀ ਉਤੇ ਬੜਾ ਪ੍ਰਸੰਨ ਹੋਇਆ ਹੈ। ਸਗੋਂ ਉਸਦੇ

ਚਰਨਾਂ ਉਤੇ ਮੱਥਾ ਛੁਹਾਣਾ ਚਾਹਿਆ ਹੈ। ਭਾਵ ਮੱਥਾ ਟੇਕਿਆ ਹੈ। ੧੨
ਚਰਨਾਂ ਉਤੇ ਸਿਰ ਨੂੰ ਛੁਹਾਕੇ ਓਥੇ ਹੀ ਧਰ ਰਖਿਆ ਸੋ ਚਰਨਾਂ ਉਤੇ ਹੀ ਸਿਰ ਨੂੰ ਰਖ ਛੱਡਿਆ ਸੋ ਧਰਤੀ ਉਤੋਂ ਸਿਰ ਨੂੰ ਚੁਕਦਾ ਨਹੀ ਹੈ। ਇਸ ਧਰਮ ਰਾਜਾ ਨੇ ਉਸ ਨੂੰ ਧੰਨ ਆਖਿਆ ਹੈ। ਹੇ ਰਿਖੀ ਮੈ ਧਰਮ ਰਾਜਾ ਕਾਲ=ਜਮਹਾਂ ਜਿਸਨੇ ਸਾਰੇ ਜਗਤ ਨੂੰ ਮਾਰਿਆ ਹੈ ਭਾਵ ਜੇਹੜਾ ਸਾਰੇ ਜਗਤ ਨੂੰ ਮਾਰਦਾ ਹੈ ਓਹ ਮੈ ਹਾਂ। ਮੈ ਤਾਂ ਤੇਰਾ ਧਰਮ ਵੇਖਣ ਵਾਸਤੇ ਆਇਆ ਸੀ। ੧੩
ਜਿਸਤਰਾਂ ਦਾ ਮੈ ਤੈਨੂੰ ਸੁਣਦਾ ਹੁੰਦਾ ਸੀ ਓਸੇ ਤਰਾਂ ਦਾ ਤੈਨੂੰ ਅਜ ਵੇਖਲਿਆ ਹੈ। ਤੇਰਾ ਸਾਰਾ ਧਰਮ ਮੈ ਵੇਖ ਲਿਆ ਹੈ ਭਾਵ ਤੂੰ ਆਪਣੇ ਧਰਮਦੀ ਪ੍ਰਤਗਿਆ ਉਤੇ ਪੱਕਾ ਖੜੋਤਾ ਹੋਇਆ ਹੈਂ। ਤੇਰੇ ਵਿਚ ਕੋਈ ਕਪਟ ਨਹੀ ਹੈਂ। ਮੈਂ ਮਨ ਵਿਚ ਸੱਚ ਵੇਖਲਿਆ ਹੈ। ੧੪
ਉਸ ਰਿਖੀ ਬ੍ਰਾਹਮਣ ਦੀ ਸੱਤ ਤਾਈ ਵੇਖਕੇ ਧਰਮ ਰਾਜਾ ਨੇ ਮਨ ਵਿਚ ਬੜਾ ਅਨੰਦ ਵਧਾਇਆ ਹੈ। ਉਸ ਨੂੰ ਜੀਵਣ ਮੁਕਤੀ ਦਿੱਤੀ ਹੈ ਭਾਵ ਓਹ ਜੀਉਂਦਾ ਹੀ ਮੁਕਤ ਹੋਇਆ ੨ ਹੈ ਭਾਵ ਇਹ ਵਰ ਦਿਤਾ ਹੈ ਦਾਨ ਕਾਲ=ਧਰਮ ਰਾਜਾ ਨੇ ਕਿ ਤੂੰ ਸਦਾ ਜੀਊਂਦਾ ਰਹੋ। ਮੈਂ ਤੈਨੂੰ ਨਹੀਂ ਮਾਰਾਂਗਾ ਤੂੰ ਆਪਣੀ ਇਛਿਆ ਅਨੁਸਾਰ ਮਰੇਂਗਾ। ੧੫
ਇੱਕੁਰ ਰਾਣੀ ਨੇ ਪਹਿਲੇ ਰਾਜੇ ਭਾਵ ਅਪਣੇ ਪਤੀ ਨੂੰ ਉਤਲੀ ਕਥਾ ਸੁਣਾਕੇ ਗਿਆਨ ਵਿਚ ਪੱਕਾ ਕਰਕੇ ਚੰਗੀਤਰਾਂ ਸਮਝਾਕੇ ਚੁਪ ਕਰਾਕੇ ਬਹਾ ਲਿਆ ਹੈ। ਪ੍ਰਗਟ ਖਾਟ=ਸਾਹਮਣੇ ਦਿਨ ਦੇ ਹੁੰਦਿਆਂ ਮੰਜੀ ਡਹਾਕੇ। ੧੬
ਉਸ ਕਥਾ ਨੂੰ ਚੇਤੇ ਕਰਕੇ ਚੁਪ ਹੋ ਰਿਹਾ ਹੈ। ੧੭
ਰਾਜੇ ਦਾ ਚਿਤ ਵੀ ਉਸ ਦੇ ਚਰਨਾਂ ਨੂੰ ਛੁਹਣਾ ਚਾਹਿਆ ਹੈ। ਓਹ ਅਗੋਂ ਰਾਣੀ ਨੂੰ ਭੱਜ ਭਜਦਾ ਰਿਹਾ ਹੈ, ਡਰਿਆ ਨਹੀਂ ਹੈ। ਰਾਜਾ ਮੂਰਖ ਵੀ ਸਿਰ ਨਿਵਾਕੇ ਚਲਿਆ ਗਿਆ ਹੈ। ੧੮
ਰਾਜੇ ਮੂਰਖ ਨੇ ਜਾਣਿਆ ਹੈ ਕਿ ਮੈਨੂੰ ਗੁਰੂ ਨੇ ਭਰਮਾਇਆ ਹੈ। ਭਾਵ ਓਹ ਮੈਨੂੰ ਡੋਲਾਉਣਾ ਚਾਹੁੰਦਾ ਸੀ ਪਰ ਵੇਖ ਲੌ ਮੈਂ ਨਹੀਂ ਡੋਲਿਆ ਹਾਂ ਮੈਂ ਬੜਾ ਪੱਕਾ ਰਿਹਾ ਹਾਂ। ੧੯
ਮਗਰੋਂ ਮਿਤਰ ਨੂੰ ਬਹੁਤ ਸਾਰਾ ਧਨ ਵੀ ਦਿਤਾ ਹੈ। ੨੦

## ਚਰਿਤ੍ਰ ੧੯੭

ਇਸ ਇਸਤ੍ਰੀ ਨੇ ਇਕ ਬੜਾ ਸੁੰਦਰ ਕਿਲਾ ਵੇਖਿਆ। ਰਾਣੀ ਨੇ ਇਹ ਮੰਤ੍ਰ ਮਨ ਵਿਚ ਪ੍ਰਗਟ ਕੀਤਾ ਕਿ ਕਿਸੇ ਤਰਾਂ ਇਹ ਕਿਲਾ ਲੈ ਲਈਏ। ੧
ਪੰਜ ਸੌ ਡੋਲਾ ਸਵਾਰ ਭਾਵ ਬਣਾ ਲਿਆ ਹੈ। ਓਹਨਾਂ ਡੋਲਿਆਂ ਵਿਚ ਪੰਜ ਸੌ ਆਦਮੀ ਬੜਾ ਤਕੜਾ ਜੁਆਨ ਇਸਤ੍ਰੀਆਂ ਦਾ ਰੂਪ ਧਾਰ ਕੇ ਹਥਾਂ ਵਿਚ ਹਥਿ-

ਆਰ ਫੜਾਕੇ ਪੜਦੇ ਵਿਚ ਬਹਾ ਲਿਆ ਹੈ । ੨
ਅਪਣੇ ਆਪ ਨੂੰ ਕੁਛ ਡਰ ਦਸਿਆ ਹੈ ਕਿ ਮੈਂ ਰਾਜਾ ਹਾਂ ਮੈਨੂੰ ਐਸ ਸਮੇਂ ਭਾਵ ਰਾਤ ਦੇ ਵੇਲੇ ਬੜਾ ਡਰ ਔਂਦਾ ਹੈ ਇਹ ਮੇਰੀਆਂ ਰਾਣੀਆਂ ਹਨ ਮਤੇ ਕੋਈ ਡਾਕੂ ਪੈ ਜਾਵੇ ਜਾਂ ਕੋਈ ਹੋਰ ਰਾਜਾ ਮਗਰੋਂ ਆ ਜਾਵੇ ਇੱਕੁਰ ਦਾ ਐਵੇਂ ਕੇਵੇਂ ਦਾ ਡਰ ਜਤਾਇਆ ਹੈ । ਤੇ ਕਿਲੇ ਦੇ ਮਾਲਕ ਰਾਜੇ ਪਾਸ ਅਪਣਾ ਦੂਤ ਘੱਲ ਦਿਤਾ ਹੈ । ਜੇ ਮੈਂ ਅਪਣਿਆਂ ਕਬੀਲਿਆਂ ਭਾਵ ਪਰਵਾਰ ਵਾਸਤੇ ਅੱਜ ਦੀ ਰਾਤ ਰਹਿਣ ਵਾਸਤੇ ਇਸ ਕਿਲੇ ਵਿਚ ਜਗਾ ਆਪ ਤੋਂ ਪ੍ਰਾਪਤਿ ਕਰ ਸਕਾਂ ਤਾਂ ਆਪ ਦਾ ਧੰਨਵਾਦ ਹੋਵੇਗਾ ਤੇ ਮੈਂ ਇਹਨਾਂ ਵੈਰੀਆਂ ਨਾਲ ਖੜਗ ਵਜਾ ਲਵਾਂਗਾ । ਭਾਵ ਖੜੋਕੇ ਜੰਗ ਕਰ ਲਵਾਂਗਾ ਤੇ ਬਚ ਜਾਵਾਂਗਾ । ੩
ਓਹ ਇਹ ਤਰਸ ਯੋਗ ਬਚਨ ਸੁਣ ਕੇ ਭੁਲ ਗਏ ਹਨ । ਓਨਾਂ ਨੇ ਡੋਲਿਆਂ ਨੂੰ ਕਿਲੇ ਵਿਚ ਵੜਨ ਦਾ ਹੁਕਮ ਦੇ ਦਿਤਾ ਹੈ । ਜਦੋਂ ਹੀ ਓਹ ਸਾਰੇ ਡੋਲੇ ਕਿਲੇ ਦੇ ਬੂਹੇ ਅੰਦਰ ਆ ਉਤਰੇ ਹਨ, ਤਾਂ ਹੀ ਤਲਵਾਰਾਂ ਕੱਢ ਕੇ ਆ ਪਏ ਹਨ । ਭਾਵ ਲੜਾਈ ਕਰਨ । ੪
ਜੋ ਸਾਹਮਣੇ ਹੋਇਆ ਓਨਾਂ ਵਿਚੋ ਓਹ ਓਹਨਾਂ ਨੇ ਮਾਰ ਘਤਿਆ ਹੈ । ਜੋ ਦੌੜ ਚਲਿਆ ਉਸ ਨੂੰ ਜ਼ਖਮੀ ਕਰਕੇ ਕੱਢਿਆ ਹੈ । ਇਸ ਛਲ ਨਾਲ. ਔਖੇ ਕਿਲੇ ਨੂੰ ਇਸਤਰੀ ਨੇ ਜਿੱਤ ਲਿਆ ਹੈ । ਉਸ ਕਿਲੇ ਵਿਚ ਅਪਣਾ ਹੁਕਮ ਭਾਵ ਰਾਜ ਕਰ ਲਿਆ ਹੈ । ੫

## ਚਰਿਤ੍ਰ ੧੯੮

ਇਕ ਸੰਖ ਕੁਆਰਿ ਸੁੰਦਰ ਇਸਤ੍ਰੀ ਆਖੀਦੀ ਸੀ । ਓਹ ਇਕ ਰਾਜਾ ਦੇ ਨਾਲ ਰਹਿੰਦੀ ਸੀ । ਉਸ ਰਾਜੇ ਨੇ ਇਕ ਸਖੀ ਨੂੰ ਸੱਦ ਕੇ ਓਧਰ ਅਪਣੀ ਮਿਤ੍ਰ ਇਸਤ੍ਰੀ ਵਲ ਘੱਲ ਦਿਤੀ ਹੈ । ਉਸ ਸਖੀ ਨੇ ਸੁਤੇ ਹੋਇ ਪਤੀ ਨਾਲੋਂ ਓਹ ਇਸਤ੍ਰੀ ਜਾ ਕੇ ਜਗਾ ਲਈ ਹੈ । ੧
ਉਸ ਇਸਤ੍ਰੀ ਦੇ ਜਾਗਣ ਨਾਲ ਉਸ ਦਾ ਪਤੀ ਵੀ ਜਾਗ ਪਿਆ ਹੈ । ਓਹ ਰਾਜਾ ਉਸ ਦੂਤੀ ਨੂੰ ਪੁਛਣ ਲੱਗਾ ਹੈ । ਇਸ ਨੂੰ ਜਗਾ ਕੇ ਕਿੱਥੇ ਲੈ ਜਾਂਦੀ ਹੈ ਤਾਂ ਉਸ ਸਖੀ ਨੇ ਉਸ ਰਾਜੇ ਨਾਲ ਇਹ ਗੱਲ ਜਤਾਈ ਹੈ । ੨
ਮੇਰੇ ਮਾਲਕ ਜੀ ਬਾਦਸ਼ਾਹ ਦੇ ਮਹਿਲਾਂ ਵਿਚ ਗਏ ਹਨ ਉਸ ਨੇ ਆਖਿਆ ਕਿਉਂ ਗਏ ਹਨ ਤਾਂ ਸਖੀ ਨੇ ਆਖਿਆ ਪਹਿਰਾ ਦੇਣ ਵਾਸਤੇ ਰਾਜੇ ਨੇ ਬੁਲਾਇਆ ਹੈ । ਭਾਵ ਮੇਰੇ ਮਾਲਕ ਰਾਜੇ ਦੇ ਜਨਾਨੇ ਸਾਥ ਭਾਵ ਰਾਣੀਆਂ ਦੇ ਟੋਲੇ ਨਾਲ ਗਏ ਭਾਵ ਪਹਿਰੇ ਵਾਸਤੇ ਐਸ ਵੇਲੇ ਆਪ ਕੱਲੀ ਹਾਂ । ਇਸ ਲਈ ਮੈਂ ਇਸਨੂੰ ਨਾਲ ਲੈਣ ਆਈ ਹਾਂ । ਇਹ ਮੈਂ ਤੈਨੂੰ ਸੱਚੀ ਗਲ ਆ ਕੇ ਦੱਸੀ ਹੈ । ੩
ਉਸ ਇਸਤ੍ਰੀ ਨੂੰ ਸੁਤੀ ਨੂੰ ਜਗਾਇਆ ਉਸ ਦਾ ਪਤੀ ਵੀ ਨਾਲ ਜਾਗ ਪਿਆ, ਉਸ

ਦੀ ਬਾਂਹ ਫੜ ਲਈ ਸੀ । ਇਹ ਇਸਤ੍ਰੀ ਇਸ ਸਖੀ ਨੇ ਇਸ ਛਲ ਨਾਲ ਪਤੀ ਦੇ ਪਾਸੋਂ ਜਗਾ ਕੇ ਅਤੇ ਨਾਲੇ ਪਤੀ ਤੋਂ ਪੁਛਕੇ ਇਸ ਇਸਤ੍ਰੀ ਨੂੰ ਉਸ ਰਾਜੇ ਦੇ ਨਾਲ ਜਾ ਮਿਲਾਇਆ ਹੈ ਪਰ ਇਹ ਮੂਰਖ ਰਾਜਾ ਜੋ ਜਾਗਿਆ ਹੈ ਇਸਨੇ ਇਸ ਗਲ ਦਾ ਕੁਛ ਛਲ ਨਹੀਂ ਸਮਝਿਆ ਹੈ। ੪

## ਚਰਿੱਤ੍ਰ ੧੯੯

ਚਿਤੌੜ ਗੜ=ਕਿਲਾ । ਸੀਤਲ ਸੁਭਾਉ । ਸੱਚ ਬੋਲਣਾ । ਬ੍ਰਤਨ=ਵਰਤਨਾ ਭਾਵ ਵਰਤ ਰੱਖਣਾ ਜਾਂ ਚੰਗਿਆਂ ਕੰਮਾਂ ਦਾ ਨੇਮ, ਵਰਤਣਾ, ਜਿਸਦੇ ਸਮਾਨ ਹੋਰ ਕੋਈ ਜਗਤ ਵਿਚ ਨਹੀਂ ਕਿਹਾ ਜਾਂਦਾ ਸੀ। ੧

ਉਸਨੇ ਇਕ ਤੋਤੇ ਨੂੰ ਬਹੁਤ ਹੀ ਪੜ੍ਹਾਇਆ ਸਿਖਾਇਆ ਸੀ । ਘੱਲਿਆ । ਇਸਤ੍ਰੀ ਦੀ ਚੌਥੀ ਚੰਗੀ ਜਾਤੀ ਹੈ। ੨

ਜਦੋਂ ਓਹ ਸੁੰਦਰੀ ਪਾਨ ਬੀੜੀ ਚੱਬਦੀ ਸੀ। ਤਾਂ ਓਹ ਬੀੜੀ ਪਾਨ ਦੀ ਗਲ ਵਿੱਚ ਪਈ ਹੋਈ ਬਾਹਰੋਂ ਨਜ਼ਰ ਆ ਜਾਂਦੀ ਸੀ, ਉਸ ਦਾ ਗਲ ਐਡਾ ਮਲੂਕ ਸੀ। ਉਸ ਦੇ ਉਤੇ ਭੌਰੇ ਮਸਤ ਹੋ ਕੇ ਆ ਭੌਂਦੇ ਸਨ । ਨੇਤ੍ਰ ਮਾਨੋ ਉਸਦੇ ਦੋਵੇਂ ਕਟਾਰੇ ਬਣੇ ਹੋਇ ਸਨ। ੩

ਰਾਜਾ ਉਸ ਉਤੇ ਬੜਾ ਮੋਹਤ ਹੋ ਗਿਆ ਹੈ । ਉਸ ਦੇ ਵੇਖਿਆਂ ਬਿਨਾ ਪਾਣੀ ਵੀ ਨਹੀਂ ਪੀਂਦਾ ਸੀ । ੪

ਰਾਘੋ ਤੇ ਚੇਤਨ ਨਾਮ ਦੇ ਉਸ ਰਾਜੇ ਦੇ ਬੜੇ ਸਿਆਣੇ ਦੋ ਵਜ਼ੀਰ ਸੀ। ਰਾਜੇ ਨੂੰ ਵਜ਼ੀਰਾਂ ਨੇ ਵੇਖਿਆ ਹੈ ਕਿ ਓਹ ਇਸ ਇਸਤ੍ਰੀ ਦੇ ਵੱਸ ਹੋ ਗਿਆ ਹੈ ਓਨਾਂ ਇੱਕੁਰ ਵਿਚਾਰ ਕੀਤਾ । ੫

ਉਸ ਇਸਤ੍ਰੀ ਦੀ ਪਹਿਲੇ ਮੂਰਤੀ ਬਣਵਾ ਦਿਤੀ । ਜਾਈ=ਧੀ ਭਾਵ ਕੋਈ ਦੇਵਤਿਆਂ ਦੈਤਾਂ ਦੀ ਉਸ ਰਾਜੇ ਦੀ ਇਸਤ੍ਰੀ ਵਰਗੀ ਦੇ ਬਰਾਬਰ ਨਹੀਂ ਸੀ ਭਾਵ ਮੂਰਤੀ ਦੇ। ਉਸ ਇਸਤਰੀ ਦੀਆਂ ਲੱਤਾਂ ਉਤੇ ਇਕ ਕਾਲਾ ਤਿਲ ਸੀ ਓਹ ਵੀ ਓਨਾਂ ਅਪਣੀ ਵਿਦਯਾ ਦੀ ਸ਼ਕਤੀ ਨਾਲ ਲਿਖ ਘੱਤਿਆ ਹੈ। ਮੰਤ੍ਰੀਆਂ ਨੇ ਇਹ ਬੜਾ ਚੰਗਾ ਕੰਮ ਕੀਤਾ ਹੈ। ੬

ਜਦੋਂ ਬਚਿਤ੍ਰ=ਵਿਸ਼ੇਸ਼ ਕਰਕੇ ਚਿਤ੍ਰੀ ਹੋਈ ਚਿਤ੍ਰ=ਮੂਰਤੀ ਨੂੰ ਰਾਜੇ ਨੇ ਵੇਖਿਆ। ਫੇਰ ਤਾਂ ਸਭਾ ਵਿਚ ਬੈਠਕੇ ਕੁਛ ਕੰਮ ਵੀ ਕਰਨ ਲੱਗ ਪਿਆ। ਇਕ ਦਿਨ ਬੈਠਿਆਂ ੨ ਰਾਜੇ ਨੇ ਉਸ ਰਾਣੀ ਦੀ ਮੂਰਤੀ ਦਾ ਤਿਲ ਵੇਖ ਲਿਆ ਹੈ। ਰਾਜੇ ਨੂੰ ਭਰਮ ਵਧ ਗਿਆ । ੭

ਤਾਂ ਰਾਜੇ ਨੇ ਉਹਨਾਂ ਵਜੀਰਾਂ ਨੂੰ ਫੜਕੇ ਮਾਰ ਘਤਿਆ ਹੈ। ਇਹ ਤਾਂ ਰਾਣੀ ਨਾਲ ਰਲ ਮਿਲ ਗਏ ਹਨ ਇਹਨਾਂ ਨੇ ਬਿਭਚਾਰ ਕੀਤਾ ਹੋਵੇਗਾ ਇਹਨਾਂ ਤਾਂ ਇਹ ਮੇਰਾ ਕੰਮ ਹੀ ਵਿਗਾੜ ਦਿਤਾ ਹੈ ਭਾਵ ਮੇਰੀ ਰਾਣੀ ਨੂੰ ਸਾਂਭ ਬੈਠੇ ਹਨ। ਕਿਥੋਂ ਇਹਨਾਂ

ਦੀ ਲੰਮੀ ਨਜ਼ਰ ਹੋ ਗਈ ਜੋ ਇਹਨਾਂ ਨੇ ਕਰਾਮਾਤ ਅਪਣੀ ਸ਼ਕਤੀ ਨਾਲ ਰਾਣੀ ਦਾ ਤਿਲ ਵੇਖ ਲਿਆ ਹੈ ਭਾਵ ਨਹੀਂ। ਕੇਲ ਕਰਿਆਂ ਬਿਨਾਂ ਤਾਂ ਕੋਈ ਵੇਖ ਹੀ ਨਹੀਂ ਸਕਦਾ ਹੈ। ਇਸ ਲਈ ਵਜ਼ੀਰਾਂ ਨੇ ਜ਼ਰੂਰ ਬਿਭਚਾਰ ਕੀਤਾ ਹੈ। ੮

ਵਜ਼ੀਰਾਂ ਦੇ ਪੁਤ੍ਰਾਂ ਨੇ ਵਡੇ ਬਾਦਸ਼ਾਹ ਔਰੰਗ ਜ਼ੇਬ ਦੇ ਪਾਸ ਜਾਕੇ ਪੁਕਾਰ ਕੀਤੀ। ਸਾਡੇ ਰਾਜੇ ਪਾਸ ਇਕ ਪਦਮਨੀ ਇਸਤ੍ਰੀ ਹੈ। ੯

ਥੋੜੀ ਅਵਾਜ। ਕੰਨੀ ਪਈ। ਬਹੁਤੀ ਫੌਜ। ਓਧਰ ਨੂੰ ਚੜ੍ਹਾਈ ਕੀਤੀ। ਕਿਲੇ ਨੂੰ ਘੇਰਾ ਪਾਕੇ। ਜੈਨ ਲਾਵਦੀ=ਜੈਨ ਅਲਾਵਦੀਨ ਨਾਮ ਹੈ ਦਿਲੀ ਦਾ ਬਾਦਸ਼ਾਹ। ਗੁਸੇ ਨਾਲ ਭਰ ਗਿਆ। ੧੦

ਓਹ ਇਤਨਾ ਚਿਰ ਓਥੇ ਜੰਗ ਕਰਦਾ ਰਿਹਾ ਕਿ ਓਥੇ ਸੰਗਲਾਦੀਪ ਵਿਚ ਓਸ ਨੇ ਆਪਣੀ ਹੱਥੀਂ ਅੰਬ ਲਾਕੇ ਖਾਧੇ ਭਾਵ ਬਾਰਾਂ ਵਰੇ ਤਕ ਜੰਗ ਕਰਦਾ ਰਿਹਾ ਪਰ ਫੇਰ ਵੀ ਚਿਤੌੜ ਗੜ੍ਹ ਹੱਥ ਨਹੀਂ ਆਇਆ ਹੈ। ਤਾਂ ਫਿਰ ਬਾਦਸ਼ਾਹ ਨੇ ਇੱਕੁਰ ਦਗਾ ਕੀਤਾ ਹੈ। ਇਕ ਲਿਖੋ=ਚਿਠੀ ਲਿਖਕੇ ਓਧਰ ਇਕ ਦੂਤ ਨੂੰ ਘੱਲ ਦਿਤਾ ਹੈ। ੧੧

ਹੇ ਰਾਣਾ ਜੀ ਮੈਂ ਬੜਾ ਹਾਰ ਗਿਆ ਹਾਂ। ਹੁਣ ਮੈਂ ਤੁਹਾਡਾ ਕਿਲਾ ਛੱਡ ਕੇ ਚਲਿਆ ਜਾਂਦਾ ਹਾਂ। ਇਕ ਅਸਵਾਰ ਦੇ ਸਮੇਤ ਮੈਂ ਆਪਦੇ ਪਾਸ ਔਂਦਾ ਹਾਂ। ਬਸ ਕਿਲੇ ਨੂੰ ਵੇਖਕੇ ਹੀ ਮੈਂ ਘਰ ਨੂੰ ਤੁਰ ਜਾਵਾਂਗਾ। ੧੨

ਰਾਣੀ ਦੇ ਰਾਜੇ ਨੂੰ ਅਪਣੇ ਨਾਲ ਲੈ ਲਿਆ ਹੈ। ੧੩

ਜੇਹੜੇ ੨ ਕਿਲੇ ਦੇ ਬੂਹੇ ਨੂੰ ਰਾਜਾ ਉਤਰਦਾ ਭਾਵ ਲੰਘਦਾ ਔਂਦਾ ਹੈ। ਓਥੇ ੨ ਦੇ ਪਹਿਰੇਦਾਰਾਂ ਨੂੰ ਸਿਰੋਪਾਉ ਬੰਨਾਂਵਦਾ ਔਂਦਾ ਹੈ। ਜਦੋਂ ਸੱਤਵਾਂ ਦਰਵਾਜਾ ਲੰਘ ਗਿਆ ਹੈ। ਤਾਂ ਰਾਜੇ ਨੂੰ ਫੜ ਲਿਆ। ੧੪

ਪਾਤਸ਼ਾਹ ਨੇ ਛਲ ਕੀਤਾ। ਸਾਰਿਆਂ ਕਿਲਿਆਂ ਨੂੰ ਲੰਘਕੇ ਵਡੇ ਬੂਹੇ ਅੱਗੇ ਆਇਆ। ਓਥੇ ਉਸ ਨੂੰ ਬੰਨ ਲਿਆ ਹੈ। ੧੫

ਜਦੋਂ ਰਾਣੇ ਨੂੰ ਰਾਜੇ ਨੇ ਛਲ ਨਾਲ ਫੜ ਲਿਆ ਹੈ ਤੇ ਆਖਿਆ ਹੈ ਮੈਂ ਹੁਣ ਤੈਨੂੰ ਮਰਵਾ ਘਤਦਾ ਹਾਂ। ਨਹੀਂ ਤਾਂ ਮੈਨੂੰ ਅਪਣੀ ਇਸਤ੍ਰੀ ਲਿਆ ਦੇਹ। ੧੬

ਛਲ ਕੀਤਾ। ਇਕ ਲੁਹਾਰ*ਨੂੰ ਪਾਸ ਸੱਦਿਆ। ਮੇਰਾ ਆਖਿਆ ਕਰ। ਬਾਦਸ਼ਾਹ ਨੂੰ ਆਖ। ੧੭

ਅਰ ਸੌ ਪਾਲਕੀ ਬਣਾਓ। ਅਠ ਅਠ ਸੂਰਮੇ ਵਿਚ ਬਹਾਓ। ਕਿਲੇ ਤਕ ਸਾਰਿਆਂ ਨੂੰ ਲਿਆ ਰਖੋ। ੧੮

---

*ਗੌਰਾ ਬਾਦਲ=ਇਕ ਲੁਹਾਰ ਦਾ ਨਾਮ ਹੈ ਇਸਤ੍ਰੀ ਦਾ ਨਾਮ ਨਹੀ ਹੈ ਜਾਂ ਗੌਰਾ ਤੇ ਬਾਦਲ ਦੋ ਵਜ਼ੀਰਾਂ ਦਾ ਨਾਮ ਵੀ ਹੈ ਜਾਂ ਦੋ ਤ੍ਰਖਾਣਾਂ ਦਾ ਜਾਂ ਇਕ ਤ੍ਰਖਾਣ ਦਾ ਨਾਮ ਵੀ ਹੈ।

ਲੁਹਾਰ ਨੇ ਏਹੋ ਕੀਤਾ। ਜੋ ਇਸਤ੍ਰੀ ਸਲਾਹ ਦਿਤੀ। ਕਿਲੇ ਤਕ ਪਾਲਕੀਆਂ ਰਖਾ ਦਿਤੀਆਂ ਹਨ। ਪਦਮਨੀ ਦੀ ਪਾਲਕੀ ਅੱਗੇ ਰਖ ਦਿਤੀ ਹੈ। ੨੦

ਕਪੜੇ ਉਤੇ ਬਹੁਤੇ ਭੌਰੇ। ਸਾਰੇ ਲੋਕ ਪਦਮਨੀ ਨੂੰ ਹੀ ਵੇਖਦੇ ਹਨ ਕਪੜਾ ਨਹੀਂ ਵੇਖਿਆ ਜਾਂਦਾ ਹੈ। ੨੧

ਪਾਲਕੀ ਵਿਚ ਲੁਹਾਰ ਨੂੰ ਵੀ ਬਹਾ ਲਿਆ ਜੋ ਤ੍ਰਖਾਣਾਂ ਕੰਮ ਵੀ ਜਾਣਦਾ ਸੀ ਇਸ ਲਈ ਇਸ ਇਕ ਆਦਮੀ ਦੇ ਹੀ ਦੋ ਨਾਮ ਹਨ। ਪਦਮਨੀ ਇਸਤ੍ਰੀ ਦਾ ਕਪੜਾ ਲੁਹਾਰ ਉਤੇ ਦੇ ਦਿਤਾ (ਮੰਤ੍ਰੀਆਂ ਨੇ) ਛੈਣੀ ਤੇ ਹਥੌੜਾ ਲੈਕੇ, ਉਸ ਤ੍ਰਖਾਣ (ਜੋ ਲੁਹਾਰ ਵੀ ਸੀ) ਦੇ ਹਥ ਵਿਚ ਦੇ ਦਿਤੇ ਹਨ। ੨੨

ਦੂਤ ਨੇ ਦਿਲੀ ਦੇ ਬਾਦਸ਼ਾਹ ਨੂੰ ਆਖਿਆ ਹੈ। ਤੇਰੇ ਘਰ ਪਦਮਨੀ ਔਂਦੀ ਹੈ। ਅੰਤ ਦੇ ਸਮੇ ਮੈ ਪਹਿਲੇ ਆਪਣੇ ਰਾਜੇ ਨੂੰ ਮਿਲ ਆਵਾਂ। ੨੩

ਇਕਰ ਆਖਕੇ ਤ੍ਰਖਾਣ ਓਥੇ ਚਲਿਆ ਗਿਆ ਹੈ। ਉਸ ਰਾਣੇ ਦੀਆਂ ਜਾਕੇ ਬੇੜੀਆਂ ਵੱਢ ਘੱਤੀਆਂ ਹਨ। ਉਸ ਰਾਣੀ ਨੂੰ ਪਾਲਕੀ ਵਿਚ ਪਹਿਲੇ ਬਠਾ ਲਿਆ ਹੈ। ਪਹਿਲੀ ਡੋਲੀ ਤੋਂ ਦੂਜੀ ਡੋਲੀ ਵਿਚ ਬਹਾਕੇ ਇੱਕੁਰ ਹੀ ਉਸ ਨੇ ਆਪਣੇ ਮਹਿਲ ਵਿਚ ਲੈ ਆਂਦਾ ਹੈ। ੨੪

ਇਕ ਡੋਲੀ ਤੋਂ ਦੂਸਰੀ ਤੀਸਰੀ ਚੌਥੀ ਅਗੇ ਇਸੇ ਤਰਾਂ ਹੋਰ ਹੋਰ ਡੋਲੀਆਂ ਵਿਚ ਵੜਦਾ ਲੰਘਦਾ ਮਹਿਲ ਭਾਵ ਵੱਡੇ ਕਿਲੇ ਤਕ ਚਲਿਆ ਗਿਆ ਹੈ। ਬਸ ਫੇਰ ਕਿਲੇ ਵਿਚ ਵਧਾਈ ਮਿਲ ਪਈ ਹੈ। ੨੫

ਬਸ ਫੇਰ ਸੂਰਮਿਆਂ ਨੇ ਤਲਵਾਰਾਂ ਕੱਢ ਲਈਆਂ ਹਨ। ਜਿਸਦੇ ਉਤੇ ਪੁਜਕੇ ਤਲਵਾਰ ਮਾਰੀ ਹੈ। ੨੬

ਸੂਰਮੇ ਉਛਲ ਉਛਲ ਕੇ ਪਏ ਹਨ। ਮਾਨੋ ਹਥਾਂ ਨਾਲ ਆਰਾ ਫੜਕੇ ਰੁਖਾਂ ਨੂੰ ਵਢਦੇ ਹਨ। ਲੜ ਲੜ ਮਰ ਗਏ। ਫੇਰ ਮੁੜਕੇ ਘੋੜਿਆਂ ਉਤੇ ਚੜ੍ਹੇ ਹੋਏ ਨਹੀਂ ਵੇਖੇ ਹਨ। ੨੭

ਅਲਾਵਦੀਨ ਦੌੜ ਗਿਆ। ਰਾਣਾ ਕਿਲੇ ਵਿਚ ਇਹ ਛਲ ਵਿਖਾ ਗਿਆ ਹੈ। ੨੮

ਖਜਾਨਾ ਖੋਹਲ ਕੇ ਉਸ ਲੁਹਾਰ ਨੂੰ ਬਹੁਤ ਧਨ ਦਿਤਾ। ਉਸ ਪਦਮਨੀ ਨਾਲ ਰਾਣੇ ਦੀ ਬੜੀ ਪ੍ਰੀਤੀ ਵਧੀ ਹੈ। ੨੯

## ਚਰਿਤ੍ਰ ੨੦੦

ਰਾਜਾ। ਦੇਗ ਤੇ ਤੇਗ ਚਲੌਣ ਵਿਚ ਪੂਰਾ ਆਦਮੀ ਸੀ, ਕਾਮ ਦੇ ਰੂਪ ਵਰਗਾ ਸੁੰਦਰ ਸੀ। ੧

ਤਾਰਿਆਂ ਦਾ ਇੰਦਰ=ਚੰਦ, ਸੋਭਾ ਭਾਵ ਇਸਤਰੀ ਦਾ ਨਾਮ ਹੈ। ਜੋ ਦਿਨੇ ਰਾਤ ਪਤੀ ਦਾ ਨਾਮ ਮੂੰਹ ਉਤੇ ਯਾਦ ਰੱਖਦੀ ਸੀ। ਬਿਸ ਨਾਥ ਪ੍ਰਭਾ ਉਸ ਦੀ ਦੂਜੀ ਇਸਤਰੀ ਸੀ। ੨

ਬਿਸਨਾਥ ਪ੍ਰਭਾ ਨਾਲ ਰਾਜੇ ਦੀ ਬਹੁਤ ਪ੍ਰੀਤੀ ਸੀ। ਉਡ ਗਿੰਦ ਪ੍ਰਭਾ ਨੂੰ ਰਾਜਾ ਕਦੀ ਨਹੀਂ ਸੀ ਚਾਹੁੰਦਾ। ਦਿਨ ਰਾਤ ਬਿਸਨਾਥ ਪ੍ਰਭਾ ਦੇ ਘਰ ਹੀ ਬਤੀਤ ਕਰਦਾ ਸੀ। ਕਦੀ ਉਡਗਿੰਦ ਪ੍ਰਭਾ ਦੇ ਘਰ ਨਹੀਂ ਜਾਂਦਾ ਸੀ। ੩

ਇਸ ਰਾਜੇ ਉਤੇ ਇਕ ਦਿਨ ਇਸ ਦੇ ਵੈਰੀ ਲੜਨ ਵਾਸਤੇ ਧਾਵਾ ਕਰਕੇ ਆਏ। ਦੁਰਗਤ ਸਿੰਘ ਵੀ ਫੌਜ ਲੈਕੇ ਸਾਹਮਣੇ ਲੜਨ ਵਾਸਤੇ ਜਾ ਖੜੋਤਾ। ਵੇਖਦੇ ਹਨ। ੪

ਸੂਰਮੇ ਜੰਗ ਕਰਨ ਨੂੰ ਉਛਲੇ ਤੇ ਸ਼ੇਰ ਵਾਂਗ ਗੱਜੇ ਹਨ। ਦੋਹਾਂ ਪਾਸਿਆਂ ਤੋਂ ਰਾਗ ਦਾ ਵਾਜਾ ਵਜਿਆ ਹੈ। ਰਣਸਿੰਙੇ, ਸੰਖ, ਧੌਂਸੇ ਬਹੁਤ ਸਾਰੇ। ਢੋਲ, ਜੋੜੀਆਂ ਮੁਚੰਗ ਵਾਜਾ, ਧੌਂਸਾ। ੫

ਤੂਤੀਆਂ ਨਗਾਰੇ ਨਫੀਰੀਆਂ ਵੱਜੀਆਂ ਹਨ। ਢੋਲ, ਵਾਜੇ ਉਚੇ ੨ ਬਿਰਾਜਦੇ ਹਨ। ਮੁਰਲੀਆਂ, ਝਾਂਝਰਾਂ, ਭੇਰੀਆਂ ਬਹੁਤ ਭਾਰੀਆਂ ਰਣ ਵਿਚ। ਇਹਨਾਂ ਬਹੁਤ ਸਾਰਿਆਂ ਵਾਜਿਆਂ ਦੇ ਅਵਾਜ ਸੁਣਕੇ ਹੰਕਾਰੀ ਸੂਰਮੇ ਉਠ ਪਏ ਹਨ। ੬

ਜੋਗਣੀਆਂ, ਦੈਂਤ ਬਹੁਤ ਖੁਸ਼ੀ ਹੋਇ। ਗਿਰਝ, ਗਿਦੜੀਆਂ ਫਿਰਦੀਆਂ ਹਨ ਹੰਕਾਰ ਨਾਲ। ੭ ਪੀ ਪੀ ਕੇ ਲਹੂ ਡੈਣਾਂ ਬੋਲਦੀਆਂ ਹਨ। ਕਿਤੇ ਕਾਂ ਮਾਸ ਖਾ ਖਾ ਕੇ ਬੋਲਦੇ ਹਨ। ਗਿੱਦੜ ਹੌਲੀ ਹੌਲੀ ਅਵਾਜ਼ ਭੂਤ ਸੁਣਾਂਦੇ ਹਨ। ੮

ਕਿਤੇ ਤਲਵਾਰਾਂ ਦੀਆਂ ਧਾਰਾਂ ਲਿਸ਼ਕਦੀਆਂ ਹਨ। ਕਿਤੇ ਸਿਰ ਧੜ ਡਰੌਣੇ ਭਕ ਭਕ ਅਵਾਜ ਨਾਲ ਬੋਲਦੇ ਹਨ। ਭਾਰੇ ਸੂਰਮੇ ਧੱਕੇ ਖਾ ਖਾਕੇ ਉਲਟ ੨ ਪੁਠੇ ਹੋ ਹੋ ਕੇ ਭੁਆਟਣੀਆਂ ਖਾ ਖਾਕੇ ਜ਼ਮੀਨ ਉਤੇ ਆਕੇ ਪਏ ਹਨ। ਬੜੇ ੨ ਕਾਠੀਆਂ ਜਾਂ ਸੰਜੋਆਂ ਵਾਲੇ ਜੁਆਨ ਝੁਕ ਝੁਕ ਕੇ ਮਾਰੇ ਹਨ। ੯

ਘਸਾ ਘਸੀ ਜਾਂ ਧੱਕਾ ਧੱਕੀ ਬਰਛਿਆਂ ਦੀ ਮੱਚੀ ਹੈ। ਬਣਾਕੇ ਮਿਆਨਾਂ ਵਿਚੋਂ ਤਲਵਾਰਾਂ ਦੀ ਕੱਢਾ ਕੱਢੀ ਹੋਈ ਹੈ। ਕਿਤੇ ਕਟਾਰੀਆਂ ਨਾਲ ਕਟਾ ਕਟੀ ਹੋਈ ਹੈ। ਸਾਰੀ ਜ਼ਮੀਨ ਲਾਲ ਰੰਗ ਵਾਲੀ ਹੋਈ ਹੈ। ੧੦

ਕਿਤੇ ਦੈਂਤ ਦੰਦ ਕੱਢ ਕੇ ਫਿਰਦੇ ਹਨ। ਕਿਤੇ ਚੰਗਿਆਂ ਵਰਾਂ ਬਲੀਆਂ ਨੂੰ ਪਰੀਆਂ ਵਰਦੀਆਂ ਹਨ। ਕਿਤੇ ਭਾਰੇ ਡਰੌਣੇ ਅਵਾਜ਼ ਹੋ ਰਹੇ ਹਨ। ਬਵੰਜਾ ਬੀਰ ਆਦਿਕ ਛਬ ਨੂੰ ਵੇਖਣ ਆਏ ਹਨ। ੧੧

ਕਹਿਕੈ=ਬੋਲਦੇ। ਬਹੁਤ। ਨ ਕੱਟੇ ਜਾਣ ਵਾਲੇ ਸੂਰਮੇ ਛੇਤੀ ਨਾਲ ਕੱਟੇ ਗਏ ਹਨ, ਤਲਵਾਰਾਂ ਨਾਲ ਸਰੀਰ ਦੇ ਜ਼ਖਮ ਵਗਦੇ ਹਨ। ੧੨

ਕਿਲਕਾਰੀਆਂ। ਭੀਖਨ=ਡਰੌਣੀ ਅਵਾਜ ਨਾਲ ਭੇਰੀਆਂ ਭਾਂ ਭਾਂ ਕਰਕੇ ਵੱਜਦੀਆਂ ਹਨ ਸੂਰਮੇ ਧਨਖ ਨੂੰ ਤਾਣਕੇ ਤਿੱਖੇ ਤੀਰ ਛੱਡਦੇ ਹਨ। ੧੩

ਹੋਠਾਂ ਨੂੰ ਚੱਬ ੨ ਕੇ ਦੋ ਪਾਸੇ ਸ਼ਸਤ੍ਰ ਚਲੌਣੇ ਵਾਲੇ ਸੂਰਮੇ ਦੌੜਦੇ ਹਨ, ਬੱਜਰ ਬਾਣਾਂ, ਬਿਛੂਆਂ ਆਦਕਾਂ ਸ਼ਸਤ੍ਰਾਂ ਦੇ ਜ਼ਖਮ ਲਾਂਦੇ ਹਨ। ਮੋੜ ਦੇ। ਥੋੜਾ। ਤਲਵਾਰਾਂ ਲਗਕੇ ਸਰੀਰ ਟੋਟੇ ਟੋਟੇ ਹੋ ਗਏ ਹਨ। ੧੪

ਘੋੜਿਆਂ ਦੀਆਂ ਵਾਗਾਂ ਮੋੜ ਕੇ ਥੋੜਾ ਜੇਹਾ ਵੀ ਨਹੀਂ ਦੌੜਦੇ ਹਨ। ਜੰਗ ਵਿਚ ਬੜੇਤੇ ਹੋਇ ਸ਼ੇਰ ਵਾਂਗ ਗੱਜਦੇ ਹਨ ਖੰਡਿਆਂ ਨਾਲ ਵੱਢ ਕੇ ਟੋਟੇ ਟੋਟੇ ਹੋ ਕੇ ਡਿਗ ਪਏ ਹਨ, ਖੰਡਿਆਂ ਤਲਵਾਰਾਂ ਦੀਆਂ ਧਾਰਾਂ ਨਾਲ ਮੋਇ ਹੋਇ ਸੰਸਾਰ ਸਮੁੰਦਰ ਤੋਂ ਤਰ ਗਏ ਹਨ। ੧੫

ਸਿਰ, ਧੜ, ਡਰੌਣੇ, ਕਿਤੇ ਤੜਫਨ ਲੱਗੇ ਹੋਇ ਹਨ ਸੂਰਮੇ ਰਾਜੇ ਜੋ ਛੱਤ੍ਰ ਧਾਰਨ ਵਾਲੇ ਸੀ। ੧੬ ਸੂਰਮੇ ਵਾਜਾ ਮਾਰ ੨ ਕੇ ਘੋੜੇ ਦੌੜਾਂਦੇ ਹਨ। ਤਲਵਾਰਾਂ ਫੜ ੨ ਕੇ ਵੈਰੀਆਂ ਨੂੰ ਜਖਮ ਲਾਂਦੇ ਹਨ। ਐਨ=ਚੰਗੇ ੨ ਜਾਂ ਚੰਗੀ ਤਰਾਂ ਚੁਣ ੨ ਕੇ ਪਰੀਆਂ ਨੇ ਵਰੇ ਹਨ। ੧੭

ਇੱਕੁਰ ਦਾ ਝੂਠਾ ਹੀ ਸੁਨੇਹਾ ਆਕੇ ਦੇ ਦਿਤਾ ਹੈ ਕਿ ਰਾਜਾ ਜੰਗ ਵਿਚ ਮਰ ਗਿਆ ਹੈ। ਚਕ=ਹੈਰਾਨ ਹੋ ਗਈ ਹੈ। ਪਰ ਦੂਸਰੀ ਉਡਗਿੰਦ ਪ੍ਰਭਾ ਇਸਤ੍ਰੀ ਤਾਂ ਪਤੀ ਨਾਲ ਸੜਨ ਵਾਸਤੇ ਖੜੀ ਹੋ ਗਈ ਹੈ। ੧੮

ਜਿਤਨਾ ਧਨ ਹੈ ਸੀ ਇਸਦੇ ਘਰ ਸਾਰਾ ਲੁਟਾ ਦਿਤਾ। ਹੁਣ ਮੈਂ ਜੀਊਂਦੀ ਘਰ ਨਹੀ ਆਵਾਂਗੀ ਮਰੇ ਹੋਏ ਪਤੀ ਨੂੰ ਪ੍ਰਾਪਤਿ ਕਰਾਂਗੀ। ੧੯

ਉਤਨੇ ਚਿਰ ਨੂੰ ਵੈਰੀਆਂ ਨੂੰ ਮਾਰਕੇ ਰਾਜਾ ਵੀ ਆ ਗਿਆ। ੨੦

ਤੇਰੇ ਵਿਛੋੜੇ ਕਰਕੇ ਇਸਤ੍ਰੀ ਅੱਗ ਵਿਚ ਸੜ ਮੋਈ ਹੈ। ਚਲਾਕ ਘੋੜਿਆਂ ਵਿਚੋਂ ਛੇਤੀ ਨਾਲ ਘੋੜਾ ਦੌੜਾ ਕੇ ਆਇਆ ਹੈ। ੨੧

ਰਾਜੇ ਦੇ ਔਂਦਿਆਂ ੨ ਮੂਰਖਾਂ ਨੌਕਰਾਂ ਨੇ ਚਿਖਾ ਵੀ ਬਾਲ ਦਿਤੀ ਹੈ। ਪਤੀ ਜੀਊਂਦਾ ਹੈ ਕਿ ਮਰ ਗਿਆ ਹੈ ਇਸ ਗਲ ਦੀ ਕੋਈ ਕੁਛ ਬਣਾ ਕੇ ਖਬਰ ਨਹੀ ਲਈ ਹੈ। ੨੨

ਮੇਰੇ ਵਾਸਤੇ ਇਸ ਇਸਤ੍ਰੀ ਨੇ ਅੱਗ ਵਿਚ ਪ੍ਰਾਣ ਦੇ ਦਿਤੇ ਹਨ। ਮੈ ਸੜਦੀ ਜਾਂ ਸੜਨ ਤੋਂ ਹੁਣੇ ਹੀ ਇਸਤ੍ਰੀ ਨੂੰ ਚਲ ਕੇ ਖਿੱਚਕੇ ਅੱਗ ਤੋਂ ਜੀਊਂਦੀ ਬਚਾਕੇ ਕੁਝ ਲਵਾਂ ਗਾ। ਜੇ ਓਹ ਸੜ ਗਈ ਹੋਈ ਤਾਂ ਉਸਦੇ ਨਾਲ ਹੀ ਸੜਕੇ ਸੁਰਗ ਨੂੰ ਚਲਿਆ ਜਾਵਾਂਗਾ। ੨੩ ਮੈ ਹੁਣੇ ਹੀ ਘੋੜਾ ਅੱਗ ਵਿਚ ਸੁਟ ਘੱਤਾਂਗਾ। ਜਾਂ ਮੈ ਏਸੇ ਹੀ ਚਿਖਾ ਵਿਚ ਸੜ ਮਰਾਂਗਾ। ੨੪

ਰਾਜੇ ਨੇ ਤਲਵਾਰ ਕੱਢਕੇ ਅਪਣੇ ਹਥ ਵਿਚ ਲੈ ਲਈ ਹੈ ਕਿ ਮੈਨੂੰ ਕਿਸੇ ਨੇ ਫੜਨਾ ਨਹੀ ਹੈ। ਜਾਂ ਤਾਂ ਇਸਤ੍ਰੀ ਨੂੰ ਚਿਖਾ ਤੋਂ ਕਢ ਲਵਾਂਗਾ ਜਾਂ ਇਸਦੇ ਨਾਲ ਸੜ ਜਾਵਾਂਗਾ। ੨੫ ਤਲਵਾਰ ਕੱਢਕੇ ਹਥ ਵਿਚ ਘੋੜੇ ਨੂੰ ਦੁੜਾਂਦਾ ਆ ਰਿਹਾ ਹੈ। ਜਿਥੇ ਸੜਨ ਵਾਸਤੇ ਇਸਤ੍ਰੀ ਤਿਆਰ ਹੋ ਰਹੀ ਸੀ ਉਸ ਚਿਖਾ ਦੇ ਪਾਸ ਨੂੰ ਔਂਦਾ ਜਾਂਦਾ ਹੈ। ਜੁਆਨ ਰਾਜੇ ਨੇ ਛੇਤੀਨਾਲ ਇਸਤ੍ਰੀ ਨੂੰ ਬਾਂਹ ਤੋ ਫੜਕੇ ਖਿੱਚ ਲਿਆ ਹੈ। ੨੬

ਸਾਰੇ ਸੂਰਮੇ ਰਾਜੇ ਵਲ ਵੇਖਕੇ ਧੰਨ ਧੰਨ ਆਖ ਉਠੇ ਹਨ। ਇਸਦਾ ਮਰਨ ਦੇ ਪਿਛੋਂ ਸੁਰਗ ਵਿਚ ਵਾਸਾ ਹੋਵੇਗਾ ਕਿਉਂਕਿ ਇਸਨੇ ਜੀਉਂਦਿਆਂ ਹੋਇਆ ਅਪਣੀ ਬਾਚਾ=ਬਾਣੀ ਪੂਰੀ ਕੀਤੀ ਹੈ। ੨੭

ਜੇਹੜੀ ਰਾਣੀ ਮਰਨ ਲਗੀ ਸੀ ਓਹ ਤਾਂ ਜੀਊਂਦੀ ਹੋ ਗਈ ਹੈ। ਜੇਹੜੀ ਜੀਊਂਦੀ ਸੀ

ਓਹ ਸਾੜੇ ਤੇ ਗਮ, ਦੁਖ ਨਾਲ ਮਰ ਗਈ ਹੈ। ੨੮
ਮਨ ਵਿਚ ਚੰਗਾ ਨਹੀ ਸਮਝੇਗਾ। ਓਸੇ ਇਸਤ੍ਰੀ ਦਾ ਹੋਕੇ ਉਸਦੇ ਵਸ ਹੋ ਜਾਵੇਗਾ। ੨੯
ਦੇਖੋ ਭਈ ਇਸ ਰਾਜਾ ਨੂੰ ਕੀ ਆਖੀਏ। ਮਨ ਵਿਚ ਸਮਝਕੇ ਚੁਪ ਹੀ ਹੋ ਰਹਿਣਾ ਚਾਹੀਦਾ ਹੈ। ਜੇਹੜੀ ਇਸਤ੍ਰੀ ਅਪਣੇ ਮਿਤ੍ਰ ਦੀ ਮੂਰਤੀ ਨਾਲ ਲੈਕੇ ਸੜਨ ਨੂੰ ਤਿਆਰ ਹੋਗਈ ਸੀ। ਉਸ ਬਿਭਚਾਰਨੀ ਇਸਤ੍ਰੀ ਵਾਸਤੇ ਰਾਜੇ ਨੇ ਐਡੀ ਔਖੀ ਕਾਰ ਕੀਤੀ ਹੈ ਕਿ ਜੰਗ ਤੋਂ ਦੌੜਕੇ ਛੇਤੀ ਨਾਲ ਆਇਆ ਹੈ ਤੇ ਜੀਊਂਦੀ ਨੂੰ ਅੱਗ ਤੋਂ ਕਢਿਆ ਸੋ ਇਸਨੇ ਤਾਂ ਬਹੁਤ ਵੱਡੀ ਹੱਦ ਕਰ ਦਿਤੀ ਹੈ। ੩੦
ਵੇਖੋ ਮਿਤ੍ਰ ਦੀ ਦੇਹੀ ਅੱਧੀ ਸੜੀ ਹੋਈ ਪਈ ਹੋਈ ਹੈ। ੩੧
ਜਦੋਂ ਇੱਕੁਰ ਰਾਜੇ ਨੇ ਸੁਣ ਲਿਆ ਤੇ ਉਸ ਚਿਖਾ ਨੂੰ ਵੇਖ ਵੀ ਆਇਆ ਹੈ। ਅਧੀ ਸੜੀ ਹੋਈ ਮੂਰਤੀ ਵੀ ਰਾਜੇ ਨੇ ਵੇਖ ਲਈ ਹੈ (ਜੋ ਸੌਕਣ ਨੇ ਕਿਸੇ ਆਦਮੀ ਦੀ ਦੇਹੀ ਚਿਖਾ ਵਿਚ ਸੁਟਾਈ ਹੋਈ ਸੀ) ਜੇਹੜੀ ਪ੍ਰੀਤੀ ਇਸ ਇਸਤ੍ਰੀ ਨਾਲ ਵਧੀ ਹੋਈ ਸੀ ਸੋ ਛੱਡ ਦਿਤੀ। ੩੨ ਅਕਾਸ਼ ਬਾਣੀ ਹੋਈ। ਛਲ ਕੀਤਾ ਹੈ। ਭਰਮਾਇਆ ਹੈ। ੩੩
ਤੇਰੇ ਸਰੀਰ ਨਾਲ ਸੜਿਆ ਨਹੀਂ ਗਿਆ। ਉਸ ਇਸਤ੍ਰੀ ਨੇ ਇਹ ਛਲ ਕੀਤਾ ਹੈ। ਜਿਨ=ਮਤੇ। ਨਾ। ਛੱਡ ਦੇਵੇਗਾ। ੩੪
ਉਡਗ ਪ੍ਰਭਾ ਨਾਲ ਹੀ ਓੜਕ ਨੂੰ ਪਿਆਰ ਕੀਤਾ। ਉਸ ਬਿਸਨਾਥ ਨੂੰ ਛੱਡ ਦਿਤਾ। ੩੫
ਸੁਖ ਮੰਨਕੇ ਰਾਜ ਕੀਤਾ। ਨਿਦਾਨ=ਓੜਕ ਨੂੰ। ੩੬

## ਚਰਿਤ੍ਰ ੨੦੧

ਰੂਮ ਸ਼ਹਿਰ ਦੇ ਬਾਦਸ਼ਾਹ ਦੀ ਜ਼ੁਲੈਖਾਂ ਧੀ ਸੀ। ਜਾਂ ਓਹ ਕਾਮ ਦੀ ਇਸਤ੍ਰੀ ਰਤੀ ਸੀ ਜਾਂ ਓਹ ਆਪ ਹੀ ਕਾਮ ਦਾ ਰੂਪ ਸੀ। ੧
ਲਿਸ਼ਕਦਾ। ਦਿਨੇ ਉਸ ਉਤੇ ਸੂਰਜ ਪ੍ਰੇਮੀ ਰਹਿੰਦਾ ਸੀ ਰਾਤ ਨੂੰ ਚੰਦ। ੨
ਸ਼ੇਸ਼ ਨਾਗ ਉਸਦੀ ਸੋਭਾ ਆਖਦਾ ਸੀ ਸਹੰਸਰ ਬਾਹੂ ਲਿਖਦਾ ਜਾਂਦਾ ਸੀ। ੩
ਮਿਸਰ ਦੇਸ ਦੇ ਬਾਦਸ਼ਾਹ ਦਾ ਪੁਤ ਆਖਿਆ ਜਾਂਦਾ ਹੈ। ਇਸਤਰੀ। ਥੋੜਾ। ਛੇਤੀ ਨਾਲ ਲੱਜਿਆ ਰੂਪ ਕਪੜੇ ਨੂੰ ਪਾੜ ਸੁਟਦੀ ਸੀ। ਜਾਂ ਸੁਟਦੀਆਂ ਸੀ (ਬਹੁਤ ਇਸਤ੍ਰੀਆਂ) ੪
ਕਰਤਾਰ=ਬ੍ਰਹਮਾ ਨੇ। ਪ੍ਰਮੇਸਰ ਨੇ ਉਸ ਨੂੰ ਅਵਤਾਰ ਦਾ ਕਪੜਾ ਦਿਤਾ ਸੀ ਭਾਵ ਅਵਤਾਰ ਦੀ ਦੇਹ ਦਿਤੀ ਸੀ। ਅਵਤਾਰ ਕਰਕੇ ਘੱਲਿਆ ਸੀ ਜਾਂ ਓਹ ਅੰਬਰ=ਅਕਾਸ਼ ਦਾ ਪੈਗੰਬਰ ਭਾਵ ਦੇਵਤਾ ਸੀ ਲੋਕ ਉਸਨੂੰ ਇਹ ਆਖਦੇ ਸੀ ਵਿਚਾਰਕੇ ਜਾਂ ਵਿਚਾਰਵਾਨ ਅਕਲ ਵਾਲੇ ਆਦਮੀ। ੫
ਗੁੱਸਾ। ਅਸੀਂ ਕਿਸੇ ਨ ਕਿਸੇ ਤਰਾਂ ਯੂਸਫ ਨੂੰ ਮਾਰ ਘੱਤੀਏ। ਪ੍ਰਮੇਸਰ ਨੇ ਸਾਡਾ ਰੂਪ ਇਸਤੋਂ ਕਿਉਂ ਘੱਟ ਬਣਾਇਆ ਹੈ। ਹਰਤਾ=ਨਾਸ ਕਰਦਾ ਹੈ। ੬
ਸ਼ਿਕਾਰ ਨੂੰ। ਕਈ ਤਰਾਂ ਨਾਲ ਜਾਂ ਕਈ ਤਰਾਂ ਦੇ ਹਰਨਾਂ ਨੂੰ ਮਾਰਿਆ, ਦੁਖ ਦਿਤਾ। ਇਕ ਖੂਹ ਭਰਾਵਾਂ ਨੇ ਵੇਖਿਆ ਹੈ। ੭

ਓਥੇ ਜਾਕੇ ਅਸੀਂ ਸਾਰੇ ਪਾਣੀ ਪੀਂਦੇ ਹਾਂ। ਸ਼ੋਕ ਨੂੰ ਦੂਰ ਕਰਕੇ ਜੀਅ ਵਿਚ ਸੁਖੀ ਹੋਵਾਂਗੇ। ਪਰ ਯੂਸਫ ਨੇ ਇਹ ਭਰਾਵਾਂ ਦੀ ਛਲ ਵਾਲੀ ਗੱਲ ਨਹੀਂ ਸਮਝੀ ਹੈ। ਕੂਪ=ਖੂਹ। ੮

ਭਰਾਵਾਂ ਨੇ ਫੜਕੇ ਉਸ ਖੂਹ ਵਿਚ ਉਸ ਨੂੰ ਸੁੱਟ ਘੱਤਿਆ ਹੈ। ਘਰ ਆਕੇ ਇੱਕੁਰ ਸੁਨੇਹਾ ਦਿੱਤਾ ਹੈ। ਯੂਸਫ ਨੂੰ ਅਜ ਸ਼ੇਰ ਨੇ ਖਾ ਲਿਆ ਹੈ। ੯

ਦੁਖੀ ਹੋ ਗਏ, ਸਾਰੇ ਸੁਖ ਭੁਲਾ ਦਿਤੇ ਹਨ। ਉਸ ਸੌਦਾਗਰ ਨੇ ਖੂਹ ਦੇ ਵਿਚੋਂ ਤਾਕਹਿ=ਵੇਖਕੇ ਜਾਂ ਉਸ ਨੂੰ ਭਾਵ ਯੂਸਫ ਨੂੰ ਪਾ ਲਿਆ ਭਾਵ ਫੜ, ਕੱਢ ਲਿਆ ਹੈ। ੧੦

ਉਸਨੂੰ ਅਪਣੇ ਨਾਲ ਹੀ ਲੈ ਲਿਆ ਭਾਵ ਲੈ ਤੁਰਿਆ ਹੈ। ਰੂਮ ਦੇ ਬਾਦਸ਼ਾਹ ਦੇ ਸ਼ਹਿਰ ਵੇਚਣ ਲੈ ਗਿਆ ਹੈ। ਬਹੁਤ ਮੁਲ ਕਰਦਾ ਸੀ ਇਸ ਲਈ ਕੋਈ ਨਹੀਂ ਲੈਂਦਾ ਸੀ। ਐਡਾ ਮੁਲ ਕਰਦਾ ਸੀ ਕਿ ਘਰ ਦਾ ਕੋਈ ਸਾਰਾ ਹੀ ਧਨ ਕੱਢਕੇ ਮੈਨੂੰ ਦੇ ਦੇਵੇ ਤਾਂ ਮੈਂ ਯੂਸਫ ਨੂੰ ਦਿਆਂਗਾ। ੧੧

ਜਦੋਂ ਜੁਲੈਖਾਂ ਨੇ ਤਾਕੀ ਵਿਚ ਬੈਠਿਆਂ ਤੁਰੇ ਜਾਂਦੇ ਯੂਸਫ ਦਾ ਰੂਪ ਵੇਖਿਆ ਹੈ। ਕੇਹੜੀ ਵਸਤੂ ਦਿਤੀ ਹੈ ਭਾਵ ਅਸ=ਪ੍ਰਾਣ ਦੇ ਦਿਤੇ ਹਨ ਭਾਵ ਮਨ ਤਨ ਧਨ ਦੇਕੇ ਕੁਰਬਾਨ ਹੋ ਗਈ ਹੈ ਦੂਸਰਾ ਭਾਵ ਇਹ ਹੈ ਕਿ ਬਹੁਤ ਵਸਤੂ ਤੇ ਧਨ ਪਦਾਰਥ ਦਿਤਾ ਹੈ। ਛੇਤੀ ਨਾਲ ਮੁਲ ਬਣਾਕੇ ਲੈ ਲਿਆ ਹੈ। ੧੨

ਉਸ ਨੂੰ ਮੂੰਹ ਮੰਗਿਆ ਧਨ ਦਿਤਾ ਹੈ। ਅਮੋਲਕ ਯੂਸਫ ਨੂੰ ਮੁਲ ਲੈ ਲਿਆ ਹੈ। ਤਰਾਂ ੨ ਦੇ ਖਾਣੇ ਦੇਕੇ ਉਸ ਨੂੰ ਪਾ ਲਿਆ ਹੈ। ਜਦੋਂ ਉਹ ਵੱਡਾ ਹੋਇਆ ਹੈ ਤਾਂ ਉਸਨੂੰ ਇੱਕੁਰ ਆਖਿਆ ਹੈ। ੧੩

ਉਸਨੂੰ ਤਸਵੀਰਾਂ ਵਾਲੇ ਘਰ ਵਿਚ ਲੈ ਗਈ ਹੈ। ਕਈ ਤਰਾਂ ਦੀਆਂ ਮੰਦੀਆਂ ਚੰਗੀਆਂ ਮੂਰਤਾਂ ਉਸਨੂੰ ਵਿਖਾਈਆਂ ਹਨ। ਪ੍ਰਸੰਨ ਕੀਤਾ। ੧੪

ਆਦਮੀ ਕੋਈ ਏਥੇ ਖੜੋਤਾ ਨਹੀਂ ਹੈ। ਸਾਨੂੰ ਕੋਈ ਏਥੇ ਵੇਖ ਨਹੀਂ ਸਕਦਾ ਹੈ ਤੇ ਇਸ ਨੂੰ ਕੋਈ ਜਾਕੇ ਕੁਛ ਆਖੇਗਾ ਭਾਵ ਨਹੀਂ ਆਖੇਗਾ ਜੇ ਕੋਈ ਸਾਨੂੰ ਵੇਖੇਗਾ ਤੇ ਤਾਂ ਹੀ ਆਖੇਗਾ ਅਸੀਂ ਤਾਂ ਏਥੇ ਦੋਵੇਂ ਹੀ ਕੱਲੇ ਹਾਂ। ਇਥੇ ਕੋਈ ਸਾਨੂੰ ਆਕੇ ਕੌਣ ਫੜ ਸਕਦਾ ਹੈ। ੧੫

ਜੁਆਨ ਇਸਤ੍ਰੀ। ਜੁਆਨ ਆਦਮੀ। ਹੇ ਕੁਮਾਰ ਕੀ ਹਠ ਕਰਦਾ ਹੈ। ੧੬

ਯੂਸਫ ਆਖਦਾ ਹੈ ਨੀ ਅੰਨੀਏ ਤੂੰ ਜੋ ਆਖਦੀ ਹੈ ਸਾਨੂੰ ਕੋਈ ਨਹੀਂ ਵੇਖਦਾ ਹੈ। ਤੂੰ ਤਾਂ ਅੰਨਿਆਂ ਵਾਂਗ ਬਚਨ ਆਖੇ ਹਨ। ਸਾਡੇ ਨਾਲ ਜੇਹੜੇ ਸਾਨੂੰ ਦੋਹਾਂ ਨੂੰ ਵੇਖ ਰਹੇ ਹਨ ਸਤ ਗਵਾਹ ਹਨ ੧ ਪਾਣੀ ੨ ਅੱਗ ੩ ਹਵਾ ੪ ਅਕਾਸ਼ ੫ ਧਰਤੀ ੬ ਸੂਰਜ ੭ ਚੰਦ। ਜੋ ਹੁਣੇ ਧਰਮ ਰਾਜਾ ਦੇ ਨਾਲ ਜਾਕੇ ਇਹ ਸਾਡੀ ਗਲ ਆਖ ਦੇਣਗੇ। ੧੭

ਜਦੋਂ ਅਸੀਂ ਦੋਵੇਂ ਧਰਮ ਰਾਜਾ ਦੀ ਸਭਾ ਵਿਚ ਜਾਵਾਂਗੇ। ਕੀ ਮੂੰਹ ਲੈਕੇ ਉਸ ਨੂੰ

ਉਤਰ ਦਿਆਂਗੇ। ਹੇ ਇਸਤ੍ਰੀ ਤੂੰ ਇਹਨਾਂ ਗੱਲਾਂ ਨੂੰ ਕੀ ਵਿਚਾਰਿਆ ਹੈ। ਮੈਨੂੰ ਤੂੰ ਵੱਡੇ ਨਰਕ ਵਿਚ ਨ ਸੁਟ। ੧੮
ਏਸੇ ਗਤੀ ਭਾਵ ਰੀਤੀ ਨਾਲ ਪ੍ਰਮੇਸ਼ਰ, ਸਾਲਗ੍ਰਾਮ=ਪੱਥਰ ਬਣ ਗਿਆ ਹੈ। ਇਹਨਾਂ ਵਿਸ਼ਿਆਂ ਦੀਆਂ ਗਲਾਂ ਨਾਲ ਹੀ ਰਾਵਨ ਦੇ ਦਸ ਸਿਰ ਚਲੇ ਗਏ ਹਨ। ਇੰਦਰ ਨੇ ਹਜ਼ਾਰਾਂ ਭਗਾਂ ਏਸੇ ਕਰਕੇ ਪਾਈਆਂ ਸਨ। ਇਹਨਾਂ ਹੀ ਗਲਾਂ ਨਾਲ ਕਾਮਦੇਵ ਅੰਗਾਂ ਤੋਂ ਬਿਨਾ ਕਹਾਇਆ ਹੈ ਭਾਵ ਮਾਰਿਆ ਗਿਆ ਹੈ। ੧੯
ਇਹਨਾਂ ਗੱਲਾਂ ਨਾਲ ਹੀ ਚੰਦ ਦਾ ਤਨ ਕਲੰਕੀ ਹੋਇਆ ਹੈ। ਦੈਂਤਾਂ ਦੇ ਰਾਜ਼ੇ ਜਮ ਦੇ ਘਰ ਗਏ। ਏਸੇ ਕੰਮ ਨਾਲ ਇਕ ਕਰੀਚਕ ਨੇ ਸਾਰਿਆਂ ਸੌ ਕਰੀਚਕਾਂ ਨੂੰ ਮਰਵਾਇਆ ਸੀ। ਧਰਮ ਰਾਜਾ ਵੀ ਦਾਸੀ ਦਾ ਪੁਤਰ ਬਿਦਰ ਏਸੇ ਕਰਕੇ ਕਹਾਇਆ ਸੀ। ੨੦
ਹੇ ਸੁੰਦਰੀ ਸੁਣ ਤੇਰੇ ਨਾਲ ਇਹ ਕੰਮ ਮੈਥੋਂ ਨਹੀਂ ਹੋ ਸਕਦਾ ਹੈ। ਜੇ ਕਰੋੜਾਂ ਦੇਵਤੇ ਵੀ ਮਿਲ ਕੇ ਮੈਨੂੰ ਆਖਣ ਤਾਂ ਵੀ ਮੈਂ ਇਹ ਮਾੜਾ ਕੰਮ ਕਰਨ ਨੂੰ ਤਿਆਰ ਨਹੀਂ ਹਾਂ। ਇੱਕੁਰ ਆਖ ਕੇ ਓਹ ਦੌੜ ਚਲਿਆ ਹੈ ਇਸਤ੍ਰੀ ਨੇ ਖੜੋਤੀ ਵੇਖਿਆ ਹੈ। ਅਪਣੇ ਹਥ ਨਾਲ ਉਸ ਨੂੰ ਫੜ ਕੇ ਉਸ ਦੇ ਕਪੜੇ ਦਾ ਪਲਾ ਫੜਕੇ ਖਿਚਿਆ ਹੈ। ਜਾਂ ਪੱਕਾ ਕਰਕੇ ਹੱਥ ਨਾਲ ਪੱਲਾ ਫੜਿਆ ਹੋਇਆ ਹੱਥ ਵਿਚ ਫੜਿਆ ਹੀ ਰਹਿ ਗਿਆ ਹੈ। ੨੧
ਪੱਲਾ ਹੱਥ ਵਿਚ ਫੜਿਆ ਹੀ ਰਹਿ ਗਿਆ ਹੈ। ਇਸਤਰੀ ਲੱਜਿਆ ਦੀ ਮਾਰੀ ਖੜੋਤੀ ਰਹੀ ਹੈ। ੨੨
ਵਡਿਆਂ ਦੀ ਗਲ ਕਰਕੇ ਮਨ ਵਿਚ ਹੀ ਰਖਣੀ ਚਾਹੀਦੀ ਹੈ। ਭਾਵ ਬਾਹਰ ਲੋਕਾਂ ਪਾਸ ਪ੍ਰਗਟ ਨਹੀਂ ਕਰਨੀ ਚਾਹੀਦੀ ਜਾਂ ਬਹੁਤੀ ਵਧੌਣੀ ਨਹੀਂ ਚਾਹੀਦੀ ਹੈ। ਜਾਂ ਗ੍ਰੰਥ ਦੇ ਵਧ ਜਾਣ ਦੀ ਵਾਰਤਾ। ਜੁਆਨ। ਬੁਢੀ। ਇਸਤ੍ਰੀ। ਪ੍ਰੀਤ ਦੀ ਰੀਤ ਨਹੀਂ ਗਈ ਹੈ। ੨੩
ਹਰਨ ਮਾਰ ਕੇ ਆਇਆ। ਪੁਛਣ ਦੇ ਬਹਾਨੇ ਉਸ ਨੂੰ ਹੱਥ ਲਾਇਆ ਹੈ। ਘੋੜੇ ਅਤੇ ਛਤ੍ਰ ਦੇ ਸੰਜੁਗਤ ਇਸਤ੍ਰੀ ਦੇ ਵਿਛੋੜੇ ਰੂਪ ਅੱਗ ਨਾਲ ਕਪੜਿਆਂ ਸੰਜੁਗਤ ਸੜ ਗਏ ਹਨ ਭਾਵ ਇਸਤ੍ਰੀ ਦੇ ਵਿਛੋੜੇ ਰੂਪ ਅੱਗ ਦੇ ਤੇਜ ਨਾਲ ਯੂਸਫ ਦਾ ਘੋੜਾ ਜਿਗਾ ਸਮੇਤ ਕਪੜਿਆਂ ਦੇ ਸੜ ਗਏ ਹਨ। ਰਾਜੇ ਨੇ ਆਖਿਆ ਹੇ ਵਜ਼ੀਰ ਯੂਸਫ ਕਿਉਂ ਨ ਸੜਿਆ ਸੋ ਆਖਦੇ ਹਨ ਤੇ ਰਾਜ ਓਹ ਸੋ ਯੂਸਫ ਜ਼ੁਲੈਖਾਂ ਦੇ ਦਿਲ ਅੰਦਰ ਵੱਸਦਾ ਸੀ ਇਸ ਲਈ ਬਚ ਗਿਆ ਸੀ। ੨੪
ਜੇਹੜਾ ਇਸਤ੍ਰੀ ਦਾ ਰੂਪ ਇੱਕੁਰ ਦਾ ਹੋ ਗਿਆ ਹੈ ਇਸ ਨੂੰ ਵੇਖਕੇ ਯੂਸਫ ਹੈਰਾਨ ਹੋ ਗਿਆ ਹੈ। ਜੋ ਉਸ ਇਸਤਰੀ ਦੇ ਮਨ ਦਾ ਭਾਵ ਸੀ ਸੋ ਪੂਰਾ ਹੋਗਿਆ ਹੈ। ਭਾਵ ਯੂਸਫ ਨੇ ਪੂਰਾ ਕਰ ਦਿਤਾ ਹੈ ਕਪੜੇ ਤੇ ਘੋੜੇ ਨੂੰ ਸਾੜ ਕੇ ਜ਼ੁਲੈਖਾਂ ਨੇ ਯੂਸਫ ਨੂੰ ਛਲ ਲਿਆ ਹੈ। ਦੇਖੋ ਭਾਈ ਭਲਿਓ ਲੋਕੋ ਇਸਤ੍ਰੀਆਂ ਦੇ ਛਲਾਂ

ਦਾ ਕੁਛ ਪਤਾ ਲੱਗਦਾ ਜੇ ਕਿ ਦੇਖੋ ਇਸ ਇਸਤ੍ਰੀ ਨੇ ਇਸ ਅਪਣੇ ਮਿਤ੍ਰ ਨੂੰ ਪਹਿਲੇ ਪੁਤ੍ਰ ਵਾਂਗ ਪਾਲਿਆ ਹੈ ਫੇਰ ਏਸੇ ਨੂੰ ਹੀ ਵਰ ਲਿਆ ਹੈ। ੨੫
ਸਿਖਯਾ-ਜਿਸਦੇ ਮਗਰ ਇਸਤ੍ਰੀ ਪੈ ਜਾਂਦੀ ਹੈ ਉਸਦਾ ਬਚਣਾ ਨਹੀਂ ਹੁੰਦਾ ਹੈ। ਸਾਰਿਆਂ ਛਲਾਂ ਨਾਲ ਉਸ ਨੂੰ ਛਲ ਸਕਦੀ ਹੈ ਭਾਵੇਂ ਕੋਈ ਸ਼ਿਵਜੀ ਜਾਂ ਇੰਦਰ ਵੀ ਹੋਵੇ। ੨੬

## ਚਰਿਤ੍ਰ ੨੦੨

ਕਾਸਿਕਾਰ ਦੇ ਸਦਾ ਮਾਲਕ ਸੀ। ਉਸ ਦੇ ਘਰ ਬਹੁਤ ਧਨ ਸੀ ਉਸ ਦੇ ਨਾਲ ਬਹੁਤ ਦਲ ਚੜ੍ਹਦਾ ਸੀ। ੧
ਜਾਂ ਤਾਂ ਓਹ ਲੜਕੀ ਕਾਮ ਦੀ ਧੀ ਸੀ ਜਾਂ ਓਹ ਆਪ ਹੀ ਕਾਮ ਸੀ। ੨
ਉਸ ਲੜਕੀ ਨੇ ਐਠੀ ਸਿੰਘ ਨੂੰ ਸੁੰਦਰ ਵੇਖਕੇ ਬੁਲਾ ਲਿਆ ਹੈ। ੩
ਸੁੰਦਰ ਜੁਆਨ ਇਸਤ੍ਰੀ ਤੋਂ ਓਹ ਜੁਆਨ ਆਦਮੀ ਛਡਿਆ ਨਹੀਂ ਜਾਂਦਾ ਹੈ। ਇਕ ਘਰ ਵਿਚ ਉਸ ਨੂੰ ਰੱਖਿਆ ਪਰ ਇਸ ਗਲ ਦਾ ਪਤਾ ਕਿਸੇ ਨੂੰ ਨ ਦੱਸਿਆ ਹੈ। ੪
ਕਿਤਨਿਆਂ ਕੁ ਦਿਨਾਂ ਮਗਰੋਂ ਉਸ ਇਸਤ੍ਰੀ ਦਾ ਵਿਆਹ ਹੋ ਗਿਆ ਹੈ। ਉਸਦਾ ਮਾਲਕ ਓਥੇ ਓਸੇ ਘਰ ਵਿਚ ਉਸ ਇਸਤ੍ਰੀ ਨੂੰ ਲੈਣ ਵਾਸਤੇ ਆ ਗਿਆ ਹੈ। ਉਸ ਰਾਤ ਓਹ ਇਸਤ੍ਰੀ ਅਪਣੇ ਪਤੀ ਨਾਲ ਅਨੰਦ ਕਰਦੀ ਹੈ। ਰਾਤ ਨੂੰ ਓਹ ਅਪਣੇ ਪਤੀ ਦੇ ਨਾਲ ਹੀ ਸੌਂ ਰਹੀ ਹੈ ਸੁਖ ਪਾਕੇ। ੫
ਇਸਤ੍ਰੀ ਦੀ ਇੱਛਿਆ ਪਤੀ ਤੋਂ ਪੂਰੀ ਨਹੀ ਹੋਈ ਹੈ। ਅਪਣੇ ਮਿਤ੍ਰ ਨੂੰ ਸੰਦੂਕ ਵਿਚ ਪਾਇਆ ਹੋਇਆ ਸੀ ਓਸੇ ਵੇਲੇ ਉਸ ਇਸਤ੍ਰੀ ਨੇ ਸੰਦੂਕ ਨੂੰ ਖੋਲ ਲਿਆ ਹੈ ਤੇ ਅਪਣੇ ਮਿਤ੍ਰ ਨੂੰ ਮੰਜਾ ਦੇ ਦਿਤਾ ਹੈ ਤੇ ਆਪ ਵੀ ਉਸਦੇ ਪਾਸ ਹੀ ਚਲੀ ਗਈ ਹੈ। ਮਿਤ੍ਰ ਨੇ ਉਸ ਨੂੰ ਬੜਾ ਪ੍ਰਸੰਨ ਕੀਤਾ ਹੈ। ੬
ਕੀ ਹੋਇਆ ਜੇ ਆਦਮੀ ਬਹੁਤ ਸਾਰਾ ਬਲਵਾਨ ਹੋ ਗਿਆ ਹੈ ਪਰ ਗ੍ਰਹਸਤ ਧਰਮ ਚਿਰ ਤਕ ਨਹੀ ਕਰ ਸਕਦਾ ਹੈ ਤਾਂ ਕੀ ਹੈ ਭਾਵ ਕੁਛ ਨਹੀ ਹੈ ਨਿਕੰਮਾ ਹੈ ਬਸ ਦੁਨੀਆਂ ਉਤੇ ਉਸਦਾ ਜੀਵਣਾ ਹੀ ਨਖਿਧ ਹੈ। ਨ ਤਾਂ ਕੁਛ ਆਪ ਹੀ ਸੁਖ ਪਾਇਆ ਹੈ ਨ ਕੁਛ ਇਸਤ੍ਰੀ ਨੂੰ ਸੁਖ ਦਿਤਾ ਹੈ। ੭
ਓਹ ਆਦਮੀ ਇਸਤ੍ਰੀ ਨੂੰ ਪ੍ਰਸੰਨ ਕਰ ਸਕਦਾ ਹੈ ਜੇਹੜਾ ਬਹੁਤ ਚਿਰ ਤਕ ਗ੍ਰਹਸਤ ਧਰਮ ਨੂੰ ਕਰ ਸਕਦਾ ਹੈ। ਐਂਚ=ਖਿੱਚਕੇ। ਇਸਤ੍ਰੀ ਨੂੰ। ੮
ਐਵੇਂ ਭਾਵੇਂ ਕੋਈ ਕਿੱਡਾ ਹੀ ਬਲੀ ਕਿਉਂ ਨ ਹੋਵੇ। ਉਸ ਦੇ ਉਤੇ ਇਸਤ੍ਰੀ ਨਹੀਂ ਪ੍ਰਸੰਨ ਹੁੰਦੀ ਹੈ। ਕਲੋਲ=ਖੇਡ। ਓਹ ਇਸਤ੍ਰੀ ਦਾ ਚਿਤ ਚੁਰਾਂਦਾ ਹੈ ਭਾਵ ਪ੍ਰਸੰਨ ਕਰਦਾ ਹੈ। ੯ ਗਲ ਨਾਲ ਚੰਬੜ ਗਈ ਹੈ। ਉਸ ਦਾ ਮਾਲਕ ਕੰਨਾਂ ਨਾਲ ਖੜਾਕ ਸੁਣਕੇ ਨੀਂਦ ਨੂੰ ਗਵਾਕੇ ਜਾਗ ਪਿਆ ਹੈ। ੧੦
ਇਸਤ੍ਰੀ ਤੇ ਪੁਰਸ਼ ਦੋਵੇਂ ਥੱਕੇ ਹੋਏ ਓਥੇ ਇੱਕੋ ਜਗਾ ਇੱਕੋ ਮੰਜੇ ਉਤੇ ਹੀ ਸੌਂ ਰਹੇ

ਹਨ। ੧੧ ਉਸ ਇਸਤ੍ਰੀ ਦੇ ਪਤੀ ਨੇ ਅਪਣੀ ਇਸਤ੍ਰੀ ਦੇ ਨਾਲ ਪਰੇ=ਪਿਆ ਹੋਇਆ ਉਸ ਓਪਰੇ ਆਦਮੀ ਨੂੰ ਵੇਖਿਆ ਹੈ ਤੇ ਓਹ ਆਪਣੀ ਇਸਤ੍ਰੀ ਵੀ ਓਪਰੇ ਆਦਮੀ ਦੇ ਨਾਲ ਹੀ ਪਰੇ=ਪਈ ਹੋਈ ਵੇਖੀ ਹੈ। ਆਪਣੀ ਇਸਤ੍ਰੀ ਦੇ ਕੇਸ ਖੁਲੇ ਹੋਏ ਵੇਖ ਲਏ ਹਨ ਜਾਂ ਦੋਹਾਂ ਦੇ ਕੇਸ ਖੁਲੇ ਪਏ ਪ੍ਰਕਾਸ਼ ਰਹੇ ਹਨ ਭਾਵ ਝਾਟਾ ਦੋਹਾਂ ਦਾ ਖਿਲਰਿਆ ਪਿਆ ਹੈ ਉਸ ਨੇ ਇਸਤ੍ਰੀ ਦੇ ਕੇਸ ਫੜ ਲਏ ਭਾਵ ਸਹਿਜ ਨਾਲ ਜਾਂ ਉਸ ਆਦਮੀ ਦੇ ਕੇਸ ਫੜ ਲਏ ਹਨ, ਕੋਈ ਵੀ ਹੋਵੇ ਏਥੇ ਇਕ ਕਵਿਤਾ ਦਾ ਖਿਆਲ ਮੁਖ ਸਮਝਣਾ ਹੈ ਓਹ ਮਾਨੋ ਉਸ ਆਦਮੀ ਨੇ ਕੇਸ ਨਹੀ ਫੜੇ ਹਨ ਮਾਨੋ ਗਾਰੜੂ=ਮੰਦਾਰੀ ਨੇ ਸੱਪਾਂ ਨੂੰ ਹਥ ਵਿਚ ਫੜਿਆ ਹੈ ਭਾਵ ਕੇਸ ਸੱਪ ਹਨ ਸਪਾਂ ਵਾਂਗ ਵਿੰਗੇ ਕੁੰਡਲ ਦਾਰ ਤੇ ਕਾਲੇ ਹਨ। ਏਥੇ ਆਦਮੀ ਦੇ ਕੇਸ ਆਦਮੀ ਨੇ ਹੀ ਫੜੇ ਅਰਥ ਲਗਦਾ ਹੈ। ੧੨

ਅੰਗ੍ਰੇਜ਼ਾਂ ਦੇ ਮੁਲਕ ਵਲੈਤ ਦੀ ਬੜੀ ਤਿੱਖੀ ਛੁਰੀ ਫੜਕੇ ਅਤੇ ਉਸ ਆਦਮੀ ਦੀ ਗਰਦਨ ਵੇਖਕੇ। ਅਪਣੇ ਪਾਸੇ ਵੱਲੋਂ ਥੋੜੀ ਜਹੀ ਦਬੀ ਹੈ ਤਾਂ ਓਹ ਗਲਦੇ ਦੂਸਰੇ ਪਾਸੇ ਜਾ ਨਿਕਲੀ ਹੈ ਭਾਵ ਗਲਦੇ ਪਾਰ ਹੋ ਗਈ ਹੈ ਗਲ ਨੂੰ ਵੱਢ ਘਤਿਆ ਹੈ। ੧੩

ਛੁਰੀ ਨਾਲ ਆਪਣੀ ਇਸਤਰੀ ਦੇ ਮਿੱਤਰ ਨੂੰ ਮਾਰ ਘੱਤਿਆ ਹੈ । ਪਰ ਆਪਣੀ ਇਸਤਰੀ ਨੂੰ ਕੁਛ ਨਹੀਂ ਦਸਿਆ ਹੈ। ਪਰ ਇਸਤਰੀ ਨੂੰ ਸੁੱਤਿਆਂ ੨ ਜਦੋਂ ਤੱਤਾ ਤੱਤਾ ਲਹੂ ਆ ਕੇ ਲੱਗਾ ਹੈ। ਓਸੇ ਵੇਲੇ ਇਸਤ੍ਰੀ ਜਾਗ ਪਈ ਹੈ ਤੇ ਉਸਨੂੰ ਬੜਾ ਗੁਸਾ ਚੜ ਪਿਆ ਹੈ। ੧੪ ਓਹੋ ਹੀ ਛੁਰੀ ਇਸਤ੍ਰੀ ਨੇ ਆਪਣੇ ਹਥ ਵਿਚ ਲੈ ਲਈ ਹੈ। ਆਪਣੇ ਪਤੀ ਦੇ ਗਲ ਵਿਚ ਖੁਭਾ ਦਿਤੀ ਹੈ । ਬਕਰੇ ਵਾਂਗ ਉਸਨੂੰ ਜ਼ਿਬਾਹ ਕਰ ਘੱਤਿਆ ਹੈ ਭਾਵ ਕੋਹ ੨ ਕੇ ਮਾਰਿਆ ਹੈ। ਦੋਹਾਂ ਨੂੰ ਅੰਦਰ ਹੀ ਘਰ ਦੇ ਸਮੇਤ ਸਾੜਕੇ ਫਿਰ ਇੱਕੁਰ ਹਾਲ ਪਾਰ੍ਹਿਆ ਕਰਨ ਲਗ ਪਈ ਹੈ। ੧੫

ਮੇਰੇ ਮਾਲਕ ਨੇ ਵਿਰਕਤ ਹੋਕੇ ਭਾਵ ਸੰਤ ਰੂਪ ਧਾਰਕੇ ਸਭ ਕੁਛ ਤਿਆਗਕੇ ਜੰਗਲ ਨੂੰ ਜਾਣਾ ਕੀਤਾ ਸੀ। ਓੜਕ ਨੂੰ ਸਾਰੀ ਸ਼ੰਕਾ ਛੱਡਕੇ ਸਾਰੇ ਘਰ ਨੂੰ ਵੀ ਸਾੜਕੇ ਉਠਕੇ ਤੁਰ ਗਏ ਹਨ। ੧੬ ਹੇ ਲੋਕੋ ਕੋਈ ਜਤਨ ਕਰੋ। ਪਤੀ ਨੂੰ ਲੱਭ ਕੇ ਜੰਗਲ ਤੋਂ ਫੜ ਲਿਆਈਏ। ਮੈਂ ਤਾਂ ਉਸਨੂੰ ਵੇਖਕੇ ਪਾਣੀ ਪੀਆਂਗੀ। ਮੈਂ ਵੇਖਿਆਂ ਬਿਨਾਂ ਦੋਹਾਂ ਨੇਤ੍ਰਾਂ ਨੂੰ ਸੀਊਂ ਦਿਆਂਗੀ ਭਾਵ ਅੱਖਾਂ ਬੰਦ ਕਰ ਲਵਾਂਗੀ ਤੇ ਮਰ ਜਾਵਾਂਗੀ। ੧੭ ਇਸਤ੍ਰੀ ਨੂੰ ਆਕੇ ਆਖਦੇ ਹਨ ਅਸੀਂ ਤਾਂ ਤੇਰੇ ਪਤੀ ਨੂੰ ਜੰਗਲ ਵਿਚ ਬਥੇਰਾ ਲੱਭਿਆ ਹੈ ਪਰ ਓਹ ਸਾਨੂੰ ਹਥ ਨਹੀ ਆਇਆ ਹੈ । ਉਸ ਇਸਤ੍ਰੀ ਦੇ ਪਾਸ ਆਕੇ ਸਾਰੇ ਲੋਕ ਉਸਨੂੰ ਸਮਝਾਂਦੇ ਹਨ ਧੀਰਜ ਦੇਂਦੇ ਹਨ। ਪਰ ਇਹ ਵਿਚਾਰੇ ਭੁਲੇ ਹੋਇ ਲੋਕ ਮਨ ਵਿਚ ਇਸ ਗੱਲ ਦਾ ਭੇਤ ਨਹੀਂ ਪਾਂਦੇ ਹਨ ਭਾਵ ਛਲ ਨੂੰ ਨਹੀਂ ਸਮਝਦੇ ਹਨ ਐਵੇਂ ਆਪ ਖਪਦੇ ਫਿਰਦੇ ਹਨ। ੧੮

# ਚਰਿਤ੍ਰ ੨੦੩

ਗੁਆਹਰਟੀ ਸ਼ਹਿਰ ਦਾ ਬੜਾ ਭਾਰਾ ਰਾਜ ਨਰਕਾਸੁਰ=ਦੈਂਤ ਰਾਜੇ ਦਾ ਨਾਮ ਹੈ ਜਿਸਨੂੰ ਭੁਮਾਸੁਰ ਆਖਦੇ ਹਨ। ਰਾਜਿਆਂ ਨੂੰ ਜਿਤ ੨ ਕੇ ਓਨਾਂ ਦੀਆਂ ਧੀਆਂ ਖੋਹ ਲੈਂਦਾ ਸੀ।੧

ਉਸਨੇ ਇਕ ਜੱਗ ਦੀ ਵਿਓਂਤ ਕੀਤੀ। ਇਕ ਲੱਖ ਰਾਜਾ ਫੜ ਲਿਆ। ਜੇਕਰ ਇਕ ਹੋਰ ਰਾਜਾ ਕੈਦ ਵਿਚ ਆ ਪਵੇ ਭਾਵ ਕਾਬੂ ਆ ਜਾਵੇ। ਇਹਨਾਂ ਰਾਜਿਆਂ ਦੇ ਮਾਸ ਦਾ ਜੱਗ ਕਰਕੇ ਇਹਨਾਂ ਸਾਰੀਆਂ ਰਾਣੀਆਂ ਨੂੰ ਵਿਆਹਵੇਗਾ ਭਾਵ ਰਾਜਿਆਂ ਦੇ ਪਾਸ ਦੀਆਂ ਅਹੂਤੀਆਂ ਜੱਗ ਵਿਚ ਪਾਵੇਗਾ। ਰਾਜਿਆਂ ਨੂੰ ਜੀਊਂਦਿਆਂ ਹੀ ਅੱਗ ਵਿਚ ਸਾੜੇਗਾ ਤਾਂ ਇਹਨਾਂ ਇਸਤ੍ਰੀਆਂ ਸਾਰੀਆਂ ਨੂੰ ਕੱਠੀਆਂ ਨੂੰ ਹੀ ਵਰੇਗਾ। ਸੋ ਭੂਪ ਮੇਧ ਜੱਗ ਕਰਨਾ ਅਰੰਭ ਕਰਦਾ ਹੈ, ਮੇਧ=ਮਾਸ ਦੇ ਸਾੜਨ ਨੂੰ ਆਖਦੇ ਹਨ ਸੋ ਭਾਵ ਜੱਗ।੨

ਇਸ ਦੈਂਤ ਦਾ ਪਹਿਲਾ ਕਿਲਾ ਲੋਹੇ ਦਾ ਬਿਰਾਜਦਾ ਸੀ। ਤਾਮੇ ਦਾ। ਅੱਠਾਂ ਧਾਂਤਾਂ ਦਾ। ਸੋਭਦਾ ਸੀ ਚੌਥਾ ਕਿਲਾ ਸਿੱਕੇ ਦਾ ਕੀਤਾ ਹੈ। ੩

ਸ਼ੀਸ਼ੇ ਦਾ। ਜਿਸ ਕਿਲੇ ਨੂੰ ਵੇਖਕੇ ਸ਼ਿਵਜੀ ਦਾ ਪਹਾੜ ਕੈਲਾਸ ਵੀ ਸਿਰ ਨੀਵਾਂ ਕਰਦਾ ਹੈ। ਭਾਵ ਲੱਜਿਆ ਕਰਦਾ ਹੈ ਭਾਵ ਸੋਹਣਾ ਹੈ। ਛੇਵਾਂ ਕਿਲਾ ਚਾਂਦੀ ਦਾ। ਜਿਸਦੇ ਪਾਸ ਭਾਵ ਅੱਗੇ ਬ੍ਰਹਮ ਦੀ ਪੁਰੀ ਕੀ ਹੈ। ੪

ਜਿਸਨੂੰ ਵੇਖਕੇ ਲੰਕਾਂ ਦਾ ਸੁੰਦਰ ਕ੍ਰਿਲਾ ਵੀ ਲੱਜਿਆ ਕਰਦਾ ਸੀ। ਉਸ ਕਿਲੇ ਵਿਚ ਆਪ ਦੈਂਤਾਂ ਦਾ ਰਾਜਾ ਰਹਿੰਦਾ ਸੀ। ਜੇਹੜਾ ਰਾਜਾ ਹੁਕਮ, ਈਨ, ਨਹੀਂ ਮੰਨਦਾ ਸੀ ਉਸ ਨੂੰ ਫੜ ਲੈਂਦਾ ਸੀ। ੫

ਜੇ ਹੁਣ ਇਕ ਹੋਰ ਰਾਜਾ ਉਸਦੇ ਹੱਥ ਆ ਜਾਵੇ ਭਾਵ ਸਾਰੇ ਰਾਜੇ ਪੂਰੇ ਹੋ ਜਾਣ ਤਾਂ ਫਿਰ ਓਹ ਓਨਾਂ ਸਾਰਿਆਂ ਰਾਜਿਆਂ ਕਠਿਆਂ ਨੂੰ ਹੀ ਮਾਰੇਗਾ। ਫੇਰ ਦੈਂਤ ਸੋਲਾਂ ਹਜ਼ਾਰ ਰਾਣੀਆਂ ਨੂੰ ਵਰੇਗਾ। ਰਾਜਿਆਂ ਆਦਮੀਆਂ ਨੂੰ ਮਾਰਨਾ ਜੱਗ ਵਿਚ ਕਰੇਗਾ ਤ੍ਰਾਂ ਜੱਗ ਪੂਰਾ ਹੋਵੇਗਾ। ੬

ਇਕ ਰਾਣੀ ਨੇ ਦੈਂਤ ਨੂੰ ਆਖਿਆ। ਇਕ ਉਗ੍ਰਸੈਨ ਰਾਜਾ ਬੜਾ ਤੇਜ਼ ਪ੍ਰਕਾਸ਼ ਭਾਵ ਪ੍ਰਤਾਪ ਵਾਲਾ ਹੈ ਜੋ ਦ੍ਵਾਰਾਵਤੀ ਰਹਿੰਦਾ ਹੈ। ਤਾਂ ਇਹ ਰਾਜਿਆਂ ਦਾ ਜੱਗ ਪੂਰਾ ਹੋਵੇਗਾ। ੭

ਤਾਂ ਦੈਂਤ ਵਲੋਂ ਰਾਣੀ ਨੇ ਛਲ ਨਾਲ ਚਿੱਠੀ ਲਿਖੀ। ਦੈਂਤ ਨੇ ਤਾਂ ਸਮਝਿਆ ਕਿ ਇਸਨੇ ਰਾਜੇ ਨੂੰ ਬੁਲੌਣ ਦੀ ਚਿਠੀ ਲਿਖੀ ਹੈ ਕਿ ਓਹ ਮੇਰੇ ਜੱਗ ਵਿਚ ਆਵੇਗਾ, ਮੈਂ ਫੜ ਲਵਾਂਗਾ ਪਰ ਇਸਤ੍ਰੀ ਨੇ ਛਲ ਨਾਲ ਸਾਰੀਆਂ ਇਸਤ੍ਰੀਆਂ ਤੇ ਰਾਜਿਆਂ ਦਾ ਦੁਖ ਲਿਖ ਘਲਿਆ ਹੈ। ਪਠਾਇ=ਘੱਲੀ ਹੈ। ੮

ਹੇ ਵਡਭਾਗੀ ਕ੍ਰਿਸ਼ਨ ਜੀ ਕਿਥੇ ਆਪ ਐਵੇਂ ਬੈਠ ਰਹੇ ਹੋ ਤੁਹਾਡਾ ਕੰਮ ਗਰੀਬਾਂ ਦੀ ਰਖਿਆ ਕਰਨ ਦਾ ਹੈ ਸੋ ਛੇਤੀ ਆਓ। ਇਹਨਾਂ ਰਾਜਿਆਂ ਨੂੰ ਮਰਨ ਤੋਂ ਛੁਡਾਓ। ੯

ਗਰੜਧੁਜ=ਗਰੜ ਦੀ ਸਵਾਰੀ ਕਰਨ ਵਾਲੇ ਭਗਵਾਨ ਗਰੜ ਤੇ ਚੜ੍ਹਕੇ ਆਏ ਹਨ। ਤੋੜਿਆ। ਜੇਹੜਾ ਸਾਹਮਣੇ ਹੋਇਆ ਉਸਦਾ ਸਿਰ ਭੰਨਿਆਂ। ੧੦

ਤਾਮੇ ਦਾ। ਅੱਠਾਂ ਧਾਤਾਂ ਦਾ। ਵਸ ਕਰ ਲਿਆ। ਖੋਹਿਆ। ਸ਼ੀਸ਼ੇ ਦਾ ਕਿਲਾ ਡੇਗਿਆ। ੧੧

ਜਦੋਂ ਚਾਂਦੀ ਦੇ ਕਿਲੇ ਨੂੰ ਡੇਗਣ ਲੱਗਾ। ਸ਼ਸਤ੍ਰ ਫੜਕੇ ਜਾਗਿਆ। ਵਾਜਾ ਵਜਾਇਆ। ੧੨

ਕਾਠੀਆਂ ਜਾਂ ਸੰਜੋਆਂ ਵਾਲੇ ਸੂਰਮੇ ਦੌੜਦੇ ਹਨ (ਅਗਾਹਾਂ ਜੰਗ ਨੂੰ) ਵਡੇ ਮਦਾਨ ਅੰਦਰ ਸੂਰਮੇ ਘੋੜੇ ਟਪਾਂਦੇ ਹਨ। ਖੰਗਿਸ=ਕ੍ਰਿਸ਼ਨ ਜੀ ਦੇ ਤੀਰ ਲਗਣ ਨਾਲ ਟੋਟੇ ੨ ਹੋਕੇ ਡਿੱਗ ਪਏ ਹਨ। ਜਦੋਂ ਬੜਾ ਗੁੱਸਾ ਜਾਗਿਆ। ੧੩

ਮਾਨੀ=ਹੰਕਾਰੀ ਸੂਰਮੇ ਜੰਗ ਵਿਚ ਆਕੇ ਪੈਰ ਜਮਾਕੇ ਖੜੇ ਗਏ ਹਨ। ਕਈ ਤਲਵਾਰਾਂ ਨੂੰ ਬੰਨ ਕਰਕੇ। ਪਾਣੀ ਮੰਗਦੇ ਹਨ। ੧੪

ਬਾਢਵਾਰੀ=ਤਲਵਾਰ। ਹੂੰਗਾ ਛੱਡਦੇ ਹਨ ਭਾਵ ਪੀੜ ਨਾਲ ਹੈ ਹੈ ਕਰਦੇ ਹਨ। ਛਿੱਪ੍ਰ= ਛੇਤੀ ਨਾਲ ਸੂਰਮਿਆਂ ਦੇ ਛੱਤ੍ਰ ਤੋੜ ਘੱਤੇ ਹਨ। ੧੫

ਤਲਵਾਰਾਂ ਦੀ ਵਾਢ ਦੇ ਕੇ ਭਾਵ ਸਾਣ ਉਤੇ ਲਾਕੇ, ਤੇਜ ਕਰਕੇ। ਗੁਸੇ ਨਾਲ ਹਠ ਵਾਲੇ ਕ੍ਰਿਸ਼ਨ ਨੇ ਸੂਰਮਿਆਂ ਨੂੰ ਜਖਮਾਂ ਨਾਲ ਮਾਰਿਆ ਹੈ। ਸੂਰਮੇ ਦੌੜ ਗਏ ਚਾਂਦੀ ਦਾ ਕਿਲਾ ਡੇਗ ਦਿਤਾ। ੧੬

ਰੁਕਮ=ਚਾਂਦੀ ਦਾ ਕਿਲਾ। ਕਲਧੌਤ=ਸੋਨੇ ਦਾ। ਦੁਰਗਤ=ਕਰੜਾ, ਔਖਾ। ਭਾਵ ਪੱਕਾ ਬਣਾਕੇ ਰਖਿਆ ਸੀ। ੧੭

ਤਕੜਾ ਲੋਹਾ ਭਾਵ ਭਾਰਾ ਜੰਗ। ਵਡਿਆਂ ਰਾਜਿਆਂ ਦੇ ਗੁੱਸੇ ਵਧੇ। ਕਈ ਫਾਹੀਆਂ ਨਾਲ ਫਸਾਏ। ਛੋਰੈ=ਮਾਰ ਛੱਡੇ। ਕਿਤੇ ਮਸਤ ਹਾਥੀ ਪਏ ਹਨ ਕਿਤੇ ਖਾਲੀ ਘੋੜੇ ਫਿਰਦੇ ਹਨ। ੧੮

ਸੂਰਮੇ ਸਾਹਮਣੇ ਲੜ ੨ ਕੇ ਮਰ ਗਏ ਹਨ। ਪਰੀਆਂ ਨੂੰ ਚੁਣ ੨ ਕੇ ਵਰਦੇ ਹਨ। ਜੇਹੜੇ ਹੋਰ ਸੂਰਮੇਂ ਹਨ ਓਨਾਂ ਨੂੰ ਪਰੀਆਂ ਵਰਨ ਵਾਸਤੇ ਵੇਖਦੀਆਂ ਫਿਰ ਦੀਆਂ ਹਨ ਕਿ ਕੋਈ ਹੋਰ ਸੂਰਮਾਂ ਹੋਵੇ ਤਾਂ ਅਸੀਂ ਵੀ ਵਰੀਏ। ਓਹ ਪਰੀਆਂ ਵੀ ਸੂਰਮਿਆਂ ਵਾਸਤੇ ਲੜ ਲੜ ਕੇ ਮਰਦੀਆਂ ਭਾਵ ਘੁਲ ਦੀਆਂ ਹਨ ਕਿ ਮੈਂ ਵਰਨਾ ਹੈ ਦੂਜੀ ਆਖਦੀ ਹੈ ਕਿ ਮੈਂ ਵਰਨਾ ਹੈ ਇੱਕੁਰ ਆਖ ਦੀਆਂ ਹਨ ਪਰ ਘਰ ਨੂੰ ਨਹੀਂ ਜਾਂਦੀਆਂ ਹਨ। ੧੯

ਰਾਜੇ ਛੁਡਾ ਦਿਤੇ। ਦੈਂਤ ਨੂੰ ਮਾਰਕੇ ਇਸਤ੍ਰੀਆਂ ਖੋਹ ਲਈਆਂ। ੨੦

ਦੈਂਤ ਦੀ ਕੈਦ ਵਿਚ ਰਹਿਣ ਵਾਲੀਆਂ ਰਾਣੀਆਂ ਵਿਚੋਂ ਇਕ ਰਾਣੀ ਨੇ ਕ੍ਰਿਸ਼ਨ ਨੂੰ ਚਿੱਠੀ ਲਿਖ ਕੇ ਮੰਗਾਇਆ ਇਸ ਛਲ ਦੇ ਨਾਲ ਸਾਰੇ ਰਾਜੇ ਛੁਡਾ ਦਿਤੇ। ਸਾਰੀਆਂ ਇਸਤ੍ਰੀਆਂ ਨੇ ਨਰਕਾ ਸੁਰ ਦੈਂਤ ਨੂੰ ਮਰਵਾਕੇ ਕ੍ਰਿਸ਼ਨ ਜੀ ਨੂੰ ਅਪਣਾ ਮਾਲਕ ਬਣਾ ਲਿਆ ਹੈ। ਭਾਵ ਨਾਥ ਕਰ ਲਿਆ ਹੈ। ੨੧

੧੬ ਹਜ਼ਾਰ*। ਇਸਤ੍ਰੀਆਂ ਵਰੀਆਂ ਹਨ। ਸਾਰਾ ਸੋਨੇ ਦਾ ਕਿਲਾ ਤੋੜ ਲਿਆ ਹੈ।
ਉਸ ਸੋਨੇ ਦਾ ਕਿਲਾ ਦੁਆਰਕਾ ਆਕੇ ਬਣਾ ਲਿਆ ਹੈ। ੨੨
ਮੰਡਤ=ਖੇਡਦਾ ਹੈ। ਹੋਲੀ ਖੇਡਦਾ ਹੈ। ਤਾਲ=ਕੈਂਸੀਆਂ। ਬਾਲਕਾਂ ਨੂੰ ਖਿਡਾਂਦਾ ਹੈ
ਵੇਸ਼ਵਾਂ ਦੇ ਖਿਆਲ=ਗੌਣ। ਸੁੰਦਰ ਵਸਤੂਆਂ। ਸੁੰਦਰ ਤਿਲਕਾਂ ਨਾਲ ਚਿਤ ਰੂਪ ਧਨ
ਨੂੰ ਚੁਰਾਂਦੇ ਹਨ। ਛਲ ਨਹੀਂ ਸਮਝ ਸੱਕਦਾ ਹੈ। ੨੩

## ਚਰਿਤ੍ਰ ੨੦੪

ਇਕ ਕੈਲਾਸ਼ ਮਤੀ ਰਾਣੀ ਰਹਿੰਦੀ ਸੀ ਜਿਸ ਦਾ ਅਪਾਰ ਸੁੰਦਰ ਰੂਪ ਸੀ।
ਜਿਸ ਦੇ ਪਾਸੋਂ ਜਗਤ ਦੇ ਰਾਜਿਆਂ ਨੇ ਬਣਾ ਕੇ ਜੁਧ ਦੀ ਰੀਤੀ ਸਿੱਖੀ ਸੀ।
ਜਾਤੇ=ਜਿਸ ਦੇ ਪਾਸੋਂ। ਬਿਧਿ=ਰੀਤੀ। ੧
ਓਥੋਂ ਦਾ ਇਕ ਬਾਰ ਨਾਥ ਸਿੰਘ ਸੀ। ਜਿਸ ਦਾ ਰੂਪ ਜਗਤ ਚੰਗਾ ਉਚਾਰ
ਦਾ ਸੀ। ਉਸ ਦੀ ਮਿਣਤੀ ਤੋਂ ਬਿਨਾ ਸੋਭਾ ਬਿਰਾਜ ਦੀ ਸੀ। ਚੰਦ੍ਰਮਾਂ ਤੇ
ਸੂਰਜ ਦਾ ਮਨ ਦੇਖ ਕੇ ਲੱਜਿਆ ਹੁੰਦਾ ਸੀ। ੨
ਬਿਦਾਰੈ=ਮਾਰਦਾ ਸੀ। ਦਿੱਲੀ ਦੇ ਪਾਤਸ਼ਾਹ ਦੇ ਰੋਜ ਹੀ ਮੁਲਕਾਂ ਨੂੰ ਲੁਟਦਾ
ਮਾਰ ਦਾ ਫਿਰਦਾ ਸੀ। ਇਕ ਵੀ ਜਹਾਜ਼ ਜਾਣ ਨਹੀਂ ਦੇਂਦਾ ਸੀ
ਸਾਰਿਆਂ ਨੂੰ ਲੁਟ ਕੁਟ ਲੈਂਦਾ ਸੀ। ੩
ਸਾਰੇ ਫਿਰੰਗੀ ਲੁਟ ਲਏ ਸੀ ਓਹ ਸਾਰੇ ਕੱਠੇ ਹੋ ਗਏ। ਜਿਥੇ ਬਾਦਸ਼ਾਹ ਸ਼ਾਹ
ਜਹਾਨ ਦਿਲੀ ਵਿਚ ਸੀ ਓਥੇ ਸਾਰੇ ਚਲੇ ਗਏ। ਦਰਬਾਰ ਦੇ ਲਗਿਆਂ ਸਾਰੇ ਜਾ ਫਰਿ-
ਆਦੀ ਹੋਏ ਗੁਸੇ ਨਾਲ ਇਕ ਡਾਕੂ ਨੂੰ ਮਾਰੋ ਸਾਡਾ ਇਨਸਾਫ ਕਰੋ। ੪
ਤੁਸੀਂ ਦਸੋ ਤੁਹਾਨੂੰ ਕਿਸ ਲੁਟਿਆ ਹੈ ਅਸੀਂ ਓਸੇ ਨੂੰ ਹੀ ਮਾਰ ਦੇ
ਹਾਂ। ਉਸ ਲੁਟਣ ਵਾਲੇ ਆਦਮੀ ਦਾ ਨਾਮ ਤੁਸੀਂ ਇਸ ਥਾਂ ਦਸ ਦਿਓ।
ਉਸ ਦੇ ਉਤੇ ਮੈਂ ਹੁਣੇ ਹੀ ਅਪਣੀ ਫੌਜ ਘੱਲਦਾ ਹਾਂ। ਉਸ ਦੇ ਪਾਸੋਂ ਤੁਹਾਡਾ
ਹੁਣੇ ਹੀ ਮਾਲ ਦੁਆ ਦਿਆਂਗਾ। ੫ ਜਿਸ ਥਾਂ ਕਮੱਖਯਾ ਦੇਵੀ ਦਾ
ਮੰਦਰ ਹੈ ਓਹ ਓਥੋਂ ਦਾ ਰਾਜਾ ਹੈ। ਖੋਹ ਲਿਆ ਹੈ। ੬
ਘੱਲੀ ਹੈ। ਉਛਲੀ ਹੋਈ ਫੌਜ ਕਿਥੇ ਚਲ ਕੇ ਆਈ ਹੈ। ਜਿਥੇ ਕਮੱਖਯਾ
ਦੇਵੀ ਦਾ ਮੰਦਰ ਬਿਰਾਜ ਦਾ ਹੈ। ੭
ਉਤਨੇ ਚਿਰ ਨੂੰ ਬੀਰ ਸਿੰਘ ਮਰ ਗਿਆ ਹੋਇਆ ਸੀ। ਭਾਵ ਦੇਵਤਿਆਂ ਦੇ ਦੇਵ

*ਦੇਖੋ ਏਧਰ ਕ੍ਰਿਸ਼ਨ ਮਹਾਰਾਜ ਦਾ ਪਰ ਉਪਕਾਰ ਤੇ ਓਧਰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਗੁਆਲੀਏਰ ਦੇ ਰਾਜੇ ਛੁਡਾਣ ਦਾ ਤੇ ਅਹਿਮਦ ਸ਼ਾਹ ਦੀ ਕੈਦ ਵਿਚੋਂ ਲੱਖਾਂ ਇਸਤ੍ਰੀਆਂ ਛੁਡਾਕੇ ਖਾਲਸਾ ਜੀ ਨੇ ਘਰੋ ਘਰੀ ਘੱਲਣੀਆਂ ਇਹ ਪਰ ਉਪਕਾਰ ਦਾ ਟਾਕਰਾ ਕਰ ਲੌ।

ਲੋਕ ਨੂੰ ਚਲਿਆ ਗਿਆ ਹੋਇਆ ਸੀ । ਰਾਣੀ ਨੇ ਸਾੜ ਦਿਤਾ ਹੈ ਇਹ ਲੋਕਾਂ ਨੇ ਆਖਿਆ ਹੈ । ਓਨਾਂ ਆਖਿਆ ਹੈ ਰਾਜਾ ਕੁਛ ਥੋੜੇ ਦਿਨ ਬਿਮਾਰ ਹੋ ਰਿਹਾ ਸੀ ਹੁਣ ਤਾਂ ਮਰ ਗਿਆ ਤੇ ਸੜ ਵੀ ਗਿਆ ਹੈ। ਇਸਤ੍ਰੀ ਨੇ ਰਾਜ ਸਾਜ ਸਭ ਕੁਛ ਅਪਣੇ ਹਥ ਵਿਚ ਲੈਕੇ ਤਲਵਾਰ ਨੂੰ ਫੜ ਲਿਆ ਹੈ । ੮

ਜਿਤਨਾਂ ਚਿਰ ਰਾਜਾ ਇਸ਼ਨਾਨ ਕਰਦਾ ਹੈ ਉਤਨਾ ਚਿਰ ਮੈਂ ਜੰਗ ਕਰਨ ਜਾਂਦੀ ਹਾਂ। ਪਲਟ=ਮੁੜਕੇ। ਪਤੀ ਨੂੰ ਨਮਸ਼ਕਾਰ ਕਰਕੇ ਤੇ ਹੱਸ ਕੇ। ੯

ਸੂਰਮੇਂ ਖੁਸ਼ੀ ਹੋਏ । ਹੱਥਾਂ ਵਿਚ ਫੜ ਲਏ । ਥੋੜਾ ਜੇਹਾ ਸੂਰਮਿਆਂ ਦਾ ਦਲ ਵਿਖਾਕੇ ਲਿਆਕੇ ਨਾਲ ਲੈ ਲਿਆ ਹੈ । ਮਗਰੋਂ ਹੋਰ ਬਹੁਤ ਸਾਰੀ ਫੌਜ ਲਿਆਕੇ ਓਨਾਂ ਨੂੰ ਮਾਰ ਘੱਤਿਆ ਹੈ ਭਾਵ ਕੁਛ ਸੂਰਮਿਆਂ ਦਲਾਂ ਨੂੰ ਦਿਖਾਕੇ ਨਾਲ ਲਗਾਕੇ ਲੈ ਆਏ ਹਨ । ੧੦

ਰਾਤ ਨੂੰ ਦਸ ਹਜ਼ਾਰ ਬੈਲ ਮੰਗਾ ਲਿਆ ਹੈ। ਦੋ ਦੋ ਮਸਾਲਾਂ ਸਿੰਙਾਂ ਨਾਲ ਬੰਨ੍ਹਕੇ ਜਗਾਈਆਂ ਹਨ। ਇਸ ਪਾਸੇ ਫੌਜ ਨੂੰ ਇਹ ਮਸਾਲਾਂ ਵਿਖਾ ਕੇ ਤੇ ਫੇਰ ਓਧਰੋਂ ਦੂਸਰੇ ਪਾਸੇ ਵਲੋਂ ਹੋਕੇ ਆ ਪਈ ਹੈ। ਵਡਿਆਂ ੨ ਰਾਜਿਆਂ ਨੂੰ ਕਰੀਚਕਾਂ ਵਰਗੀ ਮਾਰ ਕੀਤੀ ਹੈ ਜਿੱਕੁਰ ਭੀਮ ਸੈਨ ਨੇ ਕਰੀਚਕਾਂ ਨੂੰ ਫੜ ੨ ਕੇ ਮਾਰਿਆ ਸੀ। ੧੧

ਜੁਤੀਆਂ ਦੀਆਂ ਛੱਟਾਂ ਭਰਕੇ ਤੋਰ ਦਿਤੀਆਂ ਹਨ। ਲੋਕ ਖਜ਼ਾਨਾ ਜਾਣਕੇ ਉਤੇ ਟੁੱਟ ਕੇ ਆ ਪਏ ਹਨ। ਓਧਰੋਂ ਉਸ ਪਾਸੇ ਵਲੋਂ ਉਸ ਇਸਤ੍ਰੀ ਨੇ ਜੇਹੜੇ ਧਨ ਦੇ ਸੰਜੁਗਤ ਭਾਵ ਧਨ ਨੂੰ ਕੱਠਾ ਕਰਕੇ ਖੜੋਤੇ ਹੋਇ ਸੀ ਓਨਾਂ ਸਾਰਿਆਂ ਰਾਜਿਆਂ ਨੂੰ ਆ ਮਾਰਿਆ ਹੈ। ੧੨

ਇਕ ਪਾਸੇ ਵੱਲ ਵਾਜਾ ਵਜਾ ਦਿੱਤਾ ਹੈ। ਲੋਕ ਧਨ ਲੈਕੇ ਭੱਜ ਤੁਰੇ ਜੋ ਓਹ ਵੀ ਓਸੇ ਰਸਤੇ ਆਗਈ ਹੈ। ਸਾਰਿਆਂ ਧਨੀਆਂ ਨੂੰ ਲੁਟ, ਕੋਈ ਨਹੀਂ ਜਾਣਾ ਪਾਇਆ। ੧੩

ਚੌਥੇ ਦਿਨ ਇਕ ਪਾਸੇ ਅੱਗ ਲਾ ਦਿੱਤੀ ਹੈ। ਇਕ ਥਾਂ ਆਪ ਇਸਤ੍ਰੀ ਫੌਜ ਨੂੰ ਨਾਲ ਲੈਕੇ ਖੜੇ ਗਈ ਹੈ ਸਾਰੀ ਫੌਜ ਨੂੰ ਛਪਾਕੇ । ਰਾਜਿਆਂ ਦੇ ਸਾਰੇ ਲੋਕ ਅੱਗ ਬੁਝਾਣ ਜਾ ਲੱਗੇ ਹਨ ਏਧਰ ਜੇਹੜੇ ਰਾਜੇ ਫੌਜ ਤੋਂ ਬਿਨਾ ਖੜੋਤੇ ਹੋਇ ਸੀ ਓਹ ਸਾਰੇ ਹੀ ਇਸਤ੍ਰੀ ਨੇ ਮਾਰ ਘਤੇ ਹਨ। ੧੪

ਚੰਗੀ ਫੌਜ ਬਣਾਕੇ। ਵੈਰੀ ਦੀ ਫੌਜ ਵਿਚ ਜਾ ਪਈ ਮਸਾਲਾਂ ਜਗਾ ਕੇ। ਰਾਜੇ ਦੀ ਫੌਜ ਨੂੰ ਮਾਰਕੇ ਆਪ ਵਿਚੋਂ ਬਾਹਰ ਨਿਕਲ ਗਈ ਹੈ। ਓਧਰ ਵੈਰੀ ਦੇ ਦਲ ਵਿਚ ਇਹ ਹਾਲ ਹੋਇਆ ਜੋ ਪਿਤਾ ਨੇ ਪੁਤ ਦੇ ਸਿਰ ਵਿਚ ਤਲਵਾਰ ਦੇ ਦਿਤੀ ਤੇ ਪੁਤ ਨੇ ਪਿਤਾ ਦੇ ਸਿਰ ਵਿਚ ਦੇ ਦਿਤੀ। ੧੫

ਰਾਤ ਨੂੰ ਓਨਾਂ ਵਿਚ ਬੜਾ ਜੰਗ ਮਚਿਆ। ਸੂਰਮੇ ਲੜ ਮਰੇ ਪਿਤਾ ਪੁਤ੍ਰ ਨੂੰ ਮਾਰਕੇ ਤੇ ਪੁਤ੍ਰ ਪਿਓ ਨੂੰ ਮਾਰਕੇ। ੧੬

ਰਾਤ ਦੇ ਸਮੇ ਓਨਾਂ ਦੀ ਫੌਜ ਵਿਚ ਬੜਾ ਭਾਰਾ ਡਰੌਣਾ ਆਪਸ ਵਿਚ ਹੀ ਜੰਗ ਹੋ ਪਿਆ ਹੈ। ਸੁਮਾਰ=ਜ਼ਖਮਾਂ। ੧੭

ਡਰੌਣਾ ਜੰਗ ਹੋ ਪਿਆ। ਰਾਜੇ ਜ਼ਖਮਾਂ ਨਾਲ। ੧੮

ਦੋ ਦੋ ਮਰਦ ਡੂੰਘੀ ਖਾਈ ਪੁਟਾ ਦਿਤੀ ਹੈ। ਓਨਾਂ ਉਤੇ ਲੋਹੇ ਦੀਆਂ ਸੂਲਾਂ ਭਾਵ ਤਿੱਖੇ ੨ ਕਿੱਲ ਜਾਂ ਸੀਖਾਂ ਗੱਡ ਦਿਤੀਆਂ ਹਨ। ਉਤੋਂ ਦੀ ਪਾਣੀ ਰੋੜ ਦਿਤਾ( ਜੋ ਪਤਾ ਨ ਲਗੇ)। ਆਪ ਓਨਾਂ ਮੂਰਖਾਂ ਨਾਲ ਜੁੱਧ ਕਰਨਾ ਮਿਥ ਦਿਤਾ ਭਾਵ ਇਕਰਾਰ ਕਰ ਲਿਆ ਜੋ ਖਿੰਗ=ਘੋੜਿਆਂ ਨੂੰ ਗੁੱਸਾ ਚੜਾਕੇ। ੧੯

ਫੌਜ ਦੀਆਂ ਦੋ ਪੰਗਤੀਆਂ ਭਾਵ ਕਤਾਰਾਂ ਬੰਨਕੇ ਆਪ ਓਥੇ ਖੜੋ ਗਈ ਹੈ। ਤੁਪਕ= ਬੰਦੂਕਾਂ ਦੀ। ਚਿਰ ਤਕ ਮਾਰ ਕਰ ਦਿਤੀ ਹੈ ਭਾਵ ਕਰੀ ਗਈ ਹੈ। ਓਹ ਏਹੋ ਇਸਤ੍ਰੀ ਅਪਣੀ ਫੌਜ ਨੂੰ ਅਪਣੇ ਮਗਰ ਲਾਕੇ ਫੇਰ ਪਿਛਾਂਹ ਨੂੰ ਦੌੜ ਚੱਲੀ ਹੈ ਵੈਰੀ ਨੇ ਸਮਝਿਆ ਹੈ ਕਿ ਇਹ ਫੌਜ ਰਾਜਾ ਸਮੇਤ ਡਰਦੀ ਨਸ ਚਲੀ ਹੈ। ਫੇਰ ਬਸ ਵੈਰੀ ਦੀ ਫੌਜ ਸਾਰੀ ਮਗਰ ਆ ਦੌੜੀ ਹੈ ਘੋੜਿਆਂ ਨੂੰ ਟਪਾ ਟਪਾਕੇ। ੨੦

ਇਕੋ ਹੀ ਵਾਰੀ ੧੬ ਹਜ਼ਾਰ ਸੂਰਮਾ ਅਸਵਾਰ ਮਰ ਗਿਆ। ਫਿਰ ਪਿਛੋਂ ਮੁੜਕੇ ਇਸਤ੍ਰੀ ਵੀ ਆ ਪਈ ਹੈ ਜੋ ਜੋ ਜੀਊਂਦਾ ਵੇਖਿਆ ਹੈ ਉਸ ਨੂੰ ਮਾਰ ਘੱਤਿਆ ਹੈ। ਮਾਰਿਆ ਹੈ ਤੀਰਾਂ ਜਾਂ ਬੰਦੂਕਾਂ ਨਾਲ। ੨੧

ਸਾਰਿਆਂ ਖਾਣਿਆਂ ਵਿਚ ਵਿਹੁ ਪਾ ਘੱਤੀ ਹੈ। ਮੂਰਖਾਂ ਨੂੰ ਚਿਰ ਤਕ ਮਾਰਿਆ ਹੈ ਲੋਹਾ ਵਜਾਕੇ ਭਾਵ ਜੰਗ ਕਰਕੇ। ਆਪ ਧੌਂਸਾ ਵਜਾਕੇ ਹੋਰ ਥਾਂ ਨੂੰ ਚਲੀ ਗਈ ਹੈ ਭਾਵ ਅੰਨ ਪੱਕਾ ਹੋਇਆ ਸੁੰਞਾਂ ਛੱਡ ਗਈ ਹੈ। ੨੨

ਜਦੋਂ ਮਾਰ ਪੈਣ ਤੋਂ ਹਟ ਗਈ ਤਾਂ ਸਿਪਾਹੀਆਂ ਨੇ ਇੱਕੁਰ ਆਖਿਆ ਹੈ। ਸਹਜੇਂ ੨ ਤੁਰ ਤੁਰ ਕੇ ਜਾਂ ਖਿੱਚ ੨ ਕੇ ਜਾਂ ਝੁਕ ੨ ਕੇ ਹੱਥਾਂ ਵਿਚ ਬਰਛੀਆਂ ਨੂੰ ਫੜ ਲਿਆ ਹੈ। ਚਹੁੰਆਂ ਪਾਸਿਆਂ ਤੋਂ ਉਲਰਕੇ ਕਿਲੇ ਦੇ ਬੂਹੇ ਵਲ ਪਏ ਹਨ। ਓਹ ਮਿਠਾਈ ਖੋਹਕੇ ਗਠੜੀਆਂ ਬੰਨ ਲਈਆਂ ਹਨ। ੨੩

ਜੇਹੜਾ ਸੌ ਸੌ ਆਦਮੀ ਬਹਿਕੇ ਮਠਿਆਈ ਖਾਂਦਾ ਹੈ। ਵਿਹੁ ਦੀ ਮਸਤੀ ਉਸਦੇ ਸਰੀਰ ਨੂੰ ਚੜਦੀ ਹੈ ਛੇਤੀ ਨਾਲ ਤੜਫਕੇ ਮਰ ਜਾਂਦਾ ਹੈ। ੨੪

ਚਾਰ ਪੰਜ ਘੜੀਆਂ ਦੇ ਬੀਤਣ ਨਾਲ ਇਸਤ੍ਰੀ ਤਲਵਾਰਾਂ ਨੂੰ ਧਾਰਕੇ ਆ ਪਈ ਹੈ। ਜੋ ਵਿਹੁ ਨਾਲ ਭੌਂਦੇ ਫਿਰਦੇ ਸੀ ਸਾਰੇ ਹੀ ਮਾਰ ਘਤੇ ਹਨ।, ੨੫

ਦੂਤ ਘੱਲ ਕੇ ਫੇਰ ਇਸਤ੍ਰੀ ਨੇ ਮੇਲ ਕਰਨਾ ਮਿਥਿਆ ਹੈ। ਅਪਣੀ ਚੰਗੀ ਫੌਜ ਬਣਾ ਕੇ ਤੁਰ ਪਈ। ਬੰਦੂਕਾਂ ਦੀ ਮਾਰ ਤੋਂ ਜਦੋਂ ਆਪਣੀ ਫੌਜ ਅਗਾਹਾਂ ਲੰਘ ਗਈ ਹੈ। ਬਸ ਫੇਰ ਘੋੜੇ ਦੌੜਾਕੇ ਮਾਰਨ ਆ ਪਈ ਹੈ ਤਲਵਾਰਾਂ ਕੱਢ ਲਈਆਂ ਹਨ।; ੨੬

ਸਾਰਿਆਂ ਰਾਜਿਆਂ ਨੂੰ ਮਾਰਕੇ ਸਾਰੀ ਹੀ ਫੌਜ ਖਪਾ ਘੱਤੀ ਹੈ। ਨਗਾਰਾ ਵਜਾਕੇ ਜੰਗ ਜਿੱਤਕੇ ਘਰ ਨੂੰ ਚਲੀ ਗਈ ਹੈ। ੨੭

ਏਸੇ ਤੋਂ ਹੀ ਜਾਂ ਏਸੇ ਕਰਕੇ ਜਿਤਨੇਕੁ ਰਾਜੇ ਹਨ ਭਾਵ ਸਾਰੀ ਦੁਨੀਆਂ ਦੇ ਰਾਜਿਆਂ ਨੇ ਜਿਤਨੇ ਛਲ ਵਲ ਸਿੱਖੇ ਹਨ ਏਸੇ ਇਕ ਚਰਿਤਰ ਤੋਂ ਅਨੇਕਾਂ ਛਲ ਸਿੱਖੇ ਹਨ ਭਾਵ ਜੰਗਾਂ ਦੇ ਅਨੇਕਾਂ ਛਲ ਇਸ ਚਰਿਤ੍ਰ ਵਿਚ ਹਨ ਜੋ ਰਾਜੇ

ਕਰਦੇ ਹਨ । ਇਸ ਔਰਤ ਨੇ ਸ਼ਾਹ ਜਹਾਂ ਦੇ ਇਕ ਇਕ ਸੂਰਮੇ ਨੂੰ ਚੁਣ ੨ ਕੇ ਮਾਰਿਆ ਹੈ (ਇਹ ਛਲਾਂ ਦੀ ਰਾਣੀ ਇਸਤ੍ਰੀ ਹੈ) । ੨੯

## ਚਰਿਤ੍ਰ ੨੦੫

ਵੱਡੀ ਗੁਜਰਾਤ ਜੇਹੜੀ ਦੱਖਣ ਦੇ ਪਾਸੇ ਬੰਬਈ ਵਲ ਹੈ ਏਥੋਂ ਦਾ ਇਕ ਰਾਜਾ ਆਖੀਦਾ ਸੀ । ਉਸਦੀ ਇਸਤਰੀ ਬਿਜੇ ਕੁਆਰ ਸੀ । ਇਕ ਓਥੇ ਵਡਭਾਗੀ ਛਤਰੀ ਸੀ । ਉਸ ਦੇ ਸਰੀਰ ਨਾਲ ਉਸ ਇਸਤਰੀ ਦੀ ਨਜ਼ਰ ਭਾਵ ਪ੍ਰੀਤੀ ਲੱਗ ਗਈ । ੧

ਰਾਤ ਨੂੰ ਇਸਤ੍ਰੀ ਨੇ ਉਸ ਨੂੰ ਬੁਲਾ ਲਿਆ । ਛੱਡਿਆ ਨਹੀਂ ਭਾਂਦਾ ਹੈ । ਕਰਦੀ ਸੁਹਾਂਦੀ ਹੈ । ੨ ਲਵਾਇ=ਨਾਲ ਲੈਕੇ । ੩

ਉਸ ਇਸਤ੍ਰੀ ਦਾ ਪਤੀ ਕੋਈ ਤਮਾਸ਼ਾ ਵੇਖਣ ਵਾਸਤੇ ਓਧਰ ਬਾਗ ਵਲ ਹੀ ਆ ਨਿਕਲਿਆ ਹੈ। ੪ ਰਾਜੇ ਨੂੰ ਵੇਖ ਕੇ ਰਾਣੀ ਡਰ ਪੈਣ ਲੱਗੀ । ਮਿਤ੍ਰ ਨੂੰ ਇਹ ਗਲ ਆਖੀ । ਥੋੜ੍ਹਾ । ੫

ਟੋਏ ਵਿੱਚ ਸੁਟਿਆ । ਉਸ ਟੋਏ ਉਤੇ ਤਖਤਾ ਦੇ ਦਿਤਾ । ਉਸ ਤਖਤੇ ਉਤੇ ਸਵਾਰ ਕੇ ਸ਼ੇਰ ਦੀ ਖੱਲ ਭਾਵ ਮਿਰਗਾਨ ਪਾ ਦਿਤੀ । ਆਪ ਉਥੇ ਜੋਗੀ ਦਾ ਭੇਸ ਧਾਰਕੇ ਉਸ ਤਖਤੇ ਦੇ ਉਤੇ ਬਹਿ ਗਈ ਹੈ । ਹੇ ਭਰਾਓ ਰਾਜਾ ਚਲਿਆ ਜਾਂਦਾ ਸੀ ਸੋ ਜਾਣ ਦਿੱਤਾ ਹੈ । ਨਜ਼ਰ ਦੇ ਹੇਠਾਂ ਨਹੀਂ ਲਿਆਂਦਾ ਹੈ । ਭਾਵ ਉਸ ਵਲ ਵੇਖਿਆ ਹੀ ਨਹੀਂ ਹੈ। ੬

ਰਾਜਾ ਉਸ ਦਾ ਰੂਪ ਵੇਖਕੇ ਮਨ ਵਿਚ ਹੈਰਾਨ ਹੋ ਗਿਆ ਹੈ। ਕੇਹੜੇ ਦੇਸ ਦਾ ਇਹ ਜੋਗੀ ਹੋਇਆ ਹੈ ਇਹ ਨੌਕਰਾਂ ਨੂੰ ਆਖਿਆ ਹੈ ਭਾਵ ਪੁਛਿਆ ਹੈ। ਇਸ ਦੇ ਦੋਹਾਂ ਪੈਰਾਂ ਉਤੇ ਜਾਕੇ ਪਈਏ। ਹੇ ਭਰਾਓ ਜੋਗੀ ਦਾ ਚਿਤ ਭਰਮਾਵਣਾ ਕਰ ਲਈਏ। ੭

ਨ ਜੋਗੀ ਅੱਗੋਂ ਉਠਿਆ ਨ ਕੋਈ ਬਚਨ ਸੁਣਾਇਆ ਹੈ । ਇਸ ਪਾਸੇ ਵਲੋਂ ਮੂੰਹ ਫੇਰਕੇ ਰਾਜੇ ਨੂੰ ਪਿੱਠ ਕਰਕੇ ਓਹ ਜੋਗੀ ਰਾਜੇ ਤੋਂ ਦੂਸਰੇ ਪਾਸੇ ਵਲ ਹੋਗਿਆ ਭਾਵ ਰਾਜੇ ਨੂੰ ਪਿਠ ਦੇ ਬੈਠਾ ਹੈ। ਤਾਂ ਫੇਰ ਰਾਜੇ ਨੇ ਹਥ ਜੋੜ ਲਏ। ੮

ਫੇਰ ਰਾਜੇ ਨੇ ਉਸ ਨੂੰ ਨਮਸ਼ਕਾਰ ਕੀਤੀ । ਤਾਂ ਜੋਗੀ ਨੇ ਫੇਰ ਮੂੰਹ ਫੇਰ ਲਿਆ ਹੈ । ਅੱਖ ਚੁਰਾ ਲੈਂਦੀ ਹੈ । ੯

ਹੈਰਾਨ ਹੋ ਗਿਆ ਹੈ। ਜੋਗੀ ਨੂੰ ਧੰਨ ੨ ਆਖਣ ਲੱਗ ਪਿਆ ਹੈ। ਇਸ ਲਈ ਮੈਨੂੰ ਮੂੰਹ ਤੋਂ ਕੁਛ ਨਹੀਂ ਆਖਦਾ ਹੈ। ਭਾਵ ਕੁਛ ਮੰਗਦਾ ਤੇ ਬੋਲਦਾ ਨਹੀਂ ਹੈ। ੧੦

ਇਹ ਮੂਰਖ ਰਾਜਾ ਮੇਰਾ ਕਿਤੇ ਬੋਲ ਨ ਪਛਾਣ ਜਾਵੇ । ੧੧

ਸੋ ਇਹ ਗੱਲਾਂ ਰਾਜੇ ਨਾਲ ਕੋਈ ਕਰਦਾ ਹੈ । ਜੋਗੀ ਆਖਦਾ ਹੈ ਅਸੀਂ ਰਾਜੇ ਗਰੀਬ ਨੂੰ ਕੁਛ ਨਹੀਂ ਜਾਣਦੇ ਹਾਂ । ਭਾਵ ਨ ਅਸੀਂ ਰਾਜੇ ਨੂੰ ਜਾਣਦੇ ਹਾਂ ਨ ਗਰੀਬ ਨੂੰ, ਸਾਨੂੰ ਦੋਵੇਂ ਬਰਾਬਰ ਹਨ । ਅਸੀਂ ਤਾਂ

ਇਕ ਪ੍ਰਮੇਸਰ ਦਾ ਨਾਮ ਪਛਾਣਦੇ ਹਾਂ। ੧੨
ਰਾਤ ਪੈ ਗਈ ਹੈ। ਰਾਜੇ ਨੇ ਸਾਰੀ ਫੌਜ ਭਾਵ ਜਿਤਨੇ ਆਦਮੀ ਨੌਕਰ ਨਾਲ ਸੀ ਸਾਰੇ ਘਰ ਨੂੰ ਘੱਲ ਦਿਤੇ ਹਨ। ਰਾਜਾ ਕੱਲਾ ਹੋਕੇ ਓਥੇ ਹੀ ਸੌਂ ਰਿਹਾ ਹੈ। ਚਿੰਤਾ ਕਰਦਿਆਂ ੨ ਅੱਧੀ ਰਾਤ ਬਿਤਾਈ ਹੈ। ਭਾਵ ਜਾਗਦਾ ਰਿਹਾ ਹੈ। ੧੩
ਜਦੋਂ ਰਾਜਾ ਸੌਂ ਗਿਆ ਤਾਂ ਇਸਤ੍ਰੀ ਨੇ ਵੇਖ ਲਿਆ ਤੇ ਆਪਣੇ ਮਿਤ੍ਰ ਨੂੰ ਆਖਿਆ ਹੈ। ਹੱਥ ਨਾਲ ਟੁੰਬ ਕੇ ਜਗਾਇਆ ਹੈ। ਇਸ ਰਾਜਾ ਨੂੰ ਟੋਏ ਉਤੇ ਸੁਤਾ ਪਿਆ ਹੀ ਵੇਖ ਕੇ ਆਪ ਇਹ ਦੋਵੇਂ ਜਣੇ ਮਿਤਰ ਤੇ ਰਾਣੀ ਓਥੋਂ ਚਲੇ ਗਏ ਹਨ। ਜਾਂ ਇਹ ਟੋਏ ਜਾਂ ਤਖਤੇ ਉਤੇ ਲਿਖ ਗਏ ਹਨ। ਹੇ ਭਾਈ ਸੁਰਗ ਨੂੰ ਵੇਖਕੇ, ਧਰਤੀ ਨੂੰ ਵੇਖਕੇ ਹੁਣ ਅਸੀਂ ਪਤਾਲ ਨੂੰ ਗਏ ਹਾਂ ਜਾਂ ਪਤਾਲ ਦੇ ਥੱਲੇ ਗਏ ਹਾਂ। ੧੪
ਸੁਧ=ਖਬਰ। ਉਸ ਜੋਗੀ ਨੂੰ ਓਥੇ ਨਹੀਂ ਵੇਖਿਆ ਹੈ। ਟੋਏ ਉਤੇ ਲਿਖਿਆ ਵੇਖਿਆ ਹੈ। ਵਜ਼ੀਰਾਂ ਨੂੰ ਇਹ ਆਖਿਆ ਹੈ। ੧੫
ਸੁਰਗ ਤੇ ਮਾਤ ਲੋਕ ਨੂੰ ਵੇਖਕੇ। ਹੁਣ ਪਤਾਲ ਵੇਖਣ ਗਿਆ ਹੈ। ੧੬
ਟੋਆ ਪੂਜਾਇਆ ਹੈ। ੧੭ ਰਾਜਾ ਟੋਏ ਦੀ ਪੂਜਾ ਕਰਦਾ ਹੈ। ਉਸ ਜੋਗੀ ਦੀਆਂ ਗੱਲਾਂ ਮਨ ਵਿਚ ਯਾਦ ਕਰਦਾ ਹੈ। ਸੁਰਗ ਨੂੰ ਛੱਡਕੇ ਜੋ ਪਤਾਲ ਨੂੰ ਗਿਆ ਹੈ ਮੇਰੀ ਉਸ ਨੂੰ ਨਮਸ਼ਕਾਰ ਹੈ। ੧੮

## ਚਰਿੱਤ੍ਰ ੨੦੬

ਖਬਰੇ ੧੪ ਲੋਕਾਂ ਨੂੰ ਖੋਜਕੇ ਬ੍ਰਹਮਾਂ ਨੇ ਓਹ ਵਿਚੋਂ ਸੁੰਦਰ ਕੱਢੀ ਹੈ। ੧
ਜਲਾਂ ਥਲਾਂ ਭਾਵ ਹਰ ਥਾਂ ਪਤਾ ਹੈ। ਦੇਖਕੇ ਸਭ ਸਿਰ ਨੀਵਾਂ ਕਰਦੀਆਂ ਹਨ। ੨
ਉਸ ਇਸਤ੍ਰੀ ਨੇ ਇਕ "ਨੌ ਜੋਬਨਰਾ" ਪਾਤਸ਼ਾਹ ਦਾ ਪੁਤ ਵੇਖਿਆ ਹੈ। ਇਕ ਸਖੀ ਘੱਲਕੇ ਉਸ ਨੂੰ ਅਪਣੇ ਘਰ ਬੁਲਾ ਲਿਆ ਹੈ। ੩
ਮਿਤਵਾ=ਮਿਤ੍ਰ ਨੂੰ। ਚਿਤ ਨੂੰ ਲੁਭਾ ਲਿਆ ਭਾਵ ਪ੍ਰਸੰਨ ਕੀਤਾ ਹੈ। ੪
ਹਾਵ ਭਾਵ=ਮਧਰਾ ਰਤੀ ਵਿਚ ਪ੍ਰਸੰਨ ਕਰਨ ਦੇ ਤਰੀਕੇ ਹਨ ਚੰਗੇ ੨ ਆਸਨ। ਤੇ ਨੇਤ੍ਰਾਂ ਦੇ ਕਟਾਛ ਲਲਤਾ=ਇਸਤ੍ਰੀ। ਬਣਾਕੇ ਭਾਵ ਚੰਗੀ ਤਰਾਂ ਛਾਤੀ ਨਾਲ ਲਗ ਗਈ। ਲਲਚ ਗਿਆ ਭਾਵ ਓਹ ਲੜਕਾ ਬੜਾ ਹੀ ਪ੍ਰਸੰਨ ਹੋ ਗਿਆ ਹੈ। ੫
ਸਾਰੇ ਅੰਗਾਂ ਵਿਚ ਪ੍ਰਸੰਨ ਹੋਕੇ। ਰਾਵਤ=ਰਾਵਦਾ ਹੈ। ੬
ਇਸਤ੍ਰੀ ਮੰਜੇ ਉਤੇ ਲੰਮੀ ਪਈ ਹੋਈ ਹੈ ਪਿਆਰੇ ਪਤੀ ਨੂੰ ਨਾਲ ਲੈਕੇ ਚੰਗੇ ੨ ਸੁੰਦਰ ਗੀਤ ਜੋ ਸੋਹਣੇ ਲੱਗਦੇ ਹਨ ਓਹ ਗੌਂਦੀ ਹੈ। ਤਿੰਨਾਂ ਲੋਕਾਂ ਦੇ ਲੋਕਾਂ ਦਾ ਡਰ ਦੂਰ ਕਰਕੇ ਪਤੀ ਦੀ ਸੋਭਾ ਵੇਖਕੇ ਬਲਹਾਰ ਜਾਂਦੀ ਹੈ। ੭
ਕਲੋਲ=ਤਮਾਸ਼ੇ ਅਮੋਲਕ ਕਮਾਂਦੀ ਹੈ। ਪਾਨ ਬੀੜੀ ਚੱਬਕੇ। ਨੇਤ੍ਰਾਂ ਨੂੰ ਨਚਾ ਕੇ ਮਿਲਦੀ ਹੈ ਤੇ ਹਸਦੀ ਹਸਾਂਦੀ ਹੈ। ਮਾਨੋ ਵਡੇ ਸੂਰਮੇ ਰਣ ਵਿਚ ਜੰਗ ਕਰਨ

ਨੂੰ ਜੁਟੇ ਜਾਂ ਜੁੜੇ ਪਏ ਹਨ ਕਮਾਨ ਨੂੰ ਖਿਚਕੇ ਸਿਤ=ਤਿੱਖੇ ਤੀਰ ਭਾਵ ਨੇਤਰਾਂ ਨੂੰ ਚਲਾਂਦੇ ਹਨ । ੮

ਲੋਕਾਂ ਦੀ ਲੱਜਿਆ ਵੀ ਦੂਰ ਹੋ ਗਈ ਹੈ। ਦੋਹਾਂ ਦਾ ਨਵਾਂ ਪ੍ਰੇਮ ਸੁੰਦਰ ਜਾਂ ਅਟੁਟ ਪਰੇਮ ਲੱਗਾ ਹੈ ਜਾਂ ਅਣੋਖਿਆਂ ਦਾ ਅਣੋਖਾ ਜਾਂ ਪਰੇਮੀਆਂ ਦਾ ਪਰੇਮ ਵਾਲਾ ਪਰੇਮ ਲਗਾ ਹੈ । ੯

ਤਿਸ ਇਸਤਰੀ ਨੂੰ ਸੌਂਕਣਾ ਨੇ ਮਿਤ੍ਰ ਨਾਲ ਸੁਤੀ ਪਈ ਨੂੰ ਵੇਖ ਲਿਆ । ਸੌਂਕਣਾ ਨੇ ਸਾਰਾ ਭੇਤ ਪਹਿਰੇ ਵਾਲਿਆਂ ਨੂੰ ਜਾ ਦੱਸਿਆ ਹੈ । ਮਨ ਵਿਚ ਬੜਾ ਗੁਸਾ ਕੀਤਾ । ੧੦

ਚੌਕੀਦਾਰ ਬਹੁਤ ਗੁੱਸੇ ਹੋਏ। ਜਿਥੇ ਰਾਣੀ ਸੁਤੀ ਪਈ ਸੀ ਓਥੇ ਚਲੇ ਗਏ । ਉਸ ਆਦਮੀ ਦੇ ਸਹਿਤ ਹੀ ਉਸ ਇਸਤ੍ਰੀ ਭਾਵ ਰਾਣੀ ਨੂੰ ਫੜ ਲਿਆ ਹੈ। ਚੌਕੀਦਾਰਾਂ ਨੇ ਦੋਹਾਂ ਨੂੰ ਮਾਰ ਦੇਣ ਦੀ ਵਿਉਂਤ ਕੀਤੀ। ੧੧

ਸੁਣੋ ਵੇ ਚੌਕੀਦਾਰੋ ਮੇਰੀ ਗੱਲ । ਜੇ ਮੇਰਾ ਮਿਤ੍ਰ ਮਰ ਗਿਆ ਤਾਂ ਮੈਂ ਰਾਜਾ ਦੀ ਇਸਤ੍ਰੀ ਵੀ ਮਰ ਜਾਵਾਂਗੀ। ਅਤੇ ਜੇ ਮੈਂ ਰਾਜਾ ਦੀ ਇਸਤ੍ਰੀ ਮਰ ਗਈ ਤਾਂ ਰਾਜੇ ਦਾ ਵੀ ਛੈ= ਨਾਸ ਹੋ ਜਾਵੇਗਾ ਭਾਵ ਰਾਜਾ ਵੀ ਮਰ ਜਾਵੇਗਾ। ੧੨

ਦੋ ਕੁੱਕੜ ਤੇ ਇੱਕ ਕੁਕੜੀ ਮੰਗਵਾਈ ਹੈ (ਰਾਣੀ ਨੇ ਛੇਤੀ ਨਾਲ ਕੋਈ ਇਸਤਰੀ ਘੱਲਕੇ) ਕਈ ਦੋ ਕੁੱਕੜ ਤੇ ਦੋ ਹੀ ਕੁਕੜੀਆਂ ਅਰਥ ਕਰਦੇ ਹਨ ਪਰ ਅੱਗੇ ਚਲਕੇ ਦੋ ਕੁੱਕੜ ਤੇ ਇਕ ਕੁਕੜੀ ਹੀ ਔਣੀ ਹੈ। ਸਖੀਆਂ ਨੂੰ ਆਖਕੇ ਓਨਾਂ ਕੁੱਕੜਾਂ ਤੇ ਕੁਕੜੀ ਨੂੰ ਵਿਹੁ ਖੁਆ ਦਿੱਤੀ ਹੈ। ਦੋਹਾਂ ਨੂੰ ਆਪਣੇ ਪਾਸ ਆਂਦਾ ਹੈ। ਪਰ ਚੌਕੀਦਾਰਾਂ ਮੂਰਖਾਂ ਨੇ ਇਸ ਗੱਲ ਦਾ ਛਲ ਨਹੀਂ ਸਮਝਿਆ ਹੈ। ੧੩

ਪਹਿਲੇ ਕੁੱਕੜ ਨੂੰ ਆਪ ਮਾਰ ਘੱਤਿਆ ਹੈ। ਫੇਰ ਕੁੱਕੜੀ ਦਾ ਮਾਰੇ ਤੋਂ ਬਿਨਾਂ ਹੀ ਮਰਨਾ ਹੋ ਗਿਆ ਹੈ। ਫੇਰ ਦੂਸਰੀ ਕੁਕੜੀ ਦਾ ਨਾਸ ਹੋ ਗਿਆ ਹੈ ਭਾਵ ਦੂਸਰੀ ਕੁਕੜੀ ਵੀ ਮਰ ਗਈ ਹੈ ਜਾਂ ਦੂਸਰਾ ਕੁੱਕੜ ਮਰ ਗਿਆ ਹੈ। ਓਹ ਕੁੱਕੜ ਪਲ ਵਿਚ ਮਰ ਗਿਆ ਹੈ ਭਾਵ ਕੁਕੜੀ ਮਰੀ ਵੇਖਕੇ ਕੁੱਕੜ ਵੀ ਮਰ ਗਿਆ ਹੈ। ੧੪

ਸੁਣੋ ਵੇ ਚੌਕੀਦਾਰੋ ਮੈ ਤੁਹਾਨੂੰ ਸੁਣਾਂਦੀ ਹਾਂ। ਜੇ ਤੁਸਾਂ ਮੇਰਾ ਮਿਤ੍ਰ ਮਾਰ ਦਿਤਾ ਤਾਂ ਮੈ ਮਰ ਜਾਵਾਂਗੀ। ਮੇਰੇ ਮਰਿਆਂ ਰਾਜਾ ਮਰ ਜਾਵੇਗਾ। ਦੱਸੋ ਤੁਹਾਡੇ ਹੱਥ ਕੀ ਆਵੇਗਾ। ੧੫ ਹੇ ਭਾਈਓ ਜੇ ਤੁਸੀ ਰਾਜੇ ਨੂੰ ਜੀਅ ਤੋ ਬਚੌਣਾ ਚਾਹੁੰਦੇ ਹੋ ਜਾਂ ਜੀਵਿਆ ਬਚ ਜਾਣਾ ਜਾਂ ਬਚੌਣਾ ਚੰਗਾ ਸਮਝਦੇ ਹੋ ਜਾਂ ਜੇ ਰਾਜਾ ਜੀਊਂਦਾ ਬਚ ਗਿਆ ਤੁਸਾਂ ਬਚਾ ਲਿਆ ਤਾਂ ਓਹ ਤੁਹਾਡੀ ਸਦਾ ਪਾਲਣਾ ਕਰਦਾ ਰਹੇਗਾ। ਜੇ ਰਾਜਾ ਇਸਤ੍ਰੀ ਭਾਵ ਮੇਰੇ ਸਹਿਤ ਹੀ ਸੁਰਗ ਨੂੰ ਚਲਿਆ ਗਿਆ ਤੇ ਤਾਂ ਤੁਸੀ ਇਸ ਧਨ ਤੋਂ ਜੀਊਂਦੇ ਹੀ ਭਾਵ ਜੇਹੜਾ ਓਹ ਰਾਜਾ ਤੁਹਾਨੂੰ ਰੋਜ ਧਨ ਦੇਂਦਾ ਹੈ ਉਸ ਧਨ ਤੋਂ ਤੁਸੀ ਜੀਊਂਦੇ ਜੀਅ ਹੀ ਖਾਲੀ ਹੋ ਜਾਵੋਗੇ ਭਾਵ ਆਪ ਨੂੰ ਧਨ ਨਹੀ ਮਿਲੇਗਾ ਨੌਕਰੀ ਬੰਦ ਹੋ ਜਾਵੇਗੀ। ਦੱਸੋ ਤੁਹਾਡੇ ਹਥ ਕੀ ਆਇਆ। ੧੬

ਇਸ ਲਈ ਤੁਸੀ ਹੁਣ ਜੀਊਂਦੇ ਜੀਅ ਕਿਉਂ ਨਹੀਂ ਧਨ ਲਈਜਾਂਦੇ ਭਾਵ ਨੌਕਰੀ ਕਰੀ ਜਾਓ। ਇਨ੍ਹਾਂ ਤਿੰਨਾਂ ਜੀਆਂ ਦੀ ਰਛਿਆ ਕਰੋ ਭਾਵ ਮਾਰਨ ਤੋਂ ਹਟ ਜਾਓ ਮੂਰਖਾਂ ਚੌਕੀਦਾਰਾਂ ਨੇ ਕੁੱਕੜਾਂ ਦੇ ਅਸਲੀ ਮਰਨ ਦਾ ਕਾਰਨ ਨਹੀ ਸਮਝਿਆ ਕਿ ਓਨਾਂ ਨੂੰ ਪਹਿਲੇ ਜ਼ਹਰ ਦਿਤਾ ਹੋਇਆ ਸੀ ਤਾਂ ਓਹ ਕੁਕੜ ਕੁੱਕੜੀ ਮਰ ਗਏ ਹਨ। ਬਸ ਮਿਤ੍ਰ ਸਹਿਤ ਰਾਣੀ ਨੂੰ ਛੱਡ ਦਿਤਾ ਹੈ। ੧੭

ਕੁੱਕੜ ਕੁਕੜੀ ਨੂੰ ਮਾਰਕੇ। ਮਿਤ੍ਰ ਦੇ ਪ੍ਰਾਣ ਬਚਾਏ ਹਨ। ਰਾਜੇ ਦੇ ਮਰ ਜਾਣ ਦਾ ਡਰ ਮੂਰਖਾਂ ਚੌਕੀਦਾਰਾਂ ਨੂੰ ਵਿਖਾਕੇ। ੧੮

ਚੌਕੀਦਾਰਾਂ ਇਹ ਵਿਚਾਰਿਆ ਕੇ ਜੇ ਅਸਾਂ ਇਸ ਆਦਮੀ ਨੂੰ ਮਾਰਿਆ ਤਾਂ ਰਾਣੀ ਮਰ ਜਾਵੇਗੀ। ਜੇ ਰਾਣੀ ਮਰੀ ਤਾਂ ਰਾਜਾ ਮਰ ਜਾਵੇਗਾ। ਸਾਡੇ ਹਥ ਧਨ ਕਿਥੋਂ ਆਵੇਗਾ ਭਾਵ ਨੌਕਰੀ ਜਾਂਦੀ ਰਹੇਗੀ। ੧੯

ਚੌਕੀਦਾਰਾਂ ਨੇ ਬੜਾ ਲੋਭ ਕੀਤਾ ਭਾਵ ਰਾਣੀ ਪਾਸੋਂ ਰੁਪਏ ਵੀ ਮਿਲ ਗਏ ਹਨ ਇਸ ਲਈ ਇਸ ਗੱਲ ਦਾ ਭੇਤ ਰਾਜੇ ਨੂੰ ਨਹੀ ਦਸਿਆ। ਰਾਣੀ ਦੇ ਮਿਤ੍ਰ ਨੂੰ ਨਹੀ ਮਾਰਿਆ ਹੈ ਧਨ ਦੇ ਲੋਭ ਕਰਕੇ ਉਸਨੂੰ ਰਸਤੇ ਰਸਤੇ ਲੰਘਾ ਦਿਤਾ ਹੈ। ੨੦

## ਚਰਿਤ੍ਰ ੨੦੭

ਕੌਂਚ ਬਿਹਾਰ ਦੇਸ ਦਾ ਇਕ ਬੀਰ ਦੱਤ ਨਾਮ ਦਾ ਰਾਜਾ ਸੀ। ਉਸਦੇ ਘਰ ਬਹੁਤ ਸਾਰਾ ਧਨ ਰਹਿੰਦਾ ਸੀ ਓਹ ਇੰਦ੍ਰ ਪੁਰ ਗ੍ਰਾਮ ਵਿਚ ਵਸਦਾ ਸੀ ਭਾਵ ਉਸਦੇ ਗ੍ਰਾਮ ਦਾ ਨਾਮ ਇੰਦ੍ਰਪੁਰ ਸੀ। ੧ ਚੰਗੀ ਇਸਤ੍ਰੀ। ਮਾਨੋ ਓਹ ਰਤੀ ਦੇ ਪਤੀ ਕਾਮ ਦੀ ਧੀ ਸੀ। ਉਸਦੀ ਧੀ ਕਾਮ ਕਲਾ ਸੀ। ਸੋਂਹਦੀ ਸੀ। ਯਾ ਸੋਹਣੀ ਸੀ। ੨

ਜਿਸ ਪੁਰ ਨੂੰ ਓਹ ਜਿੱਤਣਾ ਚਾਹੁੰਦੀ ਸੀ ਓਸੇ ਨੂੰ ਜਿੱਤ ਜਾਂ ਮਾਰ ਲੈਂਦੀ ਸੀ। ਜਾਂ ਜਿਸ ਪੁਰਸ਼ ਨੂੰ ਓਹ ਮਾਰਨਾ ਚਾਹੇ ਮਾਰ ਘੱਤ ਦੀ ਸੀ। ਅਕਬਰ ਬਾਦਸ਼ਾਹ ਦੀ ਵੀ ਓਹ ਕੁਛ ਖੁਸ਼ਾਮਦ ਨਹੀ ਸੀ ਮੰਨਦੀ। ਜੇਹੜਾ ਤਲਦੀ=ਪਹਾੜ ਦੇ ਹੇਠਾਂ ਦਾ ਦੇਸ਼ ਸੀ ਉਸਨੂੰ ਓਹ ਵੱਸਣ ਨਹੀ ਦੇਂਦੀ ਸੀ। ਸੌਦਾਗਰਾਂ ਨੂੰ ਲੁਟ ਲੈਂਦੀ ਸੀ। ੩

ਇਹ ਉਪਰ ਲਿਖੀ ਕਵਿਤਾ ਇਸਤ੍ਰੀ ਦੇ ਹੱਕ ਵਿਚ ਹੀ ਅਰਥ ਨੂੰ
ਗਿਆਨ ਕਰਾਂਦੀ ਹੈ ਆਦਮੀ ਦੀ ਗੱਲ ਏਥੇ ਨਹੀ ਹੈ।

ਅਕਬਰ ਨੇ ਬਹੁਤ ਸਾਰਾ ਗੁਸਾ ਕਰਕੇ। ਇਹਨਾਂ ਰਾਜੇ ਤੇ ਰਾਣੀ ਉੱਤੇ ਬਹੁਤ ਸਾਰੇ ਵੈਰੀਆਂ ਨੂੰ ਘੱਲਿਆ। ਫੌਜ ਜੋੜਕੇ। ਸੂਰਮੇ ਦੌੜੇ। ਸੰਜੋਆਂ ਪਾਕੇ ਧੌਂਸੇ ਵਜਾਏ। ੪ ਕੌਚ ਬਿਹਾਰ ਦੇਸ ਦੇ ਪਾਸ ਆ ਗਏ। ਚਿੱਠੀ ਇੱਕੁਰ ਲਿਖਕੇ ਘੱਲੀ ਕਿ ਆ ਹੁਣ ਰਣ ਵਿਚ ਨਗਾਰਾ ਵਜਾਕੇ। ੫

ਜਾਂ ਸਾਨੂੰ ਆਕੇ ਮਿਲ। ਇਹ ਚਿਠੀ ਬਣਾਕੇ ਲਿਖੀ। ਯਾਂ ਆਕੇ ਪੈਰੀ ਪੌ ਯਾਂ ਕਿਤੇ ਹੋਰ ਜਗਾ ਚਲਿਆ ਜਾਹ ਯਾਂ ਲੜਨ ਵਾਸਤੇ ਸ਼ਸਤ੍ਰ ਸੰਭਾਲ। ੬

ਇਹ ਗੱਲ ਜਦੋਂ ਰਾਜੇ ਦੀ ਕੰਨੀਂ ਆ ਪਈ। ਤਾਂ ਓਹ ਦੌੜ ਚਲਿਆ ਉਸ ਨੇ ਧੀਰਜ

ਨ ਕੀਤੀ। ਰਾਜੇ ਨੂੰ ਬੰਨ ਕੇ ਸਰਦ ਖਾਨੇ ਵਿਚ ਪਾ ਦਿਤਾ ਤੇ ਨਗਾਰਾ ਵਜਾਯਾ। ੭
ਉਸਦੀ ਅਨੇਕਾਂ ਤਰਾਂ ਦੀ ਫੌਜ ਮਾਰੀ ਹੈ। ਕਈ ਰਾਜੇ ਬੰਨ ਲਏ। ਜਾਕੇ ਦੇਵੀ ਦੀ ਬਲੀ ਦੇ ਦਿਤੇ ਭਾਵ ਮਾਰ ਘੱਤੇ। ੮
ਇਕ ਬਹੁਤ ਸਾਰੀ ਜਿੱਲਣ ਭਾਵ ਗਾਰੇ ਦਾ ਖੋਭਾ ਬੜਾ ਸੰਘਣਾ ਖੁਭ ਜਾਣ ਵਾਲਾ ਚਿੱਕੜ ਵੇਖਕੇ ਓਧਰ ਜਾ ਧੌਂਸਾ ਵਜਾਇਆ ਹੈ। ਭਾਵ ਜਿਸ ਥਾਂ ਉਤੇ ਇਕ ਵਾਰੀ ਪਾਣੀ ਫਿਰਕੇ ਚਲਿਆ ਜਾਵੇ ਤੇ ਉਸ ਥਾਂ ਉਤੇ ਹੋਰ ਥਾਂ ਦੀ ਮਿਟੀ ਆ ਪੈਂਦੀ ਹੈ ਓਹ ਥਾਂ ਬਹੁਤ ਪੋਲਾ ਹੋ ਜਾਂਦਾ ਹੈ ਓਥੇ ਜਾ ਧੌਂਸਾ ਵਜਾਇਆ ਹੈ। ਵੈਰੀ ਦੇ ਸੂਰਮੇ ਓਧਰ ਨੂੰ ਗੱਜ ਕੇ ਜਾ ਪਏ। ੯
ਜੇਹੜੇ ਦੌੜੇ ਓਹ ਸਾਰੇ ਫਸ ਗਏ। ਓਹ ਇਸਤ੍ਰੀ ਨੇ ਸਾਰੇ ਛੇਤੀ ਨਾਲ ਫੜ ਲਏ। ਦੇਵੀ ਦੀ ਬਲੀ ਦਿਤੇ। ਘੋੜੇ ਛੱਤਰ ਸਾਰਿਆਂ ਦੇ ਖੋਹ ਲਏ। ੧੦
ਓਨਾਂ ਦੀ ਫੌਜ ਵਿਚ ਇਕ ਨੌਕਰ ਚੰਗੀ ਤਰਾਂ ਬਣਾਕੇ ਸਿਖਾਕੇ ਘੱਲਿਆ ਹੈ (ਰਾਣੀ ਨੇ) ਉਸ ਨੂੰ ਆਪਣੇ ਮਨ ਦੀ ਸਾਰੀ ਗੱਲ ਦੱਸੀ। ਵੱਡੇ ਗਾਹੜੇ ਬਣ ਵਿਚ ਓਨਾਂ ਨੂੰ ਤੂੰ ਲੈ ਆਵੀਂ। ਤੁਹਾਨੂੰ ਓਹ ਰਾਜਾ ਵੇਖਕੇ ਹੀ ਪਹਾੜ ਵਿਚ ਜਾ ਵੜਿਆ ਹੈ ਇਹ ਗਲ ਤੂੰ ਮੇਰੀ ਨਿੰਦਿਆ ਦੀ ਓਥੇ ਜਾਕੇ ਆਖੀਂ। ੧੧
ਇਹ ਆਦਮੀ ਇਹ ਗਲ ਇਸ ਰਾਣੀ ਦੀ ਸੁਣਕੇ ਇਸ ਥਾਂ ਤੋਂ ਤੁਰਕੇ ਓਥੇ ਓਨਾਂ ਪਾਸ ਚਲਿਆ ਗਿਆ ਹੈ। ਤੁਹਾਨੂੰ ਮੈ ਚੰਗਾ ਸਾਫ ਰਸਤਾ ਦੱਸਦਾ ਹਾਂ ਇਹ ਆਖਕੇ ਓਹ ਨਾਲ ਲੈ ਆਇਆ ਹੈ। ਸਾਰੇ ਸੂਰਮੇ ਮਨ ਵਿਚ ਬੜੇ ਪ੍ਰਸੰਨ ਹੋਇ। ਇਹਨਾਂ ਕੁਛ ਛਲ ਨ ਸਮਝਿਆ ਸਾਰੇ ਜੰਗਲ ਵਿਚ ਚਲੇ ਗਏ। ੧੨
ਜਦੋਂ ਇਸ ਦੂਤ ਨੇ ਵੇਖ ਲਿਆ ਕਿ ਸਾਰਾ ਦਲ ਜੰਗਲ ਵਿਚ ਵੜ ਗਿਆ ਹੈ। ਤਾਂ ਇਸਨੇ ਸਾਰਾ ਭੇਤ ਰਾਣੀ ਨੂੰ ਆ ਦੱਸਿਆ ਹੈ। ਪਹਾੜ ਦੇ ਦੋਵੇਂ ਔਣ ਜਾਣ ਵਾਲੇ ਰਸਤੇ ਬੰਦ ਕਰ ਲਏ। ਸਾਰਿਆਂ ਦੇ ਨੱਕ ਕੱਟ ਕੱਟ ਕੇ ਘਰ ਨੂੰ ਜਾਣ ਦਿਤੇ (ਇਹ ਵੈਰੀਆਂ ਦਾ ਹਾਲ ਕੀਤਾ) ੧੩
ਸਾਰੇ ਸੂਰਮੇ ਬੜੇ ਬਿਮਨ=ਦੁਖੀ ਹੋਇ ਤੇ ਰਣ ਤੋਂ ਦੌੜ ਚਲੇ ਹਨ। ਹਥਿਆਰ ਸੁਟਕੇ ਇਸਤ੍ਰੀਆਂ ਦਾ ਭੇਸ ਧਾਰਕੇ ਦੌੜ ਗਏ। ਨੱਸੇ ਜਾਂਦੇ ਇਹ ਆਖਦੇ ਹਨ ਕਿ ਸਾਡੇ ਪ੍ਰਾਣ ਬਚਾ ਲੌ। ੧੪
ਓਹ ਇਕ ਥਾਂ ਸਾਰੇ ਜਾ ਕੱਠੇ ਉਤਰੇ। ਰਾਣੀ ਨੇ ਸਾਰੇ ਓਹ ਵੇਖ ਲਏ। ਓਹ ਜੇਹੜੀ ਨਦੀ ਵਗਦੀ ਸੀ ਓਹ ਵੱਢਕੇ ਓਨਾਂ ਦੇ ਉਤੇ ਚਲਾ ਦਿਤੀ ਭਾਵ ਓਨਾਂ ਵਲ ਰੋੜ ਦਿਤੀ ਹੈ। ਘੋੜਿਆਂ ਤੇ ਰਾਜਿਆਂ ਦੇ ਛੱਤਰਾਂ ਸਮੇਤ ਸਾਰੇ ਰਾਜੇ ਰੁੜਾ ਦਿਤੇ ਹਨ। ੧੫
ਸਾਰੀ ਫੌਜ ਮਾਰਕੇ ਫੇਰ ਇਕ ਦੂਤ ਰਾਜਾ ਪਾਸ ਘੱਲ ਦਿੱਤਾ ਹੇ ਜੈਨ ਖਾਂ ਜੀ ਤੁਸੀ ਮੇਰੀ ਧੀ ਨੂੰ ਆਕੇ ਵਿਆਹਕੇ ਲੈਜਾਓ। ੧੫
ਸਾਡਾ ਬਾਦਸ਼ਾਹ ਦੇ ਨਾਲ ਜੰਗ ਕੀਤਾ ਨਹੀਂ ਬਣਦਾ ਹੈ। ਸਾਰਿਆਂ ਵਜ਼ੀਰਾਂ ਨਾਲ ਮਿਲਕੇ ਮੇਰਾ ਮਨ ਏਹੋ ਹੀ ਗੱਲ ਚੰਗੀ ਮੰਨਦਾ ਹੇ ਭਾਵ ਸਾਡਾ ਇਸ ਵਿਚ ਭਲਾ

ਹੈ। ਜਾਂ ਮੇਰੇ ਮੰਤਰੀਆਂ ਵੀ ਮਿਲਕੇ ਮੈਨੂੰ ਏਹੋ ਹੀ ਆਖਿਆ ਹੈ ਤੇ ਮੇਰੇ ਮਨ ਨੇ
ਵੀ ਏਹੋ ਹੀ ਚੰਗਾ ਮੰਨਿਆਂ ਹੈ। ੧੬
ਬਚਨ ਸੁਣਕੇ ਪ੍ਰਸੰਨ ਹੋ ਗਿਆ। ਚੰਗੇ ਸੂਰਮੇ ਲੈ ਕੇ ਓਧਰ ਗਿਆ। ਇਹਨਾਂ ਦੀ
ਬਾਂਹ ਪਾਤਸ਼ਾਹ ਦੇ ਨਾਲ ਮਿਲਾ ਦਿਆਂਗਾ। ੧੭
ਉਤੇ ਥੋੜੀ ੨ ਰੇਤ ਸੁੱਟ ਦਿਤੀ। ਓਹ ਬਰੂਦ, ਦਾਰੂ ਥੋੜਾ ਜੇਹਾ ਸੜ ਜਾਣ ਭਾਵ
ਬਤੀ ਲਾ ਦੇਣ ਨਾਲ ਜਗ ਪਵੇ ਪਰ ਨੇਤਰਾਂ ਨਾਲ ਦੇਖਿਆ ਨ ਜਾਵੇ। ਭਾਵ ਓਹ
ਦਾਰੂ ਐਸੇ ਚੰਗੇ ਢੰਗ ਨਾਲ ਖਲਾਰਿਆ ਹੈ ਕਿ ਓਹ ਅੱਗ ਨਾਲ ਸੜ ਤਾਂ ਜਾਵੇ
ਪਰ ਓਨਾਂ ਦੇ ਦੇਖਣ ਵਿਚ ਨ ਆਵੇ। ੧੮
ਇੱਕ ਲੜਕੀ ਬੁਲਾਕੇ ਓਧਰ ਘੱਲ ਦਿੱਤੀ। ਤੂੰ ਜਾਕੇ ਆਖਦੇ ਖਾਰਿਆਂ ਉਤੇ ਧੀ ਬਹਾ
ਦਿਤੀ ਹੈ। ਮਨੁਖ ਘਲਿਆ ਹੈ ਕਿ ਹੁਣ ਖਾਨ ਸਾਹਿਬ ਜੀ ਆ ਜਾਣ। ੧੯
ਜਦੋਂ ਰਾਣੀ ਨੇ ਜਾਣਿਆਂ ਕਿ ਮੂਰਖ ਆਇਆ ਹੈ। ੨੦
ਅਕਾਸ਼ ਵਿਚ ਜਾਕੇ ਭੌਣ ਲੱਗ ਪਏ। ਸਾਰੇ ਉਡਕੇ ਸਮੁੰਦਰ ਵਿਚ ਜਾ ਪਏ
ਹਨ। ਇਕ ਨ ਬਚਿਆ ਹੈ। ੨੧
ਇਸ ਛਲ ਨਾਲ ਇਸ ਇਸਤ੍ਰੀ ਨੇ ਦੇਸ ਬਚਾ ਲਿਆ ਹੈ। ਜੈਨ ਖਾਨ ਨੂੰ ਸਾਰਿਆਂ
ਸੂਰਮਿਆਂ ਸਮੇਤ ਇਸ ਰੀਤੀ ਨਾਲ ਉਡਾ ਦਿਤਾ ਹੈ। ੨੨

## ਚਰਿਤ੍ਰ ੨੦੯

ਰਾਜੇ ਦੀ ਧੀ। ਉਸ ਦੇ ਘਰ ਪੁਤਰ ਨਹੀਂ ਸੀ। ੧
ਰਾਜੇ ਨੇ ਬੜਾ ਜਤਨ ਕੀਤਾ। ਪਰ ਪ੍ਰਮੇਸਰ ਨੇ ਉਸ ਦੇ ਘਰ ਪੁਤ ਨ ਦਿਤਾ। ਸਾਰੀ
ਜੁਆਨ ਉਮਰ ਬੀਤ ਗਈ। ਓੜਕ ਨੂੰ ਬੁਢੇਪਾ ਆਗਿਆ ਹੈ। ੨
ਓਹ ਇਸਤ੍ਰੀ ਜੁਆਨ ਹੋ ਗਈ। ਓਧਰ ਰਾਜੇ ਦੀ ਜੁਆਨੀ ਚਲੀ ਗਈ। ਇਸ ਲਈ
ਇਸਤ੍ਰੀ ਜੀ ਵਿਚ ਬਹੁਤ ਸੜਦੀ ਭਾਵ ਦੁਖੀ ਹੁੰਦੀ ਹੈ। ੩
ਧਰਮ ਦਾ ਭਰਾ। ਮਸ਼ਹੂਰ ਕੀਤਾ। ਪ੍ਰੇਮ ਨਾਲ ਭਰਾ ਭਰਾ ਕਰਕੇ। ੫
ਜੇ ਕੋਈ ਇਸ ਤੋਂ ਮੈਨੂੰ ਪੁਤ੍ਰ ਜੰਮ ਪਿਆ ਤਾਂ ਹਰ ਕੋਈ ਉਸ ਨੂੰ ਰਾਜਾ ਦਾ ਪੁਤ ਹੀ
ਵੇਖੇ ਗਾ। ਸਾਰਾ ਦੇਸ ਵੱਸੇ ਗਾ ਸਾਰੇ ਲੋਕ ਸੁਖੀ ਰਹਿਣਗੇ। ਸਾਡੇ ਮਨ ਦਾ ਵੀ
ਸਾਰਾ ਦੁਖ ਦੂਰ ਹੋ ਜਾਵੇਗਾ। ੬
ਰਾਜੇ ਦੀ ਸਾਰੀ ਗਲ ਮਨ ਤੋਂ ਵਸਾਰ ਦਿਤੀ ਭਾਵ ਰਾਜੇ ਤੋਂ ਪੁਤਰ ਪੈਦਾ ਨਹੀਂ ਹੋ
ਸਕਦਾ ਜਾਂ ਰਾਜੇ ਦੇ ਡਰਦੀ ਗਲ ਦੂਰ ਕਰ ਦਿਤੀ ਹੈ। ਰਾਜਾ ਤਾਂ ਬੁੱਢਾ ਹੋਗਿਆ ਹੈ।
ਓਹ ਤਾਂ ਪਿਆ ਹੀ ਰਹਿੰਦਾ ਹੈ ਉਸ ਨੂੰ ਤਾਂ ਖਬਰ ਹੀ ਕੋਈ ਨਹੀ ਹੈ। ਜਿੱਕਰ ਹਰਨ
ਨੂੰ ਵੇਖਕੇ ਹਰਨੀ ਫਸ ਜਾਂਦੀ ਹੈ। ਜਾਂ ਜਿਸਦਾ ਹਰਨ ਬਣਾਕੇ ਦੇਖਕੇ ਹਰਨੀ
ਨਾਲ ਫਸ ਜਾਂਦੀ ਹੈ। ੭
ਰਾਜਾ ਦੇਵਤਿਆਂ ਦੇ ਲੋਕ ਨੂੰ ਚਲਿਆ ਗਿਆ ਭਾਵ ਮਰ ਗਿਆ। ਲੋਕ ਬੜੇ ਕਾਹਲੇ ਹੋ

ਗਏ ਭਾਵ ਰਾਜ ਦੇ ਨਸ਼ਟ ਹੋਣ ਤੋਂ ਡਰਕੇ। ਮਿਤਵਾ=ਮਿਤ੍ਰ ਨੂੰ। ੮
ਇਸ ਦੇ ਸਿਰ ਉਤੇ ਚੰਗਾ ਛੱਤ੍ਰ ਝੂਲੇਗਾ ਏਹ ਮੇਰਾ ਭਰਾ ਹੈ। ੯
ਅਤ੍ਰ ਪਤ੍ਰ=ਚੋਰ ਤੇ ਛੱਤ੍ਰ। ਸਾਰੇ ਸੂਰਬੀਰ ਇਸ ਦੀ ਆਗਿਆ ਮੰਨਣੀ ਕਰਨਗੇ ਜਾਂ ਮੰਨਦੇ ਹਨ। ੧੦
ਰਾਜ ਸਾਜ ਦੇਕੇ ਸਿਰ ਉਤੇ ਛੱਤ੍ਰ ਫਿਰਾਇਆ ਹੈ। ੧੧
ਸਾਰਾ ਧਨ ਤੇ ਰਾਜ ਮਿਤ੍ਰ ਨੂੰ ਦੇ ਦਿਤਾ ਹੈ। ੧੩
ਰਾਣੀ ਨੇ ਅਪਨਾ ਰਾਜ ਨਾਸ ਹੁੰਦਾ ਵੇਖ ਲਿਆ। ਇਸ ਲਈ ਅਪਣੇ ਭਰਾ ਨੂੰ ਰਾਜ ਦੇ ਦਿਤਾ ਹੈ। ੧੪
ਬਹੁਤ ਪਰਸੰਨ ਹੋਈ। ਇਸਤਰੀ ਵੇਖ ਕੇ ਉਸ ਦੇ ਜੁਆਨ ਅੰਗ ਭਾਵ ਉਸ ਦਾ ਮਿਤ੍ਰ ਬੜਾ ਜੁਆਨ ਹੈ। ੧੫
ਰਾਣੀ ਨੇ ਰਾਜ ਨਾਸ ਹੁੰਦਾ ਵੇਖਕੇ ਭਰਾ ਨੂੰ ਦੇ ਦਿਤਾ ਹੈ। ਸਾਰੇ ਮੂਰਖ ਲੋਕ ਇੱਕੁਰ ਆਖਦੇ ਹਨ ਪਰ ਵਿਚਲਾ ਛਲ ਕੋਈ ਨਹੀਂ ਸਮਝ ਸਕਦਾ ਹੈ। ੧੬

## ਚਰਿਤ੍ਰ ੨੦੯

ਧਾਰਾ ਨਗਰੀ ਵਿਚ ਰਹਿੰਦਾ ਸੀ ਭਰਥਰੀ ਰਾਜਾ ਸਿਆਣਾ। ਓਹ ਦੋ ਤੇ ੧੨ ਭਾਵ ੧੪ ਵਿਦਿਆ ਵਿਚ ਬੜਾ ਸਿਆਣਾ ਸੀ ਸੂਰਬੀਰ ਬਲੀ ਸੀ। ੧
ਇਕ ਉਸ ਦੀ ਭਾਨ ਮਤੀ ਚੰਗੀ ਇਸਤਰੀ ਸੀ। ਦੂਸਰੀ ਪਿੰਗਲਾ ਇਸਤਰੀ ਸੀ ਜੋ ਰਾਜੇ ਨੂੰ ਪ੍ਰਾਨਾਂ ਤੋਂ ਵੀ ਪਿਆਰੀ ਸੀ। ਇਸ ਰਾਣੀ ਦੀ ਸੋਭਾ ਬਹੁਤ ਹੀ ਸੋਭਦੀ ਸੀ। ਦੇਵਤਿਆਂ ਦੈਤਾਂ ਦੀਆਂ ਧੀਆਂ ਇਸ ਦੇ ਪਾਸ ਕੀ ਹਨ ਭਾਵ ਮਾੜੀਆਂ ਹਨ। ੨
ਜੇਹੜੀ ਦੂਸਰੀ ਭਾਨ ਮਤੀ ਇਸਤ੍ਰੀ ਹੈ ਉਸਦੀ ਛਬਿ ਵੀ ਬੜੀ ਹੈ ਜੋ ਜਲਾਂ ਥਲਾਂ ਵਿਚ ਪ੍ਰਗਟ ਹੈ ਕਿ ਰਾਣੀ ਬੜੀ ਸੁੰਦਰ ਹੈ। ਉਸਨੂੰ ਵੇਖਕੇ ਦੇਵਤੇ ਕਮਲੇ ਹੋਗਏ ਹਨ ਅਤੇ ਦੈਂਤ ਤਾਂ ਉਸਦੇ ਓਤੋਂ ਦੀ ਵਿਕ ਹੀ ਗਏ ਹਨ ਭਾਵ ਵੱਸ ਹੋਗਏ ਹਨ। ੩
ਪਿੰਗਲਾ ਮਤੀ ਦੀ ਵੀ ਅਪਾਰ ਸੋਭਾ ਵੇਖੀ ਹੈ। ਬ੍ਰਹਮਾ ਇਸ ਇਸਤ੍ਰੀ ਨੂੰ ਬਣਾਕੇ ਫੇਰ ਦੂਸਰੀ ਕੋਈ ਹੋਰ ਇਸਤ੍ਰੀ ਨਹੀ ਬਣਾ ਸਕਿਆ ਹੈ। ੪

ਹੁਣ ਰਾਜਾ ਰਾਣੀਆਂ ਦੀ ਪ੍ਰੀਖਿਆ ਕਰਨ ਲਗਾ ਹੈ ਕਿ ਮੈ ਕਿਸਨੂੰ ਪਿਆਰਾ ਹਾਂ

ਸ਼ਿਕਾਰ ਗਿਆ। ਵਿਚ। ਕਪੜੇ ਲਹੂ ਵਿਚ ਡੋਬਕੇ ਘਰ ਨੂੰ ਘੱਲ ਦਿਤੇ। ਅਤੇ ਨੌਕਰ ਨੂੰ ਆਖਿਆ ਰਾਜੇ ਭਰਥਰੀ ਹਰੀ ਨੂੰ ਸ਼ੇਰ ਖਾ ਗਿਆ ਹੈ। ੫
ਨੌਕਰ। ਘਰ। ਗਿਆ। ਸ਼ੇਰ। ਰਾਣੀ ਸੜਨ ਨੂੰ। ਖੜੀ ਹੋ ਗਈ ਬਸ। ਹੈ। ਆਖਕੇ। ਹੀ। ਮਰ। ਗਈ ਹੈ। ੬

ਉਸ ਇਸਤ੍ਰੀ ਨੂੰ ਕਦੀ ਨ ਸਲਾਹੀਏ ਜੋ ਅੱਗ ਵਿਚ ਵੜਦੀ ਭਾਵ ਸੜਦੀ ਹੈ। ਓਹ ਇਸਤ੍ਰੀ ਧੰਨ ਹੈ ਜੇਹੜੀ ਬਿਰਹ ਦੇ ਤੀਰ ਵਿਚ ਵਿੰਨੀ ਜਾਂਦੀ ਹੈ ਭਾਵ ਜੋ ਪਤੀ ਦੇ ਵਿਛੋੜੇ ਕਰਕੇ ਹੀ ਮਰ ਜਾਂਦੀ ਹੈ। ੭

ਸ਼ਿਕਾਰ। ਹੈ। ਕਰਕੇ। ਪਿੰਗਲਾ। ਮਰ। ਗਈ ਹੈ। ਇਹ ਰਾਜੇ ਨੇ ਸੁਣਿਆ ਹੈ। ਸਿਰ ਵਿਚ ਸੁਆਹ ਪਾਕੇ, ਹੈ, ਹੈ, ਰਾਜਾ ਕਹਿੰਦਾ ਹੈ। ਜਿਸ ਸਮੇਂ ਕਪੜੇ ਲਹੂ ਵਾਲੇ ਘੱਲੇ ਸੀ ਉਸ ਸਮੇਂ ਨੂੰ ਨਹੀਂ ਲੱਭ ਸਕਦਾ ਹੈ ਭਾਵ ਹੁਣ ਓਹ ਸਮਾਂ ਨਹੀਂ ਮਿਲਦਾ ਹੈ। ਪਛਤਾਂਦਾ ਹੈ। ੮

ਸਾੜਾਂ। ਧਿਰਕਾਰ ਹੈ ਮੇਰਾ ਜਗਤ ਵਿਚ ਜੀਊਣਾ। ੯

ਜੇਹੜੇ ਗਹਿਣੇ ਬਹੁਤ ਮੁਲ ਦੇ ਉਸਦੇ ਅੰਗਾਂ ਵਿਚ ਸੁਹਾ ਰਹੇ ਹਨ। ਓਹ ਹੁਣ ਸੱਪਾਂ ਵਰਗੇ ਹੋ ਗਏ ਹਨ। ਤਨ ਨੂੰ ਵੱਢ ੨ ਕੇ ਖਾਂਦੇ ਹਨ। ੧੦

ਬੀਨ ਵਾਜਾ ਬਾਂਕ ਸ਼ਸਤ੍ਰ ਵਰਗਾ ਹੈ, ਕਪੜਿਆਂ ਗਹਿਣਿਆਂ ਦੇ ਸਿੰਗਾਰ ਅੱਗ ਦੇ ਅੰਗਿਆਰਾਂ ਵਰਗੇ ਹਨ, ਕੈਂਸੀਆਂ ਜੋੜੀਆਂ ਆਦਕ ਵਾਜੇ ਤਲਵਾਰਾਂ ਕਟਾਰੀਆਂ ਵਰਗੇ ਹਨ। ਜੋਨ=ਚਾਨਣੀ ਹੈ ਅੱਗ ਵਰਗੀ ਹੈ। ਜੇਬ=ਸੋਭਾ ਸਿਆਲ਼ ਦੀ ਸਰਦੀ ਵਰਗੀ ਹੈ, ਹੇ ਸਖੀ ਜੇਹੜਾ ਮੁਸਕ ਕਪੂਰ ਹੈ ਓਹ ਕਿਸਾਰ=ਲੋਹੇ ਦੇ ਆਰੇ ਵਰਗਾ ਵੱਢਣ ਵਾਲਾ ਹੈ। ਰਾਗ, ਰੋਗ ਵਰਗਾ ਹੈ, ਬੋਲਣਾ, ਵੈਰਾਗ ਭਾਵ ਰੋਣ ਵਰਗਾ ਹੈ। ਬਦਲ ਦੀਆਂ ਬੂੰਦਾਂ ਨਹੀਂ ਹਨ ਇਹ ਤਾਂ ਜ਼ਹਿਰ ਵਾਲੇ ਬਾਣ ਹਨ। ਬਚਨ, ਬਾਣਾ ਵਰਗੇ ਹਨ, ਭਾਲਾ=ਨੇਜਿਆਂ ਵਰਗੇ (ਇਹ ਵੀ ਇਕ ਤਰਾਂ ਦੇ ਤੀਰਾਂ ਵਰਗੇ ਤਿਖੇ ਹੀ ਹਥਿਆਰ ਹੁੰਦੇ ਹਨ) ਭੂਖਨ=ਗਹਿਣੇ ਇਹਨਾਂ ਵਰਗੇ ਹਨ, ਕਾਰੇ=ਕਾਲਿਆਂ ਸੱਪਾਂ ਵਰਗੇ ਗਲ ਦੇ ਹਾਰ ਹਨ। ਹਾਰ ਨਹੀਂ ਹਨ ਇਹ ਤਾਂ ਕਾਲੇ ਸੱਪ ਹਨ।— ੧੧

ਬਚਨ ਬਾਂਕ ਸ਼ਸਤ੍ਰ ਵਰਗੇ ਹਨ, ਹਾਥੀ ਰੋਣ ਵਰਗੇ ਹਨ ਭਾਵ ਹਾਥੀਆਂ ਨੂੰ ਵੇਖਕੇ ਰੋਣਾ ਔਂਦਾ ਹੈ, ਵਿਆਧੀ ਭਾਵ ਵੱਡੇ ਰੋਗ ਦਾ ਨਾਮ ਹੈ ਇਸ ਵਰਗੀ ਬਾਸ=ਵਾਸ਼ਨਾ, ਸੁਗੰਧੀ ਫੁਲਾਂ ਜਾਂ ਅਤਰ ਆਦਕਾਂ ਦੀ ਹੈ, ਅਤੇ ਜੇਹੜੀ ਹਵਾ ਠੰਢੀ ੨ ਵਗ ਰਹੀ ਹੈ ਰੀ=ਹੇ ਸਖੀ ਭਾਵ ਪਾਸ ਦੇ ਮਿਤ੍ਰ ਨੂੰ ਆਖਦੇ ਹਨ ਸੰਬੋਧਨ ਕਰਕੇ ਕਿ ਸੁਗੰਧੀ ਵਾਲੀ ਵਾਸ਼ਨਾ ਜੋ ਮੈਨੂੰ ਔਂਦੀ ਹੈ ਇਹ ਇਕ ਵੱਡੇ ਰੋਗ ਵਰਗੀ ਹੈ। ਕੋਇਲ ਦੀ ਅਵਾਜ ਮੈਨੂੰ ਕਾਂ ਵਰਗੀ ਭਿਆਨਕ ਹੈ, ਕੌਲ ਦੀ ਡੰਡੀ ਹੈ ਕਿ ਸਪ ਹੈ, ਇਕ ਘੜੀ ਮੈਨੂੰ ਛੁਰੀ ਵਰਗੀ ਬੀਤਦੀ ਹੈ ਭਾਵ ਘੜੀ ਘੜੀ ਜੋ ਬੀਤਦੀ ਹੈ ਓਹ ਘੜੀ ਹੀ ਮੈਨੂੰ ਛੁਰੀ ਛਰੀ ਆ ਲਗਦੀ ਹੈ ਹੀ=ਸੰਬੋਧਨ ਹੈ।— ਘਰ, ਭਾਰ=ਭੱਠ ਵਰਗੇ ਹਨ, ਗਹਿਣੇ ਡਰੌਣੇ ਹਨ। ਚੰਦ ਦੀ ਚਾਨਣੀ ਅੱਗ ਵਰਗੀ ਸਾੜਦੀ ਜਾਂਦੀ ਹੈ। ਰੀ ਸੰਬੋਧਨ ਹੈ।

ਬਾਣ ਵਰਗਾ ਬੀਨ ਵਾਜਾ ਜਾਂ ਵਜੌਣ ਵਾਲੀ ਬੀਨ ਜਾਂ ਬੀਨ ਵੇਖਣਾ ਹੈ ਉਸ ਇਸਤ੍ਰੀ ਦੇ ਬਿਨਾ ਮੇਰਾ ਇਹ ਹਾਲ ਹੋਇਆ ੨ ਹੈ, ਰੀ=ਸੰਬੋਧਨ ਹੈ। ਹੁਣ ਬਸੰਤ ਰੁਤ ਦਾ ਅੰਤ ਹੋ ਰਿਹਾ ਹੈ ਭਾਵ ਬਸੰਤ ਰੁਤ ਮੁਕਦੀ ਜਾਂਦੀ ਹੈ ਕਿ ਮੇਰਾ ਹੀ ਅੰਤ ਹੁੰਦਾ

ਜਾਂਦਾ ਭਾਵ ਮੈਂ ਹੀ ਮਰਦਾ ਜਾਂਦਾ ਹਾਂ। ੧੨
ਠੰਢੀ ੨ ਹਵਾ ਵੈਰੀਆਂ ਵਰਗੀ ਹੈ, ਬੋਲਕ=ਹੁਣ ਜੇਹੜਾ ਬੋਲਣਾ ਹੈ ਇਹ ਰੋਣ ਵਰਗਾ ਹੈ, ਤੀਰ ਵਰਗਾ ਬੀਨ ਵਾਜਾ ਹੈ, ਹੋਰ ਵਾਜੇ ਵੀ ਬਿਅਰਥ ਹਨ।
ਜੰਗ=ਜੁਧ ਵਰਗੇ, ਚੰਗ=ਘੁੰਘਰੂ ਹਨ, ਮੁਚੰਗ ਵਾਜਾ ਤਾਂ ਅੰਗਾਂ ਨੂੰ ਬੜਾ ਦੁਖ ਦੇਂਦਾ ਹੈ ਅਤੇ ਜੇਹੜਾ ਕਾਮਦੇਵ ਅੰਕ=ਅੰਗਾਂ ਦੇ ਵਿਚ ਹੈ ਇਹ ਤਾਂ ਅੰਕ=ਅੱਕ ਦੇ ਕਿਆ ਰਿਆਂ ਵਰਗਾ ਭਾਵ ਬਹੁਤ ਹੀ ਕੌੜਾ ਭਾਵ ਬਹੁਤ ਹੀ ਦੁਖਦਾਈ ਹੈ, ਜਾਂ ਇਹ ਅੰਕ=ਅੰਗਾਂ ਨੂੰ ਕਾਸ਼ੀ ਦੇ ਆਰੇ ਬਰਾਬਰ ਹੈ।
ਜੇਹੜੀ ਚਹੁੰਆਂ ਪਾਸਿਆਂ ਵਲ ਚੰਦ ਦੀ ਚਾਨਣੀ ਹੈ, ਇਹ ਚਿਖਾ ਵਰਗੀ ਹੈ, ਅਤੇ ਜੇਹੜੀ ਕੋਇਲ ਦੀ ਮਿਠੀ ੨ ਅਵਾਜ਼ ਹੈ ਇਹ ਮੈਨੂੰ ਰੋਗੀ ਦੀ ਹੂਕ ਵਰਗੀ ਜਾਂ ਇੱਕ ਵਿਸ਼ੇਸ਼ ਸ਼ਸਤਰ ਬਰਛੀ ਦੀ ਚੋਬ ਦਾ ਨਾਮ ਹੈ ਬਸ ਤਿੱਖੇ ਹਥਿਆਰ ਦੀ ਨੋਕ ਵਰਗੀ ਮੈਨੂੰ ਮਾਰਦੀ ਹੈ।
ਘਰ ਭੱਠ, ਗਹਿਣੇ ਡਰੌਣੇ, ਸ਼ੋਕ ਹੈ ਇਹ ਫੁੱਲ ਤਾਂ ਫੁੱਲੇ ਹੋਏ ਨਹੀਂ ਹਨ ਇਹ ਤਾਂ ਫਣਾਂ ਵਾਲੇ ਸੱਪ ਬੈਠੇ ਹੋਇ ਹਨ। ੧੩
ਮੈਂ ਹਠ ਠਾਨ=ਕਰਕੇ ਜਾਂ ਹਥ ਵਿਚ ਨਰੇਲ ਲੈ ਲਵਾਂਗਾ। ਸੜਾਂਗਾ। ਇਸਤ੍ਰੀ। ਜੇ। ਅੱਜ। ਜੀਊਂ। ਪਵੇ। ਪਾਣੀ। ਪੀਵੇ। ਗਾ। ੧੪
ਨਾਦ=ਨਰਸਿੰਙਾ। ਰਾਣੀ ਜਿਵਾ ਦਿਤੀ। ਅਨੇਕ ਪਿੰਗਲਾ ਰਾਣੀਆਂ ਦਿਸ ਪਈਆਂ। ਗੋਰਖ ਨੇ ਰਾਜੇ ਨੂੰ ਆਖਿਆ ਹੇ ਰਾਜਾ ਤੂੰ ਇਕ ਪਿੰਗਲਾ ਫੜ ਲੈ ਹਥ ਨਾਲ ਪਰ ਜੇਹੜੀ ਤੇਰੀ ਪਿੰਗਲਾ ਹੈ ਓਹ ਫੜਨੀ ਹੋਰ ਨ ਕਿਸੇ ਦੀ ਫੜ ਲੈਣੀ। ਬਸ ਰਾਜਾ ਹੈਰਾਨ ਹੋ ਗਿਆ। ੧੫
ਕੇਹੜੀ ਨੂੰ ਫੜਾਂ ਤੇ ਕੇਹੜੀ ਨੂੰ ਛੱਡਾਂ ਇਹ ਮਨ ਵਿਚ ਵਿਚਾਰ ਕਰਦਾ ਹੈ। ੧੬
ਇੱਕੁਰ ਆਖਕੇ ਗੋਰਖ ਨਾਥ ਤਾਂ ਓਥੋਂ ਚਲਿਆ ਗਿਆ। ਭਾਵ ਖੜੋਤਾ ੨ ਲੁਕ ਗਿਆ।

ਇਹ ਕਥਾ ਏਥੇ ਮੁਕ ਗਈ ਹੈ ਅੱਗੇ ਹੁਣ ਨਵੀਂ ਛਲ ਵਾਲੀ ਹੋਰ ਕਥਾ ਚਲੀ ਹੈ।

ਰਾਜੇ ਭਰਥਰੀ ਦੀ ਦੂਸਰੀ ਇਸਤ੍ਰੀ ਜੋ ਭਾਨ ਮਤੀ ਹੈ ਉਸ ਦਾ ਮਨ ਇਕ ਚੰਡਾਲ ਆਦਮੀ ਨੇ ਖੋਹ ਲਿਆ ਹੈ ਭਾਵ ਰਾਣੀ ਉਸ ਦੇ ਵੱਸ ਹੋ ਗਈ ਹੈ, ਰਾਜੇ ਨੂੰ ਵਿਸਾਰ ਦਿਤਾ ਹੈ। ਨੀਚ ਦੇ ਰੂਪ ਉਤੇ ਫਸ ਗਈ ਹੈ। ੧੭
ਦੂਤ ਮਤੀ ਇਕ ਦੱਲੀ ਦਾ ਨਾਮ ਹੈ। ਉਸ ਨੀਚ ਪਾਸ ਘੱਲੀ ਹੈ। ੧੮
ਜਦੋਂ ਦੱਲੀ ਉਸ ਨੀਚ ਦੇ ਪਾਸੋਂ ਹੋਕੇ ਮੁੜ ਆਈ ਹੈ ਭਾਵ ਖਾਲੀ ਮੁੜ ਆਈ ਹੈ ਓਹ ਨੀਚ ਨਹੀਂ ਆਇਆ ਹੈ। ਰਾਣੀ ਉਸ ਗੋਲੀ ਨੂੰ ਇਕੁਰ ਜਾਕੇ ਪੁਛਦੀ ਹੈ ਇਹ ਨੀਚ ਰਾਜੇ ਦੇ ਘੋੜਿਆਂ ਦਾ ਨੌਕਰ ਸੀ। ੧੯
ਦੱਸ ਹੇ ਸਖੀ ਮਿੱਤ੍ਰ ਕਦੋਂ ਏਥੇ ਆਵੇਗਾ। ਤਾਪ=ਦੁਖ। ਹੇ ਸਖੀ ਸਚ ਦੱਸ ਸਜਣ ਕਦੋ

ਆਵੇਗਾ। ਨੇਤਰਾਂ ਨਾਲ ਨੇਤ੍ਰ ਜੋੜ ਕੇ ਕਦੋਂ ਹੱਸੇਗਾ। ਲਲਾ=ਪਿਆਰੇ ਨਾਲ। ਤੌਨ=ਉਸ ਛਿਨ। ਕਿਸ ਦਿਨ ਤੇ ਕਦੋਂ ਆਵੇਗਾ। ੨੦

ਜੇਹੜੇ ਮੋਤੀ ਹਾਥੀਆਂ ਦੇ ਸਿਰਾਂ ਵਿਚੋਂ ਨਿਕਲਦੇ ਹਨ ਓਹ ਮੋਤੀ ਮੈਂ ਅਪਣੇ ਸਿਰ ਦੇ ਇਕ ੨ ਵਾਲ ਵਿਚ ਬਣਾਕੇ ਗੁੰਦਣਾ ਕਰਾਂਗੀ। ਮੈਂ ਅਪਣੇ ਪਿਆਰੇ ਨੂੰ ਇਕ ਛਿਨ ਵਿਚ ਫਸਾ ਲਵਾਂਗੀ। ਮੈਂ ਮਿਤ੍ਰ ਦੇ ਤਨ ਉਤੋਂ ਦੀ ਟੁਕੜੇ ਟੁਕੜੇ ਹੋ ਜਾਵਾਂਗੀ ਜਾਂ ਭਾਵੇਂ ਮੇਰਾ ਮਨ ਟੋਟੇ ੨ ਹੋ ਜਾਵੇ ਪਰ ਫੇਰ ਵੀ ਮੈਂ ਥੋੜਾ ਜੇਹਾ ਵੀ ਮਨ ਨ ਮੋੜਾਂਗੀ ਭਾਵ ਪਿਛਾਂਹ ਨਹੀਂ ਹਟਾਂਗੀ। ਪਿਆਰੇ ਦੀ ਪ੍ਰੀਤੀ ਵਾਸਤੇ ਮੈਂ ਤਾਂ ਕਾਸ਼ੀ ਦਾ ਆਰਾ ਸਿਰ ਉਤੇ ਲੈਣ ਨੂੰ ਤਿਆਰ ਹਾਂ। ੨੧

ਹੱਸ ੨ ਕੇ ਕਦੋਂ। ਭਾਗ=ਦੂਰ ਹੋ ਜਾਣਗੇ। ਚਟਕ=ਛੇਤੀ ੨। ਮਟਕ ੨=ਮਚਕ ੨ ਭਾਵ ਸੁਆਦ ਨਾਲ। ੨੨

ਜੇਕਰ ਇੱਕੁਰ ਦੇ ਝੜ ਭਾਵ ਬਹੁਤ ਬਰਖਾ ਦੇ ਸਮੇਂ ਭਾਵੇਂ ਪੰਜਾਹ ਮਹੀਨੇ ਬੀਤ ਜਾਣ ਪਰ ਮੈਂ ਇਕ ਦਿਨ ਸਮਝਾਂਗੀ। ੨੩

ਮਚਕ ੨=ਮਿੱਠੀਆਂ ੨। ਲਚਕਿ ੨=ਲਿਫ ੨ ਕੇ। ਤਨ=ਨਾਲ। ੨੪

ਖੰਜਨ=ਮਮੋਲੇ। ਬਦਯੋ=ਠਟਿਆ, ਜਾਣਿਆਂ। ਕਹਾਂ=ਕੀ। ਚਾਰ=ਸੁੰਦਰ। ਝਖੀਨ=ਮੱਛੀਆਂ। ਝਝਕਾਰੇ=ਝਿੜਕ ਦਿਤੇ। ਮੈਨ=ਕਾਮ। ਸਾਰਸ=ਇਕ ਜੋੜਾ ਬੜਾ ਪਿਆਰ ਵਾਲਾ ਜਾਨਵਰਾਂ ਦਾ ਹੈ ਜੋ ਸਦਾ ਕੱਠਾ ਹੀ ਰਹਿੰਦਾ ਹੈ। ਅੰਤਕ=ਜਮ ਧਰਮ ਰਾਜਾ। ਮੋਚਨ=ਨਾਸ ਕਰਨਾ। ਲਾਲਚੀ=ਲਲਚੌਣੇ। ਲੋਚਨ=ਅੱਖਾਂ। ਲਾਲ=ਪਿਆਰੇ ਮਿਤ੍ਰ।

ਪਿਆਰੇ ਦੇ ਨੇਤਰਾਂ ਨੇ ਮਮੋਲਿਆਂ ਨੂੰ ਕੁਛ ਵੀ ਕਰਕੇ ਨਹੀਂ ਜਾਣਿਆਂ ਹੈ ਭਾਵ ਨੇਤਰ ਮਮੋਲਿਆਂ ਨਾਲੋਂ ਬਹੁਤ ਚੰਚਲ ਹਨ, ਅਤੇ ਕੌਲਾਂ ਹਰਨਾਂ ਨੂੰ ਕੀ ਕਰ ਘੱਤਿਆ ਹੈ ਜਾਂ ਕੌਲਾਂ ਨੂੰ ਤਾਂ ਹਰਨ ਹੀ ਕਰਕੇ ਭਾਵ ਦੌੜ ਕਰਕੇ ਪਰਾਂ ਦੇ ਪਰਾਂ ਹੀ ਸੁੱਟ ਘੱਤਿਆ ਹੈ ਭਾਵ ਕੌਲਾਂ ਦੀ ਸੋਭਾ ਨੇਤਰਾਂ ਨੇ ਨਾਸ ਕਰ ਘਤੀ ਹੈ ਭਾਵ ਨੇਤ੍ਰ ਕੌਲਾਂ ਦੇ ਪੱਤਿਆਂ ਨਾਲੋਂ ਬਹੁਤ ਚੌੜੇ ਹਨ ਭਾਵ ਸੁੰਦਰ ਹਨ। ਅਸਲੀ ਭਾਵ ਇਹ ਹੈ ਕਿ ਕੌਲ ਤੇ ਹਰਨ ਦੋਵੇਂ ਹੀ ਅੱਖਾਂ ਦੀਆਂ ਉਪਮਾ ਵਾਸਤੇ ਕਵੀ ਲੋਕ ਦੇਂਦੇ ਹਨ ਸੋ ਇਹ ਦੋਵੇਂ ਹੀ ਕੀ ਹਨ ਤੁਛ ਹਨ।

ਸੁੰਦਰ ਚਕੋਰ ਤਾਂ ਰਿਦੇ ਵਿਚ ਔਂਦੇ ਹੀ ਨਹੀਂ ਹਨ ਇਹ ਚਕੋਰ ਵੀ ਨੇਤਰਾਂ ਦੀ ਹੀ ਉਪਮਾ ਵਾਸਤੇ ਹਨ, ਮੱਛੀਆਂ ਦੇ ਝੁੰਡਾਂ ਦੇ ਝੁੰਡ ਤਾਂ ਝਿੜਕ ਕੇ ਪਰਾਂ ਦੇ ਪਰਾਂ ਹੀ ਸੁਟ ਘੱਤੇ ਹਨ, ਮੱਛੀਆਂ ਵੀ ਨੇਤਰਾਂ ਦੀ ਹੀ ਉਪਮਾਂ ਹਨ ਭਾਵ ਨੇਤਰ ਮੱਛੀਆਂ ਵਾਂਗ ਚੰਚਲ ਹਨ। ਜਿੱਕਰ ਮੱਛੀਆਂ ਪਾਣੀ ਵਿਚ ਟਿਕਦੀਆਂ ਨਹੀਂ ਹਨ ਇੱਕੁਰ ਹੀ ਇਹ ਨੇਤਰ ਵੀ ਪੁਤਲੀਆਂ ਵਿਚ ਨਹੀਂ ਟਿਕ ਦੇ ਭਾਵ ਡੇਲੇ ਹਿਲਦੇ ਰਹਿੰਦੇ ਹਨ।

ਕਾਮ ਤਾਂ ਸੋਭਾ ਨੂੰ ਵੇਖਕੇ ਬੇਹੋਸ਼ ਹੋਕੇ ਡਿਗ ਪਿਆ ਹੈ ਭਾਵ ਕਾਮ ਵੀ ਨੇਤਰਾਂ ਦੀ

ਉਪਮਾਂ ਹੈ, ਕਾਮ ਵਰਗੇ ਨੇਤਰ ਸੁੰਦਰ ਹਨ ਭਾਵ ਕਾਮ ਨਾਲੋਂ ਵੀ ਸੁੰਦਰ ਹਨ, ਸਾਰਸ ਵਿਚਾਰੇ ਸਾਰੇ ਦਾਸ ਹੀ ਬਣ ਗਏ ਹਨ ਭਾਵ ਜਿੱਕਰ ਇਹ ਜੋੜਾ ਕੱਠਾ ਰਹਿੰਦਾ ਹੈ ਇੱਕੁਰ ਹੀ ਦੋਵੇਂ ਨੇਤਰ ਵੀ ਕੱਠੇ ਰਹਿੰਦੇ ਹਨ ਸੋ ਜੋੜਾ ਆਖਦਾ ਹੈ ਕਿ ਅਸੀਂ ਕੀ ਕੱਠੇ ਰਹਿੰਦੇ ਹਾਂ ਸਾਡੇ ਨਾਲੋਂ ਤਾਂ ਨੇਤਰ ਚੰਗੇ ਹਨ ਜੋ ਹਰ ਵੇਲੇ ਹੀ ਕੱਠੇ ਰਹਿੰਦੇ ਹਨ।

ਨੇਤ੍ਰ ਸੋਚਾਂ ਨੂੰ ਅੰਤਕ=ਨਾਸ ਕਰਨ ਵਾਲੇ ਹਨ ਭਾਵ ਮਨ ਸੋਚਾਂ ਛੱਡ ਦੇਂਦਾ ਹੈ ਤੇ ਆਖਦਾ ਹੈ ਬਸ ਇਸ ਤੋਂ ਵਧ ਕੇ ਹੋਰ ਕਿਸੇ ਦੇ ਨੇਤਰ ਚੰਗੇ ਨਹੀਂ ਹਨ। ਜਾਂ ਧਰਮ ਰਾਜਾ ਵੀ ਸੋਚਦਾ ਹੈ ਕਿ ਇਹ ਨੇਤਰ ਬਹੁਤ ਹੀ ਚੰਗੇ ਹਨ। ਹੇ ਪਿਆਰੇ ਮੇਰੀ ਧੀਰਜ ਨਾਸ ਹੋ ਗਈ ਹੈ ਤੇਰਿਆਂ ਲਲਚੌਣਿਆਂ ਨੇਤਰਾਂ ਨੂੰ ਵੇਖਕੇ। ੨੫

ਸਖੀ ਗਲ ਸੁਣਕੇ (ਰਾਣੀ ਦੀ) ਏਥੋਂ ਓਥੇ ਘੋੜਿਆਂ ਵਾਲੇ ਤਬੇਲੇ ਵਿਚ ਗਈ ਹੈ ਜਿਥੇ ਓਹ ਨੀਚ ਆਦਮੀ ਘੋੜਿਆਂ ਦਾ ਨੌਕਰ ਰਹਿੰਦਾ ਸੀ। ਮੈਲੇ ਕਪੜੇ। ਓਥੋਂ। ਏਥੇ। ਲੈ ਆਈ। ਚੰਗਾ ਭੇਖ ਬਣਾਕੇ। ੨੬

ਮਨ ਭਾਂਦਾ। ਇਸਤ੍ਰੀ ਨੇ। ਫੜ ਕੇ। ਉਸ ਗੋਲੀ ਦਾ ਸਾਰਾ ਦਲਿਦਰ ਭਾਵ ਗਰੀਬੀ ਦੂਰ ਕਰ ਦਿਤੀ ਭਾਵ ਬਹੁਤ ਧਨ ਦਿਤਾ। ੨੭

ਹੁਣ ਅਗੇ ਹੋਰ ਕਥਾ ਚਲੀ ਹੈ

ਇਕ ਬ੍ਰਾਹਮਣ ਨੇ ਦੇਵੀ ਦੀ ਪੂਜਾ ਕੀਤੀ ਹੈ ਤੇ ਦੇਵੀ ਨੂੰ ਪ੍ਰਸੰਨ ਕੀਤਾ ਹੈ। ਦੇਵੀ ਦੇ ਹੱਥੋਂ ਇਕ ਰੁਖ ਦਾ ਨ ਮਰਨ ਵਾਲਾ ਫਲ ਲਿਆ ਹੈ ਭਾਵ ਜੇਹੜਾ ਇਸ ਫਲ ਨੂੰ ਖਾਵੇਗਾ ਓਹ ਨਹੀਂ ਮਰੇਗਾ। ਉਸ ਬ੍ਰਾਹਮਣ ਨੇ ਆਖਿਆ ਮੈਂ ਖਾਕੇ ਕੀ ਕਰਾਂਗਾ ਭਰਥਰੀ ਧਰਮੀ ਰਾਜਾ ਹੈ ਉਸ ਨੂੰ ਦੇਂਦਾ ਹਾਂ ਜੋ ਓਹ ਬਹੁਤਾ ਚਿਰ ਜੀਊਂਦਾ ਰਹੇਗਾ ਤੇ ਪ੍ਰਜਾ ਨੂੰ ਸੁਖ ਹੋਵੇਗਾ। ਉਸਨੇ ਰਾਜੇ ਨੂੰ ਦਿਤਾ ਹੈ। ਹੇ ਰਾਜਾ ਜਿੰਨਾਂ ਚਿਰ ਧਰਤੀ ਅਕਾਸ਼ ਹੈ ਉਤਨਾਂ ਚਿਰ ਤੂੰ ਜੀਊਂਦਾ ਰਹੋ। ਜਾਂ ਰਹੇਂਗਾ। ੨੮

ਜਦੋਂ ਦੇਵੀ ਦਾ ਦਿਤਾ ਹੋਇਆ ਜਾਂ ਦੁਰਗਾ ਦੱਤ ਤੋਂ ਅਮਰ ਫਲ ਰਾਜੇ ਨੇ ਅਪਣੇ ਹਥ ਫੜ ਲਿਆ। ਰਾਜੇ ਨੇ ਭਾਨ ਮਤੀ ਅਪਣੀ ਇਸਤ੍ਰੀ ਨੂੰ ਦੇ ਦਿਤਾ (ਜੋ ਇਹ ਜੁਆਨ ਰਹੇਗੀ ਤੇ ਮੈਨੂੰ ਸੁਖ ਦੇਵੇਗੀ) (ਗ੍ਰਹਸਤ ਦਾ ਸੁਖ) ਜਾਂ ਰਾਜੇ ਨੇ ਚਿਤ ਵਿਚ ਇਹ ਕੀਤਾ ਹੈ ਇਸਤ੍ਰੀ ਨੂੰ ਫਲ ਦੇ ਹੀ ਦਿਤਾ ਹੈ। ਇਸਤ੍ਰੀ ਨੇ ਮਨ ਵਿਚ ਇਹ ਵਿਚਾਰਿਆ ਹੈ ਕਿ ਇਹ ਫਲ ਮੈਂ ਅਪਣੇ ਇਸ ਮਿਤ੍ਰ ਨੂੰ ਦਿਆਂ ਜੋ ਹੁਣੇ ਹੀ ਘੋੜਿਆਂ ਦੇ ਤਬੇਲੇ ਤੋਂ ਨੀਚ ਨੌਕਰ ਸੱਦਿਆ ਹੈ। ਇਹ ਸਦਾ ਜੁਆਨ ਰਹੇਗਾ ਤੇ ਮੈਨੂੰ ਸੁਖ ਦੇਵੇਗਾ। ੨੯

ਮਨਭਾਂਦਾ। ਜਿਸ ਦਿਨ। ਹੇ ਸਖੀ। ਪਿਆਰੇ ਨੇ। ਅਜ ਸਾਰਾ। ਇਹ ਜੁਆਨ ਰਹੇਗਾ। ਚਿਰ ਤਕ। ਜੀਵੇਗਾ। ਇਹ ਦੁਰਲੱਭ ਫਲ ਜੋ ਬਹੁਤ ਔਖਾ ਲੱਭਾ ਸੀ, ਬੜਾ ਤਪ

ਕਰਨ ਨਾਲ ਲੱਭਾ ਸੀ ਇਸ ਲਈ ਇਸ ਨੂੰ ਦੁਰਲੱਭ ਆਖਿਆ ਗਿਆ ਹੈ ਰਾਣੀ ਨੇ ਨੀਚ ਨੂੰ ਦੇ ਦਿਤਾ ਹੈ। ੩੦

ਭਰਥਰੀ ਰਾਜੇ ਦਾ ਮਨ ਰਾਣੀ ਨੇ ਚੁਰਾ ਲਿਆ ਸੀ। ਉਸ ਭਰਥਰੀ ਦੀ ਇਸਤ੍ਰੀ ਰਾਣੀ ਨੇ ਅਪਣਾ ਮਨ ਉਸ ਨੌਕਰ ਦੇ ਹਥ ਦੇ ਦਿਤਾ ਸੀ। ਓਹ ਘੋੜਿਆਂ ਦਾ ਨੌਕਰ ਨੀਚ ਜੋ ਰਾਣੀ ਦਾ ਮਿਤ੍ਰ ਸੀ ਓਹ ਇਕ ਖਰਾਬ ਜਹੀ ਵੇਸ਼ਵਾ ਉਤੇ ਆਸ਼ਕ ਹੋ ਗਿਆ ਸੀ (ਵੇਖੋ ਰੱਬ ਦੀ ਮਾਰ ਰਾਣੀ ਵਰਗੀ ਇਸਤ੍ਰੀ ਛੱਡ ਕੇ ਇਹ ਨੀਚ ਕਿਥੇ ਡਿੱਗਾ ਹੈ) ਇਸ ਨੇ ਇਹ ਫਲ ਰਾਣੀ ਤੋਂ ਲੈ ਕੇ ਉਸ ਵੇਸਵਾ ਦੇ ਹਥ ਜਾ ਦਿਤਾ ਹੈ। ੩੧

ਓਹ ਵੇਸਵਾ ਇਸਤ੍ਰੀ ਰਾਜੇ ਭਰਥਰੀ ਦੇ ਸੁੰਦਰ ਅੰਗਾਂ ਨੂੰ ਵੇਖਕੇ ਪ੍ਰਸੰਨ ਹੋ ਰਹੀ ਸੀ। ਅਮੋਲਕ ਸਰੂਪ ਸੁੰਦਰ ਨੇਤ੍ਰ ਵੇਖਣਾ ਕਰਦੇ ਹਨ ਭਾਵ ਰਾਜੇ ਦੇ ਨੇਤ੍ਰ ਬਹੁਤ ਸੁੰਦਰ ਹਨ ਉਸ ਵੇਸਵਾ ਨੇ ਵੇਖੇ ਹਨ ਤੇ ਮਸਤ ਹੋ ਗਈ ਹੈ (ਜਾਂ ਉਸ ਨੇ ਵਿਚਾਰਿਆ ਕਿ ਮੈਂ ਗੰਦੀ ਮੰਦੀ ਹਾਂ ਬਹੁਤਾ ਚਿਰ ਜੀਊਂਕੇ ਕੀ ਕਰਾਂਗੀ ਇਹ ਫਲ ਰਾਜਾ ਨੂੰ ਦੇਂਦੀ ਹੈ ਜੋ ਪਰਜਾ ਨੂੰ ਸੁਖ ਦੇਵੇਗਾ। ਓਹੋ ਹੀ ਸੁੰਦਰ ਫਲ ਪ੍ਰੇਮ ਨਾਲ ਹਥ ਵਿਚ ਲੈ ਕੇ ਪ੍ਰੇਮ ਨਾਲ ਆਕੇ ਰਾਜੇ ਨੂੰ ਦੇ ਦਿਤਾ ਹੈ। ਬਹੁਤਾ ਚਿਰ ਜੀਓ। ੩੨

ਵੇਸਵਾ ਨੇ ਉਸ ਨੀਚ ਪਾਸੋਂ ਫਲ ਲੈਕੇ ਰਾਜੇ ਨੂੰ ਆ ਦਿੱਤਾ ਹੈ। ਰਾਜੇ ਨੇ ਉਹੋ ਹੀ ਫਲ ਹਥ ਵਿਚ ਲੈਕੇ ਮਨ ਵਿਚ ਬੜੀ ਚਿੰਤਾ ਕੀਤੀ। ਇਹ ਫਲ ਤਾਂ ਓਸੇ ਰੁੱਖ ਦਾ ਪੁਤ੍ਰ ਭਾਵ ਫਲ ਹੈ ਜੇਹੜਾ ਮੈਂ ਅਪਣੀ ਇਸਤ੍ਰੀ ਨੂੰ ਦਿਤਾ ਸੀ। ੩੩

ਸੋਧ=ਚੰਗੀ ਤਰਾਂ ਨਿਰਨੇ ਕਰ ਲਿਆ। ਕਿ ਇਹ ਫਲ ਠੀਕ ਓਹੋ ਹੀ ਹੈ। ਮੈਨੂੰ ਇਹ ਗਲ ਸੱਚ ਦੱਸ ਤੂੰ ਇਹ ਫਲ ਕਿਥੋਂ ਲਿਆ ਹੈ। ੩੪

ਤੂੰ ਜਿਸ ਰਾਣੀ ਦੇ ਹਥ ਵਿਚ ਅਪਣਾ ਮਨ ਦਿਤਾ ਹੋਇਆ ਹੈ। ਉਸ ਤੇਰੀ ਇਸਤ੍ਰੀ ਦਾ ਮਨ ਇਕ ਚੰਡਾਲ ਆਦਮੀ ਨੇ ਮੋਹਤ ਕਰ ਲਿਆ ਹੋਇਆ ਹੈ। ਓਹ ਨੀਚ ਤੇਰੀ ਰਾਣੀ ਨੂੰ ਛੱਡਕੇ ਮੇਰੇ ਉਤੇ ਵਿਕ ਰਿਹਾ ਭਾਵ ਮੇਰੇ ਵੱਸ ਹੋਇਆ ੨ ਹੈ। ਤੇਰੀ ਇਸਤ੍ਰੀ ਨੇ ਉਸਨੂੰ ਦਿਤਾ ਹੈ ਤੇ ਉਸਨੂੰ ਚੰਗੀ ਤਰਾਂ ਸਾਂਭਕੇ ਮੈਨੂੰ ਆ ਦਿਤਾ ਹੈ। ੩੫

ਵੇਖਕੇ। ਫਸ ਗਈ ਹਾਂ। ਸ਼ਿਵਜੀ ਦੇ ਵੈਰੀ ਕਾਮ ਦੇ ਤੀਰ ਨਾਲ ਵਿੰਨੀ ਗਈ ਹਾਂ ਤੇ ਇਸ ਲਈ ਤੇਰੇ ਹਥ ਵਿਕ ਗਈ ਹਾਂ। ਤੂੰ ਸਦਾ ਜੁਆਨ ਰਹੇ। ਇਹ ਫਲ ਮੈਥੋਂ ਲੈਕੇ ਖਾਹ। ੩੬

ਦਹੀ=ਸੜੀ ਹੋਈ ਹਾਂ ਤੇਰੇ ਵਿਛੋੜੇ ਦੀ ਅੱਗ ਨਾਲ। ਮੈਂ ਕਮਲੀ ਹੋ ਗਈ ਹਾਂ। ੩੭

ਵੇਖਕੇ। ਫਸ। ਰਹੀ ਹਾਂ। ਸਾਰੇ ਘਰ ਦੀ। ਸੰਗਿਆ=ਸੋਚ। ਅਜਰ=ਜੋ ਬੁਢੇਪੇ ਤੋਂ ਬਚਾਵੇ। ਕਾਮ। ਦਾ। ਦੁਖ। ਨਾਸ। ਕਰ। ੩੮

ਰਾਜੇ ਨੇ ਉਸ ਵੇਸਵਾ ਨੂੰ ਧੰਨ ੨ ਆਖਿਆ ਹੈ। ੩੯

ਉਸ ਛਿਨ ਵਿਚ ਹੰਕਾਰ ਕਾਮ ਦਾ ਸਾਰਾ ਦੂਰ ਕਰ ਦੇਈਏ। ੪੦

ਰਾਜਾ, ਵੇਸ਼ਵਾ ਨੂੰ ਆਖਦਾ ਹੈ। ਪਿਆਰਾ ਇਸਤ੍ਰੀ ਦਾ ਰੂਪ ਵੇਖਕੇ ਥੋੜਾ ਜੇਹਾ ਹੱਸਕੇ ਇੱਕੁਰ ਆਖਣ ਲੱਗਾ ਹੈ (ਭਾਵ ਰਾਜਾ ਵੇਸ਼ਵਾ ਨੂੰ)।
ਹੇ ਸੁੰਦਰੀ ਸੁਣ ਤੂੰ ਹੁਣ ਮੇਰੇ ਉਤੇ ਅਟਕ ਗਈ ਹੈਂ ਜੇਹੇ ਜਹੇ ਤੂੰ ਮੰਨੀ ਬੈਠੀ ਹੈਂ ਓਹੋ ਜਹੇ ਤਾਂ ਮੇਰੇ ਸੁੰਦਰ ਅੰਗ ਨਹੀਂ ਹਨ।
ਸਾਰਾ ਜਗਤ ਬਹੁਤ ਸਾਰਾ ਜੀਉਣਾ ਚਾਹੁੰਦਾ ਹੈ ਸੋ ਤੇਰੇ ਮਨ ਵਿਚ ਨਹੀਂ ਚੰਗਾ ਲੱਗਾ ਹੈ ਭਾਵ ਸਾਰਾ ਜਗਤ ਹੀ ਬਹੁਤ ਸਾਰਾ ਜੀਵਣਾ ਲੋੜਦਾ ਹੈ ਪਰ ਤੂੰ ਬਹੁਤਾ ਜੀਵਣਾ ਨਹੀਂ ਲੋੜਦੀ ਹੈਂ ਤੈਨੂੰ ਬੜਾ ਵੈਰਾਗ ਹੈ ਤੂੰ ਬੜੀ ਪ੍ਰੇਮਣਿ ਹੈਂ ਤੂੰ ਇਸ ਨੂੰ ਆਪ ਖਾਕੇ ਬਹੁਤ ਚਿਰ ਜੀਊਂਦੀ ਰਹਿੰਦੀਓਂ ਸਾਰੇ ਜਗਤ ਵਾਂਗ ਤੂੰ ਵੀ ਇਹ ਕੰਮ ਕਰ ਬੁਢੇਪੇ ਨੂੰ ਦੂਰ ਕਰਨ ਵਾਲਾ ਫਲ ਤੂੰ ਸਾਨੂੰ ਲਿਆ ਦਿੱਤਾ ਹੈ, ਏਸੇ ਲਈ ਅਸੀਂ ਅੱਜ ਤੇਰੇ ਦਾਸ ਹੋ ਗਏ ਹਾਂ।— ੪੧
ਤੈਨੂੰ ਵੇਖਕੇ। ਮੈਂ ਬਲਹਾਰ ਜਾਂਦੀ ਹਾਂ। ਮੈਨੂੰ ਘਰ ਤੇ ਖਜ਼ਾਨੇ ਚੰਗੇ ਨਹੀਂ ਲੱਗਦੇ। ਸੁੱਤੀ ਹੋਈ ਵੀ ਤੜਫਕੇ ਬਰੜਾਂਦੀ ਹਾਂ। ਮਰੀ ਜਿਤਨੀ ਉਮਰ ਹੈ ਮੈਂ ਸਾਰੀ ਮਿਤ੍ਰ ਦੇ ਉਤੋਂ ਦੀ ਵਾਰ ਦਿਆਂ। ਇਹ ਬੁਢੇਪੇ ਨੂੰ ਦੂਰ ਕਰਨ ਵਾਲਾ ਫਲ ਕੀ ਗੱਲ ਹੈ, ਮੈਂ ਆਪਣੇ ਪ੍ਰਾਣ ਮੁੱਲ ਦੇ ਕੇ ਪਤੀ ਨੂੰ ਘਰ ਵਿਚ ਲੈ ਆਵਾਂ। ੪੨
ਤੂੰ ਜੇਹੜਾ ਇਸਤ੍ਰੀ ਨੂੰ ਫਲ ਦਿਤਾ ਸੀ—ਓਹ ਫਲ ਬ੍ਰਾਹਮਣ ਨੇ ਆਪਣੇ ਹਥ ਕਰੋੜਾਂ ਜਤਨਾਂ ਨਾਲ ਲਿਆ ਸੀ—ਉਸ ਫਲ ਨੂੰ ਇਸਤ੍ਰੀ ਨੇ ਤੈਥੋਂ ਲੈਕੇ ਮਿਤ੍ਰ ਨੂੰ ਦੇ ਦਿਤਾ— ਉਸ ਨੌਕਰ ਨੇ ਮੇਰੇ ਉਤੇ ਪ੍ਰਸੰਨ ਹੋਕੇ ਓਹ ਫਲ ਮੈਨੂੰ ਦੇ ਦਿਤਾ—ਹੇ ਰਾਜਾ ਮੈਂ ਤੇਰੀ ਸ਼ੋਭਾ ਵੇਖਕੇ ਤੇਰੇ ਉਤੇ ਅਟਕ ਗਈ ਹਾਂ—ਮੈਂ ਸਰੀਰ ਦਾ ਥੋੜਾ ਜੇਹਾ ਵੀ ਤਾਪ= ਦੁਖ ਨਹੀਂ ਕੀਤਾ ਭਾਵ ਤੈਨੂੰ ਫਲ ਦੇਂਦਿਆਂ ਮੈਂ ਦੁੱਖ ਨਹੀਂ ਮੰਨਿਆਂ ਹੈ—ਤੁਸੀਂ ਇਸ ਫਲ ਨੂੰ ਖਾਹੁ ਤੇ ਸਾਨੂੰ ਸੁਖ ਦਿਓ—ਇਸ ਲਈ ਹੇ ਰਾਜਾ ਮੈਂ ਇਹ ਫਲ ਤੈਨੂੰ ਦਿਤਾ ਹੈ—ਜਾਂ ਕਵੀ ਆਖਦਾ ਹੈ ਕਿ ਇਹ ਫਲ ਵੇਸ਼ਵਾ ਨੇ ਰਾਜੇ ਨੂੰ ਦਿਤਾ ਹੈ, ਰਾਜ ਕਰੋ ਤੇ ਚਾਰ ਜੁਗ ਤਕ ਜੀਊਂਦੇ ਰਹੋ (ਇਹ ਵੇਸ਼ਵਾ ਨੇ ਆਖਿਆ ਹੈ)। ੪੩
ਧਿਰਕਾਰ ਹੈ ਮੈਨੂੰ। ਧਿਰਕਾਰ ਹੈ ਉਸ ਮੇਰੀ ਇਸਤ੍ਰੀ ਨੂੰ ਵੀ ਜਿਸ ਨੇ ਚੰਡਾਲ ਨੂੰ ਇਹ ਫਲ ਦੇ ਦਿਤਾ ਹੈ ਜਿਸ ਮੇਰੀ ਇਸਤ੍ਰੀ ਨੇ ਕੁਛ ਧਰਮ ਵੀ ਨਹੀਂ ਵਿਚਾਰਿਆ ਹੈ ਕਿ ਮੈਂ ਕਿਸ ਨਾਲ ਪ੍ਰੀਤ ਜੋੜਦੀ ਹਾਂ ਇਸ ਨਾਲ ਪ੍ਰੀਤ ਜੋੜਨੀ ਮੇਰੇ ਵਾਸਤੇ ਚੰਗੀ ਹੈ? ਇਹ ਧਰਮ ਨਹੀਂ ਵਿਚਾਰਿਆ ਹੈ— ਧਿਰਕਾਰ ਹੈ ਉਸ ਚੰਡਾਲ ਨੂੰ ਜਿਸ ਨੇ ਰਾਣੀ ਵਰਗੀ ਇਸਤਰੀ ਪਾਕੇ ਫੇਰ ਇਹ ਕੰਮ ਕੀਤਾ ਜੋ ਵੇਸ਼ਵਾ ਉਤੇ ਜਾ ਡਿੱਗਾ। ਉਸ ਨੇ ਅੱਗੇ ਵੇਸਵਾ ਨੂੰ ਏਹੋ ਫਲ ਜਾ ਦਿਤਾ ਬਹੁਤੀ ਪ੍ਰੀਤੀ ਪੈਦਾ ਕਰਕੇ। ੪੪
ਓਹ ਫਲ ਰਾਜੇ ਨੇ ਵੇਸ਼ਵਾ ਤੋਂ ਲੈਕੇ ਅੱਧਾ ਆਪ ਖਾ ਲਿਆ ਹੈ। ਅਤੇ ਅੱਧਾ ਰੂਪ ਮਤੀ=ਵੇਸ਼ਵਾ ਨੂੰ ਦੇ ਦਿਤਾ ਹੈ। ਕਰ=ਹਥ ਰੂਪ ਮਤੀ ਦੇ। ਅਪਣੇ ਇਸਤ੍ਰੀ ਦੇ ਮਿੱਤ੍ਰ ਦੇ ਹਜ਼ਾਰ ਟੁਕੜੇ ਕਰ ਦਿਤੇ। ਅਤੇ ਅਪਣੀ ਇਸਤਰੀ ਦੀ ਭਿਟਜਾਰ=ਮਿਲਾਪ

ਕਰੌਣ ਵਾਲੀ ਦੱਲੀ ਵੀ ਫੜਕੇ ਮਾਰ ਦਿਤੀ ਹੈ ਜਾਂ ਅਪਣੀ ਇਸਤ੍ਰੀ ਨੂੰ ਦੱਲੀ ਦੇ ਸਮੇਤ ਹੀ ਫੜਕੇ ਮਾਰ ਦਿਤਾ ਹੈ।

ਘਰ ਖਜ਼ਾਨੇ ਸਾਰੇ ਵਿਸਾਰਕੇ ਪ੍ਰਮੇਸਰ ਦਾ ਨਾਮ ਮਨ ਵਿਚ ਪੱਕਾ ਕਰ ਲਿਆ ਹੈ। ਤਦੋਂ ਹੀ ਰਾਜਾ ਬਨ ਵਿਚ ਜਾ ਵੱਸਿਆ ਹੈ। ਰਾਜੇ ਵਾਲਾ ਭੇਸ ਉਤਾਰਕੇ ਜੋਗੀਆਂ ਵਾਲਾ ਭੇਖ ਕਰ ਲਿਆ ਹੈ। ੪੫

ਭੇਟਾ=ਮਿਲਾਪ। ਅੰਮ੍ਰਿਤ=ਨ ਮਰਨ ਵਾਲਾ ਪਦ ਲੈ ਲਿਆ ਹੈ। ੪੬

ਬੌਰਿਆਂ ਵਾਂਗ ਭੌਂਦੇ ਹਨ ਮਸਤ। ਕਪੜੇ ਪਾੜਕੇ ਕਿਤੇ ਸੂਰਮੇਂ ਡਿੱਗ ਪਏ ਹਨ ਮਾਨੋ ਜੰਗ ਵਿਚ ਲੜ ਕੇ ਸੂਰਮੇ ਮਰ ਗਏ ਹਨ। ਕਿਤੇ ਇਸਤ੍ਰੀਆਂ ਬਹੁਤ ਰੋਂਦੀਆਂ ਹਨ। ਬੇਹੋਸ਼ ਪਈਆਂ ਨੇਤਰਾਂ ਨਾਲ ਤੱਕਦੀਆਂ ਹਨ ਜਾਂ ਤਾੜਦੀਆਂ ਹਨ ਪਰ ਹਿੱਲ ਨਹੀਂ ਸਕਦੀਆਂ ਨੇਤ੍ਰਾਂ ਨੂੰ ਚਮਕਦੀਆਂ ਨਹੀਂ ਹਨ। ਜਾਂ ਤਾਰਿਆਂ ਵਾਂਗ ਨੇਤਰਾਂ ਨੂੰ ਟਿਕਾਕੇ ਜਾਂ ਹੱਥਾਂ ਨਾਲ ਨੇਤ੍ਰਾਂ ਨੂੰ ਤਾੜਦੀਆਂ ਭਾਵ ਮਾਰਦੀਆਂ ਹਨ। ਹੇ ਸਖੀ ਅੱਜ ਮਹਾਰਾਜ ਜੀ ਸਾਰਾ ਰਾਜ ਸਮਾਜ ਛੱਡਕੇ ਬਣ ਨੂੰ ਚਲੇ ਗਏ ਹਨ। ੪੭

ਇਸਤ੍ਰੀਆਂ ਆਪ ਭਰਥਰੀ ਨੂੰ ਵੇਖਕੇ ਜਾਂ ਭਰਥਰੀ ਦੀਆਂ ਆਪਣੀਆਂ ਇਸਤ੍ਰੀਆਂ ਭਰਥਰੀ ਨੂੰ ਵੇਖਕੇ ਜਾਂ ਜੇ ਵੇਖਣਾ ਕਰੀਏ ਤਾਂ ਸਰੀਰ ਆਦਕ ਦੀ ਸੰਭਾਲ ਕਿਸੇ ਨੂੰ ਨਹੀਂ ਹੈ ਸਾਰੀਆਂ ਹੀ ਬਿਸਾਰ=ਦੁਖ ਦੇ ਨਾਲ ਛਕੀ=ਭਟੀਆਂ ਹੋਈਆਂ ਹਨ ਮਨ ਵਿਚ ਭਾਵ ਸਾਰੀਆਂ ਦੁਖੀ ਤੇ ਬੇਹੋਸ਼ ਹਨ। ਬਾਰ=ਵਾਲ ਖੁਲੇ ਪ੍ਰਕਾਸ਼ ਰਹੇ ਹਨ। ਥੋੜੀ ਜਹੀ ਵੀ ਸੋਭਾ ਕਿਸੇ ਦੇ ਤਨ ਵਿਚ ਨਹੀਂ ਰਹੀ ਹੈ। ਝਖਕੇਤ=ਕਾਮ ਦੇ ਬਾਣਾਂ ਨਾਲ ਸਾਰੀਆਂ ਦੁਖੀ ਹੋ ਗਈਆਂ ਹਨ, ਮਨਮੋਹਨ=ਰਾਜੇ ਦੇ ਵਿਚ ਸਾਰੀਆਂ ਦਾ ਮਨ ਜਾ ਵਸਿਆ ਹੈ। ਮਾਨੋ ਜਿਕੁਰ ਦੀਵੇ ਦਾ ਭੇਤ ਪਿਆ ਹੋਇਆ ਹੁੰਦਾ ਹੈ ਭਾਵ ਜਿੱਕੁਰ ਦੀਵਾ ਥਾਲੀ ਹੇਠਾਂ ਲੁਕਿਆ ਹੋਇਆ ਹੁੰਦਾ ਹੈ ਤੇ ਚਾਨਣ ਨਹੀਂ ਕਰ ਸਕਦਾ ਹੈ। ਹੋਰ ਜਿੱਕੁਰ ਸ਼ਬਦ ਭਾਵ ਵਾਜੇ ਦੀ ਅਵਾਜ ਸੁਣਕੇ ਮਾਨੋ ਬਹੁਤ ਸਾਰੀਆਂ ਹਰਨੀਆਂ ਬਣ ਵਿਚ ਵਿੰਨ੍ਹੀਆਂ ਗਈਆਂ ਹਨ। ੪੮

ਇਸਤ੍ਰੀਆਂ ਬਹੁਤ ਜਤਨ ਕਰਕੇ ਹਾਰ ਗਈਆਂ ਹਨ। ੪੯

ਗੋਰਖ ਨੇ ਰਾਜੇ ਨੂੰ ਸਿਖਿਆ ਦੇਕੇ ਸਿਖ ਬਣਾ ਲਿਆ। ੫੦

ਭਰਥਰੀ ਪੁਛਦਾ ਹੈ ਗੁਰੂ ਗੋਰਖ ਨਾਥ ਤੋਂ ਹੇ ਗੁਰੂ ਜੀ ਦਸੋ ਕੌਣ ਮਰਦਾ ਹੈ, ਕੌਣ ਮਾਰਦਾ ਹੈ, ਕਹਿੰਦਾ ਕੌਣ ਹੈ, ਸੁਣਦਾ ਕੌਣ ਹੈ। ਕੌਣ ਰੋਂਦਾ ਹੈ, ਕੌਣ ਹੱਸਦਾ ਹੈ, ਕੌਣ ਬੁਢੇਪੇ ਨੂੰ ਜਿੱਤਣ ਵਾਲਾ ਹੁੰਦਾ ਹੈ। ੫੧

ਗੁਰੂ ਨੇ ਇੱਕੁਰ ਹੱਸ ਕੇ ਬਚਨ ਉਚਾਰੇ ਹਨ। ਹੇ ਭਰਥਰੀ ਸੁਣ। ਰਾਜ ਨੂੰ ਛੱਡਕੇ ਔਣ ਵਾਲਾ ਮਰ ਜਾਂਦਾ ਹੈ ਭਾਵ ਦੁਨੀਆਂ ਵਲੋਂ ਮਰ ਜਾਂਦਾ ਹੈ, ਪਾਪਾਂ ਨੂੰ ਛੱਡਣ ਵਾਲਾ ਮਰ ਜਾਂਦਾ ਹੈ ਭਾਵ ਦੁਨੀਆਂ ਨੂੰ ਛੱਡਕੇ ਜੀਵਤ ਭਾਵ ਤੋਂ ਮਰਦਾ ਹੈ ਨਿੰਮ੍ਰਤਾ ਧਾਰਦਾ ਹੈ ਮਾਇਆ ਨੂੰ ਤਿਆਗਦਾ ਹੈ ਇੱਕੁਰ ਜਤੋਂ ਅਪਰਾਧਾਂ ਵਲੋਂ ਮਰ ਜਾਂਦਾ ਹੈ ਤਾਂ ਪ੍ਰਮੇਸਰ ਵਾਲੇ ਪਾਸੇ ਜੀਅ ਪੈਂਦਾ ਹੈ ਇਸ ਗਲ ਨੂੰ ਸਤਿ=ਸੱਚ

ਸਮਝ ਫੇਰ ਝੂਠ ਤੇ ਹੰਕਾਰ ਆਪੇ ਹੀ ਮਰ ਜਾਂਦਾ ਹੈ। ਜੇਹੜਾ ਅੰਦਰ ਬੋਲਦਾ ਹੈ ਇਹ ਕਦੀ ਨਹੀਂ ਮਰਦਾ ਹੈ। ੫੨

ਅਕਾਲ ਪੁਰਖ, ਜਾਂ, ਸਮਾ, ਜਾਂ ਧਰਮਰਾਜਾ ਮਾਰਦਾ ਹੈ ਅਤੇ ਕਾਇਆ ਮਰਦੀ ਹੈ ਭਾਵ ਸਰੀਰ ਦਾ ਨਾਸ ਹੁੰਦਾ ਹੈ ਵਿਚਲੇ ਜੀਵ ਦਾ ਨਾਸ ਨਹੀਂ ਹੁੰਦਾ ਹੈ। ਅਤੇ ਅਕਾਲ ਪੁਰਖ ਹੀ ਬਚਨ ਉਚਾਰਨ ਕਰਦਾ ਹੈ ਭਾਵ ਜੇਹੜਾ ਅੰਦਰ ਜੀਵ ਆਤਮਾ ਹੈ ਇਹ ਪ੍ਰਮੇਸਰ ਹੀ ਹੈ (ਕਹੁ ਕਬੀਰ ਇਹ ਰਾਮ ਕੀ ਅੰਸ) ਇਸ ਲਈ ਪ੍ਰਮੇਸਰ ਹੀ ਬਚਨ ਆਖਦਾ ਹੈ। ਜ਼ਬਾਨ ਕਰਕੇ ਬੋਲਣਾ ਰੂਪ ਗੁਣ ਹੋਕੇ ਵਖਿਆਨ=ਭਾਵ ਬੋਲਦਾ ਵੀ ਆਪ ਹੀ ਪ੍ਰਮੇਸਰ ਹੈ। ਕੰਨਾਂ ਨਾਲ ਆਪ ਹੀ ਚੰਗੀ ਤਰਾਂ ਸੁਣਦਾ ਹੈ। ੫੩

ਨੇਤ੍ਰਾਂ ਵਿਚ ਵੀ ਪ੍ਰਮੇਸ਼ਰ ਹੀ ਵੇਖਦਾ ਹੈ ਅਤੇ ਨੇਤ੍ਰ ਰੂਪ ਹੋਕੇ ਸਾਰਿਆਂ ਨੂੰ ਪ੍ਰਮੇਸ਼ਰ ਹੀ ਮਾਰਦਾ ਹੈ, ਅਕਾਲ ਪੁਰਖ ਹੀ ਮੂੰਹ ਵਿਚ ਆਕੇ ਜਾਂ ਮੂੰਹ ਰੂਪ ਹੋਕੇ ਬਚਨ ਉਚਾਰਦਾ ਹੈ। ਵਾਸਤਵ ਵਿਚ ਲੰਮੀ ਨਜ਼ਰ ਨਾਲ ਵੇਖੀਏ ਤਾਂ ਕਾਲ ਹੀ ਮਰਦਾ ਹੈ ਕਾਲ ਹੀ ਮਾਰਦਾ ਹੈ। ਭਾਵ ਸਮਾਂ ਪਾਕੇ ਆਦਮੀ ਹੁੰਦਾ ਹੈ ਸਮਾਂ ਪਾਕੇ ਮਰ ਜਾਂਦਾ ਹੈ ਹੋਰ ਕੋਈ ਕਿਸੇ ਨੂੰ ਮਾਰਨ ਵਾਲਾ ਨਹੀਂ ਹੈ। ਭੁੱਲਾ ਹੋਇਆ ਜਗਤ ਭਰਮ ਨੂੰ ਵਿਚਾਰਦਾ ਭਾਵ ਭਰਮ ਵਿਚ ਪੈਂਦਾ ਹੈ। ਅਤੇ ਅਸਲੀ ਗੱਲ ਨੂੰ ਨਹੀਂ ਸਮਝ ਸਕਦਾ ਹੈ। ਭਾਵ ਇਹ ਜੀਵ ਪ੍ਰਮੇਸ਼ਰ ਵਲੋਂ ਭਰਮ ਕਰਕੇ ਭੁਲ ਗਿਆ ਹੈ ਅਤੇ ਹੋਰ ਹੋਰ ਤਰਾਂ ਨਾਲ ਅਪਣੇ ਨਾਲ ਜਾਂ ਵਿਚ ਜੀਵ ਦੇ ਨਾਲ ਈਸ਼ਰ ਦਾ ਫਰਕ ਵੇਖਦਾ ਹੈ ਭੁਲੇਖੇ ਦੀਆਂ ਗੱਲਾਂ ਅਗਿਆਨ ਕਰਕੇ ਕਰਦਾ ਹੈ। ੫੪

ਕਾਲ ਹੀ ਹੱਸਦਾ, ਰੋਂਦਾ ਹੈ। ਕਾਲ ਹੀ ਬੁਢੇਪੇ ਨੂੰ ਜਿੱਤਦਾ ਹੈ। ਸਮਾਂ ਪਾਕੇ ਸਾਰੇ ਪੈਦਾ ਹੁੰਦੇ ਹਨ ਸਮਾਂ ਪਾਕੇ ਸਾਰੇ ਮਰ ਜਾਂਦੇ ਹਨ। ੫੫

ਭਰਮਦਾ ਭਰਮਾਇਆ ਹੋਇਆ ਜੀਵ ਜੰਮ ਦਾ ਮਰਦਾ ਹੈ। ਭਾਵ ਮੁੜ ੨ ਸਰੀਰਾਂ ਵਿਚ ਭੌਂਦਾ ਫਿਰਦਾ ਦੁਖ ਪਾਂਦਾ ਹੈ। ਜਾਂ ਭੁਲੇਖੇ ਵਿਚ ਪਿਆ ਹੋਇਆ ਜੀਵ ਹੋਰਨਾਂ ਨੂੰ ਪਾਲਦਾ ਹੈ। ਕਾਮ ਕ੍ਰੋਧ ਹੰਕਾਰ ਤਾਂ ਮਰ ਗਿਆ ਭਾਵ ਇਹ ਜੀਵ ਆਤਮਾਂ ਦੇ ਸਰੀਰ ਬਿਨਸਨ ਨਾਲ ਮਰ ਜਾਂਦੇ ਹਨ ਪਰ ਬੋਲਣ ਵਾਲਾ ਆਪ ਨਹੀਂ ਮਰਦਾ ਹੈ। ੫੬

ਓਹ ਜੇਹੜਾ ਆਦਮੀ ਹੈ ਜੇਹੜਾ ਆਸਾ ਨੂੰ ਤਿਆਗਦਾ ਹੈ। ਓਹ ਪ੍ਰਮੇਸਰ ਦੇ ਚਰਨੀ ਜਾ ਲੱਗਦਾ ਹੈ। ੫੭

ਜੇਹੜਾ ਆਦਮੀ ਆਸਾ=ਸੰਸਾਰ ਦੀਆਂ ਆਸਾ ਤ੍ਰਿਸਨਾ ਛੱਡ ਦੇਂਦਾ ਹੈ ਓਹ ਪਾਪਾਂ ਪੁੰਨਾਂ ਦੀ ਨਦੀ ਨੂੰ ਛੇਤੀ ਨਾਲ ਤਰ ਜਾਂਦਾ ਹੈ ਤੇ ਪ੍ਰਮੇਸਰ ਦੀ ਪੁਰੀ ਨੂੰ ਚਲਿਆ ਜਾਂਦਾ ਹੈ। ੫੮ ਧਾਤਾ ਸਾਜਕੇ ਭਾਵ ਵਾਹੜੇ ਬਣਾਕੇ। ਸਹਸ=ਹਠ ਯਾ ਹਜਾਰ। ਜਿੱਕੁਰ ਸਮੁੰਦਰ ਵਿਚ ਗੰਗਾ ਮਿਲ ਜਾਂਦੀ ਹੈ ਤੇ ਵਖਰੀ ਨਹੀ ਜਾਪਦੀ ਹੈ। ਇਕੁਰ ਹੀ ਗੋਤਖ ਰਿਖੀ ਰਾਜ ਨਾਲ ਅੱਜ ਰਾਜਾ ਮਿਲ ਗਿਆ ਹੈ। ੫੯

ਜੇ ਮੇਰੇ ਪਾਸੋਂ ਭੁਲ ਹੋ ਗਈ ਹੈ ਤੇ ਤਾਂ ਤੁਸੀ ਕਥਾ ਚੰਗੀ ਬਣਾ ਲਓ। ੬੦

ਚਰਚਾ। ਮਾੜੀ ਅਕਲ। ਗਿਆਨ ਸਿਖਿਆ ਹੈ। ਚੰਗੀ ਰੀਤੀ ਅਨੁਸਾਰ। ਪਾਣੀ ਬਣਕੇ ਪਾਣੀ ਨਾਲ ਮਿਲ ਗਿਆ ਭਾਵ ਪ੍ਰਮੇਸਰ ਦਾ ਰੂਪ ਹੋ ਗਿਆ। ੬੧

ਇਕ ਇਸਤ੍ਰੀ ਦਾ ਚਰਖਾ ਬਹੁਤ ਹੀ ਵਗਦਾ ਭਾਵ ਛੇਤੀ ੨ ਚਲਦਾ ਸੀ ਜਿਸਦੇ ਛੇਕ ਵਿਚ ਗੁੜ ਵਗਦੀ ਹੈ ਉਸ ਮੁੰਨੇ ਵਿਚ ਇਸਤ੍ਰੀ ਨੇ ਘਿਉ ਪਾਇਆ ਹੋਇਆ ਸੀ ਓਹ ਘਿਉ ਮੁੰਨੇ ਵਿਚੋਂ ਚੋਂਦਾ ਸੀ ਭਰਥਰੀ ਨੇ ਵੇਖਿਆ ਹੈ। (ਕਿਤੇ ਰੋਟੀ ਮੰਗਣ ਗਿਆ ਹੋਵੇਗਾ ਓਥੇ ਵੇਖਿਆ ਹੋਵੇਗਾ) ਉਸ ਚਰਖਾ ਕੱਤਣ ਵਾਲੀ ਇਸਤ੍ਰੀ ਨੂੰ ਜਾਂ ਚਰਖੇ ਨੂੰ ਸੁਣਾਕੇ ਇਸਤ੍ਰੀ ਨੂੰ ਹੱਸਕੇ ਰਾਜੇ ਨੇ ਆਖਿਆ ਹੈ। ਜਿੰਨਾਂ ਨੂੰ ਇਸਤ੍ਰੀਆਂ ਦੇ ਨੇਤ੍ਰਾਂ ਦੇ ਵੇਖਣ ਦੇ ਤੀਰ ਲੱਗ ਗਏ ਹਨ ਓਹ ਰਾਜ ਨੂੰ ਤਿਆਗ ਦੇਂਦੇ ਹਨ ਹੇ ਮੂਰਖ ਚਰਖੇ ਤੈਨੂੰ ਵੀ ਇਸਤ੍ਰੀ ਦੇ ਹਥ ਲੱਗੇ ਹਨ ਤੂੰ ਕਿਉ ਨ ਰੋਵੇਂ ਭਾਵ ਤੇਰਾ ਰੋਣਾ ਠੀਕ ਹੈ ਰਾਜਾ ਘਿਉ ਚੋਣ ਨੂੰ ਰੋਣਾਂ ਆਖਦਾ ਹੈ ਰਾਜੇ ਨੂੰ ਐਡਾ ਗਿਆਨ ਹੋ ਗਿਆ ਹੈ। ੬੨ ਉਸ ਸ਼ਹਿਰ ਦੀ ਕਿਸੇ ਇਸਤ੍ਰੀ ਨੇ ਰਾਜੇ ਨੂੰ ਪਛਾਣ ਲਿਆ ਹੈ। ੬੩

ਬੜਾ ਰੋਈ। ੬੪ ਸਰੀਰ ਤੇ ਮਾਸਾ ਵੀ ਮਾਸ ਨਹੀ ਰਿਹਾ ਹੈ। ਸਰੀਰ ਵਿਚ ਲਹੂ ਵੀ ਰਤਾ ਨਹੀ ਰਿਹਾ। ਉਭੇ ਸਾਹ ਲੈਂਦਿਆਂ ਸਾਹ ਵੀ ਮੁਕ ਚਲੇ ਹਨ। ਯਾਂ ਉਭੇ ਸਾਹ ਲੈ ਦਿਆਂ ਅਜੇ ਸਾਹ ਨਹੀ ਉਡੇ ਹਨ ਕਿਉਂ ਕਿ ਤੇਰੇ ਮਿਲਨ ਦੀ ਅਜੇ ਆਸਾ ਸੀ। ੬੫ ਰਾਜੇ ਦਾ ਜੋਗ ਕੀਤਾ ਬੜਾ ਚੰਗਾ ਪੂਰਾ ਹੋਇਆ ਹੈ। ਜੇ ਕਰ ਤੁਸੀ ਸਾਨੂੰ ਸਾਰੀਆਂ ਨੂੰ ਪਹਿਲੇ ਮਾਰ ਘੱਤੋ ਤਾਂ ਪਿਛੇ ਫਿਰ ਜੰਗਲ ਨੂੰ ਚਲੇ ਜਾਓ। ੬੬

ਜੇਹੜੀਆਂ ਰਾਣੀਆਂ ਓਦੋਂ ਜੁਆਨੀ ਨਾਲ ਭਰੀਆਂ ਹੋਈਆਂ ਬੜਾ ਹੰਕਾਰ ਕਰ-ਦੀਆਂ ਹੁੰਦੀਆਂ ਸੀ। ਓਹ ਹੁਣ ਰੂਪ ਤੋਂ ਖਾਲੀ ਹੋ ਗਈਆਂ ਹਨ ਓਨਾਂ ਵਿਚ ਹੁਣ ਕੁਛ ਵੀ ਹੰਕਾਰ ਨਹੀਂ ਰਿਹਾ ਹੈ। ੬੭

ਜੇਹੜੀਆਂ ਓਦੋਂ ਛੋਟੀਆਂ ੨ ਸਨ ਓਹ ਜੁਆਨ ਹੋ ਗਈਆਂ ਹਨ। ਜੇਹੜੀਆਂ ਜੁਆਨ ਸਨ ਓਹ ਬੁੱਢੀਆਂ ਹੋ ਗਈਆਂ ਹਨ। ਜੇਹੜੀਆਂ ਬੁੱਢੀਆਂ ਸਨ ਓਨਾਂ ਵਿਚੋਂ ਕੋਈ ਲੱਭੀਆਂ ਹੀ ਨਹੀਂ ਜਾਂਦੀਆਂ ਹਨ ਭਾਵ ਸਾਰੀਆਂ ਹੀ ਮਰ ਗਈਆਂ ਹਰ। ੬੮ ਜੇਹੜੀਆਂ ਰਾਣੀਆਂ ਓਦੋਂ ਜੋਬਨ ਦੀਆਂ ਭਰੀਆਂ ਸਨ ਓਹ ਹੁਣ ਬੁਢੇਪੇ ਨੇ ਧਰੀ=ਫੜ ਲਈਆਂ ਹਨ ਜਾਂ ਓਹ ਬੁਢੇਪੇ ਨੂੰ ਧਰਦੀਆਂ ਪਈਆਂ ਹਨ ਭਾਵ ਬੁੱਢੀਆਂ ਹੋ ਗਈਆਂ ਹਨ। ੬੯

ਬਹੁਤ। ਸ਼ੈਤਾਨ ਇਸਤ੍ਰੀਆਂ। ਬੁਢੇਪੇ ਨੇ ਜਿੱਤ ਲਈਆਂ ਹਨ। ਹੁਣ ਓਹ ਦੇਹ ਨੂੰ ਸੰਭਾਲ ਨਹੀਂ ਸੱਕਦੀਆਂ ਹਨ। ੭੦

ਥਾਂ ਥਾਂ ਹੋਰ ਦੀ ਹੋਰ ਹੀ ਹੋਗਈ ਹੈ ਭਾਵ ਸਾਰੇ ਅੰਗ ਬਦਲ ਗਏ ਹਨ ਕਿਸੇ ਦਾ ਰੂਪ ਰੰਗ ਪਛਾਣਿਆਂ ਨਹੀਂ ਜਾਂਦਾ ਹੈ। ੭੧

ਕੇਸਾਂ ਦੀ ਸੋਭਾ ਤਾਂ ਆਖੀ ਹੀ ਨਹੀ ਜਾਂਦੀ ਹੈ। ਮਾਨੋ ਸ਼ਿਵਜੀ ਦੀਆਂ ਜਟਾਂ ਵਾਲੀ

ਰੰਗਾ ਵਗ ਗਈ ਹੈ। ਮਾਨੋ ਸਾਰੇ ਕੇਸ ਦੁਧ ਨਾਲ ਧੋ ਘਤੇ ਹਨ । ਇਸ ਲਈ ਸਾਰੇ ਵਾਲ ਚਿੱਟੇ ਹੋਗਏ ਹਨ। ੧੨ ਇਹਨਾਂ ਉਤੇ ਮੋਤੀਆਂ ਹੀਰਿਆਂ ਦੇ ਬਹੁਤ ਸਿੰਗਾਰ ਕੀਤੇ ਸਨ। ਹੇ ਇਸਤ੍ਰੀ ਇਸ ਲਈ ਤੇਰੇ ਵਾਲ ਮੋਤੀਆਂ ਹੀਰਿਆਂ ਵਰਗੇ ਚਿੱਟੇ ਹੋਗਏ ਹਨ । ੧੩

ਉਸ ਸਮੇਂ ਨੀਲੀਆਂ ਮਣੀਆਂ ਦੀ ਉਪਮਾ ਵਰਗੇ ਹੁੰਦੇ ਸੀ ਹੁਣ ਚਾਂਦੀ ਦੇ ਰੂਪ ਵਰਗੇ ਹੋਗਏ ਹਨ। ੧੪ ਮਾਨੋ ਸਾਰੇ ਚਿਟੇ ਫੁਲ ਗੁੰਦ ਘਤੇ ਹਨ । ਵਾਲ ਚਿੱਟੇ। ਚੰਦ ਦੀ ਚਾਨਣੀ ਬਹੁਤ ਆ ਪਈ ਹੈ । ਇਸ ਲਈ ਇਹਨਾਂ ਦੀ ਸਾਰੀ ਸ਼ਾਮਤਾ ਨਾਸ ਕਰ ਘੱਤੀ ਹੈ। ੧੫ ਰਸਤੇ ਵਿਚ ਪੈਰ ਧਰਨਾ ਭਾਵ ਮੇਰੇ ਪਾਸ ਆ ਜਾਣਾ। ੧੬ ਕਰਣਾ=ਕਿਰਪਾ ਹੋਗਈ। ਰਾਜ ਤੇ ਜੋਗ ਦੋਵੇਂ ਅਪਣੇ ਘਰ ਵਿਚ ਬੈਠਕੇ ਕੀਤੇ। ੧੭ ਪਿੰਗਲਾ ਰਾਣੀ ਦੇ ਮਰਿਆਂ ਫੇਰ ਰਾਜਾ ਬਣ ਨੂੰ ਚਲਿਆ ਗਿਆ। ੧੮

## ਚਰਿਤ੍ਰ ੨੧੦

ਵਡਿਆਂ ਭਾਗਾਂ ਵਾਲਾ। ਜਿਸ ਦੇ ਡਰ ਨਾਲ ਸਾਰੇ ਸੂਰਮੇ। ੧

ਪ੍ਰਮੇਸਰ ਨੇ ਬਣਾਈ ਹੈ। ਮਾਨੋ ਰਤੀ ਦੇ ਪਤੀ=ਕਾਮ ਦੀ ਪਿਆਰੀ ਇਸਤ੍ਰੀ ਬਿਰਾਜਦੀ ਹੈ । ੨ ਰਾਜੇ ਦਾ ਨੌਕਰ। ਸ਼ਤੋ=ਉਸ ਨੂੰ ਓਹ ਰਾਣੀ ਵੇਖ ਗਈ । ਫਸ ਰਹੀ ਹੈ। ਕਰੋੜਾਂ ਜਤਨ ਕਰਕੇ। ੩

ਮੈਂ ਕੁੰਭੀ ਨਰਕ ਵਿੱਚ ਜਾ ਪਵਾਂਗਾ। ੫

ਹੇ ਇਸਤਰੀ ਇੱਕੁਰ ਦੇ ਖਿਆਲ ਵਿਚ ਨਹੀਂ ਪੈਣਾ ਚਾਹੀਦਾ ਹੈ । ਤੂੰ ਮੈਨੂੰ ਏਥੋਂ ਛੇਤੀ ਨਾਲ ਘੱਲ ਦੇਹ । ੬

ਇਸਤ੍ਰੀ ਪੈਰਾਂ ਉਤੇ ਪੈਂਦੀ ਹੈ। ਤੇਰੀ ਸੋਭਾ ਵੇਖਕੇ ਵਿੰਨੀ ਗਈ ਹਾਂ। ਕਾਮ ਦੇ ਦੁਖ ਕਰਕੇ ਕਮਲੀ ਹੋ ਗਈ ਹਾਂ । ੭

ਮੈਂ ਰਾਣੀ ਗਰੀਬ ਦੀ ਪੈਰੀਂ। ਹੇ ਜੁਆਨ ਆਦਮੀ। ੮

ਬਹੁਤ ਮੁੱਲ ਦਾ ਰਤਨ ਜੇ ਕਿਸੇ ਤਰਾਂ ਕਿਤੋਂ ਲੱਭ ਲਈਏ । ਉਸਨੂੰ ਅਨੇਕਾਂ ਜਤਨ ਕਰਕੇ ਸਾਂਭ ਕੇ ਰੱਖੀਏ । ਐਵੇਂ ਨਾ ਗਵਾ ਦੇਈਏ । ਜੇ ਘਰ ਵਿਚ ਨੌ ਨਿਧੀ ਔਂਦੀ ਹੋਵੇ ਤਾਂ ਬੂਹੇ ਨ ਬੰਦ ਕਰ ਲਈਏ। ੯

ਮੰਨਣ=ਭਾਵ ਆਦਰ ਵਾਲਾ ਬਚਨ ਮੰਨ ਨਹੀਂ ਲਿਆ ਹੈ। ੧੧

ਇਹ ਜੇਹੜਾ ਖੂਹ ਹੈ ਇਹ ਤੇਰਾ ਕਾਲ ਹੈ। ੧੨

ਬਧ=ਮਾਰ ਦਿਤਾ। ੧੩ ਹੇ ਪਿਆਰੇ ਮੈਂ ਆਖਦਾ ਹਾਂ ਸੋ ਤੁਸੀਂ ਸੁਣੋ (ਕਵੀ ਜੀ) ਆਖਦੇ ਹਨ। ੧੪ ਉਮਰ। ਬ੍ਰਹਮਾਂ ਨੇ ਲਿਖੀ ਹੈ। ੧੫

# ਚਰਿੱਤ੍ਰ ੨੧੧

ਸੂਰ=ਜੇਹੜਾ ਜੰਗ ਵਿਚ ਆਪਣੇ ਬਿਗਾਨੇ ਨੂੰ ਪਛਾਣਦਾ ਹੈ ਓਹ ਸੂਰਮਾ ਹੁੰਦਾ ਹੈ। ਬੀਰ=ਜੇਹੜਾ ਜੰਗ ਵਿਚ ਆਪਣੇ ਬਿਗਾਨੇ ਨੂੰ ਨਹੀਂ ਪਛਾਣਦਾ ਹੈ ਮਾਰਦਾ ੨ ਅਗਾਹਾਂ ਹੀ ਤੁਰਿਆ ਜਾਂਦਾ ਹੈ ਓਹ ਬੀਰ ਹੁੰਦਾ ਹੈ। ੧

ਅਧਕ ਉਤਮ ਪ੍ਰਭਾ=ਉਸ ਇਸਤ੍ਰੀ ਦਾ ਨਾਮ ਹੀ ਹੈ ਜੋ ਉਸਦੇ ਘਰ ਵੱਸਦੀ ਸੀ ਸ੍ਰੀ ਤੜਿਤਾ ਕ੍ਰਿਤ ਪ੍ਰਭਾ=ਉਸਦੀ ਧੀ ਦਾ ਨਾਮ ਹੈ। ਭਾਵ ਬਿਜਲੀ ਦੀਆਂ ਕਿਰਨਾਂ ਜਾਂ ਲਿਸ਼ਕ ਵਰਗੀ ਸੋਭਾ। ਜਿਸਨੇ ਚੰਦ੍ਰਮਾਂ ਦੀਆਂ ਮੰਸ=ਕਿਰਨਾਂ ਦੀ ਸਾਰੀ ਸੋਭਾ ਜਿਤ ਲਈ ਹੈ। ੨ ਮੈਨ=ਕਾਮ ਨੇ ਆਕੇ। ੩

ਛੈਲ ਕੁਅਰਿ=ਉਸ ਆਦਮੀ ਦਾ ਨਾਮ ਹੈ। ਜੋ ਕੁਛ ਤੂੰ ਚਾਹੇਂ ਸੋ ਮੇਰੇ ਪਾਸੋਂ ਆਕੇ ਲੈ ਲਈਂ। ੪

ਕੰਜਮਤੀ ਸਖੀ, ਉਸ ਲੜਕੀ ਦੇ ਬਹੁਤ ਦੁਖ ਭਰੇ, ਬਚਨ ਸੁਣਕੇ। ਉਸ ਆਦਮੀ ਦੇ ਘਰ ਚਲੀ ਗਈ, ਆਪਣਾ ਘਰ ਛੱਡਕੇ ਇਸਤ੍ਰੀ। ੫

ਲੜਕਾ ਜੁਆਨ। ਲੜਕੀ ਜੁਆਨ । ਛਕੇ=ਪ੍ਰਸੰਨ ਹੋ ਗਏ । ਮਾਨੋ ਅਜ ਇਹਨਾਂ ਕੰਗਾਲਾਂ ਨੇ ਨੌ ਨਿਧੀ ਪਾ ਲਈ ਹੈ। ੬

ਖਾਟ=ਮੰਜੀ ਸਾਰੀ ਟੁੱਟ ਗਈ। ਆਪਣੇ ਮਨ ਨੂੰ ਉਸ ਦੇ ਹਥ ਉਤੇ ਉਠਾ ਦਿਤਾ ਭਾਵ ਵੇਚ ਦਿਤਾ ਹੈ। ੭

ਰਸੀ=ਬਹੁਤੀ ਪ੍ਰਸੰਨ ਹੋਈ । ਤਰਨੀ=ਇਸਤਰੀ। ਮਾਨੋ ਪ੍ਰੇਮ ਦੀ ਫਾਹੀ ਵਿਚ ਫਸ ਗਈ ਹੈ। ੮

ਮੰਜੀ ਡਾਹਕੇ ਵੇਹੜੇ ਵਿਚ ਸੌਂ ਰਹੀ ਹੈ। ਤਬਕਕੇ ਹੈਰਾਨ ਹੋਕੇ ਖੜੋ ਗਈ। ਬਹੁਤ ਰੋਕੇ ਉਸ ਮੰਜੀ ਤੋਂ ਡਿਗ ਪਈ ਹੈ। ੯

ਹੇ ਸੁਖ ਦੇਣ ਵਾਲੀ ਧੀ, ਕਿਉਂ ਰੋਂਦੀ ਹੈ। ਜਿਸ ਉਤੇ ਤੂੰ ਗੁੱਸੇ ਹੋਈ ਹੈ ਮੈ ਉਸ ਨੂੰ ਹਰਿ=ਮਾਰ ਦਿਆਂਗਾ। ੧੦

ਰਾਵ=ਰਾਜਾ ਭਾਵ ਹੇ ਪਿਤਾ ਜੀ ਤੂੰ ਰਾਜਾ ਹੈਂ ਮਾਨੋ ਤੂੰ ਰਾਜੇ ਨੇ ਮੈਨੂੰ ਕਿਸੇ ਕੰਗਾਲਾਂ ਨਾਲ ਵਿਆਹ ਦਿਤਾ ਹੈ। ਹੇ ਪਿਤਾ ਮੈ ਤਾਂ ਉਸਦੇ ਜੋਗ ਨਹੀ ਸੀ ਭਾਵ ਓਹ ਤਾਂ ਬੜਾ ਗਰੀਬ ਹੈ ਜਿਸ ਨਾਲ ਤੁਸਾਂ ਮੈਨੂੰ ਵਿਆਹ ਦਿਤਾ ਹੈ। ਹੇ ਪਿਤਾ ਸੁਪਨੇ ਵਿਚ ਤੂੰ ਜਿਸਦੇ ਘਰ ਮੈਨੂੰ ਦੇ ਦਿਤਾ ਹੈ। ੧੧

ਮਾਨੋ ਅੱਗ ਬਾਲਕੇ ਮੈ ਸੱਤ ਭਵਾਟਣੀਆਂ=ਲਾਵਾਂ ਲਈਆਂ ਹਨ। ਮਾਤਾ ਪਿਤਾ ਨੇ ਮੇਰੀ ਬਾਂਹ ਫੜਕੇ ਧੀ ਉਸ ਨੂੰ ਦਾਨ ਕਰ ਦਿਤੀ ਹੈ। ੧੨

ਇਸ ਲਈ ਮੈ ਸੋਗ ਦੇ ਸਹਿਤ ਹੋਈ ਹੈ ਤੇ ਅੱਖਾਂ ਵਿਚ ਪਾਣੀ ਭਰਕੇ ਰੋਂਦੀ ਹਾਂ। ਜਿਸਨੂੰ ਮੇਰੇ ਪਿਤਾ ਰਾਜੇ ਨੇ ਮੈਨੂੰ ਦੇ ਦਿਤਾ ਹੈ। ੧੩

ਭਾਵੇਂ ਕੋਈ ਆਦਮੀ ਬੁਰਾ ਭਲਾ ਆਖੇ ਪਿਆ। ਪ੍ਰਾਣਾਂ ਤਾਈ ਓਸੇ ਨੂੰ ਹੀ ਵਰਾਂਗੀ। ੧੪

ਸੁਧਾਰ=ਸਵਾਰਕੇ । ਮਨ ਬਾਣੀ ਸਰੀਰ ਕਰਕੇ ਮੈ ਉਸ ਦੀ ਹੀ ਇਸਤ੍ਰੀ ਬਣ ਗਈ ਹਾਂ । ੧੫
ਹਨਿ=ਮਾਰ ਕੇ ਮਰ ਜਾਵਾਂ ਗੀ। ਬਣਾਕੇ ਭਾਵ ਚੰਗੀ ਤਰਾਂ ਸਮਝਕੇ ਮੇਰੇ ਜੀਉਣ ਦੀ ਆਸਾ ਛੱਡ ਦਿਓ। ੧੬
ਇੱਕੁਰ ਦੇ ਬਚਨ ਆਖ ਆਖ ਕੇ ਬੇਹੋਸ਼ ਹੋਕੇ ਡਿੱਗ ਪਈ ਹੈ । ਮਾਨੋ ਕਟਾਰੀ ਦੇ ਮਾਰੇ ਬਿਨਾ ਹੀ ਮਰ ਗਈ ਹੈ।
ਧਾਇ=ਦਾਈ ਜਾਂ ਦੌੜਕੇ ਆਈ ਹੈ ਦਾਈ ਭਾਵ ਓਹ ਦੁਖ ਪਾਕੇ ਦੌੜ ਕੇ ਆਪਈ ਹੈ ਕਿ ਮੇਰੀ ਧੀ ਕਿਤੇ ਛੇਤੀ ਨਾਲ ਮਰ ਨ ਜਾਵੇ। ੧੭
ਪਿਤਾ ਅਤੇ ਮਾਤਾ ਦੋਵੇਂ ਆਖਦੇ ਹਨ ਹੇ ਧੀਏ ਤੂੰ ਜੇਹੜਾ ਲੜਕਾ ਸੁਪਨੇ ਵਿਚ ਵਰਿਆ ਹੈ ਉਹ ਤੂੰ ਸਾਨੂੰ ਦੱਸ ਦੇਹ। ਬਹੁਤਾ ਚਿਰ ਅੱਖਾਂ ਟੱਡਕੇ ਬਿਤਰ ੨ ਕਰਕੇ ਪਿਓ ਦੇ ਵੱਲ ਵੇਖਣਾ ਚਾਹੁੰਦੀ ਰਹੀ ਭਾਵ ਵੇਖਦੀ ਰਹੀ, ਥੋੜਾ ਜੇਹਾ ਕੁਛ ਆਖਣ ਲੱਗੀ ਸੀ ਪਰ ਆਖਿਆ ਨਹੀ ਗਿਆ ਹੈ। ੧੮
ਛੈਲ ਕੁਅਰਿ=ਲੜਕੇ ਦਾ ਨਾਮ ਹੈ। ਓਸੇ ਨੂੰ ਮੈ ਅਪਣਾ ਪਤੀ ਮੰਨ ਲਿਆ ਹੈ। ੧੯
ਪਿਉ ਨੇ ਧੀ ਨੂੰ ਧੰਨ ਧੰਨ ਆਖਿਆ ਹੈ। ਇਹ ਮੇਰੀ ਧੀ ਪਤਿਬ੍ਰਤਾ ਹੈ। ਉਸ ਮੁੰਡੇ ਨੂੰ ਗਰੀਬ ਤੋਂ ਰਾਜਾ ਬਣਾ ਲੈਂਦੇ ਹਾਂ। ੨੦
ਖਜਾਨਾ ਖੋਹਲਕੇ ਉਸ ਨੂੰ ਬਹੁਤ ਧਨ ਦਿੱਤਾ ਹੈ। ੨੧
ਵੇਦ ਦੀ ਰੀਤੀ ਅਨੁਸਾਰ ਬਣਾਕੇ ਉਸ ਨੂੰ ਧੀ ਦਿਤੀ ਹੈ। ਇਸਤ੍ਰੀ ਨੇ ਇਸ ਛਲ ਨੂੰ ਬਣਾਕੇ ਉਸ ਲੜਕੇ ਨੂੰ ਪਤੀ ਬਣਾ ਲਿਆ ਹੈ। ੨੨
ਸਾਰਿਆਂ ਦਾ ਮੂੰਹ ਬਾਏ=ਟੱਡਿਆ ਹੀ ਰਹਿ ਗਿਆ ਹੈ। ੨੩

## ਚਰਿਤ੍ਰ ੨੧੨

ਬੁਖਾਰੇ ਸ਼ਹਿਰ ਵਿਚ ਇਕ ਮੁਚਕੰਦ ਰਾਜਾ ਰਹਿੰਦਾ ਸੀ। ਸੁੰਦਰਤਾ ਦੇ ਵਿਚ ਮਾਨੋ ਬ੍ਰਹਮਾ ਨੇ ਇਕ ਦੂਜਾ ਚੰਦ ਗੜ੍ਯੋ=ਘੜਿਆ ਸੀ ਜੇ ਚੜ੍ਯੋ ਪਾਠ ਹੋਵੇ ਤਾਂ ਚੰਦ ਚੜ੍ਹਿਆ ਅਰਥ ਕਰ ਲੈਣਾ। ਬਿਧਿ=ਬ੍ਰਹਮਾਂ ਦੀ ਰੀਤੀ ਅਨੁਸਾਰ। ੧
ਸੁਭ=ਚੰਗੀ ਕਾਰ ਕਰਨ ਵਾਲੀ ਜਾਂ ਚੰਗੀ ਕੀਤੀ ਹੋਈ ਹੈ, ਪ੍ਰਮੇਸਰ ਨੇ ਓਹ ਧੀ, ਸ੍ਰੀ ਸੁਕਮਾਰ ਮਤੀ ਜਿਸਦਾ ਨਾਮ ਹੈ। ੨
ਸੁਭ ਕਰਨ ਨਾਮ ਹੈ ਪੁਤਰ ਦਾ ਜੋ ਬੜਾ ਸਿਆਣਾ ਸੀ। ਸਰਸ=ਬਹੁਤ। ੩
ਚਾਤਰੀ ਦੇ ਚੱਲਣ ਭਾਵ ਕਰਨ ਵਿਚ ਬਹੁਤ ਚੰਚਲ, ਸੁੰਦਰ ਸਿਆਣਾ ਸੀ । ਮਾਨੋ ਚਿਤਰੇਲੇ ਦੀ ਪੁਤਲੀ ਹੈ, ਬ੍ਰਹਮਾ ਨੇ ਇਸ ਨੂੰ ਘੜਕੇ ਹੋਰ ਕੋਈ ਨਹੀ ਘੜਿਆ ਹੈ। (ਇਸ ਵਰਗਾ ਮੁੜਕੇ) ੪
ਭਰਾ ਤੇ ਭੈਣ ਦੋਵੇਂ ਬੜੇ ਜੁਆਨ ਹੋ ਗਏ ਹਨ। ਰੰਡੀ ਰਹਿ ਗਈ ਹੈ। ਦੁਖੀ ਹੋਈ ੫
ਮੰਤ੍ਰੀਆਂ ਨੇ ਮਿਲਕੇ ਆਖਿਆ। ਤੇਰਾ ਜੁਆਨ ਪੁਤਰ ਰਾਜ ਕਰੇਗਾ। ੬

ਤੇ=ਓਹ। ਉਸ ਇਸਤ੍ਰੀ ਨੇ ਆਪਣੇ ਪਤੀ ਰਾਜੇ ਨੂੰ ਮਨ ਤੋਂ ਭੁਲਾ ਦਿਤਾ ਹੈ ਕਿਉਂਕਿ ਪੁਤਰ ਚੰਗਾ ਰਾਜ ਕਰਨ ਲੱਗ ਪਿਆ ਹੈ। ੭

ਅਗੇ ਹੁਣ ਉਸ ਰਾਜ ਕੁਮਾਰ ਦੀ ਉਸਤਤ ਚਲੀ ਹੈ ਕਿ ਓਹ ਬਹੁਤ ਸੁੰਦਰ ਸੀ ਉਸ ਉਤੇ ਬਹੁਤ ੨ ਹੀ ਸੁੰਦਰ ਇਸਤ੍ਰੀਆਂ ਮੋਹੀਆਂ ਜਾਂਦੀਆਂ ਸਨ, ਇਸ ਇੱਕੁਰ ਦੇ ਪ੍ਰਸੰਗ ਨੂੰ ਮਨ ਵਿਚ ਰੱਖਕੇ ਉਸ ਰਾਜ ਪੁਤਰ ਦੀ ਬੜੀ ਵਡਿਆਈ ਕੀਤੀ ਹੈ।

ਆਦਮੀ ਦੀ, ਗੰਧਰਬਾਂ ਦੀ, ਸੱਪਾਂ ਦੀ ਇਸਤ੍ਰੀ ਜੇਹੜੀ ਕੋਈ ਵੀ ਉਸ ਰਾਜ ਪੁਤ੍ਰ ਦੀ ਸੋਭਾ ਆਕੇ ਵੇਖਦੀ ਸੀ। ਦੇਵਤਿਆਂ ਦੀ ਦੈਂਤਾਂ ਦੀ ਕਿੰਨਰਾਂ ਦੀ ਇਸਤ੍ਰੀ ਉਸ ਦੀ ਸੋਭਾ ਵੇਖਕੇ ਫਸ ਰਹਿੰਦੀ ਸੀ। ੮

ਕੁਅਰਿ=ਰਾਜ ਪੁਤ੍ਰ ਲੜਕੇ ਦੀ ਸੋਭਾ ਵੇਖਕੇ। ਮਣੀਆਂ, ਮੋਤੀ ਸੋਨੇ ਦੇ ਵਾਲੇ। ੯

ਉਰ=ਰਿਦੇ ਨਾਲ ਪ੍ਰੇਮ ਨਾਲ ਲਾਕੇ ਵੱਖ ੨ ਕਰੀਏ ਭਾਵ ਵਿਛੋੜੀਏ ਨਾ। ਬਹੁਤ ਉਪਮਾ ਵੇਖ ੨ ਕੇ ਸਜਨ ਦੀ ਜੀਊਂਦੇ ਰਹੀਏ। ੧੦

ਜੇਹੜੀਆਂ ਕੋਈ ਜੁਆਨ ਇਸਤ੍ਰੀਆਂ ਇਸ ਪੁਰ=ਨਗਰ ਦੀਆਂ ਨਾਰੀਆਂ ਉਸ ਰਾਜ ਕੁਮਾਰ ਦੀ ਛਬ ਨੂੰ ਵੇਖ ਦੀਆਂ ਹਨ। ਉਡ ਕੇ ਇਸ ਰਾਜ ਪੁਤ੍ਰ ਦੇ ਸਰੀਰ ਨਾਲ ਚੰਬੜ ਜਾਈਏ ਸਾਰੀਆਂ ਇਸਤਰੀਆਂ ਚਿਤ ਵਿਚ ਏਹੋ ਹੀ ਚਾਹੁੰਦੀਆਂ ਹਨ। ਇਕ ਵਾਰੀ ਇਹ ਚੀਕਣਾ ਭਾਵ ਸੁੰਦਰ ਕੋਮਲ, ਨਰਮ ਜੁਆਨ ਅਵਸਥਾ ਵਾਲਾ ਪਾ ਲਈਏ। ਕਰੋੜਾਂ ਜੁਗ। ੧੧

ਕੁਅਰ ਦੀ ਬਹੁਤ ਸ਼ੋਭਾ ਹੈ ਸਾਰੀਆਂ ਆਕੇ ਵੇਖ ਦੀਆਂ ਹਨ। ਨੇਤਰਾਂ ਦੀ ਕੋਰ ਨੂੰ ਜੋੜ ਛੱਡ ਦੀਆਂ ਹਨ। ਥੋੜਾ ਹਸ ਪੈਂਦੀਆਂ ਹਨ ਬਹੁਤ ਵੱਡੀ ਪ੍ਰੀਤੀ ਵਾਲੀ ਹੋਕੇ, ਸਰੀਰ ਕਰਕੇ ਵਿੰਨੀ ਗਈ ਤੇ ਓਹ ਕਮਲੀ ਹੋ ਗਈ ਹੈ (ਭਾਵ ਰਾਜੇ ਦੀ ਭੈਣ)। ੧੨

ਕੂਰ=ਝੂਠੀ ਹੈ ਇਹ ਗਲ ਜੋ ਇੱਕੁਰ ਦੀਆਂ ਸੁੰਦਰ ਇਸਤ੍ਰੀਆਂ ਵੀ ਇਸ ਰਾਜੇ ਉਤੇ ਨ ਮੋਹੀਆਂ ਜਾਣ ਭਾਵ ਸਾਰੀਆਂ ਹੀ ਮੋਹੀਆਂ ਜਾਂਦੀਆਂ ਹਨ। ਇਹ ਵਿਚਾਰੀਆਂ ਉਤੇ ਦੱਸੀਆਂ ਕਿਸ ਗਿਣਤੀ ਵਿਚ ਹਨ। ਲੱਛਮੀ ਆਦਿਕ ਜੋ ਬਹੁਤ ਹੀ ਸੁੰਦਰ ਇਸਤ੍ਰੀਆਂ ਹਨ ਓਹ ਵੀ ਇਸ ਦੀ ਛਬ ਨੂੰ ਵੇਖ ਕੇ ਫਸ ਰਹਿੰਦੀਆਂ ਹਨ। ਬਿਨਾ ਪੈਸਿਆਂ ਤੋਂ ਇਸ ਰਾਜ ਪੁਤ੍ਰ ਦੇ ਉਤੋਂ ਦੀ ਵਿਕ ਜਾਂਦੀਆਂ ਹਨ। ੧੩

ਇਹ ਇਸਤਰੀ ਰਾਜੇ ਦੀ ਭੈਣ ਰਾਜੇ ਦੀ ਸੋਭਾ ਵੇਖ ਕੇ ਪ੍ਰਸੰਨ ਹੋ ਰਹੀ ਹੈ। ਪ੍ਰਾਣ ਤਕ ਧਨ, ਘਰ ਸਭ ਕੁਛ ਵਾਰ ਘੱਤਿਆ ਸੋ। ਰਿਦੇ ਨਾਲ ਲਗਾ ਕੇ ਫੇਰ ਵੱਖ ਨ ਕਰੀਏ। ੧੪

ਭੈਣ, ਭਰਾ ਦੀ ਬਹੁਤ ਸੋਭਾ ਵੇਖਕੇ ਉਸ ਉਤੇ ਮੋਹਤ ਹੋ ਗਈ ਹੈ। ੧੫

ਕਿਸੇ ਰੀਤੀ ਨਾਲ। ਪਰ ਭਰਾ ਮਨ ਵਿਚ ਜਦੋਂ ਲੱਜਿਆ ਕਰਦਾ ਹੈ ਕਿ ਲੋਕ ਕੀ ਕਹਿਣਗੇ। ੧੬

ਇਸਤ੍ਰੀ ਲੱਜਿਆ ਕਰਦੀ ਹੈ ਤੇ ਚਿਤ ਨੂੰ ਵੀ ਚਲੌਂਦੀ ਭਾਵ ਡੁਲੌਂਦੀ ਹੈ ਕਿ ਕਿਸੇ ਤਰਾਂ ਮੈਨੂੰ ਭਰਾ ਮਿਲ ਜਾਵੇ। ਭਾਵ ਇਹ ਮੇਰੇ ਨਾਲ ਬਿਭ-ਚਾਰ ਕਰੇ ਤਾਂ ਚੰਗਾ ਹੈ। ਜਿਸ ਕਰਕੇ ਰਾਜੇ ਦੇ ਪੁਤਰ ਦਾ ਧਰਮ ਨਾਸ਼ ਕਰ ਦਿਤਾ ਹੈ। ੧੭

ਵਾਲ ਵਾਲ ਵਿਚ ਹਾਥੀਆਂ ਦਿਆਂ ਮੋਤੀਆਂ ਨੂੰ ਜੜਿਆ ਹੈ। ਚਾਰੁ=ਸੁੰਦਰ ਸਰੀਰ ਉਤੇ ਧਾਰੇ ਹਨ। ਮਾਨੋ ਓਹ ਵਾਲਾਂ ਨਾਲ ਮੋਤੀ ਨਹੀਂ ਲਮਕਦੇ ਹਨ ਓਹ ਤਾਂ ਚੰਦ ਦੇ ਪਾਸ ਤਾਰੇ ਬੈਠੇ ਹੋਏ ਹਨ। ਭਾਵ ਮੂੰਹ ਚੰਦ ਹੈ ਤੇ ਮੋਤੀ ਜੋ ਵਾਲਾਂ ਵਿਚ ਪਰੋਤੇ ਹਨ ਓਹ ਤਾਰੇ ਹਨ। ਭਾਵ ਮੂੰਹ ਦੇ ਪਾਸ ਮੋਤੀ ਲਮਕ ਦੇ ਹਨ। ੧੮

ਪਾਨ ਬੀੜੀਆਂ ਚੱਬਦੀ। ਰਾਜੇ ਨੂੰ ਬਹੁਤ ਹੀ ਤਰਾਂ ਕਰਕੇ ਨੇਤ੍ਰ ਚਮਕਾ ਚਮਕਾਕੇ ਵਿਖਾਏ ਹਨ। ਮਾਨੋ ਰਾਜੇ ਨੂੰ ਬਿਨਾ ਹੀ ਤੀਰਾਂ ਤੋਂ ਮਾਰ ਘੱਤਿਆ ਹੈ ਭਾਵ ਨੇਤਰਾਂ ਦਾ ਦੇਖਣਾ ਹੀ ਤੀਰ ਹੈ। ੧੯

ਰਾਜਾ ਉਸ ਅਪਣੀ ਭੈਣ ਦੀ ਸ਼ੋਭਾ ਵੇਖਕੇ ਪ੍ਰਸੰਨ ਹੋ ਗਿਆ ਹੈ। ਤੀਰਾਂ ਤੋਂ ਬਿਨਾ ਹੀ ਜ਼ਖਮੀ ਹੋ ਗਿਆ ਹੈ। ਰਾਜ ਪੁਤਰ ਆਖਦਾ ਹੈ ਅੱਜ ਰਾਤ ਨੂੰ ਇਸ ਨੂੰ ਬੁਲਾ ਘੱਲਾਂਗਾ। ੨੦ ਕੁਅਰਿ=ਵੇਸ਼ਵਾ ਭਾਵ ਭੈਣ। ੨੧

ਕੁਆਰ=ਰਾਜ ਪੁਤ੍ਰ ਨੇ। ਭਗਨ=ਭੈਣ ਤੇ ਭਰਾ ਦਾ ਫਰਕ। ੨੨

ਇਸਤਰੀ ਨੇ ਛਲ ਲਿਆ ਹੈ ਓੜਕ ਨੂੰ ਜਾਂ ਮੂਰਖ ਨੂੰ ਜੋ ਜੁਆਨ ਕੋਮਲ ਰਾਜਾ ਸੀ। ੨੩

ਜਦੋਂ ਓਹ ਵੇਸ਼ਵਾ ਦੇ ਗਹਿਣੇ ਕਪੜੇ ਪਾ ਲੈਂਦੀ ਹੈ। ਤਾਂ ਓਹ ਰਾਤ ਦਿਨ ਭਰਾ ਨਾਲ ਖੇਹ ਖਾਂਦੀ ਹੈ। ਜਦੋਂ ਭੈਣ ਦੇ ਗਹਿਣੇ ਪਾ ਲੈਂਦੀ ਹੈ ਭਾਵ ਰੂਪ ਵਟਾ ਲੈਂਦੀ ਹੈ। ਕੋਈ ਨਹੀਂ ਜਾਣ ਸਕਦਾ ਹੈ ਕਿ ਰਾਜਾ ਤੇ ਭੈਣ ਕੀ ਕਰਦੇ ਹਨ ਜਾਂ ਰਾਜਾ ਨਹੀਂ ਵੇਖ ਸਕਦਾ ਹੈ ਕਿ ਇਹ ਕੀ ਕਰਦੀ ਹੈ ਭਾਵ ਰਾਜ ਪੁਤ੍ਰ ਬੜਾ ਮੂਰਖ ਹੈ ਜੋ ਭੈਣ ਦਾ ਛਲ ਨਹੀਂ ਪਛਾਣ ਸਕਦਾ ਹੈ ਤੇ ਰੋਜ ਭੈਣ ਨਾਲ ਖਰਾਬੀ ਕਰਦਾ ਹੈ। ਜਾਂ ਰਾਜਾ ਨਹੀਂ ਲਖਦਾ ਹੈ ਇਹ ਕੀ ਕੰਮ ਕਰਦਾ ਹੈ, ਲਖ ਲਾਹਨਤ ਹੈ ਇਸ ਨੂੰ। ੨੪

## ਚਰਿਤ੍ਰ ੨੧੩

ਬੁੰਦੇਲ ਖੰਡ ਸ਼ਹਿਰ ਜਾਂ ਦੇਸ ਦਾ ਇਕ ਰੁੱਦ ਕੇਤ ਰਾਜਾ ਸੀ। ਓਹ ਰਾਤ ਦਿਨ ਅੱਠੇ ਪਹਿਰ ਸ਼ਿਵਜੀ ਦੀ ਹੀ ਸੇਵਾ ਕਰਦਾ ਰਹਿੰਦਾ ਸੀ। ੧

ਸ੍ਰੀ ਕ੍ਰਿਤੁ ਕ੍ਰਿਤਮਤੀ=ਇਸਤ੍ਰੀ ਦਾ ਨਾਮ ਹੈ। ਉਸਦੇ ਰੂਪ ਸਮਾਨ ਹੋਰ ਕੋਈ ਇਸਤ੍ਰੀ ਨਹੀਂ ਸੀ। ਅਪਣਾ ਮਨ ਉਸਨੇ ਅਪਣੀ ਇਸਤ੍ਰੀ ਦੇ ਹਥ ਦੇ ਘੱਤਿਆ ਸੀ। ੨

ਸ੍ਰੀ ਮ੍ਰਿਗ ਨੇਤ੍ਰ ਸਰੂਪ ਉਸਦੀ ਇਕ ਧੀ ਸੀ। ਓਹ ਵੱਡਿਆਂ ੨ ਰਾਜਿਆਂ ਪਾਸੋਂ

ਨਹੀਂ ਲਈ ਗਈ ਹੈ ਅਨੇਕਾਂ ਹੀ ਰਾਜੇ ਚਾਹ ਚਾਹ ਕੇ ਭਾਵ ਪਰੇਮ ਨਾਲ ਹਥ ਜੋੜਕੇ ਚਾਹ ਵਾਲੇ ਭਾਵ ਇਛਿਆ ਵਾਲੇ ਹੋਕੇ ਚਾਹੁਣ ਵਾਲੇ ਹੋਕੇ ਅਨੇਕਾਂ ਹੀ ਚਲੇ ਗਏ ਹਨ ਜਾਂ ਚਾਹ ਰਹੇ ਹਨ। ੩

ਇਕ ਇੰਦ੍ਰ ਕੇਤ ਰਾਜਾ ਸੀ ਉਸ ਚੱਛ ਮਤੀ ਭਾਵ ਓਸੇ ਉਤਲੀ ਮ੍ਰਿਗ ਨੇਤ੍ਰ ਸਰੂਪ ਇਸਤ੍ਰੀ ਦਾ ਹੀ ਨਾਮ ਹੈ ਇਸ ਨੇ ਉਸ ਰਾਜੇ ਨੂੰ ਵੇਖ ਲਿਆ ਹੈ। ਇਸ ਇਸਤ੍ਰੀ ਨੇ ਛੇਤੀ ਨਾਲ ਆਪਣੇ ਮਨ ਨੂੰ ਸਰੀਰ ਵਿਚੋਂ ਕੱਢਕੇ ਇੰਦ੍ਰ ਕੇਤ ਰਾਜੇ ਦੇ ਹਥ ਵੇਚ ਦਿਤਾ ਹੈ ਭਾਵ ਉਸ ਉਤੇ ਪ੍ਰੇਮਣਿ ਹੋ ਗਈ ਹੈ। ੪

ਵਿਚਾਰਾਂ ਨੂੰ ਵਿਚਾਰਦੀ ਸੋਚਦੀ ਹੈ। ਛੈਲ=ਜੁਆਨ। ੫

ਸਖੀ । ਮਨ ਨੂੰ ਭੌਣ ਵਾਲੇ ਦੇ ਘਰ ਘੱਲੀ ਹੈ। ਕੁਅਰਿ=ਉਸ ਇਸਤ੍ਰੀ ਦੇ ਨਾਲ। ੬

ਅਧਰਨ=ਹੋਠਾਂ ਦਾ ਰਸ ਪੀਤਾ। ੭

ਭਾਵ ਸ਼ਿਵਜੀ ਤੋਂ ਵੀ ਨਹੀਂ ਡਰਦੀ ਹੈ। ਜਿਸ ਤਰਾਂ ੨ ਮੰਜਾ ਚੀਕਦਾ ਹੈ ਤਾਂ ਨਾਲ ੨ ਘੰਟਾ ਵਜਾਈ ਜਾਂਦੀ ਹੈ ਕਿ ਕੋਈ ਆਦਮੀ ਮੰਜੇ ਦਾ ਖੜਾਕ ਨ ਸੁਣ ਲਵੇ। ਉਸ ਮੰਜੇ ਦੀ ਚੀਕ ਦੇ ਨਾਲ ਹੀ ਘੰਟੇ ਦੀ ਧੁਨ ਜਾਂ ਘੰਟੇ ਦੀ ਅਵਾਜ ਨਾਲ ਮੰਜੇ ਦਾ ਅਵਾਜ ਮਿਲਿਆ ਰਹਿੰਦਾ ਹੈ ਕੋਈ ਵੀ ਮੂਰਖ ਇਸ ਛਲ ਨੂੰ ਨਹੀਂ ਸਮਝ ਸਕਿਆ ਹੈ। ੮

ਤੀਰ=ਪਾਸ। ਤੂੰ ਦੋ ਘੜੀਆਂ ਏਥੇ ਹੀ ਖੜੋਤਾ ਰਹੋ। ੯

ਰਾਜਾ ਲੋਕਾਂ ਨੂੰ ਆਖਦਾ ਹੈ ਹੱਛਾ ਭਾਈ ਅਸੀਂ ਦੋ ਘੜੀਆਂ ਏਥੇ ਬੈਠ ਜਾਂਦੇ ਹਾਂ। ੧੦

ਪ੍ਰੀਤੀ ਪ੍ਰਗਟ ਕੀਤੀ ਬਹੁਤ ਜੋਰ ਦੇ ਨਾਲ ਬਿਭਚਾਰ ਕਰਨ ਨਾਲ ਸੇਜਾ ਬੋਲਦੀ ਹੈ, ਪਰ ਓਹ ਇਸਤ੍ਰੀ ਰਸ ਦੀ ਮਾਰੀ ਹੋਈ ਇਕ ਹੱਥ ਨਾਲ, ਨਾਲ ਨਾਲ ਹੀ ਘੰਟਾ ਵਜਾਈ ਜਾਂਦੀ ਹੈ। ੧੧

ਰਾਜੇ ਮੂਰਖ ਨੇ ਓਹ ਅਵਾਜ ਘੰਟੇ ਦੀ ਹੀ ਸਮਝੀ ਹੈ। ਇਸਤ੍ਰੀ ਨੇ ਇਹ ਕੀ ਕੰਮ ਕੀਤਾ ਹੈ (ਰਾਜੇ ਨੇ ਇਹ ਨਹੀਂ ਸਮਝਿਆ ਹੈ)। ੧੨

ਛੋਰ=ਬੂਹਾ ਖੋਲ ਦਿਤਾ ਹੈ। ੧੩ ਚਿੰਤਾ ਨਾਲ ਦੁਖੀ ਹੋਇਆ ਬਹੁਤ ਹੀ ਕੰਬਦਾ ਹੈ। ਜਿਕਰ ਕੇਲੇ ਨੂੰ ਹਵਾ ਹਲਾਂਦੀ ਹੈ। ੧੫

ਅਜਾਏ=ਬਕਰੀ ਵਾਂਗ ਮੇਰੀ ਨਿਹੱਕ ਜਾਨ ਨ ਚਲੀ ਜਾਵੇ। ਸ਼ਿਵਜੀ ਦੇ ਗਲ ਉਤੇ ਚੜਾ ਦੇਵੇਗਾ (ਮੇਰਾ ਸਿਰ ਕੱਟਕੇ)। ੧੬

ਤਰਨਿ=ਇਸਤ੍ਰੀ ਨੇ ਆਖਿਆ ਹੇ ਮਿਤ੍ਰ ਤੂੰ ਚਿੰਤਾ ਨ ਕਰ। ਤੇਰੇ ਮੈਂ ਹੁਣ ਪ੍ਰਾਣ ਬਚਾ ਲੈਂਦੀ ਹਾਂ। ਪਿਓ ਦੇ ਵੇਖਦਿਆਂ ਹੀ ਤੈਨੂੰ ਪਤੀ ਕਰਕੇ ਵਰਾਂਗੀ। ੧੭

ਤਨ=ਨਾਲ ਪਿਤਾ ਦੇ ਭਾਵ ਪਿਤਾ ਨਾਲ ਆਪ ਗੱਲ ਕੀਤੀ ਹੈ ਜਾਕੇ। ਅਪਣੇ ਹਥ ਨਾਲ ਫੜਕੇ ਮੈਨੂੰ ਪਤੀ ਦਿਤਾ ਹੈ। ਕ੍ਰਿਪਾ ਕੀਤੀ ਹੈ। ੧੮

ਹੇ ਪਿਤਾ ਜੀ ਚਲੋ ਓਥੇ ਸ਼ਿਵ ਮੰਦਰ ਦੇ ਵਿਚ ਮੈਂ ਤੁਹਾਨੂੰ ਅਪਣਾ ਪਤੀ ਵਿਖਾਵਾਂ। ਉਸ ਲੜਕੀ ਨੇ ਅਪਣੇ ਪਿਤਾ ਨੂੰ ਨਾਲ ਲਿਆਕੇ ਮਿਤ੍ਰ ਨੂੰ ਵਿਖਾ ਦਿਤਾ ਹੈ ਕਿ ਇਹ

ਮੇਰਾ ਪਤੀ ਹੈ ਜੋ ਸ਼ਿਵਜੀ ਨੇ ਮੈਨੂੰ ਦਿਤਾ ਹੈ। ੧੯
ਅਪਣੇ ਹਥ ਨਾਲ ਧੀ ਦਾ ਹਥ ਫੜਿਆ ਹੈ। ੨੦
ਅਸਾਂ ਵੀ ਅੱਜ ਤੈਨੂੰ ਓਸੇ ਨੂੰ ਹੀ ਦੇ ਦਿਤਾ ਹੈ। ੨੧
ਇਸ ਛਲ ਨਾਲ ਇਸਤ੍ਰੀ ਨੇ ਅਪਣਾ ਵਿਆਹ ਅਪਣੇ ਮਿਤ੍ਰ ਨਾਲ ਕਰਾ ਲਿਆ ਹੈ।
ਮਰਖ ਰਾਜਾ ਇਸ ਛਲ ਨੂੰ ਨਹੀਂ ਸਮਝ ਸਕਿਆ ਹੈ। ੨੨

## ਚਰਿਤ੍ਰ ੨੧੪

ਧਰਤੀ ਅਸਥਾਨ ਵਿਚ ਬਹੁਤ ਹੀ ਚਾਨਣ ਵਾਲਾ ਵਾ ਜਸ ਵਾਲਾ। ਰਹਈ=ਰਹਿੰਦਾਸੀ। ਵਰਤ ਰਖਦਾ ਸੀ। ਜਗਤ ਇਹ ਆਖਦਾ ਸੀ ੧
ਸ੍ਰੀ ਬੁੰਦੇਲਮਤੀ ਇਸ ਰਾਜੇ ਦੀ ਇਸਤ੍ਰੀ ਸੀ। ਜਿਸਦੇ ਵਿਚ ਰਾਜੇ ਦਾ ਸਦਾ ਜੀਅ ਵਸਦਾ ਸੀ ਭਾਵ ਪਿਆਰੀ ਸੀ ਰਾਜੇ ਨੂੰ। ਇਸ ਇਸਤ੍ਰੀ ਦੀ ਇਕ ਗੁਲਜਾਰ ਮਤੀ ਧੀ ਸੀ। ਸਾਰੇ ਜਗਤ ਵਿਚ ਕੋਈ ਵੀ ਇਸਤ੍ਰੀ ਇਸਦੇ ਬਰਾਬਰ ਨਹੀ ਸੀ। ੨
ਇਸਨੇ ਇਕ ਜੁਆਨ ਆਦਮੀ ਵੇਖਿਆ ਜੋ ਬਹੁਤ ਹੀ ਰੂਪ ਦੀ ਖਾਣ ਸੀ। ੩
ਰਸ=ਸ੍ਵਾਦ, ਅਨੰਦ ਲੈਣ ਲੱਗੀ, ਘਰ ਦੀ ਖਬਰ। ਉਰ=ਰਿਦੇ ਨਾਲ। ੪
ਜੁਆਨ ਆਦਮੀ, ਜੁਆਨ ਇਸਤ੍ਰੀ ਹੈ, ਇਸ ਲਈ ਬੜੀ ਪ੍ਰੀਤੀ ਵਧੀ ਹੈ। ੫
ਪਰ ਮਾਤਾ ਪਿਤਾ ਤੋਂ ਮਨ ਵਿਚ ਬਹੁਤ ਹੀ ਡਰਦੀ ਹੈ। ਪਿਆਰੇ ਨੂੰ ਆਖਿਆ ਹੈ ਕਿ ਮੈਨੂੰ ਸੰਗ ਕਰ ਲੈ ਭਾਵ ਨਾਲ ਹੀ ਲੈ ਚਲ। ੬
ਮਿਤਰ ਆਖਣ ਲਗਾ ਅਸੀ ਦੋਵੇਂ ਜਣੇ ਘੋੜਿਆਂ ਉਤੇ ਚੜ ਬੈਠਦੇ ਹਾਂ, ਤੂੰ ਆਪਣੇ ਪਿਤਾ ਦਾ ਸਾਰਾ ਖਜਾਨਾ ਨਾਲ ਲੈ ਚਲ ਜਾਂ ਇਹ ਉਪਰਲੀ ਗਲ ਇਸਤ੍ਰੀ ਹੀ ਆਖਦੀ ਹੈ। ਮਨ ਭਾਂਦੀ ਤੇਰੇ ਨਾਲ ਪ੍ਰੀਤੀ ਕਰਾਂਗੀ। ਸਾਰਾ ਹੰਕਾਰ ਕਾਮ ਦਾ ਦੂਰ ਕਰਾਂਗੀ। ੭
ਇਸਤ੍ਰੀ ਨੇ ਮਿਤਰ ਦੀ ਗਲ ਸੁਣਕੇ ਚੰਗੀ ੨ ਕਰਕੇ ਆਖਿਆ ਹੈ। ਉਸ ਇਸਤ੍ਰੀ ਨੇ ਅਪਣੇ ਪਿਤਾ ਦਾ ਸਾਰਾ ਖਜਾਨਾ ਲੈ ਲਿਆ ਹੈ। ਚਾਂਦਾ ਸ਼ਹਿਰ ਨੂੰ ਛੱਡਕੇ ਦੱਖਣ ਨੂੰ ਚਲੀ ਗਈ ਹੈ। ੮ ਇਹ ਚਿੱਠੀ ਲਿਖਕੇ ਘਰ ਵਿਚ ਰੱਖ ਗਈ ਹੈ।
ਮੈਂ ਤੀਰਥਾਂ ਦਾ ਇਸਨਾਨ ਕਰਨ ਨੂੰ ਚਲੀ ਗਈ ਹਾਂ। ੯
ਉੱਧਲ ਚਲੀ ਭਾਵ ਨਿਕਲ ਚੱਲੀ ਹੈ ਓਹ ਮਿਤ੍ਰ ਉਧਾਲਕੇ ਲੈ ਚਲਿਆ ਹੈ। ਉਸ ਨਾਲ ਹਿਤ ਕਰਕੇ ਤੁਰ ਪਈ ਹੈ। ਹੰਕਾਰ ਕਾਮ ਦਾ ਸਾਰਾ ਦੂਰ ਕਰਦੀ ਹੈ। ੧੦
ਜਦੋਂ ਓਹ ਇਸਤ੍ਰੀ ਭੁੱਖੀ ਮਰਨ ਲਗੀ। ਤਾਂ ਹੀ ਪਿਆਰੇ ਮਿਤ੍ਰ ਚੋਰ ਨੂੰ ਛੱਡਕੇ ਪਿਛਾਹਾਂ ਨੂੰ ਦੌੜ ਪਈ ਹੈ। ੧੧ ਮਾਤਾ ਪਿਤਾ ਦੇ ਪੈਰੀਂ ਚੰਬੜ ਰਹੀ ਹੈ। ਮੈਂ ਜੇਹੜਾ ਤੀਰਥਾਂ ਉਤੇ ਜਾਕੇ ਧਰਮ ਕੀਤਾ ਹੈ ਓਹ ਲੈ ਲਓ। ਭਾਵ ਤੁਹਾਨੂੰ ਦਿਤਾ। ਅੱਧਾ ਪੁੰਨ ਮੈਨੂੰ ਵਿਚੋਂ ਦਿਓ ਜੋ ਮੈਨੂੰ ਅਸੀਸਾਂ ਦਿਓ। ੧੨
ਅਪਣੀ ਇਸਤ੍ਰੀ ਦੇ ਨਾਲ ਹੀ ਮਿਲਕੇ ਧੀ ਨੂੰ ਰਾਜੇ ਨੇ ਧੰਨ ੨ ਆਖਿਆ।

ਅਨਾਇ=ਨ੍ਹਾਕੇ। ੩੧
ਫੇਰ ਮਿਤ੍ਰ ਨੂੰ ਛੱਡ ਦਿਤਾ। ਰਾਜੇ ਮੂਰਖ ਨੇ ਇਸ ਛਲ ਦਾ ਕੋਈ ਭੇਦ ਨਹੀ ਸਮਝਿਆ ਹੈ ਸਗੋਂ ਧੀ ਨੂੰ ਪਿਆਰ ਨਾਲ ਗਲ ਨਾਲ ਲਾ ਲਿਆ ਹੈ। ੧੪

## ਚਰਿਤ੍ਰ ੨੧੫

ਓਹ ਰਣਧੀਰ ਰਾਜਾ ਸੰਭਾ ਦੱਖਣ ਦੇਸ ਦਾ ਸਦਾ ਹੀ ਔਰੰਗਜੇਬ ਨਾਲ ਲੜਦਾ ਰਹਿੰਦਾ ਸੀ। ੧
ਕਲਸ=ਸਿਰੋਮਣੀ ਕਵੀ। ਉਸ ਰਾਜੇ ਦੇ ਘਰ ਜੋਹੜਾ ਕਵੀ ਰਹਿੰਦਾ ਸੀ। ਉਸ ਕਵੀ ਦੇ ਘਰ ਇਕ ਪਰੀ ਵਰਗੀ ਧੀ ਸੀ। ੨
ਜਦੋਂ ਸੰਭਾ ਨੇ ਉਸ ਲੜਕੀ ਦਾ ਰੂਪ ਵੇਖਿਆ। ਫੜਕੇ ਤੋੜਾਂ ਭਾਵ ਚੰਗੀ ਤਰਾਂ ਜੋਰ ਨਾਲ ਖਰਾਬੀ ਕਰਾਂ। ਮੈਂ ਇਸ ਬ੍ਰਾਹਮਣੀ ਨੂੰ ਨਹੀਂ ਕੁਛ ਛੱਡਾਂਗਾ। ੩
ਜੁਆਨ ਲੜਕੀ, ਤਨ=ਨਾਲ। ੪
ਮੇਰੀ ਧਰਮ ਦੀ ਬਾਤ ਰਹਿ ਗਈ ਭਾਵ ਧਰਮ ਜਾਂਦਾ ਰਿਹਾ ਹੈ। ਜੇ ਹਾਂ ਆਖਦੀ ਹਾਂ ਤਾਂ ਧਰਮ ਜਾਂਦਾ ਹੈ। ਜੇ ਨਾਹ ਆਖਦੀ ਹਾਂ ਤਾਂ ਘਰ ਤੋਂ ਬੱਧੀ ਹੋਈ ਰਾਜੇ ਪਾਸ ਚਲੀ ਜਾਵਾਂਗੀ ਭਾਵ ਰਾਜਾ ਫੜਕੇ ਮੰਗਾ ਲਵੇਗਾ। ੫
ਅਪਣਾ ਧਰਮ ਰੱਖ ਲਈਏ ਤੇ ਉਸ ਮੂਰਖ ਨੂੰ ਮਾਰ ਘੱਤੀਏ। ਜੇ ਮੈਂ ਨਾਹ ਕੀਤੀ ਤਾਂ ਉਹ ਪਾਪੀ ਨਾਹ ਕੀਤੀ ਦਾ ਨਾਮ ਹੀ ਸੁਣ ਲਵੇਗਾ ਜਦੋਂ ਤਾਂ ਓਹ ਮੇਰੀ ਮੰਜੀ ਚੁਕਾਕੇ ਘਰ ਮੰਗਾ ਲਵੇਗਾ (ਫੇਰ ਮੈਂ ਕੀ ਕਰਾਂਗੀ)। ੬
ਹੇ ਸਖੀ ਸੁਣ। ਮੁਨਿ=ਸ਼ਿਵਜੀ ਨੂੰ ਮੈਂ ਕਲ ਪੂਜਣ ਜਾਵਾਂਗੀ। ਓਥੇ। ਤੂੰ ਆਪ ਰਾਜਾ ਜੀ ਆ ਜਾਣਾ। ੭
ਭੋਰ=ਸਵੇਰ। ਰਾਜੇ ਨੂੰ ਵੀ ਓਥੇ ਇਸਨੇ ਸੱਦ ਲਿਆ ਹੈ। ਨਾਲੇ ਓਧਰ ਸੰਭਾ ਦੇ ਵੈਰੀ ਇਕ ਮੁਗਲ ਵਲ ਏਸੇ ਲੜਕੀ ਨੇ ਅਪਣਾ ਇਕ ਨੌਕਰ ਘੱਲ ਦਿਤਾ ਹੈ ਕਿ ਛੇਤੀ ਆਓ। ਕਿ ਸੰਭਾ ਨੂੰ ਆਕੇ ਕੁੱਤੇ ਦੀ ਮੌਤ ਮਾਰੋ। ੮
ਜਦੋਂ ਵੈਰੀ ਦੀ ਫੌਜ ਦੌੜ ਕੇ ਆ ਗਈ ਹੈ। ਇਸ ਇਸਤ੍ਰੀ ਦੇ ਸਹਿਤ ਹੀ ਰਾਜੇ ਨੂੰ ਫੜ ਲਿਆ ਹੈ। ਇਸ ਮੁਗਲ ਦਾ ਵੀ ਮਨ ਬੇਈਮਾਨ ਹੋ ਗਿਆ ਇਸ ਲੜਕੀ ਨੂੰ ਵੇਖਕੇ। ੯
ਇਸ ਤਰਨ ਕਲਾ ਇਸਤ੍ਰੀ ਨੇ ਉਸ ਮੁਗਲ ਨੂੰ ਨੇਤਰਾਂ ਦੀ ਹੇਰਾ ਫੇਰੀ ਵਿਖਾਕੇ ਉਸਦਾ ਮਨ ਮੋਹ ਲਿਆ ਹੈ। ੧੦
ਕੈਫ=ਬਹੁਤ ਸ਼ਰਾਬ ਪਿਆਈ। ਮੁਗਲ ਦੇ ਮਨ ਦੇ ਸਾਰੇ ਦੁਖ ਦੂਰ ਕਰ ਦਿਤੇ। ੧੧
ਸੁੱਤੇ ਪਏ ਮੁਗਲ ਦਾ ਸਿਰ ਵੱਢਕੇ ਅਪਣਾ ਧਰਮ ਬਚਾਕੇ ਚਲੀ ਗਈ ਹੈ। ੧੨
ਸਿਖਿਆ ਦੇਂਦੇ ਹਨ। ਇਸਤ੍ਰੀਆਂ ਦੇ ਛਲਾਂ ਨੂੰ ਕੋਈ ਵੀ ਨਹੀਂ ਜਾਣ ਸਕਦਾ ਹੈ। ਬ੍ਰਹਮਾ, ਬਿਸ਼ਨ, ਸ਼ਿਵਜੀ ਆਦਕ ਸਾਰੇ ਦੇਵਤੇ ਤੇ ਇੰਦ੍ਰ ਭਾਵੇਂ ਕੋਈ ਵੀ ਹੋਵੇ। ੧੩

# ਚਰਿਤ੍ਰ ੨੧੯

ਇਕ ਜੋਗੀ ਬੜੇ ਗਾਹੜੇ ਬਣ ਵਿਚ ਰਹਿੰਦਾ ਸੀ । ਚੇਟਕ ਨਾਥ ਉਸ ਜੋਗੀ ਦਾ ਨਾਮ ਸਾਰਾ ਜਗਤ ਆਖਦਾ ਸੀ । ਓਹ ਜੋਗੀ ਇਸ ਪਿੰਡ ਤੋਂ ਰੋਜ ਇਕ ਆਦਮੀ ਨੂੰ ਖਾਂਦਾ ਸੀ । ਇਸ ਲਈ ਸਾਰਿਆਂ ਲੋਕਾਂ ਦੇ ਮਨ ਵਿਚ ਉਸ ਜੋਗੀ ਵਲੋਂ ਬੜਾ ਡਰ ਔਂਦਾ ਸੀ । ੧

ਜਿਸ ਦੀ ਸੋਭਾ ਆਖੀ ਨਹੀਂ ਜਾਂਦੀ ਸੀ । ਓਹ ਸਾਰੇ ਜਗਤ ਤੋਂ ਸੁੰਦਰ ਬਣੀ ਤਣੀ ਰਹਿੰਦੀ ਸੀ । (ਹਾਰ ਸ਼ਿੰਗਾਰ ਲਾਕੇ ਜਾਂ ਰੂਪ ਕਰ ਕੇ ਹੀ ਸੁੰਦਰ ਸੀ) ਕਹਣੀ=ਆਖਦੀ ਸੀ ਭਾਵ ਪੜੀ ਹੋਈ ਸੀ ਮੂੰਹ ਤੋਂ ਸਭ ਵਿਦਿਆ ਨੂੰ ਬੋਲ ਸੱਕਦੀ ਸੀ । ੨

ਇਸ ਰਾਣੀ ਦਾ ਮਾਲਕ ਵੀ ਜੋਗੀ ਤੋਂ ਬਹੁਤ ਡਰ ਪਾਂਦਾ ਸੀ । ਇਕ ਆਦਮੀ ਨੂੰ ਓਹ ਰੋਜ ਪਿੰਡ ਤੋਂ ਘਲ ਕੇ ਜੋਗੀ ਨੂੰ ਖੁਆਂਦਾ ਸੀ । ਆਪ ਵੀ ਮਨ ਵਿਚ ਬਹੁਤ ਡਰ ਧਰਦਾ ਭਾਵ ਕਰਦਾ ਸੀ । ਕਿਤੇ ਮੈਨੂੰ ਖਾਣਾ ਵੀ ਜੋਗੀ ਨ ਕਰ ਜਾਵੇ ਭਾਵ ਮੈਨੂੰ ਵੀ ਨ ਖਾ ਜਾਵੇ । ੩

ਤਾਂ ਰਾਣੀ ਨੇ ਰਾਜੇ ਨੂੰ ਹਸ ਕੇ ਬਚਨ ਆਖੇ । ਹੇ ਪ੍ਰਾਣਾਂ ਤੋਂ ਪਿਆਰੇ ਰਾਜਾ ਜੀ ਮੇਰੀ ਗਲ ਸੁਣੋ । ਕੋਈ ਇੱਕੁਰ ਦਾ ਜਤਨ ਕਿਉਂ ਨ ਕਰੀਏ । ਜੋ ਪ੍ਰਾਣਾਂ ਨੂੰ ਬਚਾ ਲਈਏ ਤੇ ਜੋਗੀ ਨੂੰ ਮਾਰ ਘੱਤੀਏ । ੪

ਰਾਣੀ ਨੇ ਰਾਜਾ ਨਾਲ ਇਸਤਰਾਂ ਸਾਰਾ ਪ੍ਰਸੰਗ ਆਖਿਆ ਹੈ ਤੇ ਫੇਰ ਚੰਗੇ ੨ ਗਹਿਣੇ ਅਪਣੇ ਅੰਗਾਂ ਵਿਚ ਪਾ ਲਏ ਹਨ । ਬਲੀ ਦੇਣ ਦੀ ਭਾਵ ਛਕਣ ਛਕੌਣ ਦੀ ਅਥਵਾ ਤੇਲ ਆਦਿਕ ਜਿਸ ਵਿਚ ਜੋਗੀ ਨੂੰ ਸਾੜਨਾ ਹੈ ਜਾਂ ਜੋਗੀ ਨੂੰ ਪ੍ਰਸੰਨ ਕਰ ਕੇ ਵਿਖੌਣਾ ਤੇ ਛਕੌਣਾ ਹੈ ਇੱਕੁਰ ਦੀ ਬਹੁਤ ਸਾਰੀ ਸਮੱਗਰੀ ਨਾਲ ਲੈ ਲਈ ਹੈ ਅੱਧੀ ਰਾਤ ਨੂੰ ਰਾਣੀ ਜੋਗੀ ਦੇ ਪਾਸ ਚਲੀ ਗਈ ਹੈ । ੫

ਖਾਣਾ ਭੋਜਣ ਜਾਂ ਭੋਜ=ਚਬੀਣਾ ਜੋ ਕੋਈ ਚੱਬਣ ਵਾਲੀ ਵਸਤੂ ਸੀ ਸਭ ਚੰਗਾ ਚੰਗਾ ਖਾਣਾ ਉਸ ਨੂੰ ਪਹਿਲੇ ਖਵਾਇਆ ਹੈ । ਫੇਰ ਬਹੁਤ ਸਾਰੀ ਸ਼ਰਾਬ ਪਿਆਈ ਹੈ । ਮੈਂ ਤਾਂ ਤੇਰੇ ਨਾਲ ਭਜਨ ਵਾਸਤੇ ਆਈ ਹਾਂ ਭਾਵ ਬਿਭਚਾਰ ਕਰਨ ਵਾਸਤੇ । ੬

ਜਿਸ ਰੀਤੀ ਨਾਲ ਤੂੰ ਰੋਜ ਆਦਮੀ ਖਾਂਦਾ ਹੈ ਓਹ ਜਤਨ ਤੂੰ ਪਹਿਲੇ ਮੈਨੂੰ ਦੱਸ । ੭

ਜੋਗੀ ਬੜਾ ਪ੍ਰਸੰਨ ਹੋ ਗਿਆ ਤੇ ਆਖਣ ਲੱਗਾ ਅਜ ਬਰਾਬਰ ਤਾਂ ਮੈਨੂੰ ਧਰਤੀ ਅਸਮਾਨ ਉਤੇ ਕਦੀ ਵੀ ਸੁਖ ਨਹੀਂ ਹੋਇਆ ਹੈ । ੮

ਉਬੜਵਾਇ ਛੇਤੀ ਨਾਲ ਉੱਠਕੇ ਖੜੋ ਗਿਆ ਹੈ । ਰਾਣੀ ਦੀ ਬਾਂਹ ਫੜਕੇ ਮਨ ਵਿਚ ਬੜਾ ਹੀ ਖੁਸ਼ੀ ਹੋਇਆ ਹੈ । ਮੂਰਖ ਜੋਗੀ ਨੇ ਛਲ ਨਹੀਂ ਸਮਝਿਆ ਹੈ (ਦੇਖੋ ਕਿੱਡੀ ਕਿੱਡੀ ਅਕਲ ਵਾਲਿਆਂ ਦੀ ਮੱਤ ਇਸਤਰੀ ਮਾਰ

ਦੇਂਦੀ ਹੈ। ਉਂਞ ਵੀ ਕਾਮੀ ਦੀ ਅਕਲ ਹੋਸ਼, ਸੁਰਤੀ ਟਿਕਾਣੇ ਨਹੀਂ ਰਹਿੰਦੀ ਹੈ ਕਾਮ ਅਕਲ ਮਾਰ ਦੇਂਦਾ ਹੈ) । ੯

ਇਕ ਵੱਡਾ ਸਾਰਾ ਕੜਾਹਾ ਵੇਖਿਆ ਹੈ। ਉਸ ਦੇ ਦੁਵਾਲੇ ਜੋਗੀ ਨੇ ਸਤ ਭੁਆਟਣੀਆਂ ਲਈਆਂ ਹਨ । ਬਸ ਰਾਣੀ ਨਾਲ ਨਾਲ ਤੁਰੀ ਜਾਂਦੀ ਵੇਖਦੀ ਜਾਂਦੀ ਸੀ ਜੋਗੀ ਨੂੰ ਫੜਕੇ ਕੜਾਹੇ ਦੇ ਵਿਚ ਸੁੱਟ ਘੱਤਿਆ ਹੈ। ਜੋ ਜੀਊਂਦਾ ਸੀ ਭੁੰਨ ਕੇ ਮਾਰ ਘੱਤਿਆ ਹੈ। ੧੦

ਅਪਣਾ ਆਪ ਬਚਾ ਕੇ ਜੋਗੀ ਨੂੰ ਭੁੰਨ ਘੱਤਿਆ ਹੈ । ਅਪਣੀ ਪਰਜਾ ਬਚਾ ਲਈ ਹੈ ਇਹ ਛਲ ਇਸਤ੍ਰੀ ਨੇ ਕੀਤਾ ਹੈ । ੧੧

## ਚਰਿਤ੍ਰ ੨੧੭

ਫੂਲਕੂਸ ਇਕ ਪਾਤਸ਼ਾਹ ਦਾ ਨਾਮ ਹੈ ਇਸ ਦਾ ਪੁਤ੍ਰ ਸਿਕੰਦਰ ਸੂਰਮਾ ਸੀ। ਸ਼ਿਵਜੀ ਦਾ ਵੈਰੀ ਕਾਮ ਵੀ ਵੇਖਕੇ, ਸਿਕੰਦਰ ਨੂੰ, ਲੱਜਿਆ ਕਰਦਾ ਸੀ ਭਾਵ ਸਿਕੰਦਰ ਬਹੁਤ ਹੀ ਸੁੰਦਰ ਸੀ, ਸੀਰਤ=ਜਬਾਨ ਦੀ ਮਿੱਠਤ ਤੇ ਸੁੰਦਰਤਾ ਦੇ ਰੂਪ ਵਿਚ ਵੀ ਬਹੁਤ ਹੀ ਚੰਗਾ ਸੀ। ੧

ਜਦੋਂ ਸਿਕੰਦਰ ਨੇ ਰਾਜ ਸਾਜ ਪ੍ਰਾਪਤਿ ਕਰ ਲਿਆ। ਪਹਿਲੇ ਵੱਡਾ ਜੰਗ ਕਰਨ ਵਾਲਿਆਂ ਨਾਲ ਜਾਂ ਜੰਗ ਦੇਸ ਵਾਲਿਆਂ ਨਾਲ ਆਪ ਜੰਗ ਕੀਤਾ। ਓਨਾਂ ਦਾ ਦੇਸ ਖੋਹ ਲਿਆ ਹੈ। ਸਿਕੰਦਰ ਬਾਦਸ਼ਾਹ ਨੇ ਓਸੇ ਵੇਲੇ ਅਪਣੇ ਨਾਮ ਦਾ ਸਿੱਕਾ ਤੋਰਿਆ ਭਾਵ ਹਰ ਥਾਂ ਅਪਣਾ ਨਾਮ ਪ੍ਰਗਟ ਕਰ ਦਿਤਾ। ੨

ਫੇਰ ਦਿੱਲੀ ਵਿਚ ਆਕੇ ਸ਼ਾਹ ਦਾਰਾ ਨੂੰ ਮਾਰਿਆ ਹੈ। ਫੇਰ ਅਗਾਹਾਂ ਹਿੰਦੁਸਤਾਨ ਨੂੰ ਜਿੱਤਣ ਵਾਸਤੇ ਤੁਰ ਪਿਆ ਹੈ। ਫੇਰ ਕਨਕ ਬਜਾ ਦੇਸ ਦੇ ਰਾਜੇ ਨੂੰ ਆਕੇ ਜਿਤਿਆ ਹੈ। ਜੇਹੜਾ ਸਾਹਮਣੇ ਹੋਇਆ ਓਥੇ ਹੀ ਉਸ ਨੂੰ ਮਾਰ ਘੱਤਿਆ ਹੈ। ੩

ਪਹਿਲੇ ਚੰਗੀ ਤਰਾਂ ਰੂਮ ਦੇਸ ਦੇ ਪਾਤਸ਼ਾਹ ਦੀ ਧੀ ਨਾਲ ਵਿਆਹ ਕੀਤਾ। ਕਨੌਜਿਸ=ਕਨੌਜ ਦੇਸ ਦਾ ਈਸ ਰਾਜਾ। ਫੇਰ ਕਨੌਜ ਦੇਸ ਦੇ ਰਾਜੇ ਦੀ ਧੀ ਮਰਦੰਗ ਵਜਾਕੇ ਵਰੀ ਹੈ। ੪

ਫੇਰ ਸਿਕੰਦਰ ਨੈਪਾਲ ਦੇਸ ਨੂੰ ਗਿਆ ਹੈ। ਕਾਲੇ ਹਰਨ ਜਿੰਨਾਂ ਵਿਚ ਕਸਤੂਰੀ ਹੁੰਦੀ ਹੈ ਓਨਾਂ ਨੂੰ ਬਹੁਤ ਹੀ ਰੀਤੀ ਅਨੁਸਾਰ ਫੜ ਲਿਆ ਹੈ ਭਾਵ ਕਸਤੂਰੀ ਵਾਲੇ ਹਰਨ ਨੈਪਾਲ ਦੇਸ ਤੋਂ ਬਹੁਤ ਫੜੇ ਹਨ। ਫੇਰ ਆਪ ਬੰਗਾਲੇ ਦੇਸ ਵਲ ਤੁਰ ਪਿਆ ਹੈ। ਜੇਹੜਾ ਅਗੋਂ ਨੀਵਾਂ ਹੋਕੇ ਆ ਮਿਲਿਆ ਹੈ ਓਹ ਬਚ ਗਿਆ ਹੈ ਜੋ ਅੜ ਖੜੋਤਾ ਹੈ ਓਹ ਓਥੇ ਹੀ ਮਰ ਗਿਆ ਜਾਂ ਮਾਰਿਆ ਗਿਆ ਹੈ। ੫

ਬੰਗਾਲੇ ਦੇਸ ਨੂੰ ਜਿੱਤਕੇ ਫੇਰ ਜਿੰਨਾਂ ਦੇ ਕੰਨ ਛੱਜਾਂ ਜਿੱਡੇ ਵੱਡੇ ੨ ਹਨ ਓਨਾਂ ਦੇ ਦੇਸ ਉਤੇ ਦੌੜ ਕੇ ਗਿਆ ਹੈ। ਓਨਾਂ ਨੂੰ ਜਿਤਕੇ ਫੇਰ ਨਾਗਰ=ਸ਼ਹਿਰ ਜਾਂ ਇਸਤ੍ਰੀਆਂ ਦੇ ਦੇਸ ਉਤੇ ਬਹੁਤ ਹੀ ਗੁਸੇ ਹੋਕੇ ਗਿਆ ਹੈ। ਜੇਹੜੇ ਇਕ ਟੰਗੇ ਬਹੁਤ ਹੀ ਚੰਗੇ

ਸੂਰਮੇ ਬਣੇ ਹੋਏ ਸੀ ਫੇਰ ਓਹ ਸਾਰੇ ਮਾਰੇ ਹਨ ਭਾਵ ਅਪਣੇ ਵੱਸ ਕੀਤੇ ਹਨ। ਪੂਰਬ ਨੂੰ ਜਿੱਤ ਕੇ ਦੱਖਣ ਵਲ ਗਿਆ ਹੈ। ੬

ਝਾੜ ਖੰਡ ਦੇਸ ਨੂੰ ਝਾੜ ਭਾਵ ਮਾਰਕੇ ਜਾਂ ਝਾੜੂ ਪਾਕੇ ਫੇਰ ਚਮਕ=ਛੇਤੀ ਨਾਲ ਚਾਂਦਨ ਦੇਸ ਨੂੰ ਮਾਰਿਆ ਹੈ। ਬਿਦਰਭ ਦੇਸ ਵਾਲਿਆਂ ਨੂੰ ਬਾਰ=ਬਾਲ ਭਾਵ ਸਾੜ ਕੇ ਫੇਰ ਬੁੰਦੇਲ ਖੰਡ ਦੇ ਸੂਰਮਿਆਂ ਨੂੰ ਬਦੀਹਨ=ਵੱਢਿਆ, ਟੁੱਕਿਆ, ਪਾੜਿਆ ਹੈ। ਹਥ ਵਿਚ ਤਲਵਾਰ ਫੜਕੇ, ਜੰਗ ਵਿਚ ਜਾਕੇ, ਬਹੁਤ ਹੀ ਗੁਸੇ ਨਾਲ ਖੰਡਾ ਫੜਕੇ ਨਾਸ ਕੀਤਾ ਹੈ। ਫੇਰ ਮਹਾਰਾਸਟਰ ਦੇਸ, ਤਿਲੰਗ ਦੇਸ, ਦ੍ਰੋੜ ਦੇਸ ਨੂੰ ਤਿਲ ਤਿਲ ਕਰਕੇ ਟੋਟੇ ੨ ਕੀਤਾ ਹੈ। ਜੇਹੜੇ ਬਹੁਤ ਹੀ ਸੁੰਦਰ ਸੂਰਬੀਰ ਸੀ ਓਨਾਂ ਧਰਤੀ ਦਿਆਂ ਰਾਜਿਆਂ ਨੂੰ ਫੜਕੇ ਧਰਤੀ ਦਿਤੀ ਹੈ ਭਾਵ ਓਨਾਂ ਰਾਜਿਆਂ ਦਾ ਰਾਜ ਮੋੜ ਦਿਤਾ ਹੈ ਜੇਹੜੇ ੨ ਬਹੁਤ ਸੁੰਦਰ ਤੇ ਬਹਾਦਰ ਸੀ। ਪਰ ਇਹਨਾਂ ਸਾਰਿਆਂ ਰਾਜਿਆਂ ਨੂੰ ਅਪਣੀ ਈਨ ਮਨਾ ਲਈ ਹੈ ਤੇ ਅਪਣੇ ਬਣਾ ਲਏ ਹਨ, ਅਪਣੇ ਅਧੀਨ ਕਰ ਲਏ ਹਨ ਕਿ ਜਦੋਂ ਮੈਨੂੰ ਲੋੜ ਪਵੇ ਮੈਂ ਤੁਹਾਥੋਂ ਕੰਮ ਲਵਾਂਗਾ। ਦੱਖਣ ਦਿਸ਼ਾ ਨੂੰ ਜਿੱਤ ਕੇ ਫੇਰ ਕਈਆਂ ਪੱਟਨ=ਸ਼ਹਿਰਾਂ ਨੂੰ ਪੁੱਟ ਕੇ ਭਾਵ ਨਾਸ ਕਰਕੇ ਜਾਂ ਜਿੱਤ ਕੇ ਫੇਰ ਪੱਛਮ ਦਿਸ਼ਾ ਵੱਲ ਜਾਣਾ ਕੀਤਾ ਹੈ। ੭

ਬਰਬੀਰਨ ਦੇਸ ਵਾਲਿਆਂ ਨੂੰ ਜਿੱਤਿਆ ਹੈ, ਬਾਹੂ ਸਾਲੀਨ ਦੇਸ ਵਾਲਿਆਂ ਨੂੰ ਨਾਸ ਕੀਤਾ ਹੈ। ਅਰਬ ਦੇਸ ਵਾਲਿਆਂ ਦਾ ਹੰਕਾਰ ਸਾੜਕੇ, ਤੇ ਸਾਰਿਆਂ ਪਦਾਰਥਾਂ ਵਾਲਿਆਂ ਨੂੰ ਦੰਡ ਦਿੱਤਾ ਹੈ। ਬਿਅੰਤ ਬਿਅੰਤ ਵੈਰੀਆਂ ਨੂੰ ਚਰਬ=ਚੱਬਿਆ ਹੈ ਅਤੇ ਜਰਬ=ਦੇਸ ਵਾਲਿਆਂ ਨੂੰ ਜਾਂ ਜਰਬ=ਦੁਖ ਦੇਕੇ ਇਕ ਛਿਨ ਵਿਚ ਮਾਰ ਲਿਆ ਹੈ। ਜਾਂ ਮਾਰ ਲਏ ਹਨ। ਹੇ ਭਰਾਓ, ਹਿੰਗਲਾਜ ਦੇਸ, ਹਬਸ਼ੀ ਦੇਸ, ਹਰੇਵਦੇਸ, ਹਲੱਬੀ ਦੇਸ ਵਾਲਿਆਂ ਨੂੰ ਮਾਰ ਘੱਤਿਆ ਹੈ। ੮

ਮਗਰਬ=ਪੱਛਮ ਦੇਸ ਨੂੰ ਜਿੱਤਕੇ, ਸਾਰਿਆਂ ਹੰਕਾਰੀਆਂ ਨੂੰ ਮਾਰਿਆ ਹੈ। ਜੇਹੜੇ ਸਾਰਿਆਂ ਵਡਿਆਂ ਵਡਿਆਂ ਲੋਕਾਂ, ਸੂਰਮਿਆਂ, ਰਾਜਿਆਂ ਨੂੰ ਵਡੇ ਵਡੇ ਰਾਜੇ ਹੋਰਨਾਂ ਨੂੰ ਚੱਬਦੇ ਭਾਵ ਮਾਰਦੇ ਫਿਰਦੇ ਸਨ ਓਨਾਂ ਨੂੰ ਚਰਬਿਯਨ=ਆਖਿਆ ਗਿਆ ਹੈ ਇਸ ਲਈ ਸਾਰਿਆਂ ਚੱਬਣ ਵਾਲਿਆਂ ਨੂੰ ਚਬਿਆ ਹੈ। ਗਜਨੀ ਦੇਸ ਦਾ ਸਾਰਾ ਹੰਕਾਰ ਗਾਲ ਘੱਤਿਆ ਹੈ। ਮਾਲਨੇਰ ਦੇਸ, ਮੁਲਤਾਨ, ਮਾਲਵਾ ਵੀ ਵੱਸ ਕਰਲਿਆਹੈ। ਹੇ ਭਰਾਓ, ਜਿੱਤ ਦਾ ਨਗਾਰਾ ਪੱਛਮ ਦਿਸ਼ਾ ਵੱਲ ਜੈ ਜੈ ਕਰਕੇ ਜਾ ਦਿਤਾ ਹੈ ਭਾਵ ਪੱਛਮ ਵੱਲ ਜੈ ਦਾ ਨਗਾਰਾ ਜਾ ਵਜਾਇਆ ਹੈ। ੯

ਤਿੰਨਾਂ ਦਿਸ਼ਾਂ ਨੂੰ ਜਿੱਤਕੇ ਪਹਾੜ ਨੂੰ ਜਾਣਾ ਕੀਤਾ ਹੈ। ਸਾਰੇ ਦੇਸੀ ਰਾਜੇ ਨਾਲ ਲੈ ਲੀਤੇ ਹਨ ਜਿੱਤ ਦਾ ਧੌਂਸਾ ਵਜਾਕੇ। ੧੦

ਦੇਸ ਦੇਸ ਦੇ ਸਾਰੇ ਰਾਜੇ ਆਪਣੀ ਆਪਣੀ ਫੌਜ ਲੈਕੇ ਸਾਰੇ ਫੌਜਾਂ ਜੋੜਕੇ ਸਕੰਦਰ ਬਾਦਸ਼ਾਹ ਦੇ ਨਾਲ ਚੜ੍ਹ ਪਏ ਹਨ ਜੇਹੜੇ ਜੇਹੜੇ ਬਹੁਤ ਹੀ ਸੂਰਮੇ ਬਹੁਤ ਹੀ ਚੰਗੇ ਤੋਂ ਚੰਗੇ ਸੀ ਜਾਂ ਜਿਓਂ ਕੇ ਤਿਓਂ ਚੜ੍ਹ ਪਏ ਹਨ ਭਾਵ ਜਿਸ ਹਾਲਤ ਵਿਚ ਬੈਠੇ ਸਨ ਸਭ

ਓਸੇ ਵੇਲੇ ਨਾਲ ਤੁਰ ਪਏ ਹਨ। ੧੧
ਭਾਰੇ ਭਾਰੇ ਸੂਰਮੇ ਪਹਾੜ ਦੇ ਰਸਤੇ ਚੜ੍ਹ ਪਏ ਹਨ। ਬੜੇ ਭਿਆਨਕ ਵਾਜੇ ਭੇਰੀਆਂ ਧੌਂਸੇ ਆਦਕ ਵੱਜੇ ਹਨ। ਸਾਰੀ ਧਰਤੀ ਨੇ ਹਾਲ ਹਾਲ ਕੀਤਾ ਹੈ ਭਾਵ ਸਾਰੇ ਧਰਤੀ ਦੇ ਵਸਨੀਕ ਹਾਲ ਪਾਰ੍ਹਿਆ ਕਰਨ ਲਗ ਪਏ ਹਨ ਜਦੋਂ ਧਰਤੀ ਚਾਲ=ਤੁਰ ਪਈ ਭਾਵ ਹਿੱਲ ਪਈ ਭਾਵ ਡੋਲ ਪਈ ਭਾਵ ਭੁਚਾਲ ਵਾਂਗ ਭੁਚਾਲ ਆ ਪਿਆ ਹੈ। ਜੇਹੜੇ ਦਸ਼ਾ ਪਾਸਿਆਂ ਵਲ ਵਡੇ ਦਸ ਹਾਥੀ ਧਰਤੀ ਨੂੰ ਇਕੋ ਜੇਹਾ ਪੂਰਾ ਪੂਰਾ ਸਾਵਾਂ ਭਾਰ ਰੱਖਣ ਵਾਸਤੇ ਖੜੋਤੇ ਹੋਏ ਹਨ ਭਾਵ ਇਹ ਪ੍ਰਬੰਧ ਪ੍ਰਮੇਸਰ ਨੇ ਆਪ ਕੀਤਾ ਹੋਇਆ ਹੈ ਇਹ ਦਸੇ ਹੀ ਹਾਥੀ ਧਰਤੀ ਨੂੰ ਛਡਕੇ ਦੌੜ ਪਏ ਹਨ ਭਾਵ ਡਰਦੇ ਮਾਰੇ ਆਪਣੀ ਥਾਂ ਛੱਡਕੇ ਤੁਰ ਪਏ ਹਨ, ਧਰਤੀ ਜੋ ਹਿੱਲ ਪਈ, ਬੜਾ ਭਾਰਾ ਜੋਰ ਸ਼ੋਰ ਹੋਇਆ ਭਾਵ ਬੜੇ ਜੋਰ ਦਾ ਰੌਲਾ ਪਿਆ ਵਡੇ ਸ਼ਿਵਜੀ ਮਹਾਰਾਜ ਜੀ ਵੀ ਜਾਗ ਪਏ ਹਨ। ੧੨
ਬਲ਼ਖ ਦੇਸ। ਬੁਖਾਰਾ ਉਜਾੜਿਆ। ਤਿੱਬਤ ਦੇਸ ਵਿਚ ਜਾਕੇ ਤਲਬ= ਨਗਾਰਾ ਵਜਾ ਦਿਤਾ। ੧੩
ਕਸ਼ਮੀਰ ਦੇਸ, ਕਸਿਕਾਰ ਦੇਸ, ਕਾਬਲ ਦੇਸ ਅਪਣੇ ਕਬਜੇ ਕਰ ਲਿਆ ਹੈ। ਕਸ਼ਟ ਵਾਰ ਦੇਸ, ਕਲੂਰ ਦੇਸ, ਕੈਂਥਲ ਦੇਸ਼ ਜਾਂ ਸ਼ਹਿਰਾਂ ਨੂੰ ਵੱਸ ਕਰ ਲਿਆ ਹੈ। ਕਾਬੋਜ ਦੇਸ ਜਾਂ ਸ਼ਹਿਰ ਅਤੇ ਜੇਹੜਾ ਬੜਾ ਔਖਾ ਜਿੱਤਣਾ ਕਿਲਮਾਂਕ ਦੇਸ ਸੀ ਓਥੋਂ ਦੇ ਬੜੇ ਬਹਾਦਰ ਸੂਰਮੇ ਪਲ ਵਿਚ ਕੱਟ ਘੱਤੇ ਹਨ। ਬੜਾ ਤਕੜਾ ਗੁਸਾ ਕਰਕੇ ਚੀਨ ਦੇਸ ਦੇ ਕਰੋੜਾਂ ਕਟਕ ਮਾਰ ਘੱਤੇ ਹਨ। ੧੪
ਫੇਰ ਚੀਨ ਮਚੀਨ ਦੇ ਦੇਸ ਵਲ ਜਾਣਾ ਕੀਤਾ ਹੈ। ਅਗੋਂ ਓਹ ਚੀਨ ਦਾ ਰਾਜਾ ਆਪਣੀ ਲੜਕੀ ਲੈਕੇ ਸਕੰਦਰ ਨੂੰ ਆ ਮਿਲਿਆ ਹੈ। ਭਾਵ ਸਕੰਦਰ ਨੂੰ ਅਪਣੀ ਲੜਕੀ ਦੇਕੇ ਆਪ ਬਚਿਆ ਹੈ। ੧੫
ਸਕੰਦਰ ਨੇ ਧਰਤੀ ਦੀਆਂ ਚਾਰੇ ਨੁਕਰਾਂ ਵੱਸ ਕਰ ਲਈਆਂ। ਭਾਵ ਸਾਰੀ ਧਰਤੀ ਜਿੱਤ ਲਈ ਹੈ। ਫੇਰ ਸਮੁੰਦਰ ਨੂੰ ਮਿਣਨ ਵਾਸਤੇ ਭਾਵ ਅੰਤ ਲੈਣ ਵਾਸਤੇ, ਮਨ ਵਿਚ ਵਿਚਾਰ ਕੀਤੀ ਹੈ। ੧੬
ਵਲੰਦੇਜੀਅਨ ਭਾਵ ਵਲੰਦੇਜ ਦਿਆਂ ਸੂਰਮਿਆਂ ਨੂੰ ਜਿੱਤ ਕੇ ਫੇਰ ਅੰਗਰੇਜ਼ਾਂ ਨੂੰ ਜਾ ਮਾਰਿਆ ਭਾਵ ਵੱਸ ਕੀਤਾ ਹੈ।
ਹੁਣ ਸਮੁੰਦਰ ਦੇ ਬੰਦਰਾਂ ਦੇ ਨਾਮ ਆਇ ਹਨ ਬੰਦਰ ਓਹ ਹੁੰਦਾ ਹੈ ਜਿਸ ਥਾਂ ਸਮੁੰਦਰ ਵਿਚ ਕੋਈ ਸੁਕਾ ਥਾਂ ਪਹਾੜ ਆਦਿਕ ਹੁੰਦਾ ਹੈ ਓਤੇ ਜਾਕੇ ਜਹਾਜ਼ ਖੜੋਂਦੇ ਹਨ ਤੇ ਸਾਰਾ ਸਮਾਨ ਉਤਰ ਦਾ ਚੜ੍ਹਦਾ ਹੈ ਲੈਣ ਦੇਣ ਦਾ ਬਪਾਰ ਵਧਦਾ ਹੈ।
ਮਛਲੀ ਬੰਦਰ ਨੂੰ ਮਾਰ ਕੇ ਫੇਰ ਹੁਗਲੀ ਬੰਦਰ ਨੂੰ ਜਾ ਉਜਾੜਿਆ ਹੈ। ਕੋਕ ਬੰਦਰ ਨੂੰ ਜਿੱਤ ਕੇ ਫੇਰ ਗੂਆ ਬੰਦਰ ਨੂੰ ਜਾ ਲਿਆ ਹੈ। ਫੇਰ ਹਿਜਲੀ ਬੰਦਰ ਵਿਚ ਜਾਕੇ ਜਿੱਤ ਦਾ ਧੌਂਸਾ ਵਜਾਇਆ ਹੈ। ੧੭
ਸੱਤਾਂ ਸਮੁੰਦਰਾਂ ਨੂੰ ਮਿਣਕੇ ਭਾਵ ਵੱਸ ਕਰਕੇ ਫੇਰ ਜ਼ਮੀਨ ਦੇ ਥੱਲੇ ਗਿਆ ਹੈ।

ਸੱਤੇ ਪਤਾਲ ਭਾਵ ਜ਼ਮੀਨ ਦੇ ਹੇਠਲੇ ਸੱਤੇ ਹਿੱਸੇ ਜਿੱਤ ਕੇ ਫੇਰ ਸੁਰਗ ਦਾ ਰਸਤਾ ਫੜ ਲਿਆ ਹੈ । ਬਹੁਤ ਗੁਸਾ ਕਰਕੇ ਸਿਕੰਦਰ, ਇੰਦਰ ਦੇ ਨਾਲ ਲੜਿਆ ਹੈ ਭਾਵ ਇੰਦਰ ਪਾਸੋਂ ਵੀ ਮਾਮਲਾ ਲਿਆ ਹੈ । ਫੇਰ ਜ਼ਮੀਨ ਦੇ ਉਤੇ ਆ ਪ੍ਰਗਟ ਹੋਇਆ ਹੈ । ੧੮

੧੪ ਲੋਕ ਵੱਸ ਕਰ ਲਏ, ਸਾਰੀ ਧਰਤੀ ਜਿੱਤ ਲਈ ਹੈ । ਫੇਰ ਰੂਸ ਦੇ ਦੇਸ ਵਲ ਜਾਣਾ ਕੀਤਾ ਹੈ । ੧੯

ਰੂਸ ਦਾ ਰਾਜਾ ਬੀਰਜ ਸੈਨ ਸੀ । ਰੂਸੀ ਇਸ ਦੀ ਜ਼ਾਤੀ ਸੀ ਇਸ ਲਈ ਇਹ ਰੂਸ ਦਾ ਰਾਜਾ ਹੋ ਗਿਆ, ਦੇਸ ਦਾ ਨਾਮ ਰੂਸ ਪੈ ਗਿਆ ਹੈ । ਇਸ ਰਾਜਾ ਤੋਂ ਅੱਗੇ ਇਕ ਵਾਰੀ ਸ਼ਿਵਜੀ ਮਹਾਰਾਜ ਵੀ ਭੱਜ ਗਏ ਸੀ ਜਾਂ ਇਹ ਸ਼ਿਵਜ਼ੀ ਪਾਸੋਂ ਵੀ ਨਹੀਂ ਦੌੜ ਸਕਿਆ ਸੀ (ਸਿਕੰਦਰ ਇਸ ਅਗੇ ਕੀ ਚੀਜ਼ ਹੈ) ਜਦੋਂ ਰੂਸ ਦੇ ਰਾਜੇ ਨੇ ਸੁਣਿਆਂ ਕਿ ਸਿਕੰਦਰ ਆ ਗਿਆ ਹੈ। ਅੱਗੇ ਆਕੇ ਇਸ ਰਾਜੇ ਨੇ ਸਿਕੰਦਰ ਨਾਲ ਚੰਗਾ ਜੰਗ ਮਚਾਇਆ। ੨੦

ਓਥੇ ਬੜਾ ਗਾਹੜਾ ਜੰਗ ਹੋਇਆ। ਜ਼ਖਮ ਤੋਂ ਬਿਨਾ ਇਕ ਵੀ ਸੂਰਮਾ ਨਹੀਂ ਬਚਿਆ ਹੈ। ਸਾਰੇ ਰੂਸੀ ਹਾਰ ਪਏ ਤੇ ਤਾਂ ਓਨਾਂ ਇਕ ਜਤਨ ਕੀਤਾ । ਇਕ ਵੱਡਾ ਸਾਰਾ ਦੈਂਤ ਸੀ ਫੇਰ ਉਸ ਨੂੰ ਬੁਲਾਇਆ ਹੈ (ਰੂਸੀਆਂ ਨੇ)। ੨੧

ਓਹ ਦੈਂਤ ਬੜਾ ਪੁਰਾਣਾ ਬੁੱਢਾ ਸੀ ਜਾਂ ਓਹ ਬੜੀ ਕੁਹਨ=ਪੁਰਾਣੀ ਪੋਸਤੀਨ=ਕਿਸੇ ਡੰਗਰ ਦੀ ਖੱਲੜੀ ਅਪਣੇ ਸਰੀਰ ਉਤੇ ਪਹਿਰਕੇ ਆਇਆ ਹੈ, ਜੰਗ ਵਾਸਤੇ। ਓਹ ਜੀਵ ਜਾਂ ਦੈਂਤ ਜਾਂ ਕੋਈ ਵਿਸ਼ੇਸ਼ ਆਦਮੀ ਇੱਕਰ ਦਾ ਸੀ ਮਾਨੋ ਓਹ ਦਰਿਆ ਦੀ ਲਹਿਰ ਤੋਂ ਇਕ ਨਿਹੰਗ=ਸੰਸਾਰ ਨਿਕਲਿਆ ਹੈ (ਐਡਾ ਵੱਡਾ ਓਹ ਬਹਾਦਰ ਸੂਰਮਾ ਸੀ) । ੨੨

ਜੇ ਕਦੀ ਓਹ ਥੋੜਾ ਜੇਹਾ ਹਤ ਦਾ ਬਲ ਕਰ ਦੇਵੇ। ਤਾਂ ਓਹ ਹਥ ਧਰਕੇ ਹੀਰੇ ਨੂੰ ਮਲ ਸੁੱਟਦਾ ਸੀ । ਜਿਥੇ ਓਹ ਗੁਸੇ ਨਾਲ ਛਾਲ ਮਾਰਕੇ ਵਿਖਾਂਦਾ ਸੀ ਲੋਕਾਂ ਨੂੰ । ਓਸੇ ਥਾਂ ਜ਼ਮੀਨ ਵਿਚ ਖੂਹ ਵਰਗਾ ਇਕ ਟੋਆ ਪੈ ਜਾਂਦਾ ਸੀ। ੨੩

ਓਹ ਇਕ ਗਦਾ ਹੱਥ ਵਿਚ ਰੱਖਦਾ ਸੀ ਹੋਰ ਇਕ ਫਾਹੀ ਤੇ ਕੁਹਾੜਾ। ਇਸ ਦੈਂਤ ਦਾ ਡਰ ਪੰਜ ਸੌ ਅਸਵਾਰ ਨੂੰ ਮਾਰ ਸਕਦਾ ਸੀ। ੨੪

ਜੇ ਕਿਸੇ ਨੂੰ ਖਿਚ ਕੇ ਗਦਾ ਦੀ ਓਹ ਸੱਟ ਮਾਰਦਾ ਸੀ । ਤਾਂ ਉਸ ਦਾ ਸਿਰ ਓਹ ਤੋੜ ਹੀ ਸੁੱਟਦਾ ਸੀ । ਗੁਸੇ ਨਾਲ ਓਹ ਪੌਣ ਦੀ ਚਾਲ ਜਿਤਨਾ ਦੌੜ ਸੱਕਦਾ ਸੀ । ਰੁਖਾਂ ਦੇ ਪੱਤਾਂ ਵਾਂਗ ਸੂਰਮਿਆਂ ਨੂੰ ਭਜਾ ਦੇਂਦਾ ਸੀ । ੨੫

ਓਹ ਤਰਾਂ ਕਰਕੇ ਉਸ ਨੇ ਸੂਰਮੇ ਮਾਰ ਘੱਤੇ। ਮੈਥੋਂ ਓਹ ਗਿਣੇ ਨਹੀਂ ਜਾਂਦੇ ਹਨ। ਜੇ ਮੈਂ ਓਨਾਂ ਦੇ ਨਾਮ ਏਥੇ ਲਿਖਕੇ ਰੱਖਾਂ ਤਾਂ ਇਕ ਗ੍ਰੰਥ ਐਡਾ ਵੱਡਾ ਇਹਨਾਂ ਦੇ ਨਾਮਾਂ ਤੇ ਪ੍ਰਸੰਗਾਂ ਦਾ ਹੀ ਭਰ ਜਾਵੇਗਾ ਭਾਵ ਬਣ ਜਾਵੇਗਾ । ੨੬

ਇਕ ਮਸਤ ਹਾਥੀ ਉਸ ਦੈਂਤ ਦੇ ਉਤੇ ਸੁਟਿਆ ਭਾਵ ਉਸ ਵਲ ਘਲਿਆ ਗਿਆ। ਓਹ ਉਸ ਨੇ ਗਦਾ ਨੂੰ ਖਿੱਚ ਕੇ ਮਾਰ ਹੀ ਘੱਤਿਆ ਹੈ। ਜੇਹੜਾ ਵੀ ਕੋਈ ਸੂਰਮਾ ਉਸ ਦੇ ਉਤੇ ਦੌੜ ਕੇ ਜਾਂਦਾ ਹੈ। ਓਹ ਦੈਂਤ ਇਕ ਸੱਟ ਨਾਲ ਹੀ ਉਸ ਨੂੰ ਜਮ ਲੋਕ ਨੂੰ ਘੱਲ ਦੇਂਦਾ ਹੈ। ੨੭

ਓਹ ਦੈਂਤ ਰਣ ਤੋਂ ਇਕ ਪੈਰ ਵੀ ਨਹੀਂ ਭੱਜ ਸਕਦਾ ਹੈ। ਐਨ ਇਕ ਥਾਂ ਖੜੋਤਾ ਹੋਇਆ ਓਹ ਸੂਰਮਾ ਜੰਗ ਵਿਚ ਗੱਜਦਾ ਹੈ। ਛੋਟੇ ਵਡੇ ਸਿਕੰਦਰ ਦੇ ਰਾਜਿਆਂ ਨੂੰ ਉਸ ਦੈਂਤ ਨੇ ਬਹੁਤ ਹੀ ਬੁਰਾ ਹਾਲ ਕਰਕੇ ਮਾਰਿਆ ਹੈ। ਸਿਕੰਦਰ ਕੰਬ ਉਠਿਆ ਤੇ ਇਕ ਗਲ ਵਿਚਾਰੀ। ੨੮

ਜੇਹੜੀ ਸ੍ਰੀ ਦਿਨ ਨਾਥ ਮਤੀ ਇਸਤ੍ਰੀ ਚੀਨ ਦੇ ਬਾਦਸ਼ਾਹ ਨੇ ਸਿਕੰਦਰ ਨੂੰ ਦਿੱਤੀ ਸੀ। ਓਹ ਇਸਤਰੀ ਆਦਮੀ ਦਾ ਭੇਖ ਕਰਕੇ ਉਸ ਦੈਂਤ ਨਾਲ ਲੜਨ ਵਾਸਤੇ ਦੌੜ ਕੇ ਆਈ ਹੈ। ੨੯

ਪਹਿਲੇ ਇਸਤ੍ਰੀ ਨੇ ਉਸ ਨੂੰ ਤੀਰ ਮਾਰਿਆ ਹੈ। ਫੇਰ ਗੁਸੇ ਨਾਲ ਉਸ ਦੈਂਤ ਦੇ ਸਰੀਰ ਉਤੇ ਬਰਛਾ ਮਾਰਿਆ। ਫੇਰ ਛੇਤੀ ਨਾਲ ਤਲਵਾਰ ਦਾ ਜਖਮ ਮਾਰਿਆ। ਬਸ ਓਹ ਦੈਂਤ ਜਮੀਨ ਉਤੇ ਡਿੱਗ ਪਿਆ ਹੈ ਮਾਨੋ ਮਾਰਿਆ ਗਿਆ ਹੈ। ੩੦

ਜਮੀਨ ਉਤੇ ਬੇਹੋਸ਼ ਹੋਕੇ ਡਿਗਾ ਪਿਆ ਸੀ ਫੇਰ ਉਠ ਖੜੋਤਾ ਹੈ। ਉਸ ਇਸਤ੍ਰੀ ਨੂੰ ਦੈਂਤ ਨੇ ਗਲ ਤੋਂ ਫੜ ਲਿਆ ਹੈ। ਉਸ ਦੈਂਤ ਨੇ ਉਸ ਇਸਤ੍ਰੀ ਦਾ ਮੂੰਹ ਬਹੁਤ ਹੀ ਸੁੰਦਰ ਵੇਖਿਆ ਹੈ। ਓਹ ਇਸਤਰੀ ਉਸਨੇ ਮਾਰੀ ਨਹੀਂ ਹੈ ਰੱਖ ਲਈ ਹੈ ਭਾਵ ਬਚਾ ਲਈ ਹੈ। ੩੧

ਉਸ ਇਸਤਰੀ ਨੂੰ ਫੜ ਕੇ ਰੂਸੀਆਂ ਨੂੰ ਲਿਆ ਦਿੱਤੀ ਹੈ। ਆਪ ਉਛਲਕੇ ਫੇਰ ਜੰਗ ਨੂੰ ਚਲਿਆ ਗਿਆ ਹੈ। ਫੇਰ ਬਹੁਤ ਹੀ ਤਰਾਂ ੨ ਨਾਲ ਵੈਰੀਆਂ ਨੂੰ ਮਾਰਿਆ ਹੈ, ਮਾਨੋ ਰੁੱਖ ਤਿੱਖੀ ਹਵਾ ਨੇ ਪੁੱਟ ਘੱਤੇ ਹਨ। ੩੨

ਛੁਰੀਆਂ ਭਾਵ ਕਟਾਰੀਆਂ ਤਲਵਾਰਾਂ ਲੱਕਾਂ ਨਾਲ ਕੱਸੀਅ ਹੋਈਆਂ ਹਨ, ਸੂਰਮੇ ਬੜੀਆਂ ੨ ਭਾਰੀਆਂ ਬਾਹਾਂ ਵਾਲੇ ਜੰਗ ਦੇ ਸਮਾਨ ਦੇ ਭਾਰ ਨਾਲ ਜਾਂ ਗੁਸੇ ਰੂਪ ਭਾਰ ਨਾਲ ਭਰੇ ਪਏ ਹਨ।–ਤਿੰਨਾਂ ਸਮਿਆਂ ਵਿਚ ਸਦਾ ਹੀ ਜੋ ਜੰਗ ਦੇ ਥਾਂ ਤੋਂ ਕਦੀ ਵੀ ਪਿਛਾਹਾਂ ਨਹੀਂ ਟਲਦੇ ਭਾਵ ਹਟ ਸਕਦੇ ਹਨ।–ਸਿਰ ਉਤੇ ਭੀੜ ਪੈਣ ਨਾਲ ਓਹ ਸੂਰਮੇ ਕਦੀ ਵੀ ਡਰਪੋਕ ਨਹੀਂ ਹੋਣ ਵਾਲੇ। ਲੈ ਲੈ ਕੇ ਨੇਜਿਆਂ ਨੂੰ ਚੰਗੀ ਤਰਾਂ ਓਹ ਜੰਗ ਵਿਚ ਅੜ ਖੜੋਤੇ ਹਨ।–ਪਿਛੇ ਦੱਸੇ ਐਹੋ ਜਹੇ ਬੜੇ ਬਲੀ ਬਹਾਦਰ ਸੂਰਮੇ ਇਸ ਦੈਂਤ ਬੀਰ ਨੇ ਜੋ ਰਣ ਵਿਚ ਮਹਾਂ ਰਣ ਧੀਰ ਹੋਕੇ ਖੜੋਤਾ ਹੋਇਆ ਹੈ ਸੋ ਵਾਜਾਂ ਮਾਰ ਮਾਰ ਕੇ ਭਾਵ ਵੰਗਾਰ ਵੰਗਾਰ ਕੇ ਅਨੇਕਾਂ ਹਜਾਰਾਂ ਮਾਰ ਘੱਤੇ ਹਨ। ੩੩

ਤਾਂ ਸਿਕੰਦਰ ਬੜਾ ਡਰ ਗਿਆ। ਅਤਸਿਟਿਕ ਵਜ਼ੀਰ, ਸਿਆਣੇ ਜੋਤਸ਼ੀ ਦਾ ਨਾਮ ਹੈ ਜੋ ਅਡਲਾਤੂ ਹੈ। ਸਿਕੰਦਰ ਨੇ ਤਿਸ ਨੂੰ ਬੁਲਾਇਆ ਹੈ ਤੇ ਆਖਿਆ ਹੈ ਤੂੰ ਕੋਈ ਚੰਗੀ

ਸਲਾਹ ਕਰ। ਬਲੀ ਨਾਸ=ਇਕ ਜੋਤਸ਼ੀ ਦਾ ਨਾਮ ਸੀ, ਇਸ ਨੂੰ ਬੁਲਾ ਘੱਲਿਆ ਹੈ ਭਾਵ ਅਫਲਾਤੂ ਦੀ ਸਲਾਹ ਨਾਲ ਇਕ ਬਲੀ ਨਾਸ ਜੋਤਸ਼ੀ ਨੂੰ ਸੱਦਿਆ ਹੈ। ਸਕੰਦਰ ਨੇ ਮਨ ਵਿਚ ਬਹੁਤ ਹੀ ਡਰ ਪੈਦਾ ਕਰਕੇ। ੩੪

ਸਿਕੰਦਰ ਜੋਤਸ਼ੀ ਨੂੰ ਆਖਦਾ ਹੈ ਜੇ ਸਾਨੂੰ ਏਥੋਂ ਖਤਰਾ ਹੈ ਤੇ ਤਾਂ ਅਸੀਂ ਏਥੋਂ ਦੌੜ ਜਾਈਏ। ਰੂਸ ਸ਼ਹਿਰ ਵਿਚ ਜਾ ਰਹੀਏ। ਗੋਲ ਬਿਯਾਬਾਨੀ=ਉਸ ਦੈਂਤ ਦਾ ਨਾਮ ਹੈ ਜਾਂ ਓਹ ਗੋਲ=ਦੁਸ਼ਮਣ, ਬਿਆ=ਦੂਸਰਾ, ਬਾਨੀ=ਬੰਨ ਕੇ ਬੁਰੀ ਤਰਾਂ ਨਾਲ ਸਾਨੂੰ ਮਾਰਦਾ ਫਿਰਦਾ ਹੈ। ਭਾਵ ਸਾਡੇ ਸਾਰਿਆਂ ਸੂਰਮਿਆਂ ਨੂੰ ਮਾਰਦਾ ਜਾਂਦਾ ਹੈ। ਓਹ ਕੱਟ ਕੱਟ ਕੇ ਸਿਰ ਕਿਲੇ ਉਸਾਰਦਾ ਭਾਵ ਢੇਰ ਲਾਂਦਾ ਜਾਂਦਾ ਹੈ। ੩੫

ਬਲੀ ਨਾਸ ਜੋਤਸ਼ੀ, ਜੋਤਸ਼ ਵਿਚ ਬਹੁਤ ਹੀ ਸਿਆਣਾ ਸੀ, ਉਸ ਨੇ ਜੋਤਸ਼ ਨਾਲ ਆਪਣੀ ਜਿੱਤ ਵੇਖਕੇ ਸਿਕੰਦਰ ਨੂੰ ਧੀਰਜ ਦਿਤੀ ਹੈ। ੩੬

ਜੋਤਸ਼ੀ ਨੇ ਸਿਕੰਦਰ ਨੂੰ ਆਖਿਆ। ਤੁਸੀਂ ਆਪ ਹੀ ਅਪਣੇ ਹੱਥੀਂ ਰੱਸੇ ਦੀ ਫਾਹ ਪਾਓ ਉਸ ਦੈਂਤ ਦੇ ਗਲ ਵਿਚ। ਤੁਹਾਡੇ ਇਸ ਕੰਮ ਕੀਤਿਆਂ ਬਿਨਾ ਤੁਹਾਡੀ ਜਿੱਤ ਨਹੀਂ ਹੋਣੀ ਹੈ। ਬਹੁਤ ਸਾਰੇ ਸੂਰਮੇ ਮਿਲਕੇ ਜਾਓ। ੩੭

ਸਿਕੰਦਰ ਨੇ ਜੋਤਸ਼ੀ ਦਾ ਬਚਨ ਸੁਣਕੇ ਏਹੋ ਹੀ ਕੰਮ ਕੀਤਾ। ਉਸ ਦੈਂਤ ਦੇ ਗਲ ਵਿਚ ਰੱਸੀ ਭਾਵ ਫਾਹੀ ਪਾਕੇ ਬੰਨ ਕੇ ਅਪਣੇ ਘਰ ਨੂੰ ਲੈ ਆਏ ਹਨ। ੩੮

ਉਸ ਨੂੰ ਲਿਆਕੇ ਚੰਗੀ ਤਰਾਂ ਅੰਨ ਖੁਆਇਆ ਹੈ। ਉਸ ਦੀਆਂ ਫਾਹੀਆਂ ਕੱਟ ਕੇ ਉਸ ਨੂੰ ਚੰਗੀ ਤਰਾਂ ਬਹਾਇਆ ਹੈ। ਜਿਸ ਵੇਲੇ ਉਸ ਦੇ ਬੰਧਨ ਛੁਟ ਗਏ ਓਹ ਦੌੜ ਕੇ ਓਧਰ ਹੀ ਚਲਿਆ ਗਿਆ ਹੈ ਭਾਵ ਰੂਸੀਆਂ ਵਲ। ਓਹੋ ਹੀ ਇਸਤਰੀ ਜੇਹੜੀ ਇਸ ਦੈਂਤ ਨੇ ਫੜ ਕੇ ਖੜੀ ਸੀ ਮੁੜ ਕੇ ਆਕੇ ਸਿਕੰਦਰ ਨੂੰ ਦੇ ਦਿੱਤੀ ਹੈ। ੩੯

ਸਿਕੰਦਰ ਉਸ ਇਸਤ੍ਰੀ ਦਾ ਰੂਪ ਵੇਖਕੇ ਬੇਈਮਾਨ ਹੋ ਗਿਆ ਹੈ। ਢੋਲ ਮ੍ਰਿਦੰਗ ਵਜਾ ਕੇ ਸਿਕੰਦਰ ਨੇ ਅਪਣੀ ਇਸਤ੍ਰੀ ਬਣਾ ਲਈ ਹੈ। ੪੦

ਫੇਰ ਜਿਥੇ ਅੰਮ੍ਰਿਤ ਸੁਣਿਆਂ ਹੈ ਓਧਰ ਨੂੰ ਤੁਰ ਪਿਆ ਹੈ। ਇਸ ਦਾਸੀ ਨੂੰ ਅਪਣੀ ਇਸਤ੍ਰੀ ਬਣਾ ਲਿਆ ਹੈ ਤੇ ਹੋਰ ਬੇਗਮਾਂ ਨੂੰ ਛਡ ਦਿੱਤਾ ਹੈ। ੪੧

ਦਿਨ ਨੂੰ ਵੈਰੀਆਂ ਨਾਲ ਤਲਵਾਰ ਵਜਾਵੇ ਭਾਵ ਜੰਗ ਕਰੇ। ਇੱਕੁਰ ਦੀ ਤਰਾਂ ਕੰਮ ਕਰਨ ਵਾਲੀ ਜੇਕਰ ਇਸਤ੍ਰੀ ਕਿਸੇ ਆਦਮੀ ਦੇ ਹੱਥ ਲੱਗ ਜਾਵੇ (ਰਾਜਨੀਤ ਹੈ) ਇੱਕੁਰ ਦੀ ਇਸਤ੍ਰੀ ਨੂੰ ਛਡਕੇ ਹੋਰ ਨਿਕੰਮੀਆਂ ਇਸਤ੍ਰੀਆਂ ਉਤੇ ਕੇਹੜਾ ਮਨ ਧਰਦਾ ਹੈ (ਭਾਵ ਕੋਈ ਨਹੀ।) ੪੨

ਦਾਸੀ ਤੋਂ ਬੇਗਮ ਕਰਕੇ ਜਾਣੀ ਹੈ। ਇਸ ਇਸਤ੍ਰੀ ਨੂੰ ਸਿਕੰਦਰ ਨੇ ਅਪਣੇ ਨਾਲ ਲੈ ਲਿਆ ਹੈ। ਜਿਥੇ ਅੰਮ੍ਰਿਤ ਸੁਣਿਆਂ ਹੈ ਓਥੇ ਚਲਿਆ ਗਿਆ ਹੈ। ੪੩

ਜਿਥੇ ਅੰਮ੍ਰਿਤ ਦਾ ਚਸ਼ਮਾ ਸੀ ਓਥੇ ਪੁਜ ਗਿਆ ਹੈ। (ਸ਼ਕਤੀ ਦੇਸ ਦੇ ਹਨ) (ਆਦਮੀ ਦੀ ਕੀ ਗੱਲ ਹੈ) ਜੇ ਉਸ ਪਾਣੀ ਵਿਚ ਇਕ ਮੱਛੀ ਦਾ ਕੰਡਾ ਵੀ ਸੁਟ ਦੇਈਏ ਤੇ

ਤਾਂ ਓਹ ਜੀਊਂਦੀ ਜਾਗਦੀ ਮਛੀ ਬਣ ਜਾਂਦੀ ਹੈ ਭਾਵ ਮੋਏ ਹੋਏ ਆਦਮੀ ਤਾਂ ਜਿੰਦਾ ਹੋ ਪੈਂਦੇ ਹਨ ਮੱਛੀਆਂ ਦੇ ਕੰਡੇ ਵੀ ਮੱਛੀ ਬਣ ਜਾਂਦੇ ਹਨ। ੪੪

ਤਾਂ ਇੰਦ੍ਰ ਨੇ ਸਲਾਹ ਕੀਤੀ। ਭਾਵ ਦੇਵਤਿਆਂ ਨੂੰ ਦੱਸਿਆ ਹੈ ਜਾਂ ਪਹਿਰੇ ਵਾਲੇ ਨੇ ਇੰਦ੍ਰ ਨੂੰ ਆ ਦੱਸਿਆ ਹੈ ਕਿ ਮਨੁਖ ਇੰਦਰ ਬਣ ਜਾਵੇਗਾ ਇਸ ਅੰਮ੍ਰਿਤ ਨੂੰ ਤਾਂ ਸਿਕੰਦਰ ਨੇ ਆ ਲੱਭਾ ਹੈ। (ਇਹ ਬੜੀ ਮਾੜੀ ਗਲ ਹੈ) ਇਹ ਜੇਹੜਾ ਮਨੁਖ ਹੈ ਇਹ ਤਾਂ ਨ ਮਰੇਗਾ ਨ ਬੁੱਢਾ ਹੋਵੇਗਾ। ੧੪ ਲੋਕਾਂ ਨੂੰ ਜਿੱਤ ਲਏਗਾ। ੪੫

ਕੁਛ ਇਲਾਜ ਕਰੋ। ਇਹ ਮੂਰਖ ਬੁਢੇਪੇ ਨਾਲ ਜਿਤਿਆ ਰਹੇ ਭਾਵ ਇਸਦਾ ਸਰੀਰ ਬੁੱਢਾ ਹੀ ਹੋ ਜਾਵੇ ਤੇ ਇਸ ਪਾਸੋਂ ਅੰਮ੍ਰਿਤ ਨ ਪੀਤਾ ਜਾਵੇ। ੪੬

ਰੰਭਾ ਪਰੀ ਘੱਲੀ ਹੈ। ਇਕ ਬੁਢੇ ਜਨੌਰ ਦਾ ਰੂਪ ਧਾਰਕੇ ਆ ਬੈਠੀ ਹੈ। ਇੱਕਰ ਜਾਣਿਆਂ ਜਾਂਦਾ ਹੈ ਕਿ ਉਸ ਦੇ ਸਰੀਰ ਉਤੇ ਇਕ ਖੰਭ ਵੀ ਨਹੀਂ ਰਿਹਾ ਹੈ। ਜਿਸ ਕਾਂ ਜਾਂ ਹੋਰ ਜੇਹੜਾ ਵੀ ਕੋਈ ਜਨੌਰ ਹੈ ਉਸਦੇ ਸਰੀਰ ਨੂੰ ਵੇਖਿਆ ਨਹੀਂ ਜਾਂਦਾ ਹੈ ਭਾਵ ਬੜੀ ਗਿਲਾਨੀ ਔਂਦੀ ਹੈ ਤਰਸ ਔਂਦਾ ਹੈ ਓਹ ਮਰ ਨਹੀਂ ਸਕਦਾ ਹੈ ਜਾਂ ਘ੍ਰਿਣਾ=ਕ੍ਰਿਪਾ ਹੀ ਓਸ ਉਤੇ ਕੀਤੀ ਬਣਦੀ ਹੈ। ੪੭

ਜਿਸ ਜਨੌਰ ਦੇ ਅੰਗ ਗਲੇ ਪਏ ਹਨ ਓਹ ਰਾਜੇ ਨੂੰ ਅੰਮ੍ਰਿਤ ਪੀਣ ਲੱਗਾ ਵੇਖਕੇ ਹੱਸ ਪਿਆ ਹੈ। ੪੮

ਹੇ ਭਾਈ ਤੂੰ ਮੈਨੂੰ ਅੰਮ੍ਰਿਤ ਪੀਣ ਲੱਗਾ ਵੇਖਕੇ ਕਿਉਂ ਹਸਿਆਂ ਹੈਂ। ੪੯

ਸਰੀਰ ਉਤੇ ਇਕ ਖੰਭ ਵੀ ਨਹੀਂ ਰਿਹਾ ਹੈ ਤੇ ਸਰੀਰ ਵਿਚ ਲਹੂ ਵੀ ਨਹੀਂ ਹੈ। ਮੇਰਾ ਸਰੀਰ ਨਹੀਂ ਛੁੱਟਦਾ ਮੈਂ ਦੁਖ ਨਾਲ ਜੀਊਂਦਾ ਹਾਂ। ਜਦੋਂ ਤੋਂ ਮੈਂ ਇਹ ਮਾੜਾ ਪਾਣੀ ਪੀਤਾ ਹੈ। ੫੦

ਪੀਵੇਂਗਾ। ਜੀਵੇਂਗਾ। ਪੀਣ ਲੱਗਾ ਹੈ ਪਰ ਅੰਮ੍ਰਿਤ ਨਹੀਂ ਪੀਤਾ ਹੈ। ੫੧

ਜੇਹੜਾ ਸਿਕੰਦਰ ਪਾਤਸ਼ਾਹ ਛਲਣ ਤੋਂ ਅਛਲ ਸੀ ਓਹ ਛੈਲੀ=ਇਸਤ੍ਰੀ ਨੇ ਛਲ ਲਿਆ ਹੈ। ਕਵੀ ਜੀ ਆਖਦੇ ਹਨ ਤਾਂ ਇਸ ਸਮੇਂ ਇਸ ਕਥਾ ਦਾ ਪ੍ਰਸੰਗ ਵੀ ਮੁੱਕ ਗਿਆ ਹੈ। ੫੨

## ਚਰਿਤ੍ਰ ੨੧੯

ਮਸਹਦ ਦੇਸ ਦਾ ਇਕ ਬੜਾ ਵੱਡਾ ਰਾਜਾ ਸੀ ਜਿਸ ਦਾ ਨਾਮ ਚੰਦ੍ਰ ਕੇਤ ਸੀ ਜੋ ਰਣ ਵਿਚ ਬੜੀ ਧੀਰਜ ਰੱਖਣ ਵਾਲਾ ਸੀ। ਜਿਸ ਦੇ ਦਰਵਾਜੇ ਉਤੇ ਅਨੇਕਾਂ ਦੇਸਾਂ ੨ ਦੇ ਸੂਰਮੇ ਪਏ ਰਹਿੰਦੇ ਸੀ (ਭਾਵ ਅਪਨੀ ਰਖਿਆ ਲਈ)। ੧

ਸਸਿਧੁਜ ਤੇ ਰਵਿਕੇਤ ਦੋ ਪੁਤ੍ਰ ਉਸਦੇ ਘਰ ਹੋਇ ਸਨ। ਜਿਨਾਂ ਦੇ ਸਮਾਨ ਸੂਰਮਾ ਕੋਈ ਤਿੰਨਾਂ ਲੋਕਾਂ ਵਿਚ ਨਹੀਂ ਠਹਿਰਿਆ ਸੀ ਭਾਵ ਕੋਈ ਨਹੀਂ ਸੀ। ਓਨਾਂ ਦੀ ਸੋਭਾ ਜਗਤ ਵਿਚ ਬੜੀ ਛਾ ਰਹੀ ਸੀ। ਹੇ ਭਰਾਓ ਓਨਾਂ ਦੇ ਸੋਭਾ ਵੇਖਣ ਵਾਸਤੇ ਸੂਰਜ ਚੰਦ੍ਰਮਾਂ ਵੀ ਚਲਦੇ ੨ ਮੰਡਰਾਇ=ਖੜੇ ਰਹਿੰਦੇ ਸੀ (ਉਤਪ੍ਰੇਛਾਲੰਕਾਰ ਹੈ)। ੨

ਸ੍ਰੀ ਦਿਨਕੇਤ ਮਤੀ ਇਸ ਰਾਜਾ ਦੀ ਬੜੀ ਸੁੰਦਰ ਇਸਤ੍ਰੀ ਸੀ। ਇਸ ਦਾ ਰੂਪ ਬੜਾ ਢੰਗਾ ਬਿਰਾਜਦਾ ਸੀ ਜਿਸ ਨੂੰ ਕੋਈ ਵੇਖ ਵੀ ਨਹੀਂ ਸਕਦਾ ਸੀ। ੩

ਸ੍ਰੀ ਰਸ ਰੰਗ ਮਤੀ ਇਸ ਰਾਜਾ ਦੀ ਇਕ ਹੋਰ ਇਸਤ੍ਰੀ ਫਾਲਤੂ ਸੀ। ਇਸ ਦੇ ਰਾਜਾ ਵਸ ਰਹਿੰਦਾ ਸੀ ਉਸ ਨੇ ਅਪਣੀ ਇਸਤ੍ਰੀ ਵਿਸਾਰ ਦਿਤੀ ਸੀ। ੪

ਗੁੱਸਾ। ਸੜ ਬਲਕੇ ਅੱਠ ਟੁਕੜੇ। ਫੜ ਲਵਾਂ। ੫

ਇਕ ਦਿਨ ਰਾਣੀ ਨੇ ਸੌਕਣ ਜਾਂ ਪਰਾਈ ਇਸਤ੍ਰੀ ਨਾਲ ਸੁਤੇ ਪਏ ਰਾਜੇ ਨੂੰ ਫੜ ਲਿਆ। ਫੜਕੇ ਇਕ ਵੱਖਰੇ ਘਰ ਵਿਚ ਬੰਦ ਕਰ ਦਿੱਤਾ। ਅਤੇ ਸ੍ਰੀ ਰਸ ਰੰਗ ਮਤੀ ਇਸਤ੍ਰੀ ਜੀਅ ਤੋਂ ਹੀ ਮਾਰ ਘੱਤੀ ਭਾਵ ਇਸ ਰਾਣੀ ਨੇ ਅਪਣੀ ਸੌਕਣ ਨੂੰ ਮਾਰ ਘਤਿਆ। ਸਾਰਿਆਂ ਲੋਕਾਂ ਵਜੀਰਾਂ ਨੌਕਰਾਂ ਨੂੰ ਆਖਿਆ ਕਿ ਰਾਜਾ ਮਰ ਗਿਆ ਹੈ ਸਾਰਿਆਂ ਲੋਕਾਂ ਦੇ ਵੇਖਦਿਆਂ ਰਾਜਾ ਆਖਕੇ ਉਹ ਇਸਤ੍ਰੀ ਸਾੜ ਦਿਤੀ ਹੈ। ੬

ਸਾਰਿਆਂ ਲੋਕਾਂ ਵਿਚ ਮਸ਼ਹੂਰ ਕਰ ਦਿੱਤਾ ਹੈ ਕਿ ਰਾਜੇ ਨੂੰ ਸੂਲ ਹੋਇਆ ਹੈ ਤੇ ਓਹ ਮਰ ਗਿਆ ਹੈ। ਸਾਨੂੰ ਨਾਥ=ਗਰੀਬਾਂ ਨੂੰ ਓਹ ਨਾਥ=ਪਤੀ ਤੋਂ ਬਿਨਾ ਕਰ ਗਿਆ ਹੈ। ਭਾਵ ਮੈਂ ਰੰਡੀ ਹੋ ਗਈ ਹਾਂ। ਇਸ ਨੂੰ ਪਹਿਲਾਂ ਸਾੜ ਲਈਏ ਭਾਵ ਰਾਜੇ ਦਾ ਪਹਿਲੇ ਸਸਕਾਰ ਕਰ ਲਈਏ (ਇੱਕੁਰ ਆਖਕੇ ਓਹ ਸੌਕਣ ਸਾੜ ਛੱਡੀ ਹੈ,) ਫਿਰ ਪਿਛੋਂ ਮੈ ਆਪਣੇ ਚੰਦਰ ਕੇਤ ਪੁਤਰ ਰਾਜ ਨੂੰ ਦਿਆਂਗੀ। ੭

ਆਤ ਪੱਤ੍ਰ=ਚੌਰ, ਛੱਤਰ। ਸਸਿ ਧੁਜ ਪੁਤਰ ਉਤੇ ਫੇਰਿਆ। ਤੇ ਚੰਦਰ ਕੇਤ ਨੂੰ ਫੌਜ ਦਾ ਜਰਨੈਲ ਬਣਾ ਦਿਤਾ। ੮

ਇਸ ਛਲ ਨਾਲ ਇਸਤ੍ਰੀ ਨੇ ਪਤੀ ਨੂੰ ਫੜ ਲਿਆ ਭਾਵ ਅੰਦਰ ਬੰਦ ਕਰ ਛਡਿਆ ਤੇ ਰਾਜ ਪੁਤਾਂ ਨੂੰ ਦੇ ਦਿਤਾ ਹੈ, ਇਹ ਛਲ ਦੂਜੇ ਕੰਨ ਕਿਸੇ ਨਹੀ ਵੇਖਿਆ ਸੁਣਿਆ ਹੈ। ਰਾਜਾ ਮਰ ਗਿਆ ਹੈ .ਇਹ ਆਖਕੇ ਸੌਕਣ ਸਾੜ ਛੱਡੀ ਹੈ। ਆਪਣੇ ਪੁਤਰ ਨੂੰ ਰਾਜਧਾਨੀ ਦਿਤੀ ਹੈ। ੯

## ਚਰਿਤ੍ਰ ੨੧੯

ਖੁੰਡਾ ਗੜ ਕਿਲੇ ਦੇ ਪਾਸ ਵੱਸਦਾ ਸੀ ਰਹੀਮਾਬਾਦ ਪਿੰਡ ਵਿਚ। ੧

ਉਸਨੇ ਇਕ ਸਿਖ ਦੀ ਭਾਵ ਆਪਣੇ ਚੇਲੇ ਦੀ ਧੀ ਕੁੜਮਾਈ ਕਰਕੇ ਘਰ ਲੈ ਆਂਦੀ ਸੀ। ਜੇਹੜੇ ਓਸ ਮੁਸਲਮਾਨ ਪੀਰ ਦੇ ਮੁਰੀਦ ਚੇਲੇ ਸੀ ਓਨਾਂ ਵਿਚੋਂ ਕਿਸੇ ਮੁਸਲਮਾਨ ਦੀ ਧੀ ਲੈ ਆਇਆ ਸੀ। ੨

ਕਿਤਨਿਆਂ ਦਿਨਾਂ ਵਿਚ ਭਾਵ ਬਹੁਤ ਦਿਨਾਂ ਮਗਰੋਂ ਓਹ ਪੀਰ ਬੁੱਢਾ ਹੋਕੇ ਮਰ ਗਿਆ ਸੀ ਉਸ ਪੀਰ ਨੇ ਪ੍ਰਾਨ ਤਿਆਗ ਦਿਤੇ ਸੀ। ਤੇ ਇਹ ਇਸਤ੍ਰੀ ਪਿਛੇ ਜੀਉਂਦੀ ਬਚੀ ਰਹੀ। ਇਹ ਅਜੇ ਬੜੀ ਜੁਆਨ ਸੀ। ੩

ਖੁਸਾਲ ਰਾਇ ਮੁਲਾਣੇ ਨਾਲ ਇਸਨੇ ਪ੍ਰੀਤੀ ਕਰ ਲਈ ਹੈ। ੪

ਨਿਜ=ਆਪਣੇ ਘਰ। ੫

ਅਧਾਨ=ਪੇਟ, ਗਰਭ ਰਹਿ ਗਿਆ ਹੈ ਉਦਰ=ਪੇਟ ਅੰਦਰ । ਸਿਆਣੀ ਇਸਤ੍ਰੀ ਨੇ ਅਗੋਂ ਹੀ ਸਾਰਿਆਂ ਲੋਕਾਂ ਨੂੰ ਸੁਣਾਕੇ ਆਖ ਛੱਡਿਆ ਹੈ। ੬

ਮੇਰਾ ਪੀਰ ਭਾਵ ਮੇਰਾ ਖਸਮ ਇਕ ਦਿਨ ਕਬਰ ਤੋਂ ਨਿਕਲਕੇ ਘਰ ਆਗਿਆ ਸੀ। ਉਸ ਨੇ ਮੇਰੇ ਨਾਲ ਪ੍ਰੀਤ ਦੀ ਰੀਤ ਬੜੀ ਕੀਤੀ ਸੀ। ਮੈ ਓਨਾਂ ਪਾਸੋ ਜਾਣ ਲਗਿਆਂ ਜੋਰ ਨਾਲ ਬੇਨਤੀ ਕਰਕੇ ਇਕ ਪੁਤਰ ਮੰਗ ਲਿਆ ਸੀ। ਹੇ ਭਰਾਓ ਮੇਰੇ ਮਾਲਕ ਨੇ ਮੇਰੇ ਉਤੇ ਕਿਰਪਾ ਕਰਕੇ ਇਕ ਪੁਤ ਮੈਨੂੰ ਦੇ ਦਿਤਾ ਸੀ। ੭

ਕਿਨਿਆਂ ਦਿਨਾਂ ਪਿਛੋਂ ਓਹ ਇਸਤ੍ਰੀ ਪ੍ਰਸੂਤਾ ਹੋਈ ਤੇ ਉਸਦੇ ਘਰ ਪੁਤ ਜੰਮਿਆਂ। ਸਾਰਿਆਂ ਲੋਕਾਂ ਪੀਰ ਦਾ ਬਚਨ ਸੱਚਾ ਮੰਨਿਆਂ ਹੈ । ਉਸ ਇਸਤ੍ਰੀ ਨੂੰ ਸਾਰਿਆਂ ਮੁਲਾਣਿਆਂ ਭਾਵ ਪੀਰਦਿਆਂ ਚੇਲਿਆਂ ਨੇ ਧੰਨ ਧੰਨ ਆਖਿਆ ਹੈ । ਕਿਸੇ ਵੀ ਮੂਰਖ ਨੇ ਇਸ ਛਲ ਨੂੰ ਨਹੀਂ ਵਿਚਾਰਿਆ ਹੈ (ਸਗੋਂ ਉਸ ਮੁੰਡੇ ਤੇ ਇਸਤ੍ਰੀ ਨੂੰ ਪੂਜਣ ਲਗ ਪਏ ਹਨ ਕਿ ਇਹ ਪੀਰ ਦਾ ਖਾਸ ਬੀਰਜ ਹੈ।) ੮

## ਚਰਿਤ੍ਰ ੨੨੦

ਮਾਨੋ ਈਸ=ਬ੍ਰਹਮਾਂ ਨੇ ਆਪ ਹਥੀਂ ਬਣਾਈ ਸੀ। ਆਸਫ ਖਾਂ ਤਾਂ ਉਸ ਨਾਲ ਬੜਾ ਪਰੇਮ ਕਰਦਾ ਸੀ ਪਰ ਓਹ ਇਸਤ੍ਰੀ ਉਸ ਦੇ ਰਸ ਵਿਚ ਨਹੀ ਚਲਦੀ ਸੀ ਭਾਵ ਪਰੇਮ ਨਹੀਂ ਕਰਦੀ ਸੀ। ੨

ਮੋਤੀ ਲਾਲ ਸ਼ਾਹੂਕਾਰ ਦੇ ਪੁਤਰ ਨੂੰ ਵੇਖਕੇ ਉਸਦੀ ਪਰੇਮ ਦੀ ਲਗਨ ਇਸ ਨਾਲ ਲਗੀ ਗਈ ਹੈ। ੩

ਤੀਰ=ਪਾਸ । ਨੀਕੇ=ਚੰਗੀ ਤਰਾਂ ਜਾਂ ਕੀਕੈ=ਕੀ ਕਰਕੇ । ਮੇਰੀ ਵਲ ਵੇਖਦੇ ਰਹੋ ਭਾਵ ਪਰੇਮ ਕਰੋ । ੪

ਇਸਤ੍ਰੀ ਆਪਣੇ ਪਿਆਰੇ ਦੇ ਨੇਤਰਾਂ ਦੀ ਉਪਮਾਂ ਸਖੀ ਦੇ ਪਾਸ ਉਚਾਰਦੀ ਹੈ ਕਿ ਉਸਦੇ ਨੇਤਰ ਕਿਸਤਰਾਂ ਦੇ ਹਨ ਹੇ ਸਖੀ ਪਿਆਰੇ ਦੇ ਨੇਤਰ ਹਨ ਕਿ ਸ਼ਰਾਬ ਦੇ ਸ਼ੀਸ਼ੇ ਹਨ, ਜਾਂ ਗੁਲਾਬ ਦੇ ਫੁਲ ਹਨ, ਜਾਂ ਸ਼ਰਾਬ ਦੇ ਪਿਆਲੇ ਮਸਤ ਕੀਤੇ ਹੋਏ ਹਨ, ਜਾਂ ਸ਼ਰਾਬ ਦੇ ਪਿਆਲੇ ਮਸਤ ਕਰਨ ਵਾਲੇ ਹਨ ਜਾਂ ਨੇਤਰ ਹੀ ਸ਼ਰਾਬ ਦੇ ਪਿਆਲਿਆਂ ਨਾਲ ਮਸਤ ਕੀਤੇ ਪਏ ਹਨ ਜਾਂ ਸ਼ਰਾਬ ਦੇ ਪਿਆਲੇ ਹੀ ਮਸਤ ਕੀਤੇ ਪਏ ਹਨ ਨੇਤਰ ਨਹੀਂ ਹਨ (ਇਹ ਸੰਦੇਹ ਹੈ) ਜਾਂ ਸ਼ਰਾਬ ਦੇ ਪੀਣ ਨਾਲ ਪਿਆਰੇ ਮੇਰੇ ਪਤੀ ਨੇ ਨੇਤਰ ਮਸਤ ਕਰ ਰਖੇ ਹਨ। ਬਾਣਾਂ ਵਰਗੇ ਹਨ ਜਾਂ ਹਰਨ ਦੇ ਬੱਚਿਆਂ ਵਰਗੇ ਹਨ ਭਾਵ ਤਿੱਖੇ ਤੇ ਚੰਚਲ ਹਨ ਫੇਰ ਤਲਵਾਰਾਂ ਵਰਗੇ ਚਮਕੀਲੇ ਤੇ ਤਿੱਖੇ ਹਨ ਜਾਂ ਵਿਹੁ ਵਾਲੇ ਸੱਪਾਂ ਵਰਗੇ ਭਾਵ ਮਾਰਨ ਵਾਲੇ ਹਨ। ਜੇਹੜੀਆਂ ਇਸਤ੍ਰੀਆਂ ਸੁਰਮਾ ਪਾਕੇ ਏਠੀਆਂ ਹੋਈਆਂ ਹਨ ਓਨਾਂ ਦੇ ਦੁਖ ਦੂਰ ਕਰਨ ਵਾਲੇ ਹਨ ਜਾਂ ਨੀਂਦ ਕਰਕੇ ਨੀਂਦ ਦੇ ਭਰੇ ਪਏ ਹਨ ਭਾਵ ਗੁੱਟ ਹੋਇ ਪਏ ਹਨ। ਪਰੇਮ ਵਿਚ ਪ੍ਰਕਾਸ਼ੇ ਪਏ ਹਨ ਜਾਂ ਕਿਸੇ ਦੇ ਰੰਗ ਵਿਚ ਰੰਗੇ

ਪਏ ਹਨ ਜਾਂ ਹੇ ਸਖੀ ਰਸ=ਪਰੇਮ ਵਾਲੇ ਮਿਤਰ ਦੇ ਨੇਤਰ ਹਨ। ੫
ਪੰਜਾਹ ਵਰ੍ਹੇ ਬੀਤ ਜਾਣ ਮੈ ਓਨਾਂ ਨੂੰ ਇਕ ਦਿਨ ਜਾਣਾ। ੬
ਹੋਠਾਂ ਦਾ ਅੰਮ੍ਰਿਤ ਪੀਕੇ ਬੁਢੇਪੇ ਤੋਂ ਬਿਨਾ ਹੋਕੇ ਜਗਤ ਵਿਚ ਰਹਾਂ। ੭
ਮਰਕੇ ਚੁੜੇਲ ਹੋਕੇ ਵੀ ਪਿਆਰੇ ਨੂੰ ਜਾ ਚੰਬੜਾਂ। ਸਰੀਰ ਕਰੋੜਾਂ ਟੋਟੇ ਹੋ ਜਾਵੇ ਪਰ ਉਸ ਨੂੰ ਛੱਡਕੇ ਨ ਭੱਜਾਂ। ਵਿਨੀ ਜਾਂ ਬੱਧੀ ਹੋਈ ਕਮਲੀ ਹੋਕੇ ਮਰ ਜਾਵਾਂ। ਕਬਰ ਵਿਚ ਪਈ ਹੋਈ ਵੀ ਪਤੀ ੨ ਕਰਾਂ। ੮
ਜਿਥੇ ਅੱਲਾ ਕਾਜੀ ਬਣਕੇ ਨਿਆਇ ਕਰੇਗਾ। ਤੁਹਾਂ ਨੂੰ। ਬੁਲਾਵੇਗਾ। ਮੈ ਖੜੋਕੇ। ਮੈ ਤੁਹਾਡੇ ਪਰੇਮ ਵਿਚ ਖੱਚਤ ਹੋ ਗਈ ਹਾਂ ਇਸ ਲਈ ਮੈਂ ਕਿਸੇ ਦੀ ਪ੍ਰਵਾਹ ਨਹੀ ਕਰਦੀ ਹਾਂ। ੯
ਪਿਆਰੇ ਦਾ। ਕਮਲੇ, ਪੈਸੇ, ਰੁਪੈ। ਤੇਰਾ ਦਲਿੱਦਰ ਸਾਰਾ ਰੋੜ੍ਹਾ ਦਿਆਂਗੀ ਭਾਵ ਗਰੀਬੀ ਦੂਰ ਕਰ ਦਿਆਂ ਗੀ। ੧੦
ਦੁਖੀ ਵੇਖ ਕੇ। ਦੌੜ ਕੇ। ਮਨ ਭਾਂਦਾ ਮਿਤ੍ਰ। ਇਸਤ੍ਰੀ ਨੂੰ। ੧੧
ਭੋਗਾਂ ਦੀ ਭਰੀ ਹੋਈ ਇਸਤਰੀ। ੧੨
ਚਿਤ ਵਿਚ ਵਿਚਾਰ ਕੀਤਾ। ਕਿਸਤਰਾਂ ਪਤੀ ਨੂੰ ਪਾਈਏ। ਸਾਰਾ ਛਲ ਮਿਤ੍ਰ ਨੂੰ ਦੱਸਕੇ ਘਰ ਤੋਂ ਘੱਲ ਦਿਤਾ। ਸੂਲ ਸੂਲ=ਦੁਖ ਦੁਖ, ਬੇਹੋਸ਼ ਹੋਕੇ। ੧੩
ਮਾਨੋ ਮਰ ਕੇ ਹੀ ਚਲੀ ਗਈ ਹੈ ਭਾਵ ਮਰ ਹੀ ਗਈ ਹੈ। ੧੪

## ਚਰਿਤ੍ਰ ੨੨੧

ਈਸਫ ਜੈਯਨ=ਸ਼ਹਿਰ ਦਾ ਨਾਮ ਹੈ। ਤੁਮਨ=ਅਕੱਠ। ਭਾਵ ਬਹੁਤ ਸਾਰੇ ਪਠਾਣ। ੧
ਪਸੂਆਂ ਦਾ ਮਾਲਕ ਸ਼ਿਵਜੀ ਤੇ ਸ਼ਿਵਜੀ ਦਾ ਵੈਰੀ ਕਾਮ। ਉਸ ਇਸਤ੍ਰੀ ਦੀ ਸ਼ੋਭਾ ਵੇਖ ਕੇ ਲੱਜਿਆ ਕਰਦਾ ਸੀ। ੨
ਪ੍ਰਕਾਸ਼ ਦੀ ਸੀ। ਵੇਖਦਾ ਰਹਿੰਦਾ ਸੀ ਇੰਦ੍ਰ। ੩
ਹਥ ਵਿਚ ਤਲਵਾਰ ਲੈਕੇ ਰਾਜਾ ਆ ਗਿਆ। ੪

ਗਹਿ ਕ੍ਰਿਪਾਨ ਤਤਕਾਲ ਮੀਤ ਕੋ ਮਾਰ ਕੈ।
ਹੋ ਟੂਕ ਟੂਕ ਕਰ ਦਯੋ ਦੇਗ ਮੈਂ ਡਾਰ ਕੈ।
ਡਾਰ ਦੇਗ ਤਰ ਆਗ ਦਈ ਔਟਾਇ ਕੈ।
ਬਹੁਰ ਸਗਲ ਤਿਹ ਭਖਿ ਗਈ ਮਾਸ ਬਨਾਇਕੈ।

ਰਾਜੇ ਦੇ ਹਥ ਵਿਚ ਤਲਵਾਰ ਵੇਖ ਕੇ ਇਸਤਰੀ ਬਹੁਤ ਡਰੀ ਹੈ। ਟੋਟੇ ੨
ਕਰਕੇ ਦੇਗ ਵਿਚ ਪਾਕੇ ਰਿੰਨ ਲਿਆ ਹੈ। ੫
ਦੇਗ ਹੇਠਾਂ ਅੱਗ ਬਾਲ ਕੇ ਉਸ ਨੂੰ ਉਬਾਲ ਲਿਆ ਹੈ। ਖਾ ਗਈ ਹੈ।

ਬਣਾਕੇ ਖਾਧਾ । ਰਾਜਾ ਹੈਰਾਨ ਰਿਹਾ ਹੈ। ਸਗੋਂ ਉਸ ਨੇ ਭੇਤ ਦੇਣ ਵਾਲਿਆਂ ਨੂੰ
ਮਾਰ ਘਤਿਆ ਕਿ ਇਹਨਾਂ ਮੈਨੂੰ ਝੂਠ ਆਖਿਆ ਹੈ। ੬
ਪਹਿਲਾਂ ਭੋਗ ਕੀਤਾ ਫੇਰ ਉਸ ਨੂੰ ਰਿੰਨ ਕੇ ਖਾ ਗਈ ਹੈ । ਭੇਤ ਦੇਣ
ਵਾਲਿਆਂ ਨੂੰ ਮਰਵਾਇਆ ਹੈ । ਛਿਦ੍ਰ=ਭੇਤ । ੭

## ਚਰਿਤ੍ਰ ੨੨੨

ਬਾਗ ਵੇਖਿਆ। ਅੱਖਾਂ ਵੀ ਵੇਖ ਕੇ ਹਰੀਆਂ ਹੋ ਗਈਆਂ ਤੇ ਦਿਮਾਗ ਵਿਚ ਵੀ
ਚਾਨਣ ਹੋਇਆ ਭਾਵ ਮਨ ਪ੍ਰਸੰਨ ਹੋਇਆ । ੧
ਇਸਤ੍ਰੀ । ਘਰ ਵਿਚ । ਬਰਾਬਰ। ਤਿੰਨਾਂ ਲੋਕਾਂ ਵਿਚ । ੨
ਗੁਲਮ ਹਰਿ ਉਸ ਦਾ ਨਾਮ ਆਖਿਆ ਜਾਂਦਾ ਹੈ । ਉਸ ਦੀ ਸੋਭਾ ਦੇ ਬਰਾਬਰ
ਆਖੋ ਖਾਂ ਕਿਸ ਨੂੰ ਤੁਹਾਡੇ ਅੱਗੇ ਰਖੀਏ ਭਾਵ ਦੱਸੀਏ । ਹੋ=ਹੇ ਭਰਾਓ । ਆਸੁਰੇਸ=
ਦੈਂਤ ਸੁੰਭ ਨਿਸੁੰਭ ਜੋ ਸੁੰਦਰ ਸਨ ਜੋ ਰਾਖਸ਼ਾਂ ਦੇ ਰਾਜੇ ਸਨ । ਉਸ ਨੂੰ ਸੂਰਜ
ਜਾਂ ਚੰਦ੍ਰਮਾਂ ਕਰਕੇ ਹੀ ਮੰਨਿਆਂ ਜਾਂਦਾ ਸੀ । ੩
ਤਿਹ=ਉਸ ਲੜਕੇ ਨੂੰ। ਬਚ=ਬਾਣੀ। ਕ੍ਰਮ=ਸਰੀਰ। ਹਿਤੂ=ਪਿਆਰੀ ਸਖੀ ਤਨ=ਨਾਲ। ੪
ਤੇਰੇ ਜਨਮਾਂ ੨ ਦੇ ਦਲਿੱਦ੍ਰ ਦੂਰ ਕਰ ਦਿਆਂਗੀ ਭਾਵ ਬਹੁਤ ਧਨ ਦਿਆਂਗੀ । ੫
ਹਿਤੂ=ਪਿਆਰੀ ਨੂੰ ਲਿਆਕੇ ਮਿਤ੍ਰ ਮਿਲਾ ਦਿਤਾ। ੬
ਮਨ ਭਾਂਦਾ ਮਿਤ੍ਰ। ਚੰਗੀ ਇਸਤ੍ਰੀ। ਜੁਆਨ ਆਦਮੀ ਨੂੰ ਪਾਕੇ। ਉਸ ਦੇ ਸੁਆਦ ਵਿਚ
ਰਸ ਗਈ ਭਾਵ ਪ੍ਰੇਮਣ ਹੋ ਗਈ ਤੇ ਉਸ ਦੇ ਵੱਸ ਹੋ ਗਈ। ੭
ਅਕਬਰ ਦੇ ਘਰ ਤੋਂ ਨਿਕਲ ਜਾਵਾਂ। ਕੁਛ ਜਾਂ ਕਿਸੇ ਛਲ ਨਾਲ। ੮
ਆਪ ਹੀ ਓਹ ਅਕਬਰ ਆਪਣੀ ਹਥੀ ਮੈਨੂੰ ਆਪ ਹੀ ਇਕ ਰੁਖ ਵਿਚ ਗੱਡ ਦੇਵੇਗਾ
ਭਾਵ ਪੋਲੇ ਰੁਖ ਵਿਚ ਪਾ ਦੇਵੇਗਾ । ਘਰ ਜਾਂ ਤਿਹ ਦੋ ਪਾਠ ਹੀ ਹਨ ਤਿਸ ਅਕਬਰ
ਦੇ ਘਰ ਤੋਂ ਨਿਕਲਕੇ ਮੈਂ ਤੇਰੇ ਘਰ ਆ ਜਾਵਾਂਗੀ । ੯
ਹੱਸ ਕੇ ਆਖਿਆ । ਤੂੰ ਕੀਕੂੰ ਮੇਰੇ ਘਰ ਆਵੇਂਗੀ । ਜੇ ਥੋੜੀ ਜਹੀ ਭਿਣਕ ਵੀ
ਮੈਨੂੰ ਤੈਨੂੰ ਦੋਹਾਂ ਨੂੰ ਬਾਦਸ਼ਾਹ ਜਮ ਲੋਕ ਨੂੰ ਘੱਲ ਦੇਵੇਗਾ । ੧੦
ਮੇਰੇ ਅੱਗੇ ਅਕਬਰ ਵਿਚਾਰਾ ਕੀ ਹੈ ਮੈਂ ਤਾਂ ਛਲ ਨੂੰ ਵੀ ਛਲ ਘਤਾਂਗੀ।
ਉਸ ਨੂੰ ਖਬਰ ਕਰਕੇ ਉਸ ਦੀ ਹਥੀਂ ਨਿਕਲਾਂ ਗੀ ਭਾਵ ਓਹ ਆਪ ਮੈਨੂੰ
ਕੱਢੇਗਾ ਮੈਂ ਇਕੁਰ ਦਾ ਛਲ ਕਰਾਂਗੀ ਅਤੇ ਓਸੇ ਵੇਲੇ ਤੇਰੇ ਨਾਲ ਆਕੇ ਖਰਾਬੀ
ਕਰਾਂਗੀ । ਝਾਰਕੈ=ਮਾਰ ਕੇ । ਛਲ ਵਿਖਾਕੇ। ੧੧
ਇਕ ਵੱਡੇ ਸਾਰੇ ਬੂਟੇ ਹੇਠਾਂ ਸੌਂ ਗਈ ਹੈ। ਅਕਬਰ ਨੂੰ ਅੱਗੋਂ ਔਂਦਾ ਵੇਖਕੇ
ਜਾਗ ਕੇ ਅੱਗੋਂ ਆਦਰ ਨਾਲ ਲੈਣ ਨਹੀਂ ਗਈ ਹੈ । ਮੈਨੂੰ ਇਸ ਰੁਖ ਦੀ ਛਾਂ
ਬਹੁਤ ਚੰਗੀ ਲੱਗੀ ਹੈ (ਮੈਂ ਉਠ ਨਹੀਂ ਸਕਦੀ ਹਾਂ) ਸੁਖ ਪਾਕੇ ਲੰਮੀ
ਪੈ ਰਹੀ ਹੈ, ਨੀਂਦ ਛੱਡ ਕੇ ਜਾਗੀ ਨਹੀਂ ਹੈ । ਇਹ ਗੱਲਾਂ ਅਪਣੇ ਮਨ ਵਿਚ

ਆਖਦੀ ਹੈ ਕਿ ਇਕੁਰ ਦਾ ਛਲ ਕਰਾਂਗੀ। ੧੨
ਮੈਂ ਓਥੇ ਹੀ ਸੌਂ ਰਹਾਂਗੀ ਅਤੇ ਉਸ ਨੂੰ ਜੁਤੀਆਂ ਮਾਰਾਂਗੀ। ੧੩
ਇੱਕੁਰ ਦੀਆਂ ਗੱਲਾਂ ਇਸਤ੍ਰੀ ਉੱਚੀ ੨ ਕਰਨ ਲਗ ਪਈ ਸੀ। ਅਕਬਰ ਨੇ ਸੁਣ ਲਈਆਂ (ਓਸੇ ਵੇਲੇ ਅਕਬਰ ਨੇ ਇਸਤ੍ਰੀ ਵਲ ਜੁਤੀਆਂ ਮਾਰੀਆਂ (ਭਾਵ ਗੁਸੇ ਨਾਲ ਸੁਟੀਆਂ) ਓਹੋ ਹੀ ਜੁਤੀ ਇਸਤ੍ਰੀ ਨੇ ਹਥ ਵਿਚ ਫੜ ਲਈ ਹੈ। ਵੀਹ ਕੁ ਜੁੱਤੀਆਂ ਅਕਬਰ ਦੇ ਸਿਰ ਵਿਚ ਮਾਰ ਦਿੱਤੀਆਂ। ੧੪
ਬਸ ਫਿਰ ਤਾਂ ਰਾਜਾ ਬੜੇ ਗੁੱਸੇ ਵਿਚ ਭਰ ਗਿਆ। ਓਸੇ ਰੁੱਖ ਹੇਠਾਂ ਟੋਆ ਪੁਟਿਆ ਉਸ ਟੋਏ ਵਿਚ ਇਸਤ੍ਰੀ ਨੂੰ ਘਸੀਟਕੇ ਸੁੱਟ ਦਿਤਾ। ੧੫
ਉਸ ਰੁਖ ਦੇ ਪੋਲ ਵਿਚ ਇਸਤਰੀ ਨੂੰ ਪਾਕੇ ਆਪ ਦਿੱਲੀ ਨੂੰ ਚਲਿਆ ਗਿਆ। ਮਿਤਰ ਨੇ ਆਕੇ ਉਸ ਰੁਖ ਨੂੰ ਉੱਕਰ ਕੇ ਭਾਵ ਅਗੋਂ ਪੜਦਾ ਹਟਾਕੇ ਇਸਤਰੀ ਨੂੰ ਵਿਚੋਂ ਕੱਢ ਲਿਆ। ਇਸਤਰੀ ਇਹ ਛੱਲ ਬਣਾਕੇ ਪਿਆਰੇ ਮਿਤਰ ਨਾਲ ਮਿਲ ਪਈ ਹੈ। ਬਰ=ਚੰਗਾ ਛਲ। ਅਕਬਰ ਦੇ ਸਿਰ ਵਿਚ ਜੁੱਤੀਆਂ ਮਾਰਕੇ। ੧੬

## ਚਰਿਤ੍ਰ ੨੨੩

ਬ੍ਰਹਮਾਂ ਨੇ ਬਣਾਇਆ ਹੈ। ੧ ਮਾਨੋ ਹੱਥਾਂ ਨਾਲ ਬਣਾਇਆ ਹੈ। ੨
ਛਕੀ=ਵੇਖਕੇ ਪ੍ਰਸੰਨ ਹੋ ਗਈ। ਛੈਲ=ਜੁਆਨ ਸੁੰਦਰ। ਛਰਹਰੋ=ਤੂਤ ਦੀ ਛਮਕ ਵਰਗਾ ਜਾਂ ਛੋਹਲਾ। ਆਨ=ਹੋਰ। ੪
ਸੰਕਾ ਛੱਡ ਕੇ ਮੇਰੇ ਨਾਲ ਬਿਭਚਾਰ ਕਰ। ੫
ਜੋ ਰਾਣੀ ਨੇ ਉਸ ਨੂੰ ਆਖਿਆ ਪਰ ਉਸ ਨੇ ਅੱਗੋਂ ਰਾਣੀ ਦਾ ਬਚਨ ਨ ਮੰਨਿਆ। ਮੂਰਖ ਆਦਮੀ ਨੇ ਕੁਛ ਕਰਕੇ ਵੀ ਨ ਜਾਣਿਆਂ ਓਹ ਇਸਤ੍ਰੀ ਪੈਰੀ ਵੀ ਪੈ ਰਹੀਹੈ। ੬
(ਰਾਜਨੀਤ ਹੈ) ਜੇ ਕਿਤੇ ਕਰਮਾਂ ਦੇ ਲਿਖੇ ਅਨੁਸਾਰ ਲਖ ਮੋਹਰ ਲੱਭ ਲਈਏ। ਹੱਥਾਂ ਨਾਲ ਚੁੱਕ ਲਈਏ, ਓਥੇ ਹੀ ਨ ਛੱਡ ਦੇਈਏ। ੭
ਉਸ ਨੂੰ ਰਾਣੀ ਨੇ ਆਖਿਆ ਕਿ ਤੂੰ ਮੈਨੂੰ ਭਜ ਪਰ ਨਹੀਂ ਉਸਨੂੰ ਉਸ ਨੇ ਭਜਿਆ ਹੈ ਕਾਮ ਕੇਲ ਦੇ ਵਾਸਤੇ ਇਸਤ੍ਰੀ ਤਿਸ ਨੇ ਉਸ ਵਾਸਤੇ ਸਭ ਸਾਜ ਸਜਿਆ ਸੀ। ਪਰ ਓਹ ਨਾਸਿਤ=ਨਾਸ ਹੋਣ ਵਾਲਾ ਨਾਹ ਨਾਹ ਹੀ ਕਰਦਾ ਰਿਹਾ। ਓਥੇ ਇਸਤਰੀ ਪਾਸ ਏਹੋ ਹੀ ਨਹੀਂ ਨਹੀਂ ਹੀ ਕਹਿੰਦਾ ਰਿਹਾ। ਛਯੋ=ਛਾ ਗਿਆ ਭਾਵ ਬਹੁਤ ਗੁਸਾ ਆਇਆ ਹੈ। ੮

**ਤਰਨੀ ਤਬੈ ਅਧਿਕ ਰਿਸਭਰੀ। ਕਠਨ ਕ੍ਰਿਪਾਨ ਹਾਥ ਮੈਂ ਧਰੀ।**
**ਟੂਕ ਅਨੇਕ ਤਵਨ ਕੋ ਕੀਨੋ। ਡਾਰ ਦੇਗ ਕੇ ਭੀਤਰ ਦੀਨੋ।**
**ਨਿਜ ਪਤਿ ਬੋਲ ਧਾਮ ਮੈ ਲਯੋ। ਭੱਛ ਭਾਖ ਆਗੇ ਧਰਿ ਦਯੋ।**

ਸਿਰ ਵੱਢ ਕੇ ਜ਼ਮੀਨ ਉਤੇ ਸੁੱਟ ਘੱਤਿਆ ਹੈ। ੯
ਭੱਛ=ਖਾਹ, ਇਹ ਆਖਕੇ ਮਾਸ ਉਸ ਦੇ ਅੱਗੇ ਰੱਖ ਦਿਤਾ ਹੈ। ੧੦
ਕੁਛ ਮਾਸ ਉਸ ਦਾ ਸ਼ਰਾਬ ਦੇ ਵਿਚ ਪਾਕੇ ਓਹ ਸ਼ਰਾਬ ਪਤੀ ਨੂੰ ਪਿਆਈ ਹੈ। ਓਹ ਮੂਰਖ ਸ਼ਰਾਬ ਸਮਝਕੇ ਪੀ ਗਿਆ ਕੁਛ ਛਲ ਨ ਸਮਝਿਆ। ੧੧
ਹੱਡੀਆਂ, ਖਲੜੀ, ਗਲੋਲ=ਓਜਰੀ ਜਾਂ ਗੁਲੇਲੇ ਬਣਾਕੇ ਗੁਲੇਲ ਵਿਚ ਵਗਾਹ ੨ ਚਲਾ ਦਿਤੀਆਂ ਸਾਰੀਆਂ ਹੱਡੀਆਂ ਆਦਿਕ ਜਾਂ ਉਛਲ ੨ ਕੇ ਬਾਹਰ ਨੂੰ ਹਥ ਕਰ ਕਰਕੇ ਸਭ ਹੱਡੀਆਂ ਆਦਿਕ ਸੁਟ ਘਤੀਆਂ। ੧੨
ਰਹਿੰਦਾ ਮਾਸ ਦਾਣੇ ਵਿਚ ਪਾਕੇ ਘੋੜਿਆਂ ਨੂੰ ਖੁਆ ਦਿਤਾ ਹੈ। ੧੨
ਉਸ ਆਦਮੀ ਨੇ ਉਸ ਇਸਤ੍ਰੀ ਨਾਲ ਰਤੀ ਜਾਣਕੇ ਨਹੀਂ ਕੀਤੀ ਕਿ ਮੇਰਾ ਧਰਮ ਨਾ ਖਰਾਬ ਹੋ ਜਾਵੇ। ਪਰ ਇਸਤ੍ਰੀ ਉਸ ਉਤੇ ਇਸ ਗਲੋਂ ਬੜੀ ਗੁਸੇ ਨਾਲ ਭਰ ਗਈ ਸੀ। ਉਸ ਦਾ ਮਾਸ ਰਾਜੇ ਦੇ, ਹੈਂ=ਘੋੜਿਆਂ ਨੂੰ ਖੁਆਇਆ ਹੈ, ਪਰ ਮੂਰਖ ਪਤੀ ਨੇ ਕੁਛ ਛਲ ਨ ਸਮਝਿਆ ਹੈ। ੧੩

## ਚਰਿਤ੍ਰ ੨੨੪

ਈਸ=ਮਾਲਕ। ਇੰਦ੍ਰ ਚੰਦ੍ਰ ਵਰਗਾ ਰਾਜ ਹੈ ਫੇਰ ਇਕ ਕੁਮੇਰ ਹੈ ਜਾਂ ਬ੍ਰਹਮਾ ਹੈ। ੧
ਤ੍ਰਿਪੁਰਾਰੀ ਕਲਾ=ਇਸਤ੍ਰੀ ਦਾ ਨਾਮ ਹੈ ਭਾਵ ਤ੍ਰਿਪਰ=ਦੈਂਤ ਅਤੇ ਵੈਰੀ ਉਸਦਾ ਸ਼ਿਵਜੀ ਤੇ ਸ਼ਿਵਜੀ ਦਾ ਵੈਰੀ ਕਾਮ ਭਾਵ ਇਹ ਇਸਤ੍ਰੀ ਕਾਮ ਵਰਗੀ ਸੁੰਦਰ ਹੈ, ਜਿਸ ਨੇ ਮਨ ਤੇ ਸਰੀਰ ਕਰਕੇ ਪਤੀ ਨੂੰ ਵੱਸ ਕਰ ਰਖਿਆ ਹੈ। ਇਸ ਇਸਤ੍ਰੀ ਦਾ ਬਹੁਤ ਹੀ ਸੁੰਦਰ ਰੂਪ ਵਿਰਾਜਦਾ ਹੈ। ਕਾਮ ਵੀ ਸੋਭਾ ਵੇਖਕੇ ਲੱਜਿਆ ਕਰਦਾ ਹੈ। ੨
ਸ਼ਾਹੂਕਾਰ ਦਾ ਪੁਤ ਨਵਲ ਕੁਮਾਰ ਸੀ। ਇਸਤਰੀ ਉਸਦਾ ਰੂਪ ਵੇਖਕੇ ਪਰਸੰਨ ਹੋ ਗਈ ਹੈ। ੩
ਵੇਖਕੇ ਮਨ ਲਲਚਾਇਆ। ਪ੍ਰੀਤਮ ਨਾਲ ਬਹੁਤ ਹੀ ਕਾਮ ਦੀ ਰੀਤੀ ਮਚਾਈ ਹੈ। ੪
ਪੁਰਖ, ਇਸਤਰੀ, ਪ੍ਰਸੰਨ, ਬਹੁਤ। ਦੋਵੇਂ ਸੁੰਦਰ ਨੇਤ੍ਰ ਜੋੜ ਜੋੜ ਕੇ। ਹੋਠਾਂ ਦਾ ਅੰਮ੍ਰਿਤ ਪੀਕੇ। ਅਸਥਣਾਂ ਨੂੰ। ਚੁਰਾਸੀ ਆਸਣ। ਕਾਮ ਦੇ ਖੇਲ। ੬
ਇਕ ਦਿਨ ਮਿਤ੍ਰ ਨੇ ਇੱਕੁਰ ਆਖਿਆ। ਹੇ ਰਾਣੀ ਤੂੰ ਮੇਰਾ ਆਖਿਆ ਸੁਣ। ਮਤੇ ਕਿਤੇ ਤੇਰਾ ਮਾਲਕ ਮੈਨੂੰ ਤੈਨੂੰ ਇੱਕੁਰ ਕਰਦਿਆਂ ਆਕੇ ਨ ਵੇਖ ਲਵੇ। ਗੁੱਸਾ ਪੈਦਾ ਕਰਕੇ ਸਾਨੂੰ ਦੋਹਾਂ ਨੂੰ ਮਾਰ ਘਤੇਗਾ। ੭ ਫੇਰ ਮੈਂ ਸਾਰੇ ਨਗਰ ਵਿਚ ਢੰਢੋਰਾ ਦਿਆਂਗੀ। ੮ ਫੇਰ ਆਪ ਰਾਜੇ ਨੂੰ ਸਮਝਾਕੇ ਗਲ ਆਖੀ ਹੈ। ਸੋ ਮੈਂ ਤੇਰੇ ਪਾਸ ਆਖਦੀ ਹਾਂ। ੯ ਭਾਗਾਂ ਵਾਲਾ ਦਿਨ। ਸ਼ਿਵਜੀ। ਮੇਰੇ ਘਰ। ੧੦
ਇਸਤ੍ਰੀ ਦੇ ਭੋਗ ਦਾ ਸਮਾ ਵੇਖ ਲੈਣਾ। ੧੧
ਪਲਿਆ ਪਲੋਸਿਆ ਪੁਤ ਮੋਹਨ ਹੋਵੇਗਾ। ੧੨ ਪਤੀ ਨੂੰ ਘਰ ਤੋਂ ਉਠਾ ਦਿਤਾ। ੧੩
ਧਯੋ=ਦੌੜਕੇ ਆਇਆ ਹੈ। ਪਲਿਆ ਪਲੋਸਿਆ ਪੁਤ ਘਰ ਵਿਚ

ਦਿਤਾ ਹੈ (ਸ਼ਿਵਜੀ ਨੇ)। ੧੫
ਜਦੋਂ ਰਾਜਾ ਆਇਆ ਤਾਂ ਮਿਤ੍ਰ ਬੜਾ ਡਰਿਆ ਹੈ। ਹੇ ਇਸਤਰੀ ਮੈਂ ਤੇਰਾ ਕੁਛ ਵਿਗਾੜਿਆ ਤਾਂ ਨਹੀਂ ਹੈ। ੧੬
ਰਾਜੇ ਨੇ ਸ਼ਿਵਜੀ ਦਾ ਬਚਨ ਯਾਦ ਕੀਤਾ ਹੈ। ਪਿਠ ਫੇਰਕੇ ਜਦੋਂ ਘਰ ਨੂੰ ਚਲਿਆ ਗਿਆ ਹੈ। ੧੭
ਹੇ ਰਾਜਾ ਤੂੰ ਕਿੱਥੇ ਘਰ ਨੂੰ ਜਾਂਦਾ ਹੈ ਸਾਡੇ ਘਰ ਤਾਂ ਸ਼ਿਵਜੀ ਨੇ ਪੁਤ ਦਿਤਾ ਹੈ (ਇਹ ਆਖਕੇ ਵੱਡਾ ਸਾਰਾ ਮੁੰਡਾ ਵਿਖਾ ਦਿਤਾ ਹੈ) ਇਸਦਾ ਨਾਮ ਮੋਹਨ ਰੱਖੋ। ੧੮
ਇਸ ਛਲ ਨਾਲ ਇਸਤ੍ਰੀ ਨੇ ਅਪਣੇ ਪਤੀ ਨੂੰ ਛਲ ਲਿਆ ਹੈ ਤੇ ਮਿਤ੍ਰ ਨੂੰ ਪੁਤ ਬਣਾਕੇ ਘਰ ਵਿਚ ਰਖਿਆ ਹੈ। ੨੦

## ਚਰਿਤ੍ਰ ੨੨੫

ਕਾਸ਼ੀ। ਸਾਰਿਆਂ ਖੋਟਿਆਂ ਆਦਮੀਆਂ ਦੇ ਦਲਾਂ ਭਾਵ ਅਕੱਠਾਂ ਨੂੰ ਸਾੜਨ ਵਾਲਾ ਸੀ।੧
ਸ਼ਤਨ ਕੁਮਾਰ ਇਕ ਰਾਜੇ ਦਾ ਚੰਗਾ ਪੁਤ ਸੀ। ੨
ਜਾਂ ਕਾਮ ਦੀ ਪੁਤਲੀ ਸੀ ਜਾਂ ਰਤੀ ਦਾ ਅਵਤਾਰ ਸੀ। ੩
ਕਿਸੇਤਰਾਂ ਇਕੁਰ ਦਾ ਜੁਆਨ ਆਦਮੀ ਜਦ ਵੀ ਕਿਸੇ ਇਕ ਦਿਨ ਪਾ ਲਈਏ। ਰਤਾ ਵੀ ਆਪ ਤੋਂ ਉਸ ਨੂੰ ਵਖਰਾ ਨ ਕਰੀਏ ਸਦਾ ਹੀ ਬਲਹਾਰ ਜਾਈਏ। ੪
ਕਰੋੜਾਂ ਜਤਨ ਕਰਕੇ। ੫
ਹੇ ਸਖੀ ਕਿਸੇ ਤਰਾਂ ਮੈਨੂੰ ਸਜਣ ਮਿਲਾ ਦੇਣਾ ਚਾਹੀਦਾ ਹੈ। ਜਿਸਦੇ ਬਹੁਤ ਹੀ ਵਿਛੋੜੇ ਕਰਕੇ ਮੇਰਾ ਦਿਲ ਸੜ ਗਿਆ ਹੈ ਮੇਰੇ ਜੀਅ ਔਂਦਾ ਹੈ ਕਿ ਮੈ ਸ਼ੰਕਾ ਨੂੰ ਛੱਡਕੇ ਉਡਕੇ ਜਾ ਮਿਲਾਂ ਲੋਕ ਲੱਜਾ ਤੇ ਕੁਲ ਦੀ ਕਨੌਡ ਮੈ ਇਕ ਲਾਂਬੇ ਕਰ ਦਿਆਂਗੀ। ੬
ਮੁੰਡੇ ਨੂੰ ਵੇਖਕੇ। ਕਮਲੀ ਹੋ ਗਈ ਪਰੇਮ ਦੇ ਸਮੁੰਦਰ ਵਿਚ ਮਸਤ ਹੋਕੇ ਬਹਿ ਗਈ ਹੈ। ੭
ਪ੍ਰਤਗਿਆ=ਅਜਮੈਸ਼, ਕਰਾਮਾਤ ਵੇਖ ਲੈ। ਅਕਾਸ ਵਿਚ ਹੀ ਚੜ੍ਹੇਗਾ। ਘਰ ਵਿਚ ਏਥੇ ਹੀ ਰਹੇਗਾ। ੧੨
ਰਾਜ ਕੁਮਾਰੀ ਨੇ ਇਕ ਮੰਤਰ ਪੜ੍ਹਿਆ ਹੈ। ਦੋ ਦਿਨ ਗੁਜਰ ਗਏ ਪਰ ਸੂਰਜ ਨਹੀ ਚੜ੍ਹਿਆ ਹੈ। ੧੩
ਅਭਿਮੰਤ੍ਰ=ਚੰਗਾ ਜੁਗਤੀ ਵਾਲਾ ਮੰਤਰ ਦਿਲ ਨਾਲ ਕੀਤਾ ਹੈ ਤੇ ਪੂਜਾ ਵੀ ਕੀਤੀ ਹੈ ਕੈਂਹ ਦੀ ਥਾਲੀ ਉਤਾਹਾਂ ਉਡਾ ਦਿਤੀ ਹੈ। ਨਿਸ=ਰਾਤ ਦਾ ਪਤੀ ਚੰਦ ਹੀ ਜਾਣਿਆਂ ਜਾਂਦਾ ਹੈ ਜੋ ਅਕਾਸ ਵਿਚ ਕੰਬਦਾ ਹੈ। ਭਾਵ ਸੂਰਜ ਅਗੇ ਧੁੰਧ ਪਾ ਦਿਤੀ ਹੈ ਮੰਤਰਾਂ ਦੇ ਜੋਰ ਨਾਲ। ੧੪

# ਚਰਿਤ੍ਰ ੨੨੯

ਮਾਲਨੇਰ ਦੇਸ ਵਿਚ ਇਕ ਮਾਲ ਕੌਸਪੁਰ ਨੱਗਰ ਵਸਦਾ ਸੀ । ਇਕ ਮਾਨ ਸ਼ਾਹ ਚੌਧਰੀ ਉਸ ਥਾਂ ਵੱਸਦਾ ਸੀ। ੧

ਰੂਪ ਵਾਲੀ ਸੀਤਲ ਸੁਭਾਉ ਵਾਲੀ ਪਵਿਤ੍ਰਤਾ ਤੇ ਪਵਿਤਰ ਕ੍ਰਿਆ ਵਾਲੀ ਪਤੀ ਦੀ ਹਿਤਕਾਰਨੀ ਭਾਵ ਬਹੁਤ ਹੀ ਹਿਤਕਾਰਨੀ ਸੀ। ੨

ਉਸਦਾ ਪਤੀ, ਤਸੀਲਦਾਰ ਜਾਂ ਠਾਣੇਦਾਰ ਦੀ ਨੌਕਰੀ ਕਰਦਾ ਸੀ ਸ਼ਾਹ ਜਹਾਂ ਦੇ ਘਰ ਦਾ ਬਹੁਤ ਸਾਰਾ ਓਹ ਖਜਾਨਾ ਰਖਦਾ ਸੀ ਭਾਵ ਓਹ ਬਾਦਸ਼ਾਹੀ ਖਜ਼ਾਨਚੀ ਸੀ। ੩

ਓਹ ਚੌਧਰੀ ਬਹੁਤ ਭੰਗ ਵੀ ਪੀਂਦਾ ਸੀ। ੪

ਸਾਰਿਆਂ ਅਮਲ ਨ ਪੀਣ ਵਾਲਿਆਂ ਦਾ ਸਿਰ ਮੁੰਨਕੇ ਖਾਵਾਂਗਾ ੬

ਧਰੋ=ਅਮਾਨਤ ਲੱਖਾਂ ਰੁਪਿਆ ਭਾਵ ਬਿਆਜੀ ਰੁਪਯਾ ਚਲਾਵਾਂ ਜਾਂ ਲੋਕਾਂ ਦਾ ਬਿਆਜੀ ਰੁਪੈਆ ਆਪਣੇ ਪਾਸ ਰੱਖ ਲਿਆ ਹੈ। ਫੇਰ ਇਕ ਫਕੀਰ ਦਾ ਭੇਸ ਅਪਣੀ ਇਸਤ੍ਰੀ ਨੂੰ ਪਹਿਰਾਕੇ, ਕਚੈਹਰੀ ਲੱਗੀ ਵਿਚ ਓਹ ਇਸਤ੍ਰੀ ਘੱਲ ਦਿਤੀ ਹੈ। ੭

ਠੀਕਰੀਆਂ ਦੀਆਂ ਥੈਲੀਆਂ ਭਰਕੇ ਧਰ ਦਿਤੀਆਂ ਹਨ ਉਤੇ ਬਣਾਕੇ ਮੋਹਰਾਂ ਲਾ ਦਿਤੀਆਂ ਹਨ ਭਾਵ ਚੰਗੀ ਤਰਾਂ ਬੰਦ ਕਰਕੇ ਉਤੇ ਨਿਸ਼ਾਨ ਲਾ ਦਿਤੇ ਹਨ ਜੋ ਇਹਨਾਂ ਵਿਚ ਮੋਹਰਾਂ ਰੁਪੈ ਹਨ। ੮

ਓਨੇ ਚਿਰ ਨੂੰ ਇਕ ਫਕੀਰ ਨੇ ਆਕੇ ਆਖਿਆ ਕਿ ਇਕ ਠੀਕਰੀ ਭਾਵ ਰੁਪਯਾ ਮੈਨੂੰ ਦਿਓ ਸ਼ਾਹੂ ਕਾਰ ਜੀ । ੯

ਇਕ ਘੜਾ ਤੋੜ ਦਿਤਾ ਬਹੁਤ ਸਾਰੀਆਂ ਠੀਕਰੀਆਂ ਬਣ ਗਈਆਂ । ਸ਼ਾਹੂਕਾਰ ਨੇ ਓਨਾਂ ਠੀਕਰੀਆਂ ਵਿਚੋਂ ਇਕ ਠੀਕਰੀ ਚੁਕਕੇ ਫਕੀਰ ਦੇ ਹਥ ਦੇ ਦਿਤੀ ਹੈ। ਉਸ ਫਕੀਰ ਬਣੀ ਹੋਈ ਇਸਤ੍ਰੀ ਨੇ ਕਚੈਹਰੀ ਵਿਚ ਜਾਕੇ ਇਕ ਸ੍ਰਾਪ ਦਿਤਾ ਹੈ। ੧੦

ਇਹ ਸਾਰਾ ਜੇਹੜਾ ਧਨ ਹੈ ਠੀਕਰੀਆਂ ਹੀ ਹੋ ਜਾਵੇਗਾ ਕਿਉਂਕਿ ਮੈਨੂੰ ਫਕੀਰ ਨੂੰ ਜੋ ਠੀਕਰੀ ਦਿਤੀ ਗਈ ਹੈ। ਪਾਤਸ਼ਾਹ ਇਹਨਾਂ ਸਾਰਿਆਂ ਲੋਕਾਂ ਦੇ ਸਹਿਤ ਹੀ ਕੁਛ ਵੀ ਧਨ ਨਹੀਂ ਪਾਵੇਗਾ। ਭਾਵ ਇਹ ਰੁਪਯਾਂ ਦੀਆਂ ਝੋਰੀਆਂ ਭਾਵ ਥੈਲੀਆਂ ਸਾਰੀਆਂ ਹੀ ਠੀਕਰੀਆਂ ਬਣ ਜਾਣਗੀਆਂ। ਕਾਜੀਆਂ ਤੇ ਕੁਤਵਾਲਾਂ ਨੇ ਜਦੋਂ ਕਰੋੜਾਂ ਰੁਪਯਾਂ ਦਾ ਖਜ਼ਾਨਾ ਵੇਖਿਆ ਹੈ। ਓਹ ਸਾਰਾ ਸ੍ਰਾਪ ਸੱਚਾ ਹੋ ਗਿਆ ਹੈ ਜੇਹੜਾ ਉਸ ਫਕੀਰ ਨੇ ਦਿੱਤਾ ਸੀ ਜਾਂ ਜਿਸਤਰਾਂ ਦਿਤਾ ਸੀ । ੧੧

ਅਮਲੀ ਨੇ ਸਾਰਿਆਂ ਨ ਅਮਲ ਪੀਣ ਵਾਲਿਆਂ ਦਾ ਸਿਰ ਮੁੰਨ ਲਿਆ ਹੈ । ਮੋਹਰਾਂ ਕੱਢ ਲਈਆਂ ਤੇ ਠੀਕਰੀਆਂ ਦੇ ਦਿਤੀਆਂ ਹਨ। ਅਜ ਤਕ ਉਸ ਦੇਸ ਦੇ ਸਾਰੇ ਲੋਕ ਉਸ ਫਕੀਰ ਨੂੰ ਮੰਨ ਦੇ ਹਨ ਭਾਵ ਲੋਕਾਂ ਦੀ ਮੂਰਖਤਾ ਦਾ ਹਾਲ ਦੱਸਦੇ ਹਨ ਜੋ ਦੇਖੋ ਪਖੰਡੀ ਫਕੀਰਾਂ ਨੂੰ ਵੀ ਮੰਨਿਆਂ ਜਾਂਦਾ ਹੈ ਜੋ ਇਸਤ੍ਰੀ ਹੀ ਫਕੀਰ ਬਣਕੇ ਠੀਕਰੀਆਂ ਦੇ ਗਈ ਮੋਹਰਾਂ ਲੈ ਗਈ ਹੈ । ੧੨

ਉਸ ਦੇ ਖਾਨਾਂ ਨੇ ਬਾਦਸ਼ਾਹ ਨੂੰ ਲਿਖ ਦਿਤਾ ਕਿ ਫਕੀਰ ਸਰਾਪ ਦੇਕੇ ਮੋਹਰਾਂ ਦੀਆਂ ਠੀਕਰੀਆਂ ਬਣਾ ਗਿਆ ਹੈ। ੧੩

## ਚਰਿੱਤ੍ਰ ੨੨੭

ਉਸ ਰਾਜੇ ਨੂੰ ਘੜਕੇ ਬ੍ਰਹਮਾਂ ਫਿਰ ਹੋਰ ਕੋਈ ਰਾਜਾ ਨਹੀਂ ਬਣਾ ਸਕਿਆ ਹੈ। ੧
ਮਨ, ਬਾਣੀ, ਸਰੀਰ ਕਰਕੇ। ੨
ਸੀਤਲਤਾ, ਪਵਿਤ੍ਰਤਾ, ਵਰਤ ਰੱਖਣ ਵਿਚ ਜਾਂ ਚੰਗਾ ਵਰਤਣ ਵਿਚ, ਬ੍ਰਹਮਾਂ ਨੇ ਚੰਗਾ ਘੜਿਆ ਹੈ। ੩ ਬੜਾ ਜੁਆਨ ਸੁੰਦਰ ਹੈ। ੪
ਜਾਂ ਰਿਦੇ ਵਿਚ ਕਟਾਰੀ ਮਾਰਕੇ ਮਰ ਜਾਈਏ। ੫
ਵੇਖਕੇ। ਸਖੀ। ਗੱਲ ਜਾਂ ਪੀੜ। ਜੇ ਮੇਰੇ ਜੀਵਣ ਦੀ ਆਸ ਚਾਹੁੰਦਾ ਹੈਂ। ੬
ਦੁਖੀ। ਬਚਨ। ਇਸਤਰੀ ਦੇ। ਦੌੜਕੇ। ੭
ਵੇਖ ਕੇ। ਛਬ ਨੂੰ। ਚੰਚਲ। ਅਮੋਲਕ ਨੂੰ। ੮
ਇਸਤ੍ਰੀ ਨੇ ਪਤੀ ਦਾ ਬਹੁਤ ਆਦਰ ਕਰਕੇ ਬਹੁਤ ਸ਼ਰਾਬ ਪਿਆ ਦਿਤੀ। ਮਸਤ ਹੋਕੇ ਮੰਜੀ ਉਤੇ ਜਾ ਪਿਆ। ੯
ਲਹਿਯੋ=ਵੇਖਿਆ। ਪਲਸੇਟੇ ਲੈਂਦਾ ਰਿਹਾ। ੧੦
ਇਸ ਛਲ ਨਾਲ ਸੁੰਦਰ ਇਸਤ੍ਰੀ ਪਤੀ ਨੂੰ ਛਲ ਗਈ ਹੈ। ੧੧

## ਚਰਿਤ੍ਰ ੨੨੮

ਮਾਨੋ ਰਾਮਚੰਦ੍ਰ ਦੀ ਪਿਆਰੀ ਸੀਤਾ ਹੈ। ੧
ਕਾਮ ਦੀ ਰਤੀ ਇਸਤਰੀ ਦੀ ਸੁੰਦ੍ਰਤਾ ਵੀ ਲੱਜਿਆ ਮਾਨ ਹੁੰਦੀ ਸੀ। ਇਸਤ੍ਰੀ। ਲਾਜ ਸਾਜ ਨੂੰ ਛੱਡਕੇ ਵਿਕ ਜਾਂਦੀ ਸੀ। ੨
ਸ਼ਾਹੂਕਾਰ ਦੀ ਧੀ। ਪੁਤ੍ਰਕਾ=ਧੀ ਦਾ ਅਰਥ ਹੈ ਪਰ ਏਥੇ ਪੁਤਰ ਹੈ। ਜਿਸ ਨੂੰ ਵੇਖ ਕੇ ਕਾਮ ਵੀ ਸਿਰ ਨੀਵਾਂ ਕਰਦਾ ਭਾਵ ਮੱਥਾ ਟੇਕਦਾ ਸੀ ਤੇ ਸਿਰ ਹਿਲਾਕੇ ਚਲਦਾ ਸੀ। ਭਾਵ ਅਫਸੋਸ ਕਰਦਾ ਸੀ ਕਿ ਇੱਕੁਰ ਦੀ ਕੋਈ ਸੁੰਦਰ ਨਹੀਂ ਹੈ। ਮੱਥਾ ਠੋਕਦਾ ਸੀ। ੩
ਸ਼ਿਕਾਰ ਗਿਆ। ਉਸ ਰਾਜ ਪੁਤ੍ਰ ਨੂੰ ਉੱਚੇ ਮਹਿਲ ਉਤੇ ਖੜੋਕੇ ਇਸਤ੍ਰੀ ਨੇ ਵੇਖਿਆ ਹੈ। ਜੁਆਨ ਸ਼ਾਹ ਦੀ ਧੀ ਫਸ ਰਹੀ ਹੈ। ੪
ਬੜੀ ਵੱਡੀ ਪੱਕੀ ਡੋਰ ਵਾਲੀ ਗੁਡੀ ਚੜ੍ਹਾਈ ਹੈ। ੫
ਘੋੜੇ ਨੂੰ ਤੋਰ ਕੇ। ਸਾਡੇ ਪਾਸੇ ਦੇ ਰਸਤੇ ਵਲ ਪੌਣਾ ਜ਼ਾਲਮ, ਦੁਖਦਾਈ ਜਾਂ ਅੱਗ ਵਾਂਗ ਸਾੜਨ ਵਾਲਿਆਂ ਨੇਤ੍ਰਾਂ ਨੂੰ ਨਚੌਣਾ ਭਾਵ ਮਟਕਾਕੇ ਦਰ-ਸ਼ਨ ਦੇਣਾ। ਸੁਰਮਾ ਪਾਕੇ ਤੇ ਬਾੜ=ਸਾਣ ਉਤੇ ਬਾਣਾਂ ਰੂਪ ਨੇਤਰਾਂ ਨੂੰ ਚੜ੍ਹਾਕੇ ਭਾਵ ਤਿੱਖਿਆਂ ਕਰਕੇ, ਖੁਸ਼ੀ ਨੂੰ ਵਧਾਕੇ ਸ਼ਰਾਬ ਨੂੰ ਪੀਣਾ, ਮਸਤ ਹੋਣਾ।

ਸਾਨੂੰ ਮੂੰਹ ਵਿਖਾਣਾ। ਅਵੇਹਾ=ਇੱਕੁਰ ਦਾ ਪ੍ਰੇਮ ਲੈਣਾ ਜਿੱਕੁਰ ਦਾ ਪਿਛੇ ਦੱਸਿਆ ਹੈ। ਚਿਠੀ ਪੜ ਕੇ ਔਣਾ, ਮੇਰੇ ਮਿਲੇ ਬਿਨਾਂ ਨ ਜਾਣਾ ਹੇ ਮਾਲਕ ਏਥੇ ਸਾਡੇ ਪਾਸ ਜਰੂਰ ਹੀ ਔਣਾ। ੬

ਇਸਤ੍ਰੀ। ਘਲਿਆ। ਥੋੜੀ ਦੇਰੀ। ੭

ਚਿੱਠੀ ਖੋਲਕੇ ਵੇਖੀਂ। ਪਤੀ ਨੂੰ ਆਖਿਆ ਹੈ। ਇਹ ਲਿਖ ਕੇ ਇਸਤ੍ਰੀ ਨੇ ਓਥੇ ਘਲਿਆ ਹੈ। ਦੌੜਕੇ ਬੈਠੋ। ਹੇ ਰਾਜਾ ਚਿੰਤਾ ਨ ਕਰੋ। ੮

ਜੇ ਮੈਂ ਤੈਨੂੰ ਧਰਤੀ ਉਤੇ ਡਿੱਗਣ ਦਿਆਂ। ਸਚ ਕਰਕੇ ਜਾਣ ਕਿ ਮੈਂ ਸੁਰਗ ਵਿਚ ਵੱਸਣਾ ਨ ਲਵਾਂ। ੯

ਸੱਤ ਕੁਲਾਂ ਮਾਤਾ ਦੇ ਪਖ ਜਾਂ ਪਾਸੇ ਦੀਆਂ ਅਤੇ ਸੱਤ ਕੁਲਾਂ ਪਿਤਾ ਦੇ ਪਾਸੇ ਦੀਆਂ ਭਾਵ ਨਾਨਕਿਆਂ ਦਾਦਕਿਆਂ ਦੀਆਂ ਸੱਤ ਸਤ ਕੁਲਾਂ ਸੋ ਨਰਕ ਵਿਚ ਜਾ ਪੈਣ। ਜੇ ਗੁਡੀ ਉਤੋਂ ਤੇਰਾ ਡਿੱਗਣਾ ਧਰਤੀ ਉਤੇ ਹੋ ਜਾਵੇ। ੧੦

ਡੋਰ ਨ ਜਾਣ। ਇਹ ਭੁੰਘੁੜਾ ਹੈ। ਤੇਰਾ ਵਾਲ ਵੀ ਵਿੰਗਾ ਨਹੀਂ ਹੋਵੇਗਾ ਜਾਂ ਹੇ ਪਿਆਰੇ ਤੈਨੂੰ ਕੋਈ ਵਿਘਨ ਨਹੀਂ ਹੋਵੇਗਾ। ਤੂੰ ਦੇਖਕੇ ਇਸ ਨੂੰ ਇਸ ਭੁੰਘੂੜੇ ਉਤੇ ਪੈਰ ਧਰ ਲੈ। ੧੧

ਮੈਂ ਇਸ ਭੁੰਘੂੜੇ ਨੂੰ ਮੰਤ੍ਰ ਦੀ ਸ਼ਕਤੀ ਨਾਲ ਬਣਾਇਆ ਹੈ। ੧੨

ਘੋੜੇ ਤੋਂ ਉਤਰ ਕੇ ਡੋਰ ਉਤੇ ਚੜ ਬੈਠਾ ਹੈ। ੧੩

ਲੜਕਾ ਰਾਜ ਕੁਮਾਰ, ਇਸਤਰੀ ਦੇ ਪਾਸ ਆ ਪੁਜਾ ਹੈ॥ ਉਤਨੇ ਚਿਰ ਨੂੰ ਇਸਤ੍ਰੀ ਦਾ ਪਤੀ ਵੀ ਬੂਹੇ ਅੱਗੇ ਆ ਪੁਜਾ ਹੈ। ਤਦੋਂ ਮਿਤ੍ਰ ਨੇ ਨੇਤ੍ਰ ਭਰਕੇ ਇਸਤਰੀ ਨੂੰ ਗੱਲ ਆਖੀ। ੧੪

ਤੇਰਾ ਪਤੀ ਮੈਨੂੰ ਫੜਕੇ ਮਾਰ ਦੇਵੇਗਾ। ਮੇਰੀਆਂ ਸਾਰੀਆਂ ਪਸਲੀਆਂ ਟੋਟੇ ੨ ਹੋ ਜਾਣਗੀਆਂ। ਤੇਰੇ ਨਾਲ ਮਿਲਨ ਕਰਕੇ ਅਸਾਂ ਅੱਜ ਇਹ ਫਲ ਪਾਇਆ ਹੈ। ੧੫

ਮੈਂ ਤੇਰਾ ਇਕ ਵਾਲ ਵੀ ਵਿੰਗਾ ਨਹੀਂ ਹੋਣ ਦਿਆਂਗੀ।ਤੂੰ ਹਸਦਾ ੨ ਘਰ ਜਾਵੇਂਗਾ।੧੬

ਮੰਤ੍ਰ ਦੀ ਸ਼ਕਤੀ ਨਾਲ ਉਸ ਨੂੰ ਹੁਡੀਆਂ=ਭੇਡੂ, ਛੱਤ੍ਰਾ ਬਣਾ ਦਿਤਾ ਹੈ। ਮੇਖ= ਕਿੱਲੇ ਨਾਲ ਬੰਨਿਆਂ ਹੈ। ਫੇਰ ਉਸ ਨੂੰ ਮੰਦੇਸ=ਗੁੱਡੀ ਦਾ ਸਵਾਰ ਕਰਕੇ ਉਠੌਣਾ ਕੀਤਾ ਹੈ। ੧੭

ਰਾਜੇ ਨੂੰ ਸੰਦ=ਗੁੱਡੀ ਦਾ ਸਵਾਰ ਕਰਕੇ ਉਡਾਇਆ ਹੈ, ਜੜ=ਮੂਰਖ ਰਾਜਾ। ੧੮

ਸ਼ਾਹ ਦੀ ਧੀ ਨੇ ਪਤੀ ਦੇ ਵੇਖਦਿਆਂ ਗੁੱਡੀ ਚੜਾ ਦਿਤੀ ਹੈ। ਉਸ ਗੁੱਡੀ ਉਤੇ ਵਾਜੇ ਬੱਧੇ ਹੋਇ ਸੀ। ੧੯

ਫੇਰ ਹਸ ਕੇ ਇਸਤ੍ਰੀ ਨੇ ਅਪਣੇ ਪਤੀ ਨੂੰ ਆਖਿਆ ਹੈ। ਇਹ ਰਾਜਾ ਮੇਰਾ ਮਿਤ੍ਰ ਹੈ ਜੇਹੜਾ ਗੁੱਡੀ ਉਤੇ ਚੜਿਆ ਹੋਇਆ ਵਾਜੇ ਵਜਾਂਦਾ ਜਾਂਦਾ ਹੈ। ੨੦

ਉਸ ਦਾ ਵਾਲ ਵੀ ਵਿੰਗਾ ਨ ਹੋਣਾ ਪਾਇਆ ਹੈ। ੨੧

## ਚਰਿਤ੍ਰ ੨੨੯

ਜਦੋਂ ਉਸ ਦੇ ਸਰੀਰ ਨੂੰ ਬੁਢੇਪਾ ਆ ਗਿਆ। ੧
ਸਾਰਿਆਂ ਕੁਲ ਦੇ ਜਨਾਂ ਨੂੰ ਮੋਹਰਾਂ ਦੇ ਭਰੇ ਹੋਇ ਸੰਦੂਕ ਆਖੇ ਹਨ। ਉਸ ਦਿਨ ਤੋਂ ਪੁਤਰ ਪੋਤਰੇ ਉਸਦੇ। ਸੇਵਾ ਵਿਚ ਸੁੰਦਰ ਤਰਾਂ ਨਾਲ ਭਾਵ ਜੀ ਜੀ ਕਰਕੇ ਉਤਰ ਦੇਣ ਲਗੇ ਭਾਵ ਹੇ ਬਾਬਾ ਜੀ ਮੈਂ ਔਂਦਾ ਹਾਂ ਦੂਜਾ ਆਖੇ ਨਹੀਂ ਹੇ ਬਾਬਾ ਜੀ ਮੈਂ ਸੇਵਾ ਕਰਨ ਨੂੰ ਔਂਦਾ ਹਾਂ। ੨
ਧਨ ਲੈਣ ਵਾਸਤੇ ਸਾਰੇ ਲੋਭ ਕਰਦੇ ਹਨ। ੩
ਸਭਾਵੈ=ਸਭੇ ਲੋਕ ਔਣ। ੫
ਕਾਜੀ ਤੇ ਕੁਟਵਾਲ ਨੂੰ ਆਖ ਗਈ ਹੈ। ਮੇਰੇ ਮਰਨ ਮਗਰੋਂ ਮੇਰੇ ਪੁਤ ਖਜ਼ਾਨਾ ਲੈਣ। ੬
ਮੇਰੇ ਪੁਤ ਜਿਤਨਾ ਚਿਰ ਪਹਿਲਾਂ ਮੇਰਾ ਕਰਮ ਧਰਮ ਨ ਕਰ ਲੈਣ। ਉਸ ਤੋਂ ਪਹਿਲਾਂ ਮੇਰੇ ਪੁਤਾਂ ਨੂੰ ਬੁਲਾਕੇ ਧਨ ਨ ਦੇਣਾ। ੭
ਖੁਸ਼ੀ ਹੋਈ। ੮ ਪੁਤਾਂ ਨੇ ਬਹੁਤ ਧਨ ਲਾਕੇ ਕਰਮ ਧਰਮ ਕੀਤਾ ਹੈ।
ਫੇਰ ਸਾਰਿਆਂ ਨੇ ਕੱਠਿਆਂ ਹੋਕੇ ਜੁੱਤੀਆਂ ਦੇ ਸੰਦੂਕ ਆ ਖੋਲੇ ਹਨ। ੯
ਓਨਾਂ ਦੇ ਹਥ ਓੜਕ ਨੂੰ ਕੁਛ ਵੀ ਨਹੀਂ ਆਇਆ ਹੈ। ਛਲ ਦੇ ਜੋਰ ਕਰਕੇ ਓਨਾਂ ਅਪਣਾ ਸਿਰ ਮੁੰਨਾ ਲਿਆ ਹੈ। ੧੦

## ਚਰਿਤ੍ਰ ੨੩੦

ਮਰਗਜ ਪੁਰ=ਨਾਮ ਹੈ ਪਿੰਡ ਦਾ। ੧
ਉਸ ਨੂੰ ਰਤੀ ਸਮਝਕੇ ਕਾਮ ਠਠੰਬਰਕੇ ਖੜੋ ਰਹਿੰਦਾ ਸੀ। ੨
ਓਹ ਚੇਲਾ ਰਾਮ ਸ਼ਾਹੂਕਾਰ ਦਾ ਪੁਤ ਬੜਾ ਸੁੰਦਰ ਕਾਮ ਵਰਗਾ ਸੀ। ੩
ਵੇਖਿਆ। ਇਸਤਰੀ ਨੇ ਸਰੀਰ ਨੂੰ ਕਾਮ ਨੇ ਫੜ ਲਿਆ। ਉਸ ਜੁਆਨ ਪੁਰਖ ਉਤੇ ਓਸੇ ਦਿਨ ਤੋਂ ਇਸਤ੍ਰੀ ਲੁਭਾਈ ਰਹਿੰਦੀ ਹੈ। ੪
ਘਰ ਬੁਲਾ ਘਲਿਆ ਹੈ। ਸ਼ਾਹੂਕਾਰ ਜਦੋਂ ਸੌਂ ਜਾਂਦਾ ਹੈ ਤਾਂ ਮਿਤ੍ਰ ਨੂੰ ਬੁਲਾ ਲੈਂਦੀ ਹੈ। ੫
ਇਕ ਦਿਨ ਇਸਤਰੀ ਦੇ ਉਠਣ ਨਾਲ ਸ਼ਾਹੂਕਾਰ ਵੀ ਜਾਗ ਪਿਆ ਹੈ। ਹੇ ਇਸਤ੍ਰੀ ਤੂੰ ਕਿਥੇ ਜਾਂਦੀ ਹੈ ਮੈਨੂੰ ਦੱਸ। ੬
ਮੈਨੂੰ ਜਦੋਂ ਸ਼ਰਾਬ ਦੀ ਤੋਟ ਹੋ ਗਈ ਭਾਵ ਸ਼ਰਾਬ ਲਹਿ ਗਈ ਅਮਲ ਟੁੱਟ ਗਿਆ। ਮੈਂ ਉਸ ਸਮੇਂ ਪਲਸੇਟੇ ਭਾਵ ਆਕੜਾਂ ਲੈਣ ਲੱਗੀ। ੭
ਇਸ ਪ੍ਰਕਾਰ ਸ਼ਾਹੂਕਾਰ ਦੀ ਜਾਂ ਅਪਣੇ ਬਾਦਸ਼ਾਹ ਮਾਲਕ ਦੀ ਨਿਸ਼ਾ ਕਰਕੇ ਭਾਵ ਭੁਗਤ ਸਵਾਰਕੇ ਗਲਾਂ ਨਾਲ ਤਸੱਲੀ ਕਰਕੇ ਫੇਰ ਸਵਾ ਦਿਤਾ ਹੈ। ਫੇਰ ਛੇਤੀ ਨਾਲ ਮਿਤ੍ਰ ਪਾਸ ਚਲੀ ਗਈ ਹੈ। ਭਜੀ=ਰਮੀ ਹੈ। ੮

# ਚਰਿਤ੍ਰ ੨੩੧

ਬਾਵਨੀ ਦੇ ਦੇਸ ਵਿਚ ਮਾਲਵ ਨਾਮ ਦਾ ਜਿਮੀਦਾਰ ਰਹਿੰਦਾ ਸੀ ਉਸ ਦੀ ਇਸਤ੍ਰੀ ਮੈਨ ਕਲਾ ਸੀ। ੧

ਬੜਾ ਲੰਮਾ ਮੋਟਾ ਉਸਦਾ ਸਰੀਰ ਸੀ ਤੇ ਅੰਗ ਵੱਡੇ ਭਾਰੇ ਭਾਰੇ ਸਨ। ਵੱਡੀ ਲੰਮੀ ਮੋਟੀ ਉਨਾਂ ਦੇ ਬਰਾਬਰ ਜਗਤ ਵਿਚ ਹੋਰ ਇਸਤ੍ਰੀ ਨਹੀ ਸੀ। ੨

ਇਕ ਕੁਮੇਦਾਨ ਉਸ ਦੇ ਪਿੰਡ ਆਇਆ ਹੈ। ਧੁਪ ਤੋਂ ਤਿਹਾਇ ਉਸ ਨੇ ਬੜਾ ਦੁਖ ਪਾਇਆ। ਉਸ ਨੇ ਪਾਣੀ ਪੀਣਾ ਚਾਹਿਆ ਅਗੋਂ ਜੱਟੀ ਨੇ ਛੰਨਾਂ ਭਰਕੇ ਚੁਕ ਕੇ ਦਿਤਾ ਓਹ ਕੁਮੇਦਾਨ ਉਸ ਦਾ ਰੂਪ ਜੁਆਨੀ ਵੇਖਕੇ ਫਸ ਗਿਆ ਹੈ। ੩

ਇਸ ਨੂੰ ਭਜਕੇ ਇਸ ਤੋਂ ਇਕ ਪੁਤ ਪੈਦਾ ਕਰੀਏ। ਓਹ ਲੜਕਾ ਬੜਾ ਬਲੀ ਹੋਵੇਗਾ। ਡੀਲ=ਸਰੀਰ। ੪

ਬਹੁਤਾ ਧਨ ਦੇਕੇ ਫੌਜਦਾਰ ਨੇ ਉਸ ਸਖੀ ਦੀ ਤਸੱਲੀ ਕੀਤੀ ਭਾਵ ਪ੍ਰਸੰਨ ਕੀਤਾ ਤੇ ਆਖਿਆ ਤੈਨੂੰ ਹੋਰ ਵੀ ਧਨ ਦਿਆਂਗਾ। ੫

ਉਸ ਇਸਤ੍ਰੀ ਨੂੰ ਸਮਝਾਉਣ ਲਗੀ, ਸਖੀ ਨੇ ਮੁੜਕੇ ਆਕੇ ਆਖਿਆ ਹੈ ਕਿ ਸੁਹਾਤੀ= ਅਜ ਰਾਤ ਨੂੰ ਜਾਂ ਓਹ ਸੋਹਣੀ ਇਸਤ੍ਰੀ ਤੈਨੂੰ ਆਕੇ ਮਿਲੇਗੀ। ੬

ਕੁਮੇਦਾਨ ਉਤੇ ਵੀ ਓਹ ਸਖੀ ਦੀ ਪਰੇਰੀ ਹੋਈ ਪਰਾਈ ਇਸਤ੍ਰੀ ਅਟਕ ਗਈ ਹੈ। ਅਧੀ ਰਾਤ ਨੂੰ ਉਸ ਦੇ ਪਾਸ ਮਿਲਨ ਵਾਸਤੇ ਗਈ ਹੈ। ਆਪਣਿਆਂ ਹਥਾਂ ਨਾਲ ਫੁਲਾਂ ਦੀ ਸੇਜਾ ਬਣਾਈ ਹੈ ਅਤੇ ਸ਼ਰਾਬ ਵੀ ਪੀਤੀ ਹੈ। ੭

ਇਸਤ੍ਰੀ ਨੇ ਸਾਰੀ ਰਾਤ ਦਾ ਚੰਗਾ ਪੱਕਾ ਖੇਲ ਪਾਇਆ ਹੈ ਭਾਵ ਬਹੁਤ ਹੀ ਪ੍ਰਸੰਨ ਹੋਈ ਹੈ। ਪੈਸਿਆਂ ਰੁਪਿਆਂ ਤੋਂ ਬਿਨਾ ਹੀ ਉਸ ਨਾਲ ਫਸ ਗਈ ਹੈ। ਆਪਣੇ ਪਤੀ ਨੂੰ ਮਾਰਕੇ ਤੇਰੇ ਘਰ ਵਿਚ ਆ ਜਾਂਦੀ ਹਾਂ। ੮

ਦੋਵੇਂ ਹੱਥ ਪੱਕੇ ਕਰਕੇ ਉਸਦੇ ਮੂੰਹ ਉਤੇ ਧਰ ਦਿਤੇ ਹਨ ਭਾਵ ਪਤੀ ਦਾ ਮੂੰਹ ਘੁਟ ਲਿਆ ਹੈ ਸਾਹ ਬੰਦ ਕਰ ਦਿਤੇ ਹਨ। ਬਾਇ ਰੋਗ ਹੋਗਿਆ ਹੈ ਭਾਵ ਕਮਲਾ ਹੋ ਗਿਆ ਹੈ ਅਤੇ ਮੁਰਗਯੋ=ਬਰੜਾਂਦਾ ਹੈ ਇਹ ਖਬਰ ਸਾਰੇ ਉਡਾ ਦਿਤੀ ਹੈ ਭਾਵ ਪਾਰ੍ਹਿਆ ਪਾਰ੍ਹਿਆ ਕਰਕੇ ਇਹ ਸਾਰੇ ਰੌਲਾ ਪਾ ਦਿਤਾ ਹੈ ਕਿ ਮੇਰਾ ਪਤੀ ਬੜਾ ਰੋਗੀ ਸੀ ਸੁਦਾਈ ਹੋ ਗਿਆ ਹੈ। ਉਸ ਦਾ ਮੂੰਹ ਘੁਟ ਘੁਟ ਕੇ ਰੱਖਦੀ ਹੈ ਤੇ ਆਖਦੀ ਹੈ ਇਹ ਦੌੜਦਾ ਤੇ ਲੋਕਾਂ ਨੂੰ ਗਾਲਾਂ ਕੱਢਦਾ ਤੇ ਮੋਢੇ ਮਾਰਦਾ ਹੈ ਇਹ ਕੀ ਪਿਆ ਕਰਦਾ ਹੈ ਇਹ ਗੱਲ ਉਡਾ ਦਿਤੀ ਹੈ। ਮੈ ਇਸ ਨੂੰ ਫੜ ਫੜ ਕੇ ਰਖਦੀ ਹਾਂ। ਹੇ ਸਾਰੇ ਲੋਕੋ ਦੇਖੋ ਮੇਰਾ ਪਤੀ ਮਰਦਾ ਜਾਂਦਾ ਹੈ। ੯

ਜਿਉਂ ਜਿਉਂ ਓਹ ਚਾਹੁੰਦਾ ਹੈ ਕਿ ਹਾਇ ਹਾਇ ਪੁਕਾਰਾਂ। ਕੋਈ ਆਕੇ ਮੇਰੇ ਪ੍ਰਾਣਾਂ ਨੂੰ ਬਚਾਵੇ। ਤਿਓਂ ਤਿਓਂ ਇਸਤ੍ਰੀ ਮੂੰਹ ਨੂੰ ਮੀਟ ਲੈਂਦੀ ਹੈ ਭਾਵ ਗਲ਼ ਘੁੱਟ ਲੈਂਦੀ ਹੈ। ਇਕ ਸਾਹ ਵੀ ਮੂੰਹ ਤੋਂ ਬਾਹਰ ਨਹੀਂ ਨਿਕਲਨ ਦੇਂਦੀ ਹੈ। ੧੦

ਸਾਸਾਂ ਤੋਂ ਕਾਹਲਾ ਬਿਆਕਲ ਹੋਕੇ ਭਾਵ ਬੇਹੋਸ਼ ਹੋਕੇ ਜ਼ਮੀਨ ਉਤੇ ਡਿਗ ਪਿਆ ਹੈ। ਪਿੰਡ ਦੇ ਵਸਨੀਕਾਂ ਨੇ ਆਕੇ ਫੜਿਆ ਹੈ ਅਤੇ ਇਹ ਤਮਾਸ਼ਾ ਸਾਰਾ ਅੱਖੀ ਵੇਖਿਆ ਹੈ। ਥੋੜਾ ਜੇਹਾ ਜੀਉਂਦਾ ਪਤੀ ਨੂੰ ਵੇਖਕੇ ਇਸਤ੍ਰੀ ਫੇਰ ਨਾਲ ਚੰਬੜ ਗਈ ਹੈ। ਤੇ ਲਤਾਂ ਘਸੁੰਨਾਂ ਨਾਲ ਮਲ ਮਲ ਕੇ ਪਤੀ ਨੂੰ ਖਪਾ ਦਿਤਾ ਭਾਵ ਮਾਰ ਘੱਤਿਆ ਹੈ। ੧੦

ਅਧੀ ਦੁਪੈਹਰ ਭਾਵ ਪੂਰੇ ੧੨ ਵਜੇ ਦਿਨ ਦੇ ਇਸਤਰੀ ਨੇ ਲੋਕਾਂ ਦੇ ਵੇਖਦਿਆਂ ਪਤੀ ਨੂੰ ਮਾਰ ਘੱਤਿਆ ਹੈ। ਇਹ ਸਾਰਾ ਤਮਾਸ਼ਾ ਪਿੰਡ ਦੇ ਵੱਸਣ ਵਾਲਿਆਂ ਨੇ ਖੜੋਕੇ ਵੇਖਿਆ ਹੈ। ਨੱਕ ਨੂੰ ਘੁਟ ੨ ਕੇ ਪਾਰਿਆ ੨ ਕਹਿੰਦੀ ਰਹੀ ਹੈ ਭਾਵ ਮੇਰਾ ਪਤੀ ਮਰ ਚਲਿਆ ਹੈ। ਦਈ=ਹੇ ਪ੍ਰਮੇਸਰਾ ਮੇਰਾ ਪਤੀ ਵਾਤਰੋਗ ਨਾਲ ਮਰ ਗਿਆ ਹੈ ਮੈਨੂੰ ਕੋਈ ਹਕੀਮ ਵੀ ਨਹੀਂ ਮਿਲਿਆ ਹੈ। ੧੨

ਸਾਰਿਆਂ ਦੇ ਵੇਖਦਿਆਂ ਪਤੀ ਨੂੰ ਮਾਰਿਆ ਹੈ। ਪਿੰਡ ਦੇ ਲੋਕਾਂ ਦੀ ਕੁਛ ਪਰਵਾਹ ਨਹੀਂ ਕੀਤੀ ਹੈ। ਫੇਰ ਲੋਕਾਂ ਵਿਚ ਵੈਰਾਗਣਿ ਬਣ ਬੈਠੀ ਹੈ ਅਤੇ ਘਰ ਛੱਡਕੇ ਉਸ ਕੁਮੇਦਾਨ ਫੌਜੀ ਆਦਮੀ ਦੇ ਘਰ ਚਲੀ ਗਈ ਹੈ। ੧੩

## ਚਰਿਤ੍ਰ ੨੩੨

ਬਡਿ ਡਿਆਛ=ਵਡੇ ਨੇਤਰਾਂ ਵਾਲੀ ਭਾਵ ਇਸਤ੍ਰੀ ਦਾ ਨਾਮ ਹੀ ਇਹ ਹੈ। ਜਿਸ ਨੂੰ ਵੇਖ ਦਾ ਕਾਮ ਵੀ ਇਕ ਜਗਾ ਖੜੋਤਾ ਦੱਕ ਜਾਂਦਾ ਹੈ। ਓਹ ਰਾਣੀ ਜਦੋਂ ਜੁਆਨ ਹੋ ਗਈ। ਇਕ ਦਿਨ ਕਿਤੇ ਮਦਨ ਕੁਮਾਰ ਜੁਆਨ ਮੁੰਡੇ ਨੂੰ ਵੇਖਕੇ ਲੱਘ ਗਈ ਹੈ। ੩

ਉਸ ਦਿਨ ਤੋਂ ਹੀ ਸ਼ਿਵਜੀ ਦੇ ਵੈਰੀ (ਕਾਮ) ਦੇ ਵੱਸ ਹੋ ਗਈ ਹੈ। ੪

ਜੁਆਨ ਆਦਮੀ ਨੂੰ ਜੁਆਨ ਇਸਤ੍ਰੀ ਜਦੋਂ ਪਾ ਲੈਂਦੀ ਹੈ। ਥੋੜਾ ਜੇਹਾ ਵੀ ਛਡਿਆ ਨਹੀਂ ਜਾਂਦਾ ਹੈ। ਵੇਖਕੇ ਮਸਤ ਹੋ ਰਹਿੰਦੀ ਹੈ। ਮਾਨੋ ਜੁਆਰੀਆ ਜੂਏ ਵਿਚ ਧਨ ਨੂੰ ਹਾਰ ਚਲਿਆ ਹੈ। ੫

ਉਤਨੇ ਚਿਰ ਨੂੰ ਬ੍ਰਿਧ ਛਤ੍ਰ ਰਾਜਾ ਵੀ ਆ ਗਿਆ ਹੈ। ਉਸ ਨੂੰ ਮੰਜੀ ਦੇ ਹੇਠਾਂ ਚੰਗੀ ਤਰਾਂ ਪੱਕਾ ਕਰਕੇ ਬੰਨ ਦਿਤਾ ਹੈ। ਤੇ ਅਗੋ ਮੁੜਕੇ ਭੌਂ ਕੇ ਆਦਰ ਨਾਲ ਆਕੇ ਅਪਣੇ ਮਾਲਕ ਨੂੰ ਇਕਰ ਆਖਿਆ ਹੈ। ੬

ਹੇ ਰਾਜਾ ਜੀ ਜਾਣਿਆਂ ਜਾਂਦਾ ਹੈ ਕਿ ਹੁਣ ਤੁਸੀਂ ਬਹੁਤ ਹੀ ਬੁਢੇ ਹੋ ਗਏ ਹੋ। ਤੁਸੀਂ ਸ਼ਿਕਾਰ ਖੇਡਦੇ ੨ ਹੁਣ ਰਹਿ ਗਏ ਹੋ ਭਾਵ ਥਕ ਗਏ ਹੋ ਭਾਵ ਹੁਣ ਸ਼ਿਕਾਰ ਖੇਡਣ ਦੀ ਸ਼ਕਤੀ ਨਹੀਂ ਰਹੀ ਹੈ ਹੁਣ ਤਾਂ ਤੁਸੀਂ ਮਰਨ ਦੇ ਕਿਨਾਰੇ ਹੋ ਬੈਠੇ ਹੋ ਤੁਹਾਨੂੰ ਹੁਣ ਆਕੇ ਬੁਢੇਪੇ ਨੇ ਫੜ ਲਿਆ ਹੈ। ਇਸ ਲਈ ਤੁਸਾਂ ਸਭ ਕੁਛ ਛੱਡ ਦਿਤਾ ਹੈ ਭਾਵ ਸਭ ਵਸਤੂਆਂ ਸ਼ਿਕਾਰ ਦੀਆਂ ਬਾਹਰ ਹੀ ਛੱਡ ਕੇ ਆ ਗਏ ਹੋ ਤੁਹਾਡੇ ਵਿਚ ਐਤਨੀ ਸ਼ਕਤੀ ਵੀ ਨਹੀਂ ਹੈ ਕਿ ਸਾਰੀਆਂ ਚੀਜਾਂ ਤਾਂ ਸੰਭਾਲ ਕੇ ਲੈ ਆਈਦੇ ਦੂਸਰਾ ਭਾਵ ਇਹ ਹੈ ਕਿ ਤੁਸਾਂ ਬੁਢੇਪੇ ਕਰਕੇ ਸਾਰੇ

ਘਰ ਦੇ ਕਾਰ ਵਿਹਾਰ ਵੀ ਛਡ ਦਿਤੇ ਹਨ । ੭
ਬ੍ਰਿਧ ਛਤ੍ਰ ਰਾਜੇ ਨੂੰ ਇਹ ਗਲ ਦਾ ਬੜਾ ਗੁਸਾ ਲੱਗਾ ਕਿ ਮੈਨੂੰ ਬੁਢਾ ਕਿਉਂ ਆਖਿਆ ਹੈ ਓਹ ਅਗੋਂ ਅਪਣੀ ਇਸਤ੍ਰੀ ਨੂੰ ਆਖਣ ਲੱਗਾ ਹੇ ਇਸਤ੍ਰੀ ਮੈਂ ਬੁਢਾ ਤਾਂ ਨਹੀਂ ਹੋ ਗਿਆ ਹਾਂ ਮੈਂ ਤਾਂ ਬੜਾ ਤਕੜਾ ਹਾਂ ਦੇਖ ਖਾਂ ਮੈਂ ਹੁਣੇ ਤੱਤੇ ਫੱਟ ਹੁਣੇ ਫੇਰ ਸ਼ਿਕਾਰ ਖੇਡਕੇ ਔਂਦਾ ਹਾਂ । ਮੈਨੂੰ ਬੁਢੇਪਾ ਤਾਂ ਆਕੇ ਨਹੀਂ ਚੰਬੜਿਆ ਹੈ । ਜੇ ਮੈਨੂੰ ਆਖੇ ਤਾਂ ਮੈਂ ਹੁਣੇ ਹੀ ਸ਼ਿਕਾਰ ਨੂੰ ਚਲਿਆ ਜਾਂਦਾ ਹਾਂ । ਹੁਣੇ ਹੀ ਬਣਵਿਚੋਂ ਗਊਆਂ, ਰਿੱਛਾਂ ਤੇ ਬਾਰਾਂ ਸਿੰਙਿਆਂ ਨੂੰ ਮਾਰ ਲਿਔਂਦਾ ਹਾਂ। ੮
ਰਾਜਾ ਸ਼ਿਕਾਰ ਨੂੰ ਚਲਿਆ ਗਿਆ। ਰਾਣੀ ਨੇ ਮਿਤ੍ਰ ਨੂੰ ਘਰ ਤੋਂ ਬਾਹਰ ਕੱਢ ਦਿੱਤਾ ਹੈ। ਰਾਤ ਹੋਣ ਨਾਲ ਸ਼ਿਕਾਰ ਖੇਡਕੇ ਆ ਗਿਆ ਹੈ। ਮੂਰਖ । ੯

## ਚਰਿਤ੍ਰ ੨੩੩

ਭਾਰਜਾ=ਇਸਤਰੀ ਬਿਚੱਛਨ ਮਤੀ । ਜਿਸ ਦੀ ਕਾਇ=ਕਾਇਆਂ ਬੜੀ ਸਿਆਣੀ ਸੀ ਭਾਵ ਸਰੀਰ ਕਰਕੇ ਜੁਆਨ ਸੁੰਦਰ ਚਤਰ ਸੀ ਜਾਂ ਕਾਇ=ਅਕਲ ਕਰਕੇ ਬੜੀ ਸਿਆਣੀ ਸੀ। ੧
ਤਾਲ, ਖੂਹ। ਫੁਲਵਾੜੀ। ਹਵਾ ਬੜੀ ਸੁੰਦਰ ਠੰਢੀ ਤਮਾਸ਼ਿਆਂ ਭਾਵ ਮਨ ਪ੍ਰਸੰਨ ਕਰਨ ਵਾਲੀ ਤੇ ਬੜੀ ਚੰਗੀ ਹਿਤ ਕਰਨ ਵਾਲੀ ਭਾਵ ਪਿਆਰੀ ੨ ਹੈ। ਨਰਬਦਾ ਨਦੀ ਪਾਸ ਵਗਦੀ ਹੈ। ਉਸ ਨਦੀ ਤੇ ਫੁਲਵਾੜੀ ਦੀ ਸ਼ੋਭਾ ਵੇਖਕੇ ਇੰਦਰ ਵੀ ਖੜੋਤਾ ਥੱਕ ਜਾਂਦਾ ਸੀ । ੨
ਬਾਲ=ਇਸਤ੍ਰੀ। ਉਸ ਦੀ ਬਾਹਾਂ ਖਿੱਚਕੇ ਫੜਕੇ ਉਸਨੂੰ ਵਰ ਲਿਆ ਹੈ ਇਸ ਰਾਜ ਦੁਲਾਰੀ ਭਾਵ ਰਾਜਾ ਦੀ ਇਸਤਰੀ ਪਹਿਲੀ ਨੇ ਇਹ ਗਲ ਕਿਸੇ ਤੋਂ ਸੁਣ ਲਈ ਹੈ। ਗੁਸੇ ਨਾਲ ਭਰ ਗਈ, ਅੱਗ ਤੋਂ ਬਿਨਾਂ ਹੀ ਸੜ ਬਲ ਗਈ ਹੈ। ਮੂੰਹ ਨੂੰ ਨੀਵਾਂ ਕਰਕੇ ਬੈਠ ਰਹੀ ਹੈ, ਗਰਦਨ ਨੂੰ ਉਤਾਹਾਂ ਨਹੀਂ ਕਰਦੀ ਹੈ। ੩
ਸਵਾਦ ਲਿਆ ਹੈ, ਰਾਤ ਦਿਨ ਏਸੇ ਇਸਤਰੀ ਦੇ ਘਰ ਫਿਰਦਾ ਜਾਂ ਅਨੰਦ ਲੈਂਦਾ ਹੈ। ਹੋਰਨਾਂ ਰਾਣੀਆਂ ਨੂੰ ਯਾਦ ਨਹੀਂ ਕਰਦਾ ਹੈ। ੪
ਸਰੀਰ ਦਾ ਰੰਗ ਪੀਲਾ ਹੋ ਗਿਆ, ਪਾਨ ਬੀੜਾ ਵੀ ਨਹੀਂ ਚਬਿਆ ਜਾਂਦਾ ਹੈ। ੫
ਰਾਜਾ ਦੇ ਸਮੇਤ ਹੀ ਅੱਜ ਉਸ ਇਸਤ੍ਰੀ ਨੂੰ ਮਾਰ ਘੱਤਾਂਗੀ। ਭਾਵੇਂ ਓਹ ਮੇਰਾ ਮਾਲਕ ਵੀ ਹੈ ਪਰ ਮੈਂ ਉਸਨੂੰ ਮਾਰਨ ਤੋਂ ਜੀਅ ਵਿਚ ਥੋੜੀ ਜਹੀ ਵੀ ਪਿਛਾਹਾਂ ਨਹੀਂ ਹਟਾਂਗੀ ਭਾਵ ਜਰੂਰ ਮਾਰਾਂਗੀ। ਤਾਂ ਮੂੰਹ ਨੂੰ ਪਾਣੀ ਪੀਣ ਵਾਸਤੇ ਦਿਆਂਗੀ। ੬
ਜਾਦੂ ਦੀਆਂ ਗੁੱਡੀਆਂ ਬਣਾਕੇ ਮੰਜੀ ਹੇਠਾਂ ਦੱਬ ਗਈ ਹੈ। ਆਪਣੇ ਮਾਲਕ ਨੂੰ ਅੰਨ ਵਿਚ ਕੁਛ ਜੜੀ ਬੂਟੀ ਖੁਆ ਗਈ ਹੈ। ਰਿੱਝ, ਰਿੱਝ, ਸੜ ਸੜ ਸੁੱਕ ਸੁੱਕ ਕੇ ਓਹ ਮਰ ਗਿਆ ਹੈ ਕਿ ਇਸਤ੍ਰੀ ਨੇ ਇੰਦ੍ਰਜਾਲ ਖਬਰੇ ਰਾਜੇ ਨੂੰ ਕੀ ਕਰ ਦਿੱਤਾ ਹੈ। ਆਪਣੇ ਮਾਲਕ ਨੂੰ ਸਾੜ ਬਾਲਕੇ ਫੇਰ ਆਪਣੀ ਸੌਕਣ ਨੂੰ ਫੜ ਲਿਆ ਹੈ। ੭

ਇਸਨੇ ਰਾਜੇ ਨੂੰ ਬਣਾਕੇ ਗੁੱਡੀਆਂ ਕੀਤੀਆਂ ਭਾਵ ਜਾਦੂ ਕੀਤਾ ਹੈ। ਇਸ ਲਈ ਮੇਰਾ ਪਤੀ ਬਹੁਤ ਦੁਖ ਪਾਕੇ ਮੋਇਆ ਹੈ, ਇਸ ਕੁੱਤੀ ਰੰਨ ਦੀ ਹੁਣ ਹੀ ਮੈ ਸਾਰੀ ਖੋਟੀ ਕਾਰ ਉਘੀ ਕਰਦੀ ਹਾਂ। ਪਹਿਲਾਂ ਇਸ ਦਾ ਸਿਰ ਮੁੰਨਕੇ ਫੇਰ ਇਸ ਨੂੰ ਮਾਰਾਂਗੀ। ੮
ਜਿੱਥੇ ਮੰਜੀ ਹੇਠਾਂ ਜਾਂ ਪਾਸ ਹੀ ਦੋਹਾਂ ਗੁੱਡੀਆਂ ਨੂੰ ਦੱਬ ਗਈ ਸੀ। ਸਾਰਿਆਂ ਨੇ ਅੱਖੀਆਂ ਨਾਲ ਜਮੀਨ ਨੂੰ ਵੇਖ ਲਿਆ ਹੈ ਓਹ ਸਾਰਿਆਂ ਦੇ ਵੇਖਦਿਆਂ ਹੀ ਜਮੀਨ ਵਿਚੋਂ ਗੁੱਡੀਆਂ ਕੱਢ ਲਈਆਂ ਹਨ। ਸੌਕਨ ਦਾ ਸਿਰ ਮੁੰਨਕੇ ਤੇ ਨੱਕ ਵੱਢਕੇ। ੯
ਸਿਖਿਆ—ਉਸ ਰੀਤੀ ਅਨੁਸਾਰ ਪਹਿਲਾਂ ਪਤੀ ਨੂੰ ਮਾਰਿਆ ਹੈ, ਫੇਰ ਇਕੁਰ ਦੇ ਛਲ ਨਾਲ ਇਸ ਇਸਤ੍ਰੀ ਨੂੰ ਮਾਰਿਆ ਹੈ, ਇਸਤ੍ਰੀਆਂ ਦੇ ਛਲਾਂ ਨੂੰ ਕੋਈ ਵੀ ਨਹੀ ਵੇਖ ਸਕਿਆ ਹੈ। ਸ਼ਾਸਤ੍ਰਾਂ ਸਿੰਮ੍ਰਤੀਆਂ ਵੇਦਾਂ ਪੁਰਾਣਾਂ ਵਿਚ ਆਖਿਆ ਹੈ ਭਾਵ ਇਹਨਾਂ ਦੇ ਪੜ੍ਹਿਆਂ ਹੋਇਆਂ ਲੋਕਾਂ ਨੇ ਦਸਿਆ ਹੈ ਕਿ ਇਸਤ੍ਰੀਆਂ ਦੇ ਛਲਾਂ ਦਾ ਪਤਾ ਨਹੀ ਲੱਗਦਾ ਹੈ ਜਾਂ ਅਸਾਂ ਸਾਰਿਆਂ ਪੁਸਤਕਾਂ ਵਿਚੋਂ ਪੜ੍ਹਕੇ ਸੋਚ ਕੇ ਆਖਿਆ ਹੈ।

## ਚਰਿਤ੍ਰ ੨੩੪

ਟੋਕ ਟੋਡਾ ਸ਼ਹਿਰ ਵਿਚ ਇਕ ਨ੍ਰਿਪਤਕਲਾ ਇਸਤਰੀ ਸੀ। ਲੱਕ ਜਿਸਦਾ ਸ਼ੇਰ ਵਰਗਾ ਤੇ ਨੇਤਰ ਸੁੰਦਰ ਚੌੜੇ ਹਰਨ ਵਰਗੇ ਸੀ। ੧
ਨ੍ਰਿਪ ਬਰ ਸੈਨ ਓਥੋਂ ਦਾ ਚੰਗਾ ਰਾਜਾ ਸੀ। ਉਸ ਦੀ ਸ਼ੋਭਾ ਨੂੰ ਵੇਖਕੇ ਇੰਦਰ ਵੀ ਲਜਿਆ ਕਰਦਾ ਸੀ। ੨
ਓਥੇ ਇਕ ਐਂਡੋ ਰਾਇ ਭੱਟ ਦਾ ਪੁਤ ਸੀ। ਜਿਸਦੇ ਰੂਪ ਸਮਾਨ ਕੋਈ ਵੀ ਧਰਤੀ ਵਿਚ ਨਹੀ ਸੀ। ਉਸ ਜੁਆਨ ਮੁੰਡੇ ਦਾ ਬਹੁਤ ਹੀ ਸੋਹਣਾ ਰੂਪ ਸੁਹਾਂਦਾ ਸੀ। ਉਸਦੀ ਕਾਇਆਂ ਨੂੰ ਵੇਖਕੇ ਸੋਨਾ ਵੀ ਸਿਰ ਨਿਵਾਂਦਾ ਭਾਵ ਲੱਜਿਆ ਕਰਦਾ ਸੀ। ੩
ਜਦੋਂ ਇਸਤ੍ਰੀ ਜੁਆਨ ਨੇ ਉਸ ਆਦਮੀ ਨੂੰ ਵੇਖਿਆ ਹੈ। ਮਨ, ਸਰੀਰ, ਬਾਣੀ ਕਰਕੇ ਮਨ ਅੰਦਰ ਇੱਕੁਰ ਆਖਿਆ ਹੈ। ੪
ਬਹੁਤੀ ਚੰਗੀ ਰੇਸ਼ਮ ਦੇ ਰੱਸੇ ਦੀ ਇੱਕ ਪੀਂਘ ਬਣਾਕੇ। ਏਸੇ ਹੀ ਪੀੜ੍ਹੀ ਉਤੇ ਚੜ੍ਹਕੇ ਪਤੀ ਨੂੰ ਬੁਲਾਵਾਂਗੀ। ਅੱਧੀ ਰਾਤ ਗਿਆਂ ਘਰ ਨੂੰ ਤਿਸ ਪਤੀ ਨੂੰ ਬਹਾਇ=ਇਸ ਪੀਂਘ ਉਤੇ ਚੜ੍ਹਾਕੇ ਜਾ ਬਹਾਕੇ ਘੱਲ ਦਿਆ ਕਰਾਂਗੀ। ੫
ਫੇਰ ਏਸੇ ਹੀ ਪੀੜ੍ਹੀ ਨੂੰ ਹੇਠਾਂ ਵਹਾਕੇ ਘਰ ਨੂੰ ਘੱਲ ਦਿਆ ਕਰਾਂਗੀ ਭਾਵ ਸੱਦਣ ਤੇ ਘੱਲਣ ਦਾ ਕੰਮ ਏਹੋ ਹੀ ਦੇਵੇਗੀ। ਰੇਸ਼ਮ ਦੀਆਂ ਪੱਕੀਆਂ ਚਾਰ ਡੋਰਾਂ ਲਗਾ ਛੱਡਦੀ ਹਾਂ। ਜੇ ਕਦੀ ਇਸਨੂੰ ਰਾਜਾ ਵੇਖ ਵੀ ਜਾਵੇਗਾ ਤਾਂ ਪੀਂਘ ਜਾਣਕੇ ਚੁਪ ਰਹੇਗਾ, ਕਿਥੇ ਕੁਛ ਜਾਂ ਕੋਈ ਗੁੱਸਾ ਕਰੇਗਾ ਭਾਵ ਨਹੀ ਗੁੱਸਾ ਕਰੇਗਾ। ੬
ਅੱਧੀ ਰਾਤ ਨੂੰ ਪੀੜ੍ਹੀ ਘਰ ਤੋਂ ਹੇਠਾਂ ਵਹਾਕੇ। ਡੋਰਾਂ ਨੂੰ ਖਿੱਚਕੇ ਪ੍ਰੀਤਮ ਨੂੰ ਮਹਿਲ ਦੇ ਉਤੇ ਚੜ੍ਹਾ ਲੈਂਦੀ ਸੀ। ਓਹ ਸਖੀਆਂ ਉਸਦਾ ਰਾਣੀ ਨਾਲ ਮੇਲ ਕਰ ਦੇਂਦੀਆਂ ਸਨ, ਅਤੇ ਇਹ ਸਮਾ ਵੇਖਕੇ ਆਪ ਸਖੀਆਂ ਹਟ ਜਾਂਦੀਆਂ ਸਨ। ੭

ਉਸ ਭੱਟ ਨੂੰ। ਇਕ ਦਿਨ ਵੀ ਘਰ ਵਿਚ ਨਹੀ ਰਹਿਣ ਦੇਂਦੀ ਸੀ ਉਸ ਪੀਂਘ ਉਤੇ ਬਹਾਕੇ ਹੇਠਾਂ ਉਤਾਰ ਕੇ ਘਰ ਨੂੰ ਘੱਲ ਦੇਂਦੀ ਸੀ। ਖਿੱਚ ੨ ਲੈਂਦੀ ਸੀ। ਛੱਡਦੀ ਨਹੀ ਸੀ। ਇਕ ਦਿਨ ਰਾਜਾ ਕਿਸੇ ਹੋਰ ਇਸਤ੍ਰੀ ਦੇ ਘਰ ਸੁੱਤਾ ਸੀ। ੮

ਦਾਸੀਆਂ ਨੇ ਰਾਜੇ ਨੂੰ ਘਰ ਵਿਚ ਨਹੀ ਵੇਖਿਆ ਹੈ ਭਾਵ ਜਾਣਿਆਂ ਹੈ ਕਿ ਅੱਜ ਰਾਜਾ ਘਰ ਵਿਚ ਨਹੀ ਆਇਆ ਹੈ ਓਸੇ ਵੇਲੇ ਭੱਟ ਨੂੰ ਬੁਲਾ ਲਿਆ ਹੈ। ਰਾਣੀ ਦੇ ਆਖੇ ਤੋਂ ਬਿਨਾ ਹੀ ਦਾਸੀਆਂ ਨੇ ਭੱਟ ਨੂੰ ਬੁਲਾ ਲਿਆ ਹੈ। ਰਾਜਾ ਉਸਨੂੰ ਵੇਖਕੇ, ਚੋਰ ਸਮਝ ਕੇ ਜਾਗ ਪਿਆ ਹੈ। ਰਾਜਾ ਆਖਣ ਲੱਗਾ ਮੈਂ ਇਸਨੂੰ ਜਾਣ ਨਹੀ ਦਿਆਂਗਾ ਇੱਕੁਰ ਆਖਕੇ ਤਲਵਾਰ ਕੱਢਕੇ ਹਥ ਵਿਚ ਲੈ ਲਈ ਹੈ। ੯

ਇਸਤ੍ਰੀ ਵੀ ਰੌਲਾ ਸੁਣਕੇ ਜਾਗ ਪਈ ਹੈ। ਰਾਜੇ ਤੋਂ ਡਰਕੇ ਮਿਤ੍ਰ ਦਾ ਪ੍ਰੇਮ ਛੱਡ ਦਿਤਾ ਹੈ। ੧੦ ਹੇ ਰਾਜਾ ਇਹ ਚੋਰ ਤੈਨੂੰ ਮਾਰਨ ਵਾਸਤੇ ਆਇਆ ਸੀ। ਭੋਰ=ਸਵੇਰ ਨ ਹੋਣ ਦੇਹ। ੧੧

ਇਸਤ੍ਰੀ ਦਾ ਮਾੜਾ ਬਚਨ ਚੋਰ ਨੇ ਸੁਣਿਆਂ। ਰਾਜੇ ਨੂੰ ਚੋਰ ਨੇ ਸੱਚ ਸੁਣਾ ਦਿਤਾ। ਕਿ ਇਹ ਤੇਰੀ ਰਾਣੀ ਤਾਂ ਮੇਰੇ ਨਾਲ ਰਹਿੰਦੀ ਹੈ। ਹੁਣ ਮੈਨੂੰ ਚੋਰ ਆਖਦੀ ਹੈ। ੧੨

ਚੋਰ ਨੇ ਜੋ ਆਖਿਆ ਹੈ ਮੈਂ ਰਾਣੀ ਦਾ ਯਾਰ ਹਾਂ ਇਹ ਬਚਨ ਸੁਣਕੇ ਰਾਜੇ ਨੇ ਸੱਚਾ ਨਹੀਂ ਮੰਨਿਆਂ ਹੈ। ਸਾਰਿਆਂ ਨੇ ਸਮਝਿਆ ਕਿ ਪ੍ਰਾਣਾ ਦੇ ਬਚੌਣ ਵਾਸਤੇ ਝੂਠ ਬਕਦਾ ਹੈ। ਇਸ ਦੇ ਆਖਣ ਨਾਲ ਕਿਸੇ ਉਤੇ ਗੁੱਸਾ ਨਹੀਂ ਕਰਨਾ ਚਾਹੀਦਾ ਹੈ। ੧੩ ਪ੍ਰਾਣਾਂ ਦੇ ਬਚੌਣ ਵਾਸਤੇ ਇਸ ਨੇ ਮੇਰੀ ਇਸਤ੍ਰੀ ਦਾ ਨਾਮ ਲੈ ਦਿੱਤਾ ਹੈ॥ ਇਸ ਚੋਰ ਨੂੰ। ਇਸ ਟੋਏ ਵਿਚ ਸੁੱਟ ਦਿਓ। ੧੪

ਸਿੱਖਿਆ ਹੈ=ਪਹਿਲੇ ਇਸਤਰੀ ਨੇ ਉਸ ਨਾਲ ਖੇਹ ਖਾਧੀ ਹੈ। ਜਦੋਂ ਓਹ ਭੁੱਲ ਕੇ ਰਾਜੇ ਦੇ ਘਰ ਆ ਗਿਆ ਹੈ। ਜਿਯ=ਨਿਜ ਭਾਵ ਆਪਣੀ ਲੱਜਿਆ ਕਰਕੇ, ਸ਼ਰਮ ਦੇ ਡਰ ਕਰਕੇ ਉਸ ਨੂੰ ਚੋਰ ਆਖਿਆ ਹੈ। ਇਸਤ੍ਰੀ ਨੇ ਆਪਣੇ ਮਿਤ੍ਰ ਨਾਲ ਮਨ ਵਿਚ ਪ੍ਰੀਤੀ ਨਹੀਂ ਪਛਾਣੀ ਹੈ, ਉਸ ਨੂੰ ਓਥੇ ਹੀ ਮਾਰ ਰੱਖਿਆ ਹੈ ਭਾਵ ਮਰਵਾ ਦਿਤਾ ਹੈ। ੧੫

## ਚਰਿਤ੍ਰ ੨੩੫

ਕਸਟ ਵਾਰ ਦੇ ਦੇਸ ਦਾ ਰਾਜਾ। ਤਰਨਿ=ਇਸਤ੍ਰੀ। ਕੇਸ=ਵਾਲ ਜਾਂ ਧਰਮ। ੧
ਖਟ=ਛੇ। ਜਿਸ ਨੇ ਪੱਕੇ ਕਰਕੇ ਸੁਧਾਰ ਕੇ ਪੜ੍ਹੇ ਸਨ। ੨
ਅਛਲ ਕੁਮਾਰੀ ਇਸਤ੍ਰੀ ਨੇ ਵੇਖਿਆ। ਸੁਮਾਰਿ=ਕਾਮ ਦੀ ਮਾਰੀ ਹੋਈ ਜ਼ਖਮੀ ਹੋ ਗਈ ਹੈ। ੩ ਸਖੀ ਨੇ ਅਛਲ ਮਤੀ ਨੂੰ ਬਹੁਤ ਦੁਖੀ ਦੇਖਕੇ ਗਲ ਨਾਲ ਲਾ ਲਿਆ। ਮੂੰਹ ਵਿਚ ਬਾਰ=ਪਾਣੀ ਚੋ ਚੋਕੇ ਉਸਦੀ ਬੇਹੋਸ਼ੀ ਦੂਰ ਕੀਤੀ ਤੇ ਜਗਾਇਆ ਭਾਵ ਸੁਰਤ ਵਿਚ ਆਂਦਾ। ਸਖੀ ਸਿਆਣੀ ਸੀ ਇਸਤ੍ਰੀ ਦੇ ਮਨ ਦੀ ਸਾਰੀ ਗਲ ਓਹ ਸਮਝ ਗਈ ਹੈ। ੪

ਪਰ ਫਿਰ ਵੀ ਇਸਤ੍ਰੀ ਨੂੰ ਹੌਂਸਲਾ ਦੇਣ ਵਾਸਤੇ ਆਖਣ ਲਗੀ ਹੇ ਕੁਆਰ ਜੋ ਤੇਰੇ ਮਨ ਦੀ ਰਲ ਹੈ ਓਹ ਤੂੰ ਮੈਨੂੰ ਸਾਰੀ ਦੱਸ। ਜੇਹੜੀ ਤੈਨੂੰ ਪਿਆਰੇ ਦੀ ਗੁਝੀ ਭਾਵ ਛਪੀ ਹੋਈ ਪੀੜਾ ਲੱਗੀ ਹੋਈ ਹੈ ਓਹ ਮਨ ਵਿਚ ਨ ਰੱਖ ਤੇ ਮੈਨੂੰ ਦੱਸ। ਕੈਹ ਦੇਹ। ਓਹ ਆਖਦੀ ਹੈ ਕਿ ਵਿਛੋੜੇ ਕਰਕੇ ਮੇਰੇ ਪ੍ਰਾਣ ਵਿਆਕੁਲ ਹੋਗਏ ਹਨ ਭਾਵ ਮੈ ਮਰਨ ਨੂੰ ਤਿਆਰ ਹਾਂ ਮੈਨੂੰ ਜਿਸਤਰਾਂ ਹੋ ਸਕਦਾ ਹੈ ਪਿਆਰੇ ਨਾਲ ਮਿਲਾ ਦੇਹ। ੫

ਹੇ ਸਖੀ ਮੈਂ ਤੈਨੂੰ ਕੀ ਆਖਾਂ। ਆਖਿਆ ਨਹੀਂ ਜਾਂਦਾ ਹੈ। ਮਿਤ੍ਰ ਦਾ ਰੂਪ ਵੇਖਕੇ ਮੇਰਾ ਦਿਲ ਲਲਚ ਗਿਆ ਹੈ। ੬

ਪ੍ਰਾਣਾਂ ਦੇ ਜਾਣ ਤਕ ਜਾਂ ਭਾਵੇਂ ਜਮ ਮੇਰੇ ਪ੍ਰਾਣ ਵੀ ਲੈ ਲਵੇ ਏਥੋਂ ਤਕ ਮੈਂ ਤੇਰੇ ਵਾਸਤੇ ਤਿਆਰ ਹਾਂ ਮਨ ਵਿਚ ਨਹੀਂ ਡਰਦੀ ਹਾਂ। ਜੋ ਤੇਰੇ ਚਿਤ ਵਿਚ ਚੁਭਦਾ ਹੈ ਸੋ ਮੈਨੂੰ ਦੱਸ ਭਾਵ ਜੋ ਤੈਨੂੰ ਦੁਖ ਹੈ ਜਾਂ ਜੋ ਆਦਮੀ ਤੇਰੇ ਮਨ ਨੂੰ ਦੁਖ ਲਾ ਗਿਆ ਹੈ ਤੇ ਓਹ ਤੈਨੂੰ ਚੰਗਾ ਲੱਗਦਾ ਹੈ (ਮੈਂ ਜ਼ਰੂਰ ਤੈਨੂੰ ਲਿਆ ਦਿਆਂਗੀ) ਰੋ ਰੋ ਕੇ ਅੱਖਾਂ ਦਾ ਪਾਣੀ ਐਵੇਂ ਨ ਗਵਾ। ੭

ਮੈਂ ਜੋਗਣੀ ਭਾਵ ਫਕੀਰਨੀ ਹੋ ਜਾਂਦੀ ਹਾਂ (ਇਸਤ੍ਰੀ ਸਖੀ ਨੂੰ ਆਖਦੀ ਹੈ) ਪਿਆਰੇ ਨੂੰ ਵੇਖਕੇ ਹੀ ਅਪਣੇ ਪ੍ਰਾਣਾਂ ਨੂੰ ਨਾਸ ਕਰ ਦਿਆਂਗੀ। ਪੀਆ ਦਰਸ਼ਨ ਦੀ ਭਿਖਿਆ ਮੰਗ ਲਿਆਵਾਂਗੀ। ਲਲਾ= ਪਿਆਰੇ ਦਾ। ੮

ਅੱਜ ਮੈਂ ਸਾਰਿਆਂ ਅੰਗਾਂ ਵਿਚ ਭਗਵੇ ਕਪੜੇ ਪਾ ਲਵਾਂਗੀ। ਅੱਖਾਂ ਦੀਆਂ ਚਿੱਪੀਆਂ ਬਣਾਕੇ ਅਪਣੇ ਹੱਥ ਵਿਚ ਫੜ ਲਵਾਂਗੀ। ਪਰੇਮ ਦੀਆਂ ਮੁੰਦਰਾਂ ਦੋਹਾਂ ਕੰਨਾਂ ਵਿਚ ਸਵਾਰ ਲਵਾਂਗੀ। ਰੱਜ ਜਾਵਾਂਗੀ। ੯

ਇਸਤਰੀ ਦਾ ਪਰੇਮ ਬਹੁਤ ਹੀ ਜਾਣਕੇ ਤੁਰ ਗਈ ਹੈ। ਓਤੋਂ ਤੁਰ ਪਈ ਹੈ ਉਸ ਪਾਸ ਆ ਗਈ ਹੈ। ਜੋ ਇਸਤਰੀ ਨੇ ਆਖਿਆ ਹੈ ਓਹ ਸਭ ਕੁਛ ਉਸ ਨੂੰ ਸਮਝਾਕੇ ਆਖਿਆ ਹੈ। ੧੦

ਨਾਲ ਲੈ ਗਈ ਹੈ। ਜਿਥੇ ਇਸਤ੍ਰੀ ਗਹਿਣੇ ਕਪੜੇ ਬਣਾਕੇ ਭਾਵ ਹਾਰ ਸ਼ਿੰਗਾਰ ਕਰਕੇ ਖੜੋਤੀ ਹੋਈ ਸੀ। ੧੧

ਸੁੰਦਰ ਜੁਆਨ ਨੂੰ। ਸੁੰਦਰ ਜੁਆਨ ਇਸਤਰੀ। ਮੌਨੋ ਵਡੇ ਕੰਗਾਲ ਦੇ ਘਰ ਨੌ ਨਿਧੀਆਂ ਚਲੀਆਂ ਗਈਆਂ ਹਨ। ਜੁਆਨ ਆਦਮੀ ਨੂੰ ਵੇਖਕੇ ਇਸਤਰੀ ਫਸ ਰਹੀ ਹੈ। ੧੨

ਕਿਸੇ ਇਕ ਇਸਤਰੀ ਜਾਂ ਸਖੀ ਨੇ ਰਾਜੇ ਨੂੰ ਜਾ ਆਖਿਆ ਹੈ। ਤੇਰੀ ਇਸਤਰੀ ਕਿਸੇ ਆਦਮੀ ਨਾਲ ਖਰਾਬ ਹੁੰਦੀ ਹੈ। ੧੩

ਓਸੇ ਵੇਲੇ ਅਛਲ ਮਤੀ ਨੇ ਇਕ ਸਖੀ ਨੂੰ ਅਗੋਂ ਨਸਾ ਦਿਤਾ ਹੈ ਉਸ ਸਖੀ ਨੇ ਆਕੇ ਰਾਜੇ ਦੀ ਪੱਗ ਲਾਹ ਕੇ ਉਤਾਹਾਂ ਵਗਾਹ ਮਾਰੀ ਹੈ। ਅਤੇ ਆਪ ਮਗਰੋਂ ਆਖਿਆ ਹੈ ਓਹ ਜੇਹੜੀ ਮੇਰੀ ਗੋਲੀ ਦੌੜ ਕੇ ਗਈ ਹੈ ਓਹ ਕਮਲੀ ਹੋ ਗਈ ਹੈ ਵੇਖੋ ਲੋਕਾਂ ਨੂੰ ਵੱਟੇ ਮਾਰਦੀ ਹੈ ਤੇ ਰਾਹ ਜਾਂਦਿਆਂ ਦੀਆਂ ਪਗਾਂ ਉਤਾਰ ਦੀ ਹੈ ਇਸ ਸਖੀ

ਨੂੰ ਹੋਸ਼ ਨਹੀਂ ਰਹੀ ਹੈ। ਨਿਕਿਆਂ ੨ ਮੁੰਡਿਆਂ ਵਰਗੀ ਖਿਦੋ ਖੇਡਣ ਵਾਲੀ ਖੇਡ ਕਰਨ ਲਗ ਪਈ ਹੈ। ਉਸ ਥਾਂ ਉਤੇ ਜਾਕੇ। ਦੂਸਰੀ ਸਖੀ ਨੇ ਓਧਰੋਂ ਓਸ ਸਖੀ ਵਲ ਪੱਗ ਵਗਾਹ ਮਾਰੀ ਹੈ। ੧੪

ਜਦੋਂ ਰਾਜਾ ਓਧਰ ਜਾਵੇ ਤਾਂ ਓਹ ਦੂਸਰੀ ਪੱਗ ਓਧਰ ਸੁਟ ਦੇਂਦੀ ਹੈ। ਲੜਕਿਆਂ ਦੇ ਖਿਦੋ ਵਾਂਗੂ ਓਹ ਪੱਗ ਨੂੰ ਉਤਾਹਾਂ ੨ ਸੁੱਟਦੀਆਂ (ਤੇ ਤਮਾਸ਼ਾ ਪਈਆਂ ਕਰਦੀਆਂ ਹਨ) ਕੁਛ ਅਪਣੇ ਸਿਰ ਵਿਚ ਸੁਆਹ ਪਾਂਦੀਆਂ ਹਨ ਤੇ ਕੁਛ ਬੁਕਾਂ ਦੇ ਬੁਕ ਭਰਕੇ ਉਸ ਰਾਣੀ ਦੇ ਪਤੀ ਰਾਜੇ ਦੇ ਸਿਰ ਵਿਚ ਪਾਂਦੀਆਂ ਹਨ ਇਹ ਅਸਚਰਜ ਖੇਡ ਬਣ ਗਈ ਹੈ। ਹਾਇਲ=ਰਾਜੇ ਨੂੰ ਖਿਝਿਆ ਹੋਇਆ ਜਾਂ ਬਹੁਤ ਹੀ ਦੁਖੀ ਹੋਇਆ ੨ ਵੇਖਕੇ ਉਸ ਇਸਤਰੀ ਨੇ ਓਧਰੋਂ ਅਪਣੇ ਮਿਤਰ ਨੂੰ ਘਰ ਤੋਂ ਬਾਹਰ ਕੱਢ ਦਿਤਾ ਹੈ। ੧੫

ਇਸਤ੍ਰੀ ਅਪਣੀਆਂ ਗੋਲੀਆਂ ਨੂੰ ਕਮਲੀਆਂ ਕਮਲੀਆਂ ਆਖਕੇ ਬਹਾਨੇ ਨਾਲ ਥੋੜਾ ੨ ਮਾਰਨ ਲਗ ਪਈ ਹੈ ਕਿ ਹੇ ਕਮਲੀਓ ਤੁਸਾਂ ਇਸ ਤਰਾਂ ਦਾ ਹਾਲ ਮੇਰੇ ਪਤੀ ਨਾਲ ਕਰਨਾ ਸੀ ਕਿ ਪਗ ਲਾਹਕੇ ਇਸ ਦੇ ਸਿਰ ਸੁਆਹ ਪਾ ਦੇਣੀ ਸੀ ਬਸ ਬਹੁਤ ਹੀ ਮਾੜਾ ਕੰਮ ਤੁਸਾਂ ਕੀਤਾ ਹੈ। ਜਾਓ ਦੂਰ ਹੋ ਜਾਓ। ਬਸ ਰਾਜੇ ਦੀ ਮਨ ਦੀ ਸਾਰੀ ਚਿੰਤਾ ਦੂਰ ਕਰ ਦਿਤੀ ਹੈ ਭਾਵ ਰਾਜੇ ਨੂੰ ਪਰਸੰਨ ਕਰ ਦਿਤਾ ਹੈ। ੧੬

ਤਾਂ ਰਾਜੇ ਨੇ ਅਪਣੀ ਇਸਤ੍ਰੀ ਨੂੰ ਅਪਣੇ ਹਥ ਨਾਲ ਫੜ ਲਿਆ ਹੈ। ਅਤੇ ਇੱਕੁਰ ਆਖਿਆ ਹੈ। ਹੇ ਇਸਤ੍ਰੀ ਇਹਨਾਂ ਮੂਰਖ ਬਾਲਕਾਂ ਨੂੰ ਨ ਮਾਰ ਭਾਵ ਸਖੀਆਂ ਨੂੰ। ਓਹ ਜਾਣੇ ਜੋ ਕੁਛ ਹੋਣੀ ਸੀ ਸੋ ਮੇਰੇ ਨਾਲ ਹੋ ਗਈ ਹੈ ਮੈਂ ਅਪਣੇ ਸਿਰ ਤੋਂ ਖੇਹ ਕੱਢ ਲੈਂਦਾ ਹਾਂ ਤੇ ਪੱਗ ਧੁਆ ਲਵਾਂਗਾ ਤੂੰ ਇਸ ਕੁੜੀ ਨੂੰ ਨ ਮਾਰ। ਸਿਖਿਆ ਹੈ। ੧੭

ਰਾਜੇ ਦੀ ਪੱਗ ਲਾਹ ਦਿਤੀ ਸਿਰ ਵਿਚ ਖੇਹ ਪਾ ਦਿਤੀ ਫੇਰ ਮਿਤ੍ਰ ਨੂੰ ਬਚਾਕੇ ਘਰ ਤੋਂ ਵੀ ਘਲ ਦਿਤਾ ਤੇ ਗੋਲੀ ਨੂੰ ਵੀ ਬਚਾ ਲਿਆ (ਦਸੋ ਖਾਂ ਇਸਤ੍ਰੀਆਂ ਕੀ ਨਹੀਂ ਕਰ ਸਕਦੀਆਂ (ਇਹ ਬੁਰੀਆਂ ਬਲਾਵਾਂ ਹਨ)। ੧੮

## ਚਰਿਤ੍ਰ ੨੩੬

ਤਿੱਬਤ ਦੇਸ ਦਾ। ਚੰਗੇ ਲੱਛਣਾ ਵਾਲਾ। ਕਵਿਤਾ ਦੇ ਗ੍ਰੰਥਾਂ ਵਿਚ ਸਿਆਣਾ। ਮਾਨੋ ਬਿਸ਼ਨ ਭਗਵਾਨ ਦੀ ਪਿਆਰੀ=ਲੱਛਮੀ ਸੀ। ੧

ਬਿਚੱਛਨ ਮਤੀ ਪਾਤ੍ਰ=ਵੇਸ਼ਵਾ ਉਥੇ ਉਸ ਰਾਜੇ ਦੇ ਸ਼ਹਿਰ ਵਿਚ ਸੀ। ੨

ਰਾਜੇ ਦਾ ਰੂਪ ਵੇਖਕੇ ਲਲਚਾ ਜਾਂਦੀ ਸੀ। ੩

ਓਹ ਵੇਸ਼ਵਾ ਮਨ ਵਿਚ ਰਾਤ ਦਿਨੇ ਫਿਕਰ ਕਰਦੀ ਸੀ। ਰਾਜੇ ਦੇ ਵਸ ਕਰਨ ਦੀ ਆਸਾ ਸਦਾ ਮਨ ਵਿਚ ਧਰਦੀ ਸੀ। ੪

ਰਾਜਾ ਤਾਂ ਉਸ ਨੂੰ ਵੇਖਦਾ ਵੀ ਨਹੀਂ ਸੀ ਪਰ ਓਹ ਵੇਸ਼ਵਾ ਇਸਤਰੀ ਮਨ ਵਿਚ ਬੜੀ ਲਲਚ ਦੀ ਸੀ। ਮੈਂ ਕੀ ਜਤਨ ਕਰਾਂ ਜੋ ਮਨ ਕਰਕੇ

ਰਾਜਾ ਮੈਨੂੰ ਆਕੇ ਭਜੇ=ਅਨੰਦ ਦੇਵੇ। ੫
ਤਰਨੀ=ਇਸਤ੍ਰੀ। ਠਾਢੀ=ਖੜੋਤੀ। ਪ੍ਰੇਮ ਦੀ ਆਸ਼ਕੀ ਪੂਰੀ ਕਰਦੀ ਸੀ। ੬
ਮੇਰੇ ਉਤੇ ਇਸਤ੍ਰੀ। ਕੇਹੜੀ ਸੋਭਾ ਮੇਰੀ ਇਸ ਨੂੰ ਚੰਗੀ ਲੱਗੀ ਹੈ। ੭
ਮੈਨੂੰ ਵੇਖਕੇ ਪ੍ਰੇਮ ਨਾਲ ਵਿਆਕੁਲ ਹੋ ਗਈ ਹੈ। ਲੋਕ ਪਰਲੋਕ ਮੈਂ ਆਪਣਾ ਨਹੀਂ ਵਿਗਾੜਾਂ ਗਾ। ੮
ਵੇਸ਼ਵਾ ਇਸਤਰੀ ਹਾਰ ਗਈ। ਰਾਜਾ ਨਾਲ ਅਨੰਦ ਨ ਲੈ ਸੱਕੀ। ਗੁਲ=ਲੋਹੇ ਦੇ ਟੂੰਬ ਤਪਾ ਕੇ ਸਰੀਰ ਉਤੇ ਲੌਣੇ ਉਸ ਨੂੰ ਗੁਲ ਆਖਦੇ ਹਨ ਸੋ ਸਤ ਗੁਲ ਦੇਹੀ ਉਤੇ ਲਾ ਦਿਤੇ ਹਨ। ੯
ਸਤ ਵਾਰੀ ਲੋਹੇ ਦੇ ਟੂੰਬ ਤਪਾ ਕੇ ਦੇਹੀ ਉਤੇ ਲਾਇ ਓਨਾਂ ਨੇ ਰਾਜੇ ਦੇ ਸਰੀਰ ਦਾ ਮਾਸ ਸਾੜ ਘਤਿਆ ਹੈ। ਬਹੁਤ ਹੀ ਮਾੜੀ ਸੁਗੰਧੀ ਰਾਜੇ ਨੂੰ ਜਦੋਂ ਅਪਣੇ ਸਰੀਰ ਤੋਂ ਆਈ। ਤਾਂ ਰਾਜੇ ਨੇ ਪੀੜ ਦੇ ਦੁਖ ਤੋਂ ਡਰਦਿਆਂ ਮਾਰਿਆਂ ਹੈ ਹੈ ਕਰਕੇ ਉਸ ਵੇਸ਼ਵਾ ਨੂੰ ਫੜ ਲਿਆ ਹੈ ਭਾਵ ਜੱਫੀ ਪਾ ਲਈ ਹੈ। ਜੋ ਵੇਸ਼ਵਾ ਨੇ ਆਖਿਆ ਹੈ ਓਹ ਰਾਜਾ ਕਰਨ ਲਗ ਪਿਆ ਹੈ। ੧੦
ਮੇਰੇ ਸਰੀਰ ਨੂੰ ਲੋਹੇ ਦੇ ਟੂੰਬ ਤਪਾਕੇ ਨ ਲਾ ਤੇ ਨ ਮੇਰੇ ਸਰੀਰ ਨੂੰ ਖਾ ਭਾਵ ਦੁਖ ਨ ਦੇਹ। ਭਾਮਨੀ=ਹੇ ਇਸਤਰੀ। ੧੧
ਗੁਲ ਖਾਕੇ ਰਾਜਾ ਆਪੇ ਹੀ ਵਲ ਭਾਵ ਨਰਮ ਹੋ ਆਇਆ ਹੈ। ਬਜਾਯੋ=ਰਮਿਆ ਹੈ। ਵੇਸ਼ਵਾ ਦੀ ਸੁਧ ਬੁਧ ਨਾਸ ਕਰ ਦਿਤੀ ਹੈ। ਭਾਵ ਬਹੁਤ ਪਰਸੰਨ ਕੀਤਾ ਹੈ। ੧੨
ਰਾਜੇ ਨੇ ਸਾਰੀਆਂ ਰਾਣੀਆਂ ਹੀ ਵਿਸਾਰ ਦਿੱਤੀਆਂ ਹਨ। ੧੩
ਸਾਰੀਆਂ ਰਾਣੀਆਂ ਰਾਜੇ ਨੇ ਮਨ ਤੋਂ ਲਾਹ ਦਿਤੀਆਂ ਹਨ। ਗੁਲ ਖਾਕੇ ਉਸ ਨੂੰ ਵਰ ਲਿਆ ਹੈ ਜਾਂ ਵੇਸ਼ਵਾ ਨੇ ਰਾਜੇ ਦੇ ਮਨ ਤੋਂ ਸਾਰੀਆਂ ਰਾਣੀਆਂ ਨੂੰ ਲਾਹ ਦਿਤਾ ਹੈ ਤੇ ਰਾਜੇ ਨੂੰ ਗੁਲਾਂ ਦਾ ਦੁਖ ਦੇਕੇ ਆਪ ਵਰ ਲਿਆ ਹੈ ਇਸਤ੍ਰੀ ਨੇ ਇਹ ਛਲ ਕੀਤਾ ਹੈ। ੧੪

## ਚਰਿਤ੍ਰ ੨੩੭

ਕਮਾਊ ਸ਼ਹਿਰ। ੧
ਮਨ ਵਿਚ ਸੋਚਿਆ। ਬੜਿਆਂ ਵਡਿਆਂ ਸੂਰਮਿਆਂ ਨੂੰ ਬੁਲਾਕੇ। ਕਿਸ ਜਤਨ ਨਾਲ ਸ੍ਰੀ ਨਗਰ ਨੂੰ ਲੁਟੀਏ ਮਾਰੀਏ। ੨
ਇਕ ਓਥੇ ਰੰਗ ਮਤੀ ਪਾਤ੍ਰ=ਵੇਸ਼ਵਾ ਛਬ ਵਾਲੀ ਨੱਚਦੀ ਹੁੰਦੀ ਸੀ। ੩
ਜੋ ਤੁਸੀਂ ਮੈਨੂੰ ਆਖੋ ਮੈਂ ਓਹੋ ਹੀ ਕਰਦੀ ਹਾਂ ਓਥੇ ਜਾਕੇ ਓਨਾਂ ਨੂੰ ਭਰ-ਮਾਂਦੀ ਹਾਂ ਭਾਵ ਸ੍ਰੀ ਨਗਰ ਦੇ ਰਾਜੇ ਨਾਲ ਛਲ ਖੇਡਦੀ ਹਾਂ। ਦੌਨ=ਪਹਾੜ ਦਾ ਮੈਦਾਨ ਉਜਾੜ ਜੋ ਹੈ ਓਥੇ ਉਸ ਨੂੰ ਲੈ ਔਂਦੀ ਹਾਂ। ਓਥੇ ਤੁਸੀਂ

ਤਕੜੇ ੨ ਬਹਾਦਰ ਜੋੜ ਕੇ ਫੌਜਾਂ ਲੈ ਆਓ । ੪
ਓਧਰ ਨੂੰ ਚਲੀ ਗਈ ਹੈ । ਬੜੇ ਨਖਰੇ ਪਖੰਡ ਆਕੇ ਵਿਖਾਕੇ ਮੇਦਨੀ ਸ਼ਾਹ ਨੂੰ ਵੇਸ਼ਵਾ ਨੇ ਬੜਾ ਪ੍ਰਸੰਨ ਕੀਤਾ ਹੈ ਰਾਜੇ ਨੇ ਪਹਿਲਾਂ ਵੇਸ਼ਵਾ ਨਾਲ ਘਟਾ ਛਾਣਿਆਂਹੈ।੫
ਵੇਸ਼ਵਾ ਨੇ ਰਾਜੇ ਨੂੰ ਅਪਣੇ ਵੱਸ ਕਰ ਲਿਆ ਹੈ । ਰਾਜੇ ਨੂੰ ਨਾਲ ਲੈਕੇ ਪਹਾੜ ਦੇ ਮੈਦਾਨ ਦਾ ਰਸਤਾ ਫੜ ਲਿਆ ਹੈ । ਦਲ ਜੋੜ ਕੇ । ਬਾਜ ਬਹਾਦਰ ਸ੍ਰੀ ਨਗਰ ਨੂੰ ਲੁਟ ਕੇ ਲੈ ਗਿਆ ਹੈ । ੬
ਓਹ ਮੇਦਨੀ ਰਾਜਾ ਮਸਤ ਹੋਇਆ ਪਿਆ ਰਿਹਾ ਹੈ । ਲੁਟ ਕੁੱਟ ਕੇ ਕੋ=ਕੋਈ ਲੈ ਗਿਆ ਹੈ । ਜਦੋਂ ਉਸ ਦੀ ਸ਼ਰਾਬ ਲਹਿ ਗਈ ਹੈ । ਹੋਸ਼ ਆਈ ਹੈ। ਓਹ ਦੰਦ ਪੀਹ ਕੇ ਚੁਪ ਰਿਹਾ ਹੈ, ਹਥ ਤੋਂ ਗਲ ਚਲੀ ਗਈ ਹੈ । ੭
ਵੇਸ਼ਵਾ ਨੇ ਇਸ ਛਲ ਨਾਲ ਰਾਜੇ ਨੂੰ ਛਲ ਲਿਆ ਹੈ ਤੇ ਮਿਤ੍ਰ ਦੀ ਜਿੱਤ ਕੀਤੀ ਹੈ। ੮

## ਚਰਿਤ੍ਰ ੨੩੯

ਸਿਆਣਾ । ਮਸ਼ਹੂਰ । ਸ੍ਰੀ ਛਟ ਛੈਲ ਕੁਅਰ ਉਸ ਦੀ ਇਸਤ੍ਰੀ ਦਾ ਨਾਮ ਹੈ। ਛਟ=ਬਿਜਲੀ । ਛੈਲ=ਸੁੰਦਰ । ੧
ਅਖਿਟ=ਸ਼ਿਕਾਰ । ਬਰ=ਚੰਗਾ । ਅਮਿਤ=ਬਹੁਤ । ਨਾਲ ਕਰ ਲਈਆਂ ਹਨ । ਜਦੋਂ ਸੰਘਣੇ ਜੰਗਲ ਵਿਚ ਰਾਜਾ ਆਇਆ ਹੈ । ਕੁਤਿਆਂ ਤੋਂ ਬਹੁਤ ਸਾਰਿਆਂ ਹਰਨਾਂ ਨੂੰ ਫੜਾਇਆ ਹੈ । ੨
ਘੋੜਾ ਦੁੜਾਵੇ । ਓਹ ਹੀ ਪੁਜ ਕੇ ਉਸ ਹਰਨ ਦੇ ਸਰੀਰ ਨੂੰ ਜ਼ਖਮ ਕਰੇ । ਘੋੜੇ ਤੋਂ ਡਿਗ ਪੈਣ ਤੋਂ ਕੁਛ ਡਰੇ ਨ । ੩
ਘੋੜਾ ਦੁੜਾ ਕੇ ਮਗਰ ਪਈ ਹੈ । ਹਰਨੀ ਦਾ ਪਤੀ ਹਰਨ ਭੱਜਦਾ ੨ ਬਹੁਤ ਹੀ ਕੋਹਾਂ ਤਕ ਚਲਿਆ ਗਿਆ ਹੈ । ਹੋਰ ਕੋਈ ਇਕ ਮੁੰਡਾ ਕਿਸੇ ਰਾਜੇ ਦਾ ਪੁਤ ਹਰਨ ਨੂੰ ਨਸਿਆ ਜਾਂਦਿਆਂ ਵੇਖਕੇ ਓਹ ਵੀ ਓਸੇ ਹਰਨ ਨੂੰ ਭਜਿਆਂ ਜਾਂਦਿਆਂ ਵੇਖਕੇ ਅਪਣਾ ਘੋੜਾ ਦੌੜਾਂਦਾ ਆ ਗਿਆ ਹੈ । ੪
ਘੋੜੇ ਨੂੰ ਤਾਜਨ=ਕੋਰੜਾ ਜਾਂ ਚਾਬਕ ਮਾਰ ਕੇ । ਇਕ ਹੀ ਤੀਰ ਨੂੰ ਮਾਰਕੇ ਹਰਨ ਨੂੰ ਚੰਗੀ ਤਰਾਂ ਮਾਰ ਲਿਆ ਹੈ । ਇਹ ਤਮਾਸ਼ਾ ਵੇਖ ਕੇ ਇਸਤਰੀ ਉਸ ਰਾਜ ਕੁਮਾਰ ਨਾਲ ਫਸ ਗਈ ਹੈ । ਪ੍ਰੇਮ ਦੇ ਤੀਰਾਂ ਕਰਕੇ ਸਰੀਰ ਵਿੰਨਿਆਂ ਗਿਆ ਹੈ ਬੇਹੋਸ਼ ਹੋਕੇ ਜ਼ਮੀਨ ਉਤੇ ਡਿੱਗ ਪਈ ਹੈ । ੫
ਫੇਰ ਸੂਰਮੇ ਵਾਂਗੂ ਆਪਣੇ ਆਪ ਨੂੰ ਸੰਭਾਲ ਕੇ ਸੁਚੇਤ ਹੋਕੇ ਇਸਤ੍ਰੀ ਉਠ ਕੇ ਖੜੋ ਗਈ ਹੈ । ਜ਼ਖਮੀ ਵਾਂਗੂ ਲੇਟਦੀ ਲੇਟਦੀ ਪਿਆਰੇ ਦੇ ਪਾਸ ਚਲੀ ਗਈ ਹੈ । ਓਹ ਤੇ ਇਹ ਦੋਵੇਂ ਓਧਰੋਂ ਏਧਰੀ ਘੋੜਿਆਂ ਤੋਂ ਉਤਰਕੇ ਘੱਟਾ ਛਾਨਣ ਲੱਗ ਪਏ ਹਨ । ਉਤਨੇ ਚਿਰ ਨੂੰ ਓਤੋਂ ਇਕ ਸ਼ੇਰ ਆ ਨਿਕਲਿਆ ਹੈ । ੬
ਸ਼ੇਰ ਨੂੰ ਵੇਖਕੇ ਇਸਤਰੀ ਬੜਾ ਡਰੀ ਹੈ । ਇਸਤਰੀ ਪਿਆਰੇ ਦੇ ਗਲ ਨਾਲ

ਚੰਬੜ ਗਈ ਹੈ। ਢੀਠ ਕੁਅਰ=ਉਸ ਲੜਕੇ ਦਾ ਨਾਮ ਢੀਠ ਕੌਰ ਇਸ ਲਈ ਆਖਿਆ ਗਿਆ ਹੈ ਕਿ ਓਹ ਬੜਾ ਹੀ ਢੀਠ ਨਿਕਲਿਆ ਹੈ ਜੋ ਰਤਾ ਵੀ ਡਰਿਆ ਨਹੀਂ ਹੈ ਉਸ ਨਿਡਰ ਲੜਕੇ ਨੇ ਬੜੀ ਬਹਾਦਰੀ ਕੀਤੀ ਹੈ ਜੋ ਧਨ=ਧਨਖ ਨੂੰ ਤਨਿਯੋ=ਤਣਿਆਂ ਭਾਵ ਤਾਣਿਆਂ ਹੈ ਭਾਵ ਖਿਚਿਆ ਹੈ ਤੇ ਤਨਕ=ਥੋੜਾ ਜੇਹਾ ਵੀ ਆਸਣ ਤੋਂ ਨਹੀਂ ਡਿਗਿਆ ਭਾਵ ਡੋਲਿਆ ਨਹੀਂ ਹੈ ਭਾਵ ਓਸੇ ਤਰਾਂ ਇਸਤਰੀ ਨਾਲ ਘੱਟਾ ਛਾਣਦਾ ਰਿਹਾ ਹੈ ਤੇ ਤੀਰ ਕਮਾਨ ਫੜਕੇ ਸ਼ੇਰ ਦੇ ਵਲ ਸਿੱਧਾ ਕੀਤਾ ਹੈ। ਓਸੇ ਥਾਂ ਸ਼ੇਰ ਨੂੰ ਮਾਰਕੇ ਸੁਟ ਘਤਿਆ ਹੈ ਅਜੇਹਾ ਉਸ ਦਾ ਸੁੰਦਰ ਤਿੱਖਾ ਤੀਰ ਲਗਾ ਹੈ। ੭

ਸ਼ੇਰ ਨੂੰ ਮਾਰ ਕੇ ਓਥੇ ਹੀ ਰਖਿਆ ਹੈ ਤੇ ਇਸਤਰੀ ਨਾਲ ਓਸੇ ਤਰਾਂ ਓਥੇ ਉਤੇ ਪਿਆਂ ਚੰਗੀ ਤਰਾਂ ਘੱਟਾ ਛਾਣਿਆਂ ਹੈ। ਇਸਤਰੀ ਨੇ ਸੁਖ ਪਾਕੇ। ਰੁਪੱਯਾਂ ਤੋਂ ਬਿਨਾ ਉਸ ਉਤੇ ਵਿਕ ਗਈ ਹੈ। ੮

ਆਪਣੇ ਮਾਲਕ ਨੂੰ ਹੁਣ ਫੇਰ ਦਰਸਨ ਨਹੀਂ ਵਿਖਾਵਾਂਗੀ ਭਾਵ ਉਸਦਾ ਮੂੰਹ ਨਹੀਂ ਵੇਖਾਂਗੀ। ਜਿਸ ਕਰਕੇ ਜਸ ਰਹਿ ਜਾਵੇ ਤੇ ਕਿਤੇ ਮੇਰੀ ਨਿੰਦਿਆ ਨ ਸੁਣੀ ਜਾਵੇ। ੯

ਇਕ ਸਖੀ ਨੂੰ ਇਹ ਸਮਝਾਇਆ ਹੈ ਕਿ ਤੂੰ ਮੇਰੇ ਪਤੀ ਨੂੰ ਇਹ ਜਾਕੇ ਸਮਝਾਵੀਂ ਭਾਵ ਚੰਗੀ ਤਰਾਂ ਧਿਆਨ ਨਾਲ ਆਖੀਂ ਕਿ ਇਸਤਰੀ ਹਰਨ ਦੇ ਵਾਸਤੇ ਦੌੜੀ ਸੀ ਓਹ ਹਰਨ ਨਹੀਂ ਫੜਿਆ ਗਿਆ ਸੀ ਮਗਰ ੨ ਇਸਤ੍ਰੀ ਦੌੜੀ ਗਈ ਸੀ ਅਗੇ ਹਰਨ ਇਕ ਡੂੰਘੇ ਪਾਣੀ ਵਲ ਭੱਜਾ ਗਿਆ ਮਗਰ ਇਸਤ੍ਰੀ ਵੀ ਤੇਰੀ ਭੱਜੀ ਗਈ ਬੱਸ ਪਾਣੀ ਵਿਚ ਡੁੱਬ ਗਈ ਹੈ ਅਗੋਂ ਮੈਨੂੰ ਪਤਾ ਨਹੀ ਹੈ ਕਿ ਕੀ ਹੋਇਆ ਹੈ। ਸਖੀ ਬਚਨ ਸੁਣਕੇ ਰਾਜੇ ਵਲ ਗਈ ਹੈ। ੧੦

ਇਸਤ੍ਰੀ ਆਪ ਤਾਂ ਸੁਖ ਪਾਕੇ ਉਸ ਮੁੰਡੇ ਨਾਲ ਚਲੀ ਗਈ ਹੈ। ਰਾਜੇ ਨੇ ਸੁਣਿਆਂ ਹੈ ਕਿ ਇਸਤ੍ਰੀ ਡੁੱਬ ਗਈ ਹੈ ਓਹ ਸਿਰ ਨੀਵਾਂ ਕਰਕੇ ਸ਼ੋਕ ਨਾਲ ਬਹਿ ਰਿਹਾ ਹੈ। ਸਿਖਿਆ ਹੈ ਇਸਤ੍ਰੀਆਂ ਦੇ ਛਲਾਂ ਨੂੰ ਕੋਈ ਵੀ ਨਹੀ ਵੇਖ ਸਕਦਾ ਭਾਵ ਅੰਤ ਨਹੀਂ ਪਾ ਸਕਦਾ ਹੈ। ਸ਼ਾਸਤ੍ਰਾਂ ਸਿਮ੍ਰਤੀਆਂ ਤੇ ਵੇਦਾਂ ਵਿਚ ਇੱਕੁਰ ਦੇ ਭੇਤ ਆਖੇ ਹਨ ਭਾਵ ਸਾਰੀਆਂ ਪੁਸਤਕਾਂ ਵਿੱਚ ਇੱਕੁਰ ਦੀਆਂ ਗੱਲਾਂ ਦੱਸੀਆਂ ਹਨ ਕਿ ਇਸਤ੍ਰੀਆਂ ਦੇ ਛਲਾਂ ਦਾ ਅੰਤ ਨਹੀ ਹੈ। ੧੧

ਉਸ ਇਸਤ੍ਰੀ ਨੂੰ ਓਹ ਮੁੰਡਾ ਨਾਲ ਲੈਗਿਆ—ਇਸ ਮੂਰਖ ਰਾਜੇ ਨੇ ਕੁਛ ਗੱਲ ਨ ਸਮਝੀ ਹੈ ਇਸਨੇ ਜਾਣਿਆਂ ਕਿ ਇਸਤ੍ਰੀ ਡੁਬ ਗਈ ਹੈ। ੧੨

## ਚਰਿਤ੍ਰ ੨੩੯

ਓਹ ਆਦਮੀ ਬੜਾ ਸਿਆਣਾ ਤੇ ਸ਼ੇਰ ਦੇ ਰੂਪ ਵਰਗਾ ਸੁੰਦਰ ਭਾਵ ਘੱਟਾ ਛਾਨਣ ਨੂੰ ਬੜਾ ਚੰਗਾ ਤਕੜਾ ਸੀ। ੧

ਸ਼ੁਭਕਾਰੀ=ਚੰਗੇ ਸਨ। ਬੰਕੇ ਸੁੰਦਰ। ਉਸ ਰਾਜੇ ਨੇ ਇਕ ਹੋਰ ਇਸਤਰੀ ਜੋੜੀ

ਵਿਆਹ ਕੇ ਆਂਦੀ ਹੈ। ਓਹ ਗਰਭ ਵਤੀ ਸੀ ਜਦੋਂ ਓਹ ਬਿਜਾਨੀ=ਪ੍ਰਸੂਤਾ ਹੋਈ ਭਾਵ ਉਸ ਨੂੰ ਇਕ ਬਾਲਕ ਜੰਮਿਆ ਹੈ। ੨

ਬਿਜਾ ਘਰ ਦੇਤ ਉਸ ਦਾ ਨਾਮ ਰੱਖਿਆ ਹੈ। ਬ੍ਰਾਹਮਣਾਂ ਦਾ ਦਲਿੱਦ੍ਰ ਨਾਸ ਕਰ ਦਿਤਾ ਹੈ ਭਾਵ ਬਹੁਤ ਧਨ ਵੰਡਿਆ ਹੈ। ਕੈ ਕੈ=ਕਰ ਕਰ ਭਾਵ ਗਰੀਬੀ ਨਾਸ ਕਰ ਦਿਤੀ ਹੈ। ੩

ਇਹ ਪਿਛਲੀ ਇਸਤਰੀ ਨੂੰ ਜਿਸਦਾ ਪਿਛੋਂ ਬਾਲਕ ਜੰਮਿਆ ਹੈ ਇਸ ਨੂੰ ਇਹ ਸ਼ੋਕ ਭਾਰੀ ਹੈ ਕਿ ਓਹ ਰਾਜੇ ਦੇ ਚਾਰੇ ਪੁਤਰ ਰਾਜ ਦੇ ਯੋਗ ਹਨ ਤੇ ਮੇਰੇ ਪੁਤਰ ਨੂੰ ਰਾਜ ਕਿਥੇ ਮਿਲਨਾ ਹੈ। ਜੇਹੜਾ ਕੋਈ ਜਾਂ ਜੇ ਕੋਈ ਓਨਾਂ ਚਹੁਆਂ ਰਾਜੇ ਦਿਆਂ ਪੁਤਾਂ ਨੂੰ ਮਾਰ ਘਤੇ ਤਾਂ ਮੇਰਾ ਪੰਜਵਾਂ ਪੁਤਰ ਰਾਜ ਨੂੰ ਪਾ ਸਕਦਾ ਹੈ। ੪

ਇਸਤਰੀ ਨੇ ਆਪ ਹੀ ਇਹ ਛਲ ਕੀਤਾ ਹੈ—ਵੱਡੇ ਪੁਤਰ ਵੱਲ ਇਕ ਆਦਮੀ ਘੱਲਿਆ ਹੈ। ਤੂੰ ਜਾਕੇ ਇਹ ਆਖੀਂ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ। ਜਦੋਂ ਰਾਜੇ ਦਾ ਵੱਡਾ ਪੁਤਰ ਆਇਆ। ਉਸਨੂੰ ਮਾਰ ਕੇ ਮਤ੍ਰੇਈ ਮਾਂ ਨੇ ਕੋਠੜੀ ਵਿਚ ਸੁਟ ਦਿਤਾ ਜਾ ਦੱਬ ਦਿਤਾ ਹੈ। ੫

ਇੱਕੁਰ ਹੀ ਦੂਸਰੇ ਨੂੰ ਬੁਲਾਇਆ ਹੈ। ਓਸੇ ਤਲਵਾਰ ਨਾਲ ਉਸ ਨੂੰ ਮਾਰਿਆ ਹੈ। ਇੱਕੁਰ ਹੀ ਪਿਛਲਿਆਂ ਦੋਹਾਂ ਨੂੰ ਬੁਲਾ ਕੇ। ਮਾਰਕੇ ਸਰਦਖਾਨੇ ਵਿਚ ਅੰਦਰ ਦੇ ਕਿਸੇ ਡੂੰਘੇ ਟੋਏ ਵਿਚ ਸੁਟ ਘਤੇ ਹਨ। ੬

ਪਹਿਲੇ ਚਹੁਆਂ ਰਾਜੇ ਦਿਆਂ ਪੁਤਾਂ ਨੂੰ ਮਾਰ ਲਿਆ ਹੈ ਫੇਰ ਰਾਜੇ ਆਪਣੇ ਖਸਮ ਨੂੰ ਬੁਲਾ ਲਿਆ ਹੈ। ਇਕੁਰ ਬੇਨਤੀ ਕੀਤੀ ਹੈ ਕਿ ਨੇਤਰਾਂ ਵਿਚੋਂ ਬਹੁਤ ਹੀ ਸਾਰਾ ਪਾਣੀ ਵਗਾਇਆ ਭਾਵ ਬਹੁਤ ਰੋਈ ਹੈ। ੭

ਹੇ ਰਾਜਾ ਸੁਣ, ਤੇਰੇ ਦੋਵੇਂ ਪੁਤ੍ਰ ਰਾਜ ਵਾਸਤੇ ਲੜੇ ਸਨ। ਲੜਕੇ ਮਰ ਗਏ, ਜਮੀਨ ਉਤੇ ਡਿੱਗ ਪਏ, ਮੈਂ ਉਸ ਸਮੇਂ ਬੇਹੋਸ਼ ਹੋ ਗਈ ਸੀ। ੮

ਅਸਿਨ=ਤਲਵਾਰਾਂ ਦੇ ਨਾਲ ਵੱਡਿਆਂ ਚੋਰਾਂ ਨੇ ਬੜਾ ਜੰਗ ਕੀਤਾ, ਦੋਵੇਂ ਸੂਰਮੇ ਪੁਤ੍ਰ ਜਦੋਂ ਲੜਕੇ ਮਰ ਗਏ ਤਾਂ ਬਾਕੀ ਦੇ ਤੇਰੇ ਦੋਵੇਂ ਛੋਟੇ ਪੁਤ੍ਰ ਆਪੋ ਆਪਣੇ ਕਪੜੇ ਫਾੜਕੇ ਵੈਰਾਗ ਨਾਲ ਫਕੀਰ ਬਣਕੇ ਘਰ ਤੋਂ ਨਿਕਲ ਗਏ ਹਨ (ਕਿ ਇਹ ਰਾਜ ਭਾਗ ਲੜਾਈ ਦਾ ਕਾਰਨ ਹੈ ਚਲੋ ਸੰਤ ਬਣਕੇ ਅਨੰਦ ਲਈਏ) ਮੈਂ ਬਥੇਰਾ ਓਨਾਂ ਨੂੰ ਰੋਕਦੀ ਰਹੀ ਹਾਂ। ਓਹ ਖਬਰੇ ਕਿਧਰ ਨੂੰ ਭੱਜ ਗਏ ਹਨ। ੯

ਇਹ ਗਲ ਸੁਣਕੇ ਰਾਜਾ ਪੁਤ ਪੁਤ ਆਖਕੇ ਬੜਾ ਰੋਇਆ ਹੈ। ਸਾਰੀ ਸੁੱਧਿ ਛੱਡਕੇ ਬੇਹੋਸ਼ ਹੋਕੇ ਜਮੀਨ ਉਤੇ ਸੌਂ ਗਿਆ ਹੈ। ਪੰਜਵੇਂ ਪੁਤ ਦੇ ਹੱਥ ਉਤੇ ਰਾਜ ਦਾ ਟਿੱਕਾ ਪੈ ਗਿਆ ਭਾਵ ਰਾਜ ਤਿਲਕ ਮਿਲ ਗਿਆ ਹੈ। ਇਸ ਮੂਰਖ ਰਾਜੇ ਨੇ ਕੁਛ ਭੇਤ ਨਹੀਂ ਸਮਝਿਆ ਹੈ। ੧੦

# ਚਰਿਤ੍ਰ ੨੪੦

ਕਲਿੰਜਰ ਦੇਸ ਦੇ ਪਾਸ ਇਕ ਬਿਚੱਛਨ ਸੈਨ ਰਾਜਾ ਸੀ। ਇਸਤਰੀ ਚੰਗੀ ਕਾਇਆਂ ਵਾਲੀ ਸੀ। ੧

ਉਸ ਦੇ ਘਰ ਹੋਰ ਸੱਤ ਰਾਣੀਆਂ ਰਹਿੰਦੀਆਂ ਸਨ ਓਨਾਂ ਸਾਰੀਆਂ ਹੀ ਨਾਲ ਰਾਜਾ ਪ੍ਰੇਮ ਨਿਰਬਾ ਹੁੰਦਾ ਸੀ ਭਾਵ ਲੋੜਾਂ ਪੂਰੀਆਂ ਕਰਦਾ ਸੀ। ੨

ਪਰ ਰਾਜ ਕੁਅਰਿ ਰਾਣੀ ਮਨ ਵਿਚ ਬੜਾ ਗੁੱਸਾ ਕਰਦੀ ਹੈ। ਜਿਸ ਕਰਕੇ ਇਹਨਾਂ ਸਾਰੀਆਂ ਰਾਣੀਆਂ ਨੂੰ ਮਾਰ ਘੱਤੀਏ। ਪਹਿਲਾਂ ਇਸ ਰਾਣੀ ਨੇ ਓਨਾਂ ਸਾਰੀਆਂ ਰਾਣੀਆਂ ਨਾਲ ਬੜਾ ਪਿਆਰ ਵਧਾਇਆ ਹੈ। ਇੱਕੁਰ ਦੀ ਚੰਗੀ ਪ੍ਰੀਤੀ ਕੀਤੀ ਹੈ ਜੋ ਪਤੀ ਨੇ ਵੀ ਇਹ ਸੁਣ ਪਾਇਆ ਹੈ। ਤੇ ਰਾਜ ਕੁਅਰਿ ਨੂੰ ਧੰਨ ੨ ਆਖਿਆ ਹੈ। ਰੁਚਿ=ਰੁਚੀ ਨਾਲ ਭਾਵ ਬਹੁਤ ਹੀ ਚੰਗੀ ਤਰਾਂ। ਭਾਵ ਓਹ ਸੁੰਦਰ ਸਿਆਣੀ ਹੈ। ਜਿਸ ਨੇ ਕਲਜੁਗ ਵਿਚ ਸੌਂਕਣਾਂ ਨਾਲ ਬੜਾ ਪ੍ਰੇਮ ਪਿਆਰ ਵਧਾਕੇ ਰੱਖਿਆ ਹੈ। ੪

ਨਦੀ ਦੇ ਕੰਢੇ ਇਕ ਕੱਖਾਂ ਦਾ ਬੰਗਲਾ ਭਾਵ ਛੱਪਰ, ਛੰਨ ਵਰਗਾ ਬਣਾਇਆ ਹੈ (ਰਾਜੇ ਨੂੰ ਆਖਕੇ ਜਾਂ ਆਪ ਹੀ ਰਾਣੀ ਨੇ ਇਹ ਕੰਮ ਕਰਵਾਇਆ ਹੈ)—ਸੌਂਕਣਾ ਨੂੰ— ੫

ਸੌਂਕਣਾਂ ਨੂੰ ਨਾਲ ਲੈ ਕੇ। ਛੱਪਰਾਂ ਦੇ ਬੰਗਲਿਆਂ ਵਿਚ। ਨਾਥ=ਹੇ ਮਾਲਕ। ੬

ਸਾਰੀਆਂ ਸੌਂਕਣਾਂ ਨੂੰ ਓਨਾਂ ਦੀਆਂ ਗੋਲੀਆਂ ਸਮੇਤ ਓਥੇ ਕੱਖਾਂ ਦੇ ਘਰਾਂ ਵਿਚ ਲੈ ਆਈ ਹੈ। ਬੂਹੇ ਬੰਦ ਕਰਕੇ ਅੱਗ ਲਾ ਦਿਤੀ ਹੈ। ਕਿਸੇ ਕੰਮ ਦਾ ਬਹਾਨਾ ਲਾਕੇ ਜਾਂ ਬਣਾਕੇ ਆਪ ਇਸਤ੍ਰੀ ਓਥੋਂ ਟਲ ਭਾਵ ਤੁਰਕੇ ਲਾਂਬੇ, ਐਧਰ ਓਧਰ ਹੋ ਗਈ ਹੈ। ਇਸ ਛਲ ਨਾਲ ਸਾਰੀਆਂ ਰਾਣੀਆਂ ਨੂੰ ਸਾੜ ਦਿੱਤਾ ਹੈ। ੭

ਆਪ ਦੌੜ ਦੀ ਰਾਜਾ ਪਾਸ ਆ ਗਈ ਹੈ। ਬ੍ਰਿਥਾ=ਪੀੜਾ ਜਾਂ ਗੱਲ। ਹੇ ਪਰਮੇਸਰ ਦੇ ਮਾਰੇ ਤੂੰ ਏਥੇ ਕਿੱਥੇ ਬੈਠਾ ਹੋਇਆਂ ਹੈ ਹਰਮ=ਰਾਣੀਆਂ ਜਾਂ ਰਾਣੀਆਂ ਦੇ ਮਹਿਲ ਭਾਵ ਰਣਵਾਸ ਸਾਰੇ ਤੇਰੇ ਸੜ ਗਏ ਹਨ। ੮

ਪੈਰ ਰੱਖੋ। ਭਾਵ ਓਥੇ ਚਲੋ ਭਾਵ ਛੇਤੀ ਤੁਰੋ। ਓਥੇ ਚਲਕੇ ਵੇਖੋ ਕੀ ਬਣਿਆਂ ਹੈ। ਓਨਾਂ ਇਸਤ੍ਰੀਆਂ ਅਪਣੀਆਂ ਨੂੰ ਅੱਗ ਤੋਂ ਸੜ ਦੀਆਂ ਨੂੰ ਚਲਕੇ ਬਚਾਓ। ਹੁਣ ਏਥੇ ਕੁਛ ਬਹਿਣ ਨਾਲ ਪਿਆਰ ਨ ਕਰ। ਮੇਰੀ ਆਖੀ ਕੰਨ ਵਿਚ ਵੀ ਧਰ ਲਓ। ੯

ਮੈਂ ਓਧਰ ਤੇਰੀ ਇਸਤ੍ਰੀ ਸੜਦੀ ਫਿਰਦੀ ਹਾਂ ਭਾਵ ਪਾਰ੍ਹਿਆ ੨ ਕਰਦੀ ਫਿਰਦੀ ਹਾਂ ਕਿ ਹੇ ਲੋਕੋ ਅੱਗ ਬੁਝਾਓ ਰਾਜੇ ਦੀਆਂ ਸਾਰੀਆਂ ਰਾਣੀਆਂ ਸੜ ਗਈਆਂ ਹਨ ਭਾਵ ਮੈਂ ਇੱਕੁਰ ਦੁਖੀ ਹੋਈ ਭੱਜੀ ਫਿਰਦੀ ਹਾਂ ਜਾਂ ਮੈਂ ਓਧਰ ਤੇਰੀਆਂ ਇਸਤ੍ਰੀਆਂ ਨੂੰ ਸੜ ਦੀਆਂ ਵੇਖਕੇ ਭੱਜੀ ਆਈ ਹਾਂ। ਤੂੰ ਏਥੇ ਬੜਾ ਹੰਕਾਰ ਕਰਕੇ ਬਹਿ ਰਿਹਾ ਹੈਂ। ਹੇ ਰਾਜਾ ਜੀ ਛੇਤੀ ਉਠੋ ਤੇ ਓਨਾਂ ਸਾਰੀਆਂ ਰਾਣੀਆਂ ਨੂੰ ਅੱਗ ਤੋਂ ਖਿਚ ਕੇ ਬਾਹਰ ਕੱਢੋ। ਮੈਂ ਸਚ ਆਖਦੀ ਹਾਂ

ਮੇਰੇ ਬਚਨ ਝੂਠ ਨ ਵਿਚਾਰੋ । ੧੦
ਦੌੜਿਆ । ਦੇਰ ਤਿਆਗ ਕੇ ਛੇਤੀ ਆਇਆ । ਜਾਕੇ ਸਾਰੀਆਂ ਰਾਣੀਆਂ ਦੀ ਸੁਆਹ ਵੇਖੀ ਹੈ । ੧੧
ਗੋਲੀਆਂ ਸਮੇਤ ਸਾਰੀਆਂ ਸੌਕਣਾ ਸੜ ਗਈਆਂ ਹਨ ਕੋਈ ਵੀ ਜੀਊਂਦੀ ਨਹੀਂ ਬਚੀ ਹੈ । ਇਸ ਗਲ ਦਾ ਅਸਲੀ ਭੇਤ ਕੌਣ ਰਾਜੇ ਨੂੰ ਜਾਕੇ ਦੱਸਦਾ ਜੇ ਕੋਈ ਪਾਸ ਹੁੰਦਾ ਤਾਂ ਹੀ ਦੱਸਦਾ ਨਾ। ਇਹ ਤਾਂ ਇਸਤ੍ਰੀਆਂ ਦੇ ਇੱਕੁਰ ਦੇ ਛਲ ਹੀ ਆਦਮੀ ਨੂੰ ਹੈਰਾਨ ਕਰਨ ਵਾਲੇ ਹਨ। ੧੨

## ਚਰਿਤ੍ਰ ੨੪੧

ਇਕ ਚੰਗਾ ਰਾਜਾ ਕਿਲਮਾਖਨ ਦੇਸ ਵਿਚ ਰਹਿੰਦਾ ਸੀ । ਮੰਜਰੀ=ਬ੍ਰਿਛ ਦੀ ਨਰਮ, ਕੂਲੀ ਲਗਰ, ਟਾਹਣੀ ਫੁਲ ਜਾਂ ਸਿੱਟਾ ਦੇਣ ਵਾਲੀ ਭਾਵ ਬਿਰਹ=ਪ੍ਰੇਮ ਭਾਵ ਇਸਤਰੀ ਦਾ ਨਾਮ ਹੈ। ਤਰਨਿ=ਇਸਤਰੀ। ਦੇਵਤਿਆਂ ਦੈਂਤਾਂ ਦੀਆਂ ਇਸਤਰੀਆਂ ਦਾ ਮਨ ਵੀ ਲੱਜਿਆ ਕਰਦਾ ਸੀ ਕਿ ਅਸੀਂ ਕੀ ਸੁੰਦਰ ਹਾਂ। ੧
ਸੂਰਮਾ ਸਿਆਣਾ। ਚੰਗਿਆਂ ਆਦਮੀਆਂ ਵਿਚ ੩੨ ਲੱਛਣ ਹੁੰਦੇ ਹਨ ਭਾਵ ਚੰਗੇ ਚੰਗੇ ੩੨ ਗੁਣ,ਓਹ ੩੨ ਗੁਣ ਇਸ ਰਾਜੇ ਵਿਚ ਸਨ। ੨
ਪ੍ਰੇਮ ਦਾ ਤੀਰ ਕੱਸ ਕੇ ਉਸਦੇ ਅੰਗਾਂ ਨੂੰ ਕਾਮ ਨੇ ਮਾਰਿਆ ਹੈ ਵਿਆਕੁਲ ਹੋ ਕੇ ਇਸਤਰੀ ਜਮੀਨ ਉਤੇ ਡਿਗ ਪਈ ਹੈ । ਮਾਨੋ ਚੰਗਾ ਸੂਰਮਾ ਰਣ ਵਿਚ ਬਾਣ ਨਾਲ ਮਾਰਿਆ ਗਿਆ ਹੈ । ੩
ਢਿਗ=ਪਾਸ । ਮੇਰੇ ਜੀਵਣ ਦੀ ਆਸਾ ਛੱਡ ਕੇ ਜਾਂ ਮੈਨੂੰ ਮਿਤਰ ਲਿਆ ਕੇ ਮਿਲਾ ਦੇਹ । ੪ ਕੁਅਰਿ=ਇਸਤਰੀ ਨੇ । ਤਿਹ=ਤਿਸ ਸਖੀ ਨੂੰ। ਓਥੋਂ ਸਖੀ ਨੇ ਤੁਰਨਾ ਕੀਤਾ ਤੇ ਜਿਥੇ ਓਹ ਆਦਮੀ ਸੀ ਓਥੇ ਆ ਕੇ ਪੈਰ ਰੱਖਿਆ ਹੈ। ਭਾਵ ਆ ਗਈ ਹੈ । ਜਿਥੇ ਪਿਆਰਾ ਸੇਜ ਵਿਛਾਕੇ ਬੈਠਾ ਹੋਇਆ ਹੈ। ਇਸਕ ਮੰਜਰੀ ਸਖੀ ਓਥੇ ਆ ਗਈ ਹੈ । ੫
ਓਇ ਭਲਿਆ ਲੋਕਾ ਏਥੇ ਕੀ ਬੈਠਿਆ ਹੋਇਆ ਹੈਂ ਚਲ ਉਠ ਓਧਰ ਨੂੰ ਪੈਰ ਰੱਖ ਭਾਵ ਜਿਥੇ ਓਹ ਇਸਤ੍ਰੀ ਤੜਫਦੀ ਹੈ ਉਸ ਰਸਤੇ ਨੂੰ ਤੁਰ ਪਓ । ਹੇ ਜੁਆਨ ਆਦਮੀ ਤੂੰ ਉਸ ਜੁਆਨ ਇਸਤ੍ਰੀ ਦਾ ਮਨ ਲੁਟ ਲਿਆ ਹੈ ਹੁਣ ਏਥੇ ਬੈਠਾ ਕੀ ਵੇਖਦਾ ਹੈਂ। ਓਹ ਕਾਮ ਕਰਕੇ ਤਪਦੀ ਹੈ ਚਲ ਓਹ ਦੇ ਚਲਕੇ ਸਾਰੇ ਦੁਖ ਦੂਰ ਕਰ। ਮੇਰਾ ਆਖਿਆ ਮੰਨ ਜੋਬਨ ਤੂੰ ਐਵੇਂ ਨ ਗਵਾ। ੬
ਬੇਗ=ਛੇਤੀ। ਲਜਿਆ ਕਰਕੇ। ਪ੍ਰੇਮ ਦੀ ਤਪਸ਼ ਆਕੜ ਨ। ਪਰਾਹੁਣਾ। ੭
ਬਹੁਤ ਸਾਰੀਆਂ ਇਸਤ੍ਰੀਆਂ ਨਾਲ ਜਾਂ ਬਹੁਤ ਸਾਰਾ ਇਸਤ੍ਰੀ ਨਾਲ ਘਟਾ ਛਾਨਣਾ ਚਾਹੀਦਾ ਹੈ । ਜਗਤ ਦੇ ਸੁਖਾਂ ਨੂੰ ਛੱਡਣਾ ਨਹੀਂ ਚਾਹੀਦਾ । ਹੇ ਪਿਆਰੇ ਜਦੋਂ ਬੁਢੇ ਹੋ ਜਾਓਗੇ ਤਾਂ ਕੀ ਲਓਗੇ। ਹੇ ਪਿਆਰੇ ਉਭੇ ਸਾਸਾਂ ਨਾਲ ਜੀਅ ਦੇ ਦਿਓਗੇ ਜਾਂ

ਸੜ ਜਾਓਗੇ ਭਾਵ ਬਹੁਤ ਹੀ ਦੁਖੀ ਹੋਵੋਗੇ। ੮
ਚੰਗੇ ਰਸ ਨੂੰ ਲਓ। ਜਗਤ ਨਾਲ ਪ੍ਰੇਮ ਕਰੋ। ਜਗਤ ਵਿਚ ਐਵੇਂ ਜੀਅ ਨ ਦਿਓ ਭਾਵ ਜੁਆਨ ਉਮਰ ਐਵੇਂ ਨ ਗਵਾਓ। ੯
ਪ੍ਰੇਮ ਤੋਂ ਬਿਨਾ ਭਾਵ ਇਸ ਰਸ ਦੇ ਲਏ ਬਿਨਾ ਕਈ ਰਾਜੇ ਸੰਤ ਬਣ ਕੇ ਵੈਰਾਗ ਵਾਨ ਹੋ ਹੋ ਕੇ ਮਰ ਗਏ ਹਨ ਉਨਾਂ ਨੂੰ ਕੋਈ ਨਹੀਂ ਜਾਣਦਾ ਹੈ ਇਹ ਗਲ ਸਾਰੇ ਲੋਕ ਆਖਦੇ ਹਨ। ਜਗਤ ਵਿਚ ਆਕੇ ਤਲਵਾਰ ਚਲੌਣੀ ਚਾਹੀਦੀ ਹੈ ਸੂਰਮਾ ਬਣਨਾ ਚਾਹੀਦਾ ਹੈ ਕੌਮ ਤੇ ਧਰਮ ਵਾਸਤੇ। ਜਾਂ ਦੇਗ ਚਲੌਣੀ ਚਾਹੀਦੀ ਹੈ ਭਾਵੇਂ ਅੰਨ ਦਾਤਾ ਹੋਣਾ ਚਾਹੀਦਾ ਹੈ ਇਹ ਕੰਮ ਕੀਤਿਆਂ ਬਿਨਾਂ ਜਗਤ ਵਿਚ ਨਹੀਂ ਜਾਣਿਆਂ ਜਾਂਦਾ ਹੈ ਭਾਵ ਦੇਗ ਤੇਗ ਤੋਂ ਬਿਨਾਂ ਆਦਮੀ ਨੂੰ ਕੋਈ ਨਹੀਂ ਜਾਣਦਾ ਹੈ। ਦੇਖੋ ਕ੍ਰਿਸ਼ਨ ਜੀ ਨੇ ਗੋਪੀਆਂ ਨਾਲ ਪਰੇਮ ਕੀਤਾ ਉਸ ਨੂੰ ਅੱਜ ਤਕ ਗਾਇਆ ਜਾਂਦਾ ਹੈ (ਭਾਵ ਓਹ ਇਸਤ੍ਰੀਆਂ ਨੂੰ ਪ੍ਰਸੰਨ ਕਰਨ ਵਿਚ ਵੀ ਬਹਾਦਰ ਸੀ ਨਮਰਦ ਨਹੀਂ ਸੀ ਤੇ ਜੰਗ ਨੂੰ ਵੀ ਬਹਾਦਰ ਸੀ। ਉਸ ਕ੍ਰਿਸ਼ਨ ਨੂੰ ਜਗਤ ਦਾ ਮਾਲਕ ਵੇਖਕੇ ਲੋਕ ਗਰਦਨ ਨਿਵਾਉਂਦੇ ਭਾਵ ਮਥੇ ਟੇਕਦੇ ਹਨ। ੧੦
ਮਿੱਠੀ ਸੂਰਤ। ਚੀਨ=ਜਾਣ ਲੌ। ਹੁਣ ਕੱਢੇ ਨਹੀਂ ਜਾਂਦੇ ਹਨ ਨੇਤਰ ਰੰਗ ਵਾਲੇ ਹੋ ਗਏ ਹਨ। ੧੧
ਚਿਤ ਵਿਚ ਚੁਭ ਗਏ ਹਨ। ਬਰਛਿਆਂ ਵਾਂਗੂ ਰੜਕਦੇ ਹਨ। ੧੨
ਪਾਰਧੀ=ਸ਼ਿਕਾਰੀ। ਮਤੇ ਇਹ ਕਲੇਜਾ ਕੱਢ ਲੈਣ ਇਹ ਬੜਾ ਸ਼ੱਕ ਹੈ। ੧੩
ਪਾਲਨੇ=ਭੰਘੂੜੇ। ਜਿੰਨਾਂ ਵਿਚ ਬੈਠਕੇ ਸਾਡੇ ਵਰਗੇ ਹਜ਼ਾਰਾਂ ਆਦਮੀ ਬਹੁਤ ਹੀ ਝੂਲਦੇ ਰਹਿੰਦੇ ਹਨ। ੧੪
ਨੇਤ੍ਰ ਰਸੀਲੇ ਰਸ ਨਾਲ ਭਰੇ ਪਏ ਹਨ ਰਸਾਂ ਦੀ ਪ੍ਰਕਾਸ਼ਤਾ ਦੇ ਰਹੇ ਹਨ। ਇਸਤੀਆਂ ਦੇ ਮਨ ਨੂੰ ਛੇਤੀ ਨਾਲ ਚੁਰਾ ਲੈਂਦੇ ਹਨ। ੧੫
ਸਾਰਾ ਸਰੀਰ ਪੀੜ ੨ ਕਰ ਰਿਹਾ ਹੈ ਉਸ ਨੂੰ ਤਾਂ ਕਪੜਾ ਸੰਭਾਲਣ ਦੀ ਵੀ ਸੁਧ ਨਹੀਂ ਰਹੀ ਹੈ। ਅੱਖੀਆਂ ਵਿਚੋਂ ਪਾਣੀ, ਲਹੂ ਹੋਕੇ ਵਗ ਤੁਰਿਆ ਹੈ ਇੱਕੁਰ ਦੀ ਪਿਆਰੇ ਦੇ ਪ੍ਰੇਮ ਦੀ ਪੀੜਾ ਹੈ। ੧੬
(ਆਦਮੀ ਆਖਦਾ ਹੈ) ਕਹੀ=ਕਦੀ ਵੀ। ਕਿਤੇ ਵੀ ਜਾਂ ਆਖੀ ਹੈ। ਕਾਹੂ=ਕਦੀ ਵੀ ਜਾਂ ਕੋਈ ਵੀ ਜਾਂ ਕਿਤੇ ਵੀ। ਕਹੀ=ਨ ਆਖਣੀ ਹੈ ਜਾਂ ਕਦੀ ਵੀ ਨਹੀਂ ਆਖਣੀ ਹੈ। ਹੇ ਇਸਤ੍ਰੀ ਦਸ ਖਾਂ ਪ੍ਰਦੇਸੀਆਂ ਨਾਲ ਕਿਉਂ ਪ੍ਰੇਮ ਲੌਣਾ ਚਾਹੀਦਾ ਹੈ। ਓਹ ਪ੍ਰਦੇਸੀਆਂ ਦਾ ਪ੍ਰੇਮ ਛੇਤੀ ਨਾਲ ਟੁਟ ਜਾਂਦਾ ਹੈ ਤੇ ਫੇਰ ਪਿਛੋਂ ਪਛਤਾਵਾ ਰਹਿੰਦਾ ਹੈ। ੧੭
ਇਸਤ੍ਰੀ ਆਖਦੀ ਹੈ। ਪ੍ਰਦੇਸੀ ਨਾਲ ਪ੍ਰੀਤੀ ਕੀਤੀ ਇਕ ਪਲ ਦੀ ਵੀ ਚੰਗੀ ਹੈ। ਹਸ ਕੇ ਮਨ ਦੀ ਗੱਲ ਕਰਨੀ ਚੰਗੀ ਹੈ। ਹੇ ਪੀਆ ਪ੍ਰੇਮ ਲਾਇਆ ਚੰਗਾ ਹੈ। ਵੱਡੀ ਪ੍ਰੀਤੀ ਨੂੰ ਪੈਦਾ ਕਰੋ ਭਾਵ ਚੱਲ ਕੇ ਉਸ ਇਸਤ੍ਰੀ

ਨੂੰ ਮਿਲੋ ਜੋਬਨ ਨੂੰ ਐਵੇਂ ਨ ਗਵਾਓ। ੧੮
ਅਸੀਂ ਦੇਸ ਪ੍ਰਦੇਸ ਵਿਚ ਫਿਰਨ ਵਾਲੇ ਪਾਤਸ਼ਾਹਾਂ ਦੇ ਪੁਤਰ ਹਾਂ। ਉਚਾ ਨੀਵਾਂ ਭਾਵੇਂ ਕੋਈ ਵੀ ਆਦਮੀ ਹੋਵੇ ਅਸੀਂ ਸਾਰਿਆਂ ਨੂੰ ਅੱਖੀਆਂ ਨਾਲ ਵੇਖਣ ਵਾਲੇ ਹਾਂ ਭਾਵ ਅਸੀਂ ਬੁਰੇ ਭਲੇ ਨੂੰ ਝਟ ਪਛਾਣ ਜਾਂਦੇ ਹਾਂ। ਦੱਸੋ ਖਾਂ ਹੇ ਇਸਤ੍ਰੀ ਸਾਡੇ ਨਾਲ ਤੁਸੀਂ ਪਿਆਰ ਕਰਕੇ ਕੀ ਕਰੋਗੀਆਂ। ਅਸੀਂ ਕਿਤੇ ਉਠ ਕੇ ਤੁਰ ਜਾਵਾਂਗੇ ਤੁਸੀਂ ਪ੍ਰੇਮ ਦੀਆਂ ਬੱਧੀਆਂ ਸੜ ਭਾਵ ਮਰ ਜਾਓ ਗੀਆਂ ਜਾਂ ਸੜ ਦੀਆਂ ਰਹੋ ਗੀਆਂ। ੧੯
ਤੁਸੀਂ ਭਾਵੇਂ ਕੁਛ ਦੀ ਕੁਛ ਆਖ ਕੇ ਕਰ ਦਿਓ ਭਾਵ ਸਾਨੂੰ ਭਾਵੇਂ ਗਾਲਾਂ ਕੱਢੋ ਭਾਵੇਂ ਮਾਰੋ ਅਸੀਂ ਹਸਦੀਆਂ ਹੀ ਰਹਾਂਗੀਆਂ। ਅਸੀਂ ਤੁਹਾਡੇ ਰੂਪ ਵਿਚ ਰਚ ਗਈਆਂ ਹਾਂ ਅਤੇ ਮਨ ਵਿਚ ਪ੍ਰਸੰਨ ਹੋ ਰਹੀਆਂ ਹਾਂ। ਸਖੀ ਆਖਦੀ ਹੈ ਉਸ ਇਸਤਰੀ ਵਲੋਂ ਕਿ ਮੈਂ ਤੇਰੇ ਪ੍ਰੇਮ ਵਿਚ ਸੜ ਗਈ ਹਾਂ ਫਕੀਰਨੀ ਹੋਕੇ ਕਿਤੇ ਦੀ ਕਿਤੇ ਪਈ ਫਿਰਦੀ ਹਾਂ ਜਾਂ ਫਿਰਾਂਗੀ। ੨੦
ਛੇਤੀ ਉਠ ਕੇ ਚਲੋ। ਜਰੂਰ ਓਹ ਇਸਤ੍ਰੀ ਤੜਫਕੇ ਮਰ ਜਾਵੇਗੀ। ੨੧
ਸੇਜ ਉਤੇ ਫੁਲਾਂ ਨੂੰ ਸੁੱਟ ਕੇ ਬੈਠੀ ਹੋਈ ਸੀ। ੨੨
ਇਹ ਆਦਮੀ ਇਕ ਵੱਡਾ ਸਾਰਾ ਗੁਰਜ ਹੱਥ ਵਿਚ ਲੈਕੇ ਆਇਆ ਹੈ। ੨੩
ਇਸਤਰੀ ਨੇ ਅੱਗੋਂ ਉਠ ਕੇ ਗੁੱਸੇ ਨਾਲ ਉਸ ਨੂੰ ਮੁਸਲੀ ਦਾ ਜ਼ਖਮ ਕੀਤਾ ਇਕ ਸੱਟ ਨਾਲ ਹੀ ਜਦੋਂ ਅਪਣੇ ਪਤੀ ਨੂੰ ਇਸਤ੍ਰੀ ਨੇ ਮਾਰ ਲਿਆ ਹੈ। ਫੇਰ ਇਸਤ੍ਰੀ ਨੇ ਇਕ ਇਹ ਹੋਰ ਛਲ ਕੀਤਾ ਹੈ। ੨੪
ਇਕ ਡਿੱਗੇ ਭਾਵ ਢਠੇ ਹੋਇ ਮਹਿਲ ਦੇ ਥਲੇ ਰਾਜੇ ਨੂੰ ਸੁਟ ਦਿਤਾ ਹੈ ਉਚੀ ੨ ਸੁਰ ਨਾਲ ਕੂਕਾਂ ਮਾਰ ਉਠੀ ਹੈ। ਰੋ ਰੋ ਕੇ ਜ਼ਮੀਨ ਉਤੇ ਡਿਗ ੨ ਪਈ ਹੈ ਹੇ ਪ੍ਰਮੇਸਰਾ ਤੂੰ ਸਾਡੀ ਗਤੀ ਕੀ ਕਰ ਦਿਤੀ ਹੈ। ੨੫
ਢੱਠੇ ਹੋਇ ਮਹਿਲ ਨੂੰ ਪੁੱਟਕੇ ਹੇਠੋਂ ਇਟਾਂ ਚੁੱਕ ਕੇ ਕੀ ਵੇਖਦੇ ਹਨ। ਸਿਰ ਟੁੱਟ ਗਿਆ ਹੈ ਇੱਕ ਹੱਡੀ ਵੀ ਨਹੀਂ ਬਚੀ ਹੈ। ੨੬
ਸਾਰਿਆਂ ਇਹ ਜਾਣਿਆਂ ਹੈ ਕਿ ਘਰ ਦੇ ਥੱਲੇ ਆਕੇ ਰਾਜਾ ਮਰ ਗਿਆ ਹੈ। ਕਿਸੇ ਮੂਰਖ ਨੇ ਵੀ ਅਸਲੀ ਗੱਲ ਨੂੰ ਨਹੀਂ ਪਛਾਣਿਆਂ ਹੈ। ਪਰਜਾ ਸਿਰ ਉਤੇ ਸਾਫਿਆਂ ਨੂੰ ਬੰਨਕੇ ਆਈ ਹੈ। ਭਾਵ ਅਫਸੋਸ ਕਰਨ ਵਾਸਤੇ। ਓਧਰ ਰਾਣੀ ਅਪਣੇ ਉਸ ਮਿਤ੍ਰ ਨਾਲ ਰੋਜ ਘੱਟਾ ਛਾਣਦੀ ਹੈ। ੨੭

## ਚਰਿੱਤ੍ਰ ੨੪੨

ਦੱਖਣ ਦੇਸ ਵੱਲ ਇਕ ਸੁਭਟਾ ਵਤੀ ਨੱਗਰ ਹੈ। ਸਿਆਣਾ ਹੈ ਰਾਜ ਕਰਨ ਵਿਚ ਛੱਤ੍ਰ ਕੇਤ ਰਾਜਾ। ਸਾਰਿਆਂ ਲੋਕਾਂ ਵਿਚ ਸੁੰਦਰ ਜਾਣੀ ਗਈ ਹੈ। ੧
ਇੰਦ੍ਰ, ਚੰਦ, ਸੂਰਜ ਜਾਂ ਕਾਮ ਹੀ ਪਛਾਣਿਆਂ ਜਾਂਦਾ ਹੈ। ਜੇਹੜੀ ਵੀ ਇਸਤ੍ਰੀ ਉਸਨੂੰ

ਨੇਤ੍ਰ ਭਰਕੇ ਵੇਖਦੀ ਹੈ। ਓਹ ਲੋਕਾਂ ਦੀ ਲਜਿਆ ਤੇ ਕੁਲ ਦੀ ਕਨੌਡ ਸਾਰੀ ਹੀ ਭੁਲਾ ਦੇਂਦੀ ਹੈ ਭਾਵ ਖੁੱਲ੍ਹੀ ਹੋ ਤੁਰਦੀ ਹੈ। ੨
ਧੀ ਪਾਤਸ਼ਾਹ ਦੀ ਸੀ। ਮਾਹੁ=ਚੰਦ ਦੀ ਸ਼ੋਭਾ ਵਰਗੀ ਸੀ। ਛੱਤ੍ਰ ਕੇਤ ਰਾਜੇ ਨੂੰ ਜਦੋਂ ਉਸਨੇ ਵੇਖਿਆ। ਮਾਨੋ ਉਸ ਇਸਤਰੀ ਨੂੰ ਕਾਮ ਨੇ ਕਮਾਨ ਤੋਂ ਤਾਣਕੇ ਤੀਰ ਮਾਰਿਆ ਹੈ। ੩
ਕਾਮ ਦੇ ਵੱਸ ਹੋ ਗਈ ਹੈ। ਮਾਨੋ ਫੁੱਲਾਂ ਉਤੇ ਭੌਰ ਫਸ ਰਿਹਾ ਹੈ। ੪
ਫਿਰਦੀ ਤੁਰਦੀ ਪਹਿਲੇ ਰਾਜੇ ਨੂੰ ਵੇਖ ਲੈਂਦੀ ਸੀ ਫੇਰ ਪਾਣੀ ਪੀਣਾ ਕਰਦੀ ਸੀ ਜਾਂ ਸਵੇਰੇ ਉਠਕੇ ਪਹਿਲੇ ਰਾਜੇ ਦਾ ਮੂੰਹ ਵੇਖ ਲੈਂਦੀ ਸੀ ਫੇਰ ਪਾਣੀ ਪੀਂਦੀ ਸੀ। ਦੋ ਆਪਣੇ ਨੇਤ੍ਰ ਤੇ ਰਾਜੇ ਦੇ ਦੋਹਾਂ ਨੇਤ੍ਰਾਂ ਨਾਲ ਮੇਲ ਕੇ ਗਿਣਤੀ ਵਿਚ ਚਾਰ ਨੇਤ੍ਰ ਬਣਾ ਛੱਡਦੀ ਹੈ ਐਧਰ ਓਧਰ ਕਿਧਰੇ ਨਹੀਂ ਟਲਦੀ ਭਾਵ ਜਾਂਦੀ। ਆਸ਼ਕ ਵਰਗੀ ਹੋਈ ਰਹਿੰਦੀ ਹੈ, ਬਹੁਤਾ ਚਿਰ ਖੜੋਤੀ ਰਹਿੰਦੀ ਹੈ। ੫
ਵੇਖਿਆ। ਇਹ ਇਸਤ੍ਰੀ ਜੇਹੜੀ ਵੀ ਇਛਿਆ ਕਰਦੀ ਹੈ ਇਸਦੀ ਪੂਰੀ ਕਰੀਏ। ੬
ਰਾਜੇ ਨੇ ਜਾਣੀ ਹੈ। ਪਰ ਇਸਤਰੀ ਨੂੰ ਨਹੀਂ ਆਖੀ। ਪਰ ਓਧਰ ਇਸਤਰੀ ਬੜੀ ਕਾਹਲੀ ਹੋ ਪਈ ਹੈ। ੭
ਹੇ ਚੰਗੇ ਰਾਜੇ ਅਸੀਂ ਤੇਰੇ ਪਰੇਮ ਵਿਚ ਵਿੰਨੇ ਗਏ ਹਾਂ। ਕੰਨ ਵਿਚ ਧਰਕੇ ਮੇਰੀ ਬੇਨਤੀ ਸੁਣ ਲਓ। ਹੇ ਪਤੀ ਪਿਆਰੇ ਮੇਰੀ ਕਾਮ ਦੀ ਤਪਸ਼ ਦੂਰ ਕਰੋ। ੮
ਰਾਜੇ ਨੇ ਫੇਰ ਮੁੜਵੀਂ ਚਿੱਠੀ ਇਸਤ੍ਰੀ ਵੱਲ ਘੱਲੀ ਹੈ। ਜੇ ਤੂੰ ਪਹਿਲਾਂ ਅਪਣੇ ਖਸਮ ਨੂੰ ਮਾਰ ਦੇਵੇਂ। ਫੇਰ ਆਕੇ ਰਮਨ ਕਰ ਲਵੀਂ। ੯
ਸਾਰੀ ਗੱਲ ਸਖੀ ਨੇ ਆਪ ਆਕੇ ਦੱਸੀ ਹੈ। ੧੦
ਪਹਿਲੇ ਖਸਮ ਨੂੰ ਮਾਰ। ਫੇਰ ਮੇਰੇ ਘਰ ਵੱਸ। ੧੧
ਇਸਤ੍ਰੀ ਨੇ ਸੁਣੀ। ਫੇਰ ਰਾਜੇ ਦੀ ਇਸਤ੍ਰੀ ਹੋਕੇ ਉਸ ਨਾਲ ਅਨੰਦ ਲਵਾਂ। ੧੨
ਅਪਣੇ ਮਿਤਰ ਉਸ ਰਾਜੇ ਨੂੰ ਘਰ ਸੱਦਿਆ। ਘੱਟਾ ਛਾਣਿਆਂ। ੧੩
ਵੇਖਕੇ ਖਸਮ ਬੜਾ ਗੁਸੇ ਨਾਲ ਭਰਿਆ। ਹੱਥ ਵਿਚ ਫੜਕੇ ਤਲਵਾਰ ਸਾਹਮਣੇ ਦੌੜਕੇ ਆਇਆ। ਅਗੋਂ ਇਸਤ੍ਰੀ ਵੀ ਬੜੇ ਗੁਸੇ ਵਿਚ ਉੱਠੀ। ਖਸਮ ਨੂੰ ਚੁੱਕਕੇ ਡੂੰਘੀ ਨਦੀ ਵਿਚ ਭੁਆਂ ਮਾਰਿਆ ਹੈ। ੧੪
ਫੇਰ ਆਪ ਹੀ ਉੱਚੀ ਸੁਰ ਨਾਲ ਰੋਕੇ ਪੁਕਾਰਿਆ ਹੈ। ਚੁਕ ਚੁਕ ਕੇ ਹੱਥ, ਸਿਰ ਨੂੰ ਦੁਹੱਥੜਾਂ ਮਾਰਕੇ ਫੇਰ ਜਮੀਨ ਉਤੇ ਮਾਰੀਆਂ ਹਨ। ੧੫
ਪੈਰ ਖਿਸਕ ਗਿਆ ਹੈ ਮੇਰਾ ਖਸਮ ਨਦੀ ਵਿਚ ਡਿੱਗ ਪਿਆ ਹੈ। ਹੈ, ਹੈ, ਪ੍ਰਮੇਸਰਾ ਕਿਸੇ ਨੇ ਵੀ ਨਹੀਂ ਫੜਿਆ ਹੈ। ਜੇ ਤਰਨ ਵਾਲੇ ਆਦਮੀ ਕਿਤੇ ਨੇੜੇ ਹੁੰਦੇ ਤਾਂ ਮੇਰਾ ਖਸਮ ਡੁੱਬਕੇ ਤੇ ਨ ਮਟ ਜਾਂਦਾ। ਦੇਖੋ ਓਇ ਲੋਕੋ ਮੇਰੀ ਗਤੀ=ਹਾਲਤ ਪ੍ਰਮੇਸਰ ਨੇ ਕੀ ਕਰ ਦਿਤੀ ਹੈ। ੧੬
ਮੈਂ ਤਾਂ ਹੁਣ ਕਿਸੇ ਨੂੰ ਵੀ ਮੂੰਹ ਨਹੀਂ ਵਿਖਾਵਾਂਗੀ। ਇਕੰਤ ਬਹਿਕੇ ਤਪੱਸਿਆ

ਕਰਾਂਗੀ। ਇੱਕਰ ਆਖਕੇ ਘਰ ਵਿਚ ਜਾ ਵੜੀ ਹੈ। ਰਾਤ ਨੂੰ ਆਪਣੇ ਮਿਤਰ ਦੇ ਘਰ ਚਲੀ ਗਈ ਹੈ। ੧੭
ਘਰ ਦੇ ਬੂਹੇ ਬੰਦ ਕਰ ਗਈ ਹੈ। ਲੋਕ ਆਖਦੇ ਹਨ ਕਿ ਇਸਤ੍ਰੀ ਅੰਦਰ ਭਜਨ ਕਰਦੀ ਹੈ ਉਸਨੇ ਬਾਹਰ ਨਿਕਲਕੇ ਮੂੰਹ ਨਹੀਂ ਵਿਖਾਣਾ ਹੈ। ੧੮
ਲੋਕਾਂ ਵਿਚ ਇਹ ਗੱਲ ਪ੍ਰਗਟ ਹੈ ਕਿ ਘਰ ਵਿਚ ਅਰਾਮ ਨਾਲ ਬਹਿ ਗਈ ਹੈ। ਮਾਲਕ ਦੇ ਸ਼ੋਕ ਕਰਕੇ ਕਿਸੇ ਨੂੰ ਮੂੰਹ ਨਹੀਂ ਵਿਖਾਂਦੀ ਹੈ। ੧੯

## ਚਰਿਤ੍ਰ ੨੪੩

ਤਹ, ਕੌ, ਹੈ=ਓਥੋਂ ਦਾ ਹੈਸੀ। ਮਾਨੋ ਖੀਰ ਸਮੁੰਦਰ ਨੂੰ ਰਿੜਕ ਕੇ ਆਂਦੀ ਹੈ ਮਾਨੋ ਲੱਛਮੀ ਹੈ। ੧
ਚਾਰ=ਸੁੰਦਰ ਦਾ ਅਰਥ ਵੀ ਹੁੰਦਾ ਹੈ ਕਿ ਸੁੰਦਰ ਸੌਂਕਣ ਜਾਂ ਉਸਦੀਆਂ ਚਾਰ ਸੌਕਣਾਂ ਘਰ ਵਿਚ ਰਹਿੰਦੀਆਂ ਸਨ, ਚੰਦ ਦੀ ਸੋਭਾ ਵਰਗੀਆਂ। ਇੰਦਰ,ਨੇਤ,ਪੁਤਰ, ਸੂਰਜ ਦੀ ਸੋਭਾ ਦੇ ਬਰਾਬਰ ਵਰਗਾ ਸੀ ਭਾਵ ਸੌਕਣ ਦਾ ਪੁਤ੍ਰ। ੨
ਚਿਤ੍ਰ ਮੰਜਰੀ ਇਸਤਰੀ ਦੇ ਘਰ ਇਕ ਪੁਤਰ ਵੀ ਨਹੀਂ ਸੀ। ਉਸ ਪੁਤਰ ਨੂੰ ਵੇਖਕੇ ਚੌਗਣਾ ਖਿਝਦੀ ਸੀ ਮਨ ਵਿਚ ਸੋਚ ਨਾਲ ਸੜਦੀ ਰਹਿੰਦੀ ਸੀ। ੩
ਸੌਕਣਾਂ ਨੂੰ ਪੁਤਰ ਦੇ ਸਹਿਤ, ਬਹੁਤ ਪ੍ਰਤਾਪ ਵਾਲੀਆਂ, ਆਪਣਿਆਂ ਨੇਤ੍ਰਾਂ ਨਾਲ ਵੇਖਕੇ। ਬਹੁਤ ਵੱਡੀ ਸੋਚ ਦੀ ਨਦੀ ਵਿਚ ਡੁਬੀ ਰਹਿੰਦੀ ਸੀ ਪਰ ਖੁਲ੍ਹਕੇ ਗੱਲ ਨਹੀਂ ਆਖਦੀ ਸੀ। ੪
ਇਸ ਇਸਤਰੀ ਨੇ ਜਿਸ ਇਸਤਰੀ ਨਾਲ ਰਾਜੇ ਦੀ ਬਹੁਤ ਹੀ ਸਾਰੀ ਪ੍ਰੀਤੀ ਜਾਣੀ ਹੈ। ਓਹ ਇਸਤਰੀ ਵੀ ਪੁਤਰ ਤੋਂ ਰਹਿਤ ਹੀ ਜਾਣੀ ਹੈ ਭਾਵ ਉਸ ਦਾ ਵੀ ਕੋਈ ਪੁਤਰ ਨਹੀਂ ਸੀ। ਉਸ ਇਸਤਰੀ ਨਾਲ ਇਸ ਇਸਤਰੀ ਨੇ ਬੜੀ ਪ੍ਰੀਤੀ ਪ੍ਰਗਟ ਕੀਤੀ ਹੈ। ਉਸ ਨੂੰ ਅਪਣੀ ਹਿਤੂ=ਪਿਆਰੀ ਜਾਣਕੇ ਉਸ ਦੀ ਬੜੀ ਵਡਿਆਈ ਕੀਤੀ ਹੈ। ੫
ਜਦੋਂ ਓਹ ਰਾਜੇ ਦਾ ਪੁਤਰ ਘਰ ਵਿਚ ਆ ਗਿਆ ਹੈ। ਤਾਂ ਇਸ ਚੰਡਾਲਣਿ ਇਸਤਰੀ ਨੇ ਵਿਹੁ ਵਾਲਾ ਅੰਨ ਉਸ ਨੂੰ ਖੁਆ ਦਿਤਾ ਹੈ। ਜੀਅ ਤੋਂ ਉਸਦਾ ਨਾਸ ਕਰ ਘੱਤਿਆ ਭਾਵ ਮਾਰ ਦਿਤਾ ਹੈ। ਫੇਰ ਆਪ ਜਾਕੇ ਰਾਜੇ ਨੂੰ ਦਸ ਵੀ ਦਿਤਾ ਹੈ। ੬
ਓਹ ਵੱਡਾ ਤਕੜਾ ਅਮਲੀ ਨਹੀਂ ਸੀ ਜੋ ਤਕੜੇ ਹਠ ਵਾਲਾ ਰਹਿੰਦਾ। ਇਸਤਰੀ ਨੇ ਆਖਿਆ ਹੈ ਓਹ ਤਾਂ ਅਮਲ ਨਹੀਂ ਸੀ ਪੀਣ ਵਾਲਾ ਉਸਨੇ ਪਲ ਵਿਚ ਪ੍ਰਾਣ ਛੱਡ ਦਿਤੇ ਹਨ ਭਾਵ ਉਸਨੇ ਤਾਂ ਮੇਰੇ ਵੇਖਦਿਆਂ ੨ ਪ੍ਰਾਣ ਛੱਡ ਦਿਤੇ ਹਨ। ੭
ਇਸ ਪਖੰਡਣਿ ਇਸਤਰੀ ਨੇ ਮਨ ਵਿਚ ਬੜਾ ਸ਼ੋਕ ਕੀਤਾ ਹੈ। ਉਠਦਿਆਂ ਡਿਗਦਿਆਂ ਪਤੀ ਨੂੰ ਇੱਕੁਰ ਆਖਿਆ ਹੈ। ਕੰਬਦੀ ਹੈ ਆਖਿਆ ਨਹੀਂ ਜਾਂਦਾ ਹੈ। ਤਾਂ ਵੀ ਤੋਤਲੇ ਬਚਨ ਸੁਣਾਂਦੀ ਹੈ। ੮

ਮੈਂ ਰਾਜੇ ਦੇ ਨਾਸ ਹੋਣ ਤੋਂ ਬਹੁਤ ਹੀ ਡਰਦੀ ਹਾਂ। ਭਾਨ ਛਟਾ=ਇਸਤਰੀ ਨੇ ਤੇਰੇ ਪੁਤਰ ਨੂੰ ਵਿਹੁ ਦੇ ਦਿਤੀ ਹੈ। ਇਸ ਲਈ ਮੈਂ ਵੇਖਕੇ ਭੱਜੀ ਏਤੇ ਆਈ ਹਾਂ। ੯

ਕਿਤੇ ਓਹ ਇਸਤਰੀ ਮੇਰਾ ਨਾਮ ਨ ਆਖ ਦੇਵੇ। ਤੂੰ ਅਪਣੇ ਪੁਤਰ ਦੀ ਛੇਤੀ ਚਲ ਕੇ ਰੱਖਿਆ ਕਰ। ਜੇ ਇਹ ਗਲ ਭਾਨ ਛਟਾ ਸੁਣ ਜਾਵੇਗੀ ਤਾ ਤੇਰਾ ਮੇਰਾ ਪ੍ਰੇਮ ਤੋੜ ਦੇਵੇਗੀ। ਭਾਵ ਮੈਨੂੰ ਚੁਗਲ ਖੋਰ ਜਾਣੇਗੀ। ੧੦

ਗਿਆ। ਪੁਤ ਮੋਇਆ ਹੋਇਆ ਵੇਖਿਆ। ਰੋਣ ਲੱਗਾ। ਚੁਕ ੨ ਕੇ ਪੱਗ ਨੂੰ ਜਮੀਨ ਉਤੇ ਮਾਰਿਆ ਹੈ। ੧੧

ਨਾ ਕੋਈ ਸੂਰਮਾ ਸੀ ਨ ਕੋਈ ਸ਼ਰਾਬੀ ਸੀ ਜੋ ਬਹੁਤਾ ਚਿਰ ਇਸ ਜਗਾ ਜੀਊਂਦਾ ਪਿਆ ਰਹਿੰਦਾ। ਖਾਂਦਿਆਂ ਹੀ ਸੂੰਮ ਸੋਫੀ=ਭਾਵ ਅਮਲ ਨ ਪੀਣ ਵਾਲਾ ਮਰ ਗਿਆ ਹੈ ਓਹ ਅਮਲ ਨੂੰ ਸਹਾਰ ਨਹੀਂ ਸਕਿਆ ਹੈ। ੧੨

ਤਾਂ ਰਾਜੇ ਨੇ ਉਸ ਰਾਣੀ ਨੂੰ ਵਾਲਾਂ ਤੋਂ ਭਾਵ ਗੁਤੋਂ ਫੜਕੇ ਮੰਗਾ ਲਿਆ ਹੈ, ਸਚ ਝੂਠ ਨ ਸਮਝਿਆ ਹੈ ਜਮ ਪੁਰ ਘੱਲੀ ਭਾਵ ਮਾਰ ਘਤੀ ਹੈ। ੧੩

ਸੌਕਣ ਸਹਿਤ ਹੀ ਰਾਜ ਪੁਤਰ ਮਾਰ ਘਤਿਆ ਹੈ। ੧੪

ਹੇ ਮੇਰੇ ਇੰਦਰ। ਕੀ ਹੋਇਆ ਭਾਵੇਂ ਓਹ ਸੌਕਣ ਦਾ ਸੀ ਫਿਰ ਵੀ ਤੇਰਾ ਪੁਤਰ ਤੇ ਮੇਰਾ ਪੁਤ੍ਰ ਕੀ ਦੋ ਸੀ ਭਾਵ ਓਹ ਮੈਨੂੰ ਬੜਾ ਪਿਆਰਾ ਸੀ। ੧੫

ਇਸ ਪਖੰਡਣ ਇਸਤ੍ਰੀ ਨੂੰ ਸਤਵੰਤੀ ਜਾਣ ਕੇ ਇਸ ਨਾਲ ਪ੍ਰੀਤੀ ਕੀਤੀ ਤੇ ਹੋਰ ਰਾਣੀਆਂ ਰਾਜੇ ਨੇ ਛਡ ਦਿਤੀਆਂ। ੧੬

## ਚਰਿਤ੍ਰ ੨੪੪

ਚੰਗੀ ਅਕਲ ਵਾਲਾ। ਵੈਰੀਆਂ ਖੋਟਿਆਂ ਆਦਮੀਆਂ ਦੇ ਨਾਸ ਕਰਨ ਵਾਲਾ, ਦੁਖ ਦੇ ਨਾਸ ਕਰਨ ਵਾਲਾ ਅਤੇ ਨ ਕਟਿਆ ਜਾਣ ਵਾਲਾ ਸੀ। ਮਾਨੋ ਬ੍ਰਹਮਾ ਸੁਨਿਆਰੇ ਨੇ ਸਚੇ ਵਿਚ ਢਾਲੀ ਸੀ। ੧

ਉਸ ਦਾ ਸੁੰਭ ਕਰਨ ਬਹੁਤ ਬਲੀ ਪੁਤ ਸੀ। ਉਸਨੂੰ ਇਸਤਰੀਆਂ ਵੇਖ ਕੇ ਰਸਤੇ ਵਿਚ ਖੜੋਤੀਆਂ ਥੱਕ ਰਹਿੰਦੀਆਂ ਸੀ। ੨

ਜਿਧਰ ਓਹ ਕਾਮ ਦੇਵ ਵਾਂਗੂ ਜਾਂਦਾ ਸੀ। ਪਿਛੇ ਉਜਾੜ ਬਣ ਜਾਂਦਾ ਸੀ ਭਾਵ ਇਸਤ੍ਰੀਆਂ ਘਰ ਛੱਡਕੇ ਮਗਰ ਲਗ ਪੈਂਦੀਆਂ ਸਨ। ਮਾਨੋ ਇਹ ਪਿੰਡ ਕਦੀ ਵੀ ਨਹੀਂ ਵਸੇ ਹਨ। ੩

ਮਾਨੋ ਓਹ ਪੁਰਸ਼ ਬੱਦਲ, ਸਮਾਨ, ਕ੍ਰਿਪਾ ਰੂਪ ਬੂੰਦ ਵਰ੍ਹਦਾ ਜਾਂਦਾ ਹੈ, ਲੋਕ ਪ੍ਰਸੰਨ ਹੁੰਦੇ ਜਾਂਦੇ ਹਨ। ਬਾਟੇ=ਓਸੇ ਰਸਤੇ ਵੱਲ। ਮਾਨੋ ਬਾਣਾ ਰੂਪ ਨੇਤ੍ਰ ਅੰਮ੍ਰਿਤ ਰੂਪੀ ਰੂਪ ਨੂੰ ਚੱਟ ਰਹੇ ਹਨ ਭਾਵ ਚੱਟਦੇ ਜਾਂਦੇ ਹਨ। ਭਾਵ ਨੇਤ੍ਰਾਂ ਰੂਪ ਤੀਰਾਂ ਨੂੰ ਅੰਮ੍ਰਿਤ ਕਰਕੇ ਚੱਟਿਆ ਹੈ ਭਾਵ ਅੰਮ੍ਰਿਤ ਰੂਪ ਦਰਸਨ ਪੀ ਕੇ ਪ੍ਰਸੰਨ ਹੁਦੇ ਹਨ ਅਤੇ ਪਿਛੇ ਉਸਦਾ ਵੇਖਣਾ ਹੀ ਕ੍ਰਿਪਾ ਦਾ ਮੀਂਹ ਆਖਿਆ ਗਿਆ ਹੈ। ੪

ਰਜਤੇ। ਲੜਕਾ ਓਹ। ਸਾਰਿਆਂ ਦੇ ਨੇਤ੍ਰ ਰੰਗੀਲੇ ਹੁੰਦੇ ਜਾਂਦੇ ਹਨ ਤੇ ਜਮੀਨ ਵੀ ਛਬ ਵਾਲੀ ਹੁੰਦੀ ਜਾਂਦੀ ਹੈ। ਭਾਵ ਸਾਰਿਆਂ ਦੀਆਂ ਅੱਖਾਂ ਪ੍ਰੇਮ ਵਾਲੀਆਂ ਹੋ ਗਈਆਂ ਤੇ ਜਮੀਨ ਵੀ ਸੋਭਾ ਵਾਲੀ ਬਣ ਗਈ ਹੈ। ੫

ਇਸ ਨਗਰ ਦਾ ਸ਼ਾਹ। ਇਸ ਦੇ ਘਰ ਇਕ ਸੁੰਦਰ ਇਸਤਰੀ। ਇਸ ਇਸਤਰੀ ਦੀ ਧੀ। ਨਗਰ ਦੀਆਂ ਇਸਤ੍ਰੀਆਂ ਨੂੰ ਜਾਂ ਸਿਆਣਿਆਂ ੨ ਸਾਰਿਆਂ ਨੂੰ ਮੋਂਹਦੀ ਸੀ। ੬

ਓਨਾਂ ਜਿਨਾਂ ੨ ਇਸਤ੍ਰੀਆਂ ਨੇ ਉਸ ਮੁੰਡੇ ਨੂੰ ਅਪਣੀਆਂ ਅੱਖੀਆਂ ਨਾਲ ਵੇਖ ਲਿਆ ਹੈ। ਸਾਰੀਆਂ ਲੱਜਿਆ ਛੱਡ ਕੇ ਓਸੇ ਨਾਲ ਹੀ ਪ੍ਰੇਮ ਲਾਇਆ ਹੈ। ਮਨ ਵਿਚ ਬਹੁਤ ਹੀ ਮਸਤ ਹੋਕੇ ਝੂਲ ਪਈਆਂ ਹਨ। ੭

ਓਸੇ ਰਸਤੇ ਦੀਆਂ ਇਸਤ੍ਰੀਆਂ ਸਖੀਆਂ ਸਮੇਤ ਨਾਲ ਤੁਰ ਪੈਂਦੀਆਂ ਹਨ। ਚਾਰ ਚਾਰ ਜਾਂ ਸੁੰਦਰ ੨ ਨੇਤਰ ਕਰਕੇ ਵੇਖਦੀਆਂ ਰਹਿੰਦੀਆਂ ਹਨ। ਨੇਤ੍ਰਾਂ ਦੀਆਂ ਸੈਨਤਾਂ ਦੇਂਦੀਆਂ ਹਨ, ਹਸਦੀਆਂ ਹਨ ਬੋਲਾਂਦੀਆਂ ਹਨ। ੮

ਪ੍ਰੇਮ, ਦੁਰਗੰਧੀ ਦੀ ਮੁਸ਼ਕ, ਖੰਗ, ਖੁਰਕ ਇਹ ਛਪਾਏ ਛਪਦੇ ਨਹੀ ਹਨ। ੯

ਪ੍ਰਗਟ ਜਾਂ ਮਸ਼ਹੂਰ ਗੱਲ। ਮੂੰਹ ਤੋਂ ਕੂਟ ੨ ਕੇ ਗੱਲ ਆਖੀ ਹੈ। ੧੦

ਇਹ ਪ੍ਰੀਤੀ ਜਰੀ=ਜੜੀ, ਬੂਟੀ ਵਾਂਗ ਅਰੀ=ਅੜ ਗਈ ਹੈ ਦਿਨੇ ਰਾਤ ਪ੍ਰੀਤੀ ਖਰੀ ਤੋਂ ਖਰੀ ਭਾਵ ਚੰਗੀ ਤੋਂ ਚੰਗੀ ਹੁੰਦੀ ਜਾਂਦੀ ਹੈ। ਪਾਣੀ ਤੇ ਮੱਛੀ ਦੀ ਰੀਤੀ ਹੈ ਪਾਣੀ ਪੀਕੇ ਜੀਉਂਦੀ ਹੈ ਵਿਛੜਿਆਂ ਮਰ ਜਾਂਦੀ ਹੈ। ੧੨

ਜੇਹੜੀਆਂ ਇਸਤ੍ਰੀਆਂ ਵਿਛੋੜੇ ਵਾਲੀਆਂ ਹੋ ਗਈਆਂ ਹਨ ਓਹਨਾਂ ਪ੍ਰੇਮ ਦਾ ਰਸਤਾ ਫੜ ਲਿਆ ਹੈ। ਓਹ ਪਲ ਵਿਚ ਪਿਆਰੇ ਵਾਸਤੇ ਛੇਤੀ ਨਾਲ ਪ੍ਰਾਣ ਛੱਡ ਦੇਂਦੀਆਂ ਹਨ। ੧੩

ਚੰਗੀ ਸਖੀ ਨੂੰ ਬੁਲਾਕੇ ਪ੍ਰੇਮ ਭਰੀ ਚਿਠੀ ਲਿਖੀ ਹੈ। ਹੇ ਪਿਆਰੇ ਸਾਡੀ ਪ੍ਰੀਤੀ ਤੇਰੇ ਨਾਲ ਲੱਗੀ ਹੈ ਇਸ ਵਿਚ ਪ੍ਰਮੇਸਰ ਗਵਾਹ ਹੈ ਇਹ ਆਖਿਆ ਹੈ ਕਿ ਜੇ ਮੈਂ ਅੱਜ ਤੈਨੂੰ ਨ ਵੇਖਿਆ ਤਾਂ ਮੈਂ ਇਕ ਘੜੀ ਵਿਚ ਤੇਰੇ ਤੋਂ ਪ੍ਰਾਣ ਵਾਰ ਕੇ ਸੁਟ ਘੱਤਾਂਗੀ ਭਾਵ ਤੇਰੇ ਵਾਸਤੇ ਮਰ ਜਾਵਾਂਗੀ। ੧੪

ਹੇ ਪਿਆਰੇ ਅਜ ਚਿਰ ਨ ਲਾਓ ਤੇ ਛੇਤੀ ਆਓ। ਹੇ ਮਾਨੀ=ਹੰਕਾਰੀ ਕਦੀ ਤਾਂ ਸਾਡੀ ਬੇਨਤੀ ਮਾਨ=ਮੰਨ ਲੈ ਕੀ ਮਾਨ=ਹੰਕਾਰ ਕਰਦਾ ਹੈਂ। ਹੇ ਮਹਾਰਾਜ ਸਾਨੂੰ ਅੱਜ ਪ੍ਰਾਣਾਂ ਦਾ ਦਾਨ ਦੇਹ। ੧੫

ਹੇ ਪਿਆਰੇ ਇਸਤ੍ਰੀ ਅਜ ਤੇਰੇ ਸਾਰੇ ਰੂਪ ਵਿਚ ਰਚ ਗਈ ਹੈ। ਹੇ ਮੇਰੇ ਪ੍ਰਾਣ ਪਿਆਰੇ ਅੱਜ ਮੈਨੂੰ ਆਕੇ ਮਿਲ। ਕੀ ਹੰਕਾਰ ਵਿਚ ਮਸਤ ਹੋਇ ਆਕੜ ਆਕੜ ਕੇ ਫਿਰਦੇ ਹੋ। ਕੀ ਤੁਸਾਂ ਇਥੇ ਬੈਠਿਆਂ ਹੋਇਆਂ ਮੇਰੇ ਮਨ ਨੂੰ ਚੁਰਾ ਲਿਆ ਹੈ। ੧੬

ਬਾਗੋ=ਬਸਤ੍ਰ। ਚੌਪ=ਖੁਸ਼ੀ। ਬੀਰੀ=ਪਾਨ ਚੱਬੋ। ਹੇ ਮੇਰੇ ਪ੍ਰਾਣ ਪਿਆਰੇ ਛੇਤੀ ਉਠੋ ਕੀ ਬੈਠੇ (ਸੋਚਦੇ) ਹੋ। ਹੇ ਮੇਰੇ ਪ੍ਰਾਣ ਪਿਆਰੇ ਚਲੋ ਬਣ ਗਲੀ ਵਿਚ ਤੇਰੇ

ਨਾਲ ਮੇਰੇ ਨੇਤਰ ਲੱਗ ਗਏ ਹਨ । ੧੭
ਉਸ ਰਾਜ ਕੌਰ ਦੇ ਨਾਲ ਆਖੇ ਹਨ ਕਿ ਇਸਤ੍ਰੀਆਂ ਦੇ ਬਚਨ ਵਿਕਦੇ ਹਨ । ਪਰ ਉਸ ਭੈੜੀ ਅਕਲ ਵਾਲੇ ਨੇ ਇਕ ਵੀ ਨਹੀਂ ਮੰਨੀ ਹੈ, ਪ੍ਰੇਮ ਦੇ ਉਛਾਲੇ ਵਿਚ ਉਛਲਕੇ ਜਾਂ ਓਥੇ ਪ੍ਰੇਮ ਦੀਆਂ ਲਹਿਰਾਂ ਉਛਲਦੀਆਂ ਹਨ (ਉਸ ਇਸਤ੍ਰੀ ਪਾਸ ਸਖੀ ਆਖਦੀ ਹੈ) । ੧੮
ਸ਼ਾਹ ਦੀ ਧੀ ਨਾਲ ਓਹ ਮੂਰਖ ਨ ਭਜਿਆ । ੧੯
*ਕਾਮ ਦੀ ਦੁਖਾਈ ਹੋਈ । ਪ੍ਰਤਿ=ਤਾਈ, ਪਾਸ । ੨੦
ਬਣ ਤਣ ਕੇ ਸ਼ਿੰਗਾਰ ਸਜ ਕੇ ਓਹ ਆਦਮੀ ਇਸਤ੍ਰੀ ਦੇ ਘਰ ਨਹੀਂ ਗਿਆ ਹੈ।

**ਬਾਲ ਅਧਿਕ ਰਿਸ ਭਰੀ ਚਰਿਤ੍ਰ ਬਿਚਾਰਿਯੋ।**
**ਹੋ ਮਾਤ ਪਿਤਾ ਕੇ ਸਹਿਤ ਮਿਤ੍ਰ ਹਨਿ ਡਾਰਿਯੋ।**

ਬਸ ਇਸਤ੍ਰੀ ਬੜੇ ਗੁਸੇ ਵਿਚ ਭਰ ਗਈ ਤੇ ਇਹ ਛਲ ਕਰਨਾ ਚਾਹਿਆ ਕਿ ਮਾਂ ਪਿਓ ਦੇ ਸਹਿਤ ਹੀ ਇਸ ਮਿਤਰ ਨੂੰ ਮਾਰ ਘੱਤਾਂ । (ਬਸ ਪਹਿਲੇ ਮਿਤਰ ਨੂੰ ਮਾਰ ਘੱਤਿਆ ਹੈ) । ੨੧
ਸਿਖਿਆ ਹੈ–ਕਾਮ ਤੋਂ ਦੁਖੀ ਹੋਕੇ ਜੇਹੜੀ ਇਸਤਰੀ ਜੇਹੜੇ ਕਿਸੇ ਆਦਮੀ ਨੂੰ ਆਖੇ ਕਿ ਤੂੰ ਮੈਨੂੰ ਚੰਗੀ ਤਰਾਂ ਭਜ। ਜੇਹੜਾ ਆਦਮੀ ਉਸ ਨੂੰ ਨ ਭਜੇ ਓਹ ਫੇਰ ਨਰਕ ਵਿਚ ਜਾ ਪੈਂਦਾ ਹੈ। ੨੨
ਇਸਤ੍ਰੀ ਨੇ ਕਟਾਰੀ ਕੱਢਕੇ ਹਥ ਵਿਚ ਲੈ ਲਈ ਹੈ। ਪਿਤ੍ਰ ਦੀ ਛਾਤੀ ਵਿਚ ਮਾਰਕੇ ਫੇਰ ਕੱਢਕੇ ਮਾਂ ਦੀ ਛਾਤੀ ਵਿਚ ਮਾਰੀ ਹੈ। ਪਿਓ ਦੇ ਕਰੋੜਾਂ ਟੁਕੜੇ ਅਪਣਿਆਂ ਹਥਾਂ ਨਾਲ ਕੀਤੇ ਹਨ। ਫੇਰ ਰਾਜੇ ਦੇ ਪੁਤ੍ਰ ਦੇ ਮਹੱਲਾਂ ਦੀ ਕੰਧ ਦੇ ਹੇਠਾਂ ਜਾ ਪਾਸ ਗੱਡ ਕੇ ਰਾਜੇ ਦੇ ਪਾਸ ਚਲੀ ਗਈ ਹੈ। ੨੩

**ਕੁਆਰਿ ਕਟਾਰੀ ਕਾਢਿ ਸੁਕਰ ਭੀਤਰ ਲਈ।**
**ਪਿਤੁ ਕੇ ਉਰ ਹਨਿ ਕਾਢਿ ਮਾਤਕੇ ਉਰ ਦਈ।**
**ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟ ਕਰ।**
**ਹੋ ਭੀਤ ਕੁਆਰਿ ਕੇ ਤੀਰ ਜਾਤਿ ਭੀ ਗਾਡ ਕਰ।**

ਭਗਵੇ ਕਪੜੇ ਪਾਕੇ ਰਾਜੇ ਪਾਸ ਚਲੀ ਗਈ ਹੈ। ਰਾਜੇ ਪੁਤ੍ਰ ਦੀ ਗੱਲ ਇੱਕੁਰ ਦੀ

*ਇੱਕੁਰ ਦੀ ਹੀ ਸਿਖਿਆ ਅਨੂਪ ਕੌਰ ਦੇ ਚਰਿਤ੍ਰ ਵਿਚ ਹੈ ਜੋ ੨੦–੨੧–੨੨ ਚਰਿਤ੍ਰ ਵਿਚ ਹੈ ।

ਰੀਤੀ ਅਨੁਸਾਰ ਅਪਣੇ ਪਿਤਾ ਦੇ ਉਤੇ ਆਖ ਦਿਤੀ ਹੈ ਭਾਵ ਪਿਤਾ ਦਾ ਖੂਨੀ ਰਾਜੇ ਦਾ ਪੁਤ ਬਣਾਇਆ ਹੈ ਤੇ ਤਾਂ ਹੀ ਨੌਕਰਾਂ ਨੇ ਮਹਿਲਾਂ ਵਿਚ ਇਸਤ੍ਰੀ ਨੂੰ ਜਾਣ ਦਿਤਾ ਹੈ। ਹੇ ਰਾਜਾ ਤੇਰਾ ਪੁਤ੍ਰ ਮੇਰੀ ਸੁੰਦਰਤਾ ਨੂੰ ਵੇਖਕੇ ਲੋਭ ਗਿਆ ਹੈ। ਇਸ ਲਈ ਮੇਰੇ ਪਿਓ ਨੂੰ ਬੰਨ੍ਹਕੇ ਇਸਨੇ ਮਾਰ ਘੱਤਿਆ ਹੈ। (ਰਾਜੇ ਦਾ ਪੁਤ ਇਸ ਵਾਸਤੇ ਮਰਵਾਉਣ ਲੱਗੀ ਹੈ ਕਿ ਇਹ ਰਾਜਾ ਇਨਸਾਫ ਨਹੀ ਕਰਦਾ ਸੀ) ੨੪

ਇਸਨੇ ਮੇਰੇ ਪਿਓ ਨੂੰ ਟੋਟੇ ੨ ਕਰਕੇ ਕੰਧ ਹੇਠਾਂ ਦੱਬ ਰਖਿਆ ਹੈ। ਜੇ ਓਥੋਂ ਨਿਕਲ ਪਵੇ ਤਾਂ ਇਸਨੂੰ ਮਾਰੀਂ ਨਹੀ ਤਾਂ ਬੇਸ਼ੱਕ ਮੈਨੂੰ ਮਾਰ ਘੱਤੀ ( ਜੇ ਮੈ ਝੂਠ ਆਖਦੀ ਹੋਵਾਂਗੀ)। ੨੫

ਪਤੀ ਦੇ ਮਰ ਜਾਣ ਦੀ ਸਾਰੀ ਗਲ ਮੇਰੀ ਮਾਂ ਨੇ ਜਦੋਂ ਕੰਨੀ ਅਵਾਜ ਸੁਣੀ ਹੈ। ਓਹ ਓਸੇ ਵੇਲੇ ਕਟਾਰੀ ਮਾਰਕੇ ਮਰ ਗਈ ਹੈ ਤੇ ਸੁਰਗ ਨੂੰ ਚਲੀ ਗਈ ਹੈ। ੨੬

ਵਿਆਕੁਲ ਹੋਕੇ, ਗੁੱਸੇ ਵਿਚ ਉਠਿਆ ਹੈ। ਉਸ ਅਪਣੇ ਪੁਤ੍ਰ ਦੇ ਮਹਿਲਾਂ ਦੀ ਕੰਧ ਹੇਠੋਂ ਉਸ ਸ਼ਾਹ ਨੂੰ ਮੋਇਆ ਹੋਇਆ ਜਾਕੇ ਕਢਿਆ ਹੈ। ੨੭

ਟੋਟੇ ਵੇਖਕੇ ਰਾਜਾ ਹੈਰਾਨ ਹੋਗਿਆ। ਜੋ ਕੁਛ ਇਸ ਮੈਨੂੰ ਆਖਿਆ ਸੀ ਸੋ ਸੱਚ ਹੋਗਿਆ ਹੈ। ਮੂਰਖ ਰਾਜੇ ਨੇ ਇਸ ਛਲ ਨੂੰ ਕੁਛ ਨਹੀ ਵਿਚਾਰਿਆ ਹੈ। ਓਸੇ ਵੇਲੇ ਅਪਣੇ ਪੁਤ ਦਾ ਸਿਰ ਵੱਢ ਘੱਤਿਆ ਹੈ। ੨੮

ਪਹਿਲੇ ਅਪਣੇ ਮਿਤ ਨੂੰ ਮਾਰਿਆ, ਫੇਰ ਮਾਤਾ ਪਿਤਾ ਨੂੰ ਮਾਰਿਆ। ਫੇਰ ਮੂਰਖ ਰਾਜੇ ਨੂੰ ਛਲਿਆ, ਜਿਸਨੇ ਇਨਸਾਫ ਨਹੀ ਕੀਤਾ (ਕਿ ਇਸਤ੍ਰੀਆਂ ਨੂੰ ਯੋਗ ਅਪਣੇ ਵਰ ਆਪ ਲੱਭਣ ਦੀ ਆਗਯਾ ਪ੍ਰਾਪਤਿ ਕਰ ਦੇਣੀ ਚਾਹੀਦੀ ਸੀ ਸੋ ਇਸਨੇ ਅਪਣੇ ਰਾਜ ਦੇ ਕਨੂਨ ਵਿਚ ਨਹੀ ਰੱਖੀ ਹੈ ) ਅਗੇ ਇੱਕੁਰ ਦੀ ਗਲ ਕਿਸੇ ਨੇ ਕੰਨੀ ਨਹੀ ਸੁਣੀ ਅਤੇ ਅੱਗੋ ਕੋਈ ਹੋਈ ਵੀ ਨਹੀ ਹੈ। ਇੱਕੁਰ ਦੀ ਇਸਤ੍ਰੀ ਦੇ ਛਲ ਦੀ ਗਲ ਜਗਤ ਵਿਚ ਕੋਈ ਵੀ ਇਸਤ੍ਰੀ ਨਹੀ ਜਾਣਦੀਹੈ ਜਿੱਕੁਰ ਦੀ ਇਸਨੇ ਕੀਤੀ ਹੈ।੨੯

## ਚਰਿਤ੍ਰ ੨੪੫

ਪ੍ਰਾਚੀ=ਪੂਰਬ, ਚੜ ਦੇ ਵੱਲ। ਥੰਮੇ ਵਾਂਗ। ਉਜਗਰੀ=ਮਸ਼ਹੂਰ। ਜਿਸ ਦੇ ਨੇੜੇ ਕੋਈ ਦੁਸਮਣ ਨਹੀਂ ਬਚਿਆ ਸੀ। ੧

ਜਿਸਦੀ ਸੋਭਾ ਚੰਦ ਵਰਗੀ ਸੁੰਦਰ ਲੱਗਦੀ ਸੀ। ਉਸ ਨੇ ਹਰਨ ਦੇ ਦੋਵੇਂ ਨੇਤਰ ਚੁਰਾ ਲਏ ਸੀ। ਤੋਤੇ ਨੇ ਉਸ ਇਸਤ੍ਰੀ ਨੂੰ ਅਪਣੀਆਂ ਨਾਸਾਂ ਦੇ ਦਿਤੀਆਂ ਸਨ ਤੇ ਕੋਕਲਾ ਨੇ ਬਚਨ ਭਾਵ ਮਿਠੇ ਬੋਲ ਬੋਲਦੀ ਸੀ। ੨

ਉਸਦਾ ਖਸਮ ਬੜਾ ਭਾਰਾ ਅਮਲ ਪੀਂਦਾ ਸੀ। ਪੰਜਾਹ ਕੁ ਪਿਆਲੇ ਪੀ ਜਾਂਦਾ ਸੀ। ੩

ਰਾਣੀਆਂ ਨਾਲ। ਚਾਰ ਪਹਿਰ ਤਕ ਭਾਵ ਸਾਰੀ ਰਾਤ। ੪

ਜਲਵਤ੍ਰੀ ਇਕ ਰੁੱਖ ਦੇ ਪੱਤੇ ਹਨ ਅਤੇ ਉਹ ਸ਼ਾਹੂਕਾਰ ਜਾਫਲ ਵੀ ਨਹੀਂ ਖਾਂਦਾ ਸੀ ਭਾਵ ਇਹ ਦੋਵੇਂ ਨਹੀ ਖਾਂਦਾ ਸੀ। ਸੋਫੀ ਸੂਮ ਭੁੱਲਕੇ ਵੀ ਭੰਗ ਨੂੰ ਨਹੀ ਖਾਂਦਾ

ਹੈ। ੫ ਜੇਹੜੀ ਇਸਤ੍ਰੀ ਭੰਗ ਪੀਂਦੀ ਸੀ ਉਹ ਉਸ ਨਾਲ ਬਹੁਤ ਹੀ ਲੜਦਾ ਸੀ। ਓਹ ਅਜੇਹਾ ਕਾਤਰ=ਡਰਪੋਕ ਸੀ ਜੋ ਇਕ ਕੌਡੀ ਵੀ ਹੱਥੋਂ ਕਿਸੇ ਗਰੀਬ ਨੂੰ ਦਾਨ ਨਹੀਂ ਕਰਦਾ ਸੀ ਭਾਵ ਸੂਮ ਸੀ। ੬

ਹੇਰੇ=ਵੇਖਦਾ ਜਿਸ ਨੂੰ। ਓਹ ਉਸਦੇ ਨੇੜੇ ਖੜਾ ਵੀ ਨਹੀਂ ਸੀ ਹੁੰਦਾ। ਓਹ ਤਾਂ ਆਖਦਾ ਸੀ ਇਹ ਅਮਲੀ ਲੋਕ ਤਾਂ ਭਰੇ ਹੋਇ ਘਰ ਦਾ ਉਜਾੜਾ ਕਰ ਦੇਂਦੇ ਹਨ। ਜਿਸ ਦੇ ਬੂਹੇ ਉਤੇ ਕੂੰਡਾ ਵਜਦਾ ਹੈ। ਭਾਵ ਰੋਜ ਭੰਗ ਘੋਟੀਦੀ ਹੈ। ੭

ਉਹ ਆਖਦਾ ਸੀ ਉਸਦੇ ਘਰ ਦਾ ਉਜਾੜਾ ਹੋ ਜਾਂਦਾ ਹੈ। ਅਰ ਆਦਮੀ ਭੰਗ ਅਫੀਮ ਦਾ ਅਮਲ ਖਾਂਦਾ ਹੈ। ਸਾਰੀ ਅਕਲ ਤੇ ਬਲ ਵਿਚ ਰਹਿੰਦੇ ਹਨ। ਓਹ ਅਮਲੀਆਂ ਨੂੰ ਕੁਛ ਕਰਕੇ ਨਹੀਂ ਗਿਣਦੇ ਹਨ। ੮

ਹੇ ਰਸ=ਸਵਾਦ ਭਾਵ ਅਮਲ ਪੀਣ ਦੀ ਕਥਾ ਜਦੋਂ ਇਸਤ੍ਰੀ ਨੇ ਸੁਣੀ ਤਾਂ ਹਸਕੇ ਸਿਰ ਹਿਲਾਕੇ ਉਸਦੇ ਪਾਸ ਆ ਗਈ ਹੈ। ਹੇ ਭੈੜੇ ਪਤੀ ਤੂੰ ਕੀ ਪਿਆ ਬਕਦਾ ਹੈਂ। ਸੋਫੀ ਤਾਂ ਸੀਤਲਾ=ਦੇਵੀ ਦੇ ਬਾਹਨ ਭਾਵ ਖੋਤੇ ਵਰਗੀ ਗਤੀ ਭਾਵ ਹਾਲਤ ਵਰਗੇ ਹੁੰਦੇ ਹਨ। ੯

ਜੇਹੜਾ ਰਾਜਾ ਅਮਲ ਨਹੀਂ ਪੀਂਦਾ ਓਹ ਚੰਗੀ ਤਰਾਂ ਇਸਤ੍ਰੀਆਂ ਨਾਲ ਘੱਟਾ ਨਹੀਂ ਛਾਣ ਸੱਕਦਾ ਹੈ। ਸੂਰਮਾ ਹੀ ਅਮਲ ਪੀਂਦਾ ਹੈ ਜੋ ਵੈਰੀਆਂ ਦੇ ਸਿਰ ਉਤੇ ਤਲਵਾਰ ਮਾਰਦਾ ਹੈ। ਅਮਲ ਨੂੰ ਜੋਗੀ ਖਾਂਦੇ ਹਨ ਜੋ ਕ੍ਰਿਸ਼ਨ ਭਾਵ ਪ੍ਰਮੇਸ਼ਰ ਦਾ ਧਿਆਨ ਧਰਦੇ ਹਨ। ਸੂਮ ਸੋਫੀ ਅਮਲ ਦਾ ਸਵਾਦ ਚੱਖਕੇ ਕੀ ਕਰਨਗੇ। ੧੦

ਉਘਾਵਤ=ਊਂਘਦੇ ਰਹਿੰਦੇ ਹਨ। ਜੇ ਇਕ ਘੜੀ ਵੀ ਅਮਲ ਨ ਮਿਲੇ ਤਾਂ ਓਨਾਂ ਨੂੰ ਤਾਪ ਚੜ ਜਾਂਦਾ ਹੈ। ਓਹ ਕਿਸੇ ਵੀ ਕੰਮ ਦਾ ਨਹੀਂ ਹੈ। ਜੇਹੜਾ ਮੂਰਖ ਆਦਮੀ ਅਮਲ ਖਾਂਦਾ ਹੈ ਓਹ ਮੁਰਦਾ ਹੋਕੇ ਘਰ ਵਿਚ ਰਹਿੰਦਾ ਹੈ। ੧੧

ਦਲੀਲਾਂ ਨਾਲ ਘਾਟੇ ਵਾਧੇ ਦੀਆਂ ਗਲਾਂ ਗਿਣਦੇ ਰਹਿੰਦੇ ਹਨ (ਕੌਣ ਅਮਲੀ) ਸ਼ਰਾਬੀ ਰਾਜ ਕਮੌਂਦੇ ਹਨ। ਸੂਮ ਧਨ ਨੂੰ ਕਠੇ ਕਰਦੇ ਰਹਿੰਦੇ ਹਨ ਦਲੇਰ ਸੂਰਮੇ ਇਕ ਦਿਨ ਹੀ ਸਾਰਾ ਲੁਟਾ ਦੇਂਦੇ ਹਨ। ਅਮਲ ਪੀਣ ਨਾਲ ਜਸ ਹੁੰਦਾ ਹੈ ਦਾਨ ਦੇਣ ਤੇ ਖੰਡਾ ਚਲੌਣ ਤੋਂ ਹੀਣਾ ਨਹੀਂ ਹੁੰਦਾ ਹੈ। ਓੜਕ ਨੂੰ ਗੁਦਾ ਦੇ ਰਸਤੇ ਸੂਮ ਸੋਫੀ ਜੀਅ ਦੇਂਦਾ ਹੈ ਭਾਵ ਮੂੰਹ ਰਾਹ ਸਾਹ ਉਸਦੇ ਨਹੀਂ ਨਿਕਲਦੇ ਹਨ ਓਹ ਬੁਰੀ ਤਰਾਂ ਮਰਦਾ ਹੈ। ੧੨

ਜੇਹੜੇ ਪ੍ਰਮੇਸਰ ਦੀ ਭਗਤੀ ਕਰਦੇ ਹਨ ਓਹ ਆਦਮੀ ਭੰਗ ਪੀਂਦੇ ਹਨ। ਓਹ ਕਿਸੇ ਦੀ ਆਸਾ ਨਹੀਂ ਕਰਦੇ ਹਨ ਜੇਹੜੇ ਆਦਮੀ ਭੰਗ ਖਾਂਦੇ ਹਨ। ਜੇਹੜੇ ਆਦਮੀ ਅਮਲ ਪੀਂਦੇ ਹਨ ਓਨਾਂ ਦੇ ਮਥੇ ਉਤੇ ਘਾਹ ਦੇ ਤ੍ਰਿਣ ਬਰਤ=ਸੜ ਜਾਂਦੇ ਹਨ ਭਾਵ ਚਿਹਰੇ ਬੜੇ ਲਾਲ ਰਹਿੰਦੇ ਹਨ। ਉਹ ਭੰਗ ਕੀ ਪੀ ਸਕਦੇ ਹਨ ਜਿਨਾਂ ਦੇ ਹਥ ਵਿਚ ਤੁੱਕੜੀ ਰਹਿੰਦੀ ਹੈ। ੧੩

ਜਿਨਾਂ ਦੇ ਹੱਥ ਉਤੇ ਸਦਾ ਤਲਵਾਰ ਰਹਿੰਦੀ ਹੈ। ਜੇਹੜਾ ਓਨਾਂ ਨੂੰ ਕੌੜੇ ਬਚਨ ਆਖਦਾ ਹੈ ਉਹ ਸਿਰ ਵਿਚ ਤਲਵਾਰ ਖਾਂਦਾ ਹੈ। ਉਹ ਅਜੇਹੀਆਂ ਮੁੱਛਾਂ ਟੇਢੀਆਂ ਕੁੰਢੀਆਂ ਕਰਕੇ ਰੱਖਦੇ ਹਨ ਜੋ ਉਨਾਂ ਦੀਆਂ ਮੁੱਛਾਂ ਉਤੇ ਨਿੰਬੂ ਵੀ ਖੜੋਤੇ ਰਹਿੰਦੇ ਭਾਵ ਟਿਕ ਸਕਦੇ ਹਨ। ਉਹ ਆਦਮੀ ਭੰਗ ਪੀਂਦੇ ਹਨ ਹੋਰ ਤੇਰੇ ਵਰਗੇ ਪਸ਼ੂਆਂ ਨੇ ਕੀ ਭੰਗ ਪੀਣੀ ਹੈ। ੧੪

ਜੇਹੜੇ ਵੈਰੀ ਜਾਣੇ ਜਾਂਦੇ ਹਨ ਅਤੇ ਜੇਹੜੇ ਦਬਾਇ ਨਹੀਂ ਜਾਂਦੇ ਹਨ ਓਨਾਂ ਅਗੰਜਾਂ ਨੂੰ ਗੰਜ ਦੇ ਹਨ ਓਹ ਆਦਮੀ ਸਦਾ ਹੀ ਅਗੰਜ ਹਨ। ਓਹਨਾਂ ਦੇ ਹਥ ਵਿਚ ਤਲਵਾਰ ਵੇਖਕੇ ਤ੍ਰਸਤ=ਡਰਦਾ ਮਾਰਿਆ ਹੋਇਆ ਤਾਪ ਵੀ ਟੁਟ ਜਾਂਦਾ ਹੈ। ਓਹ ਭੰਗ ਪੀਂਦੇ ਹਨ ਜਿਨਾਂ ਨੇ ਦੁਨੀਆਂ ਉਤੇ ਜਸ ਲਿਆ ਜਾਂ ਲੈਣਾ ਹੈ। ਓਹ ਪਹਿਲੇ ਜਗਤ ਉਤੇ ਦੇਗ ਤੇਗ ਚਲਾ ਗਏ ਹਨ ਫੇਰ ਜਗਤ ਤੋਂ ਗਏ ਹਨ। ੧੫

ਓਹ ਉਤੇ ਦਸੇ ਆਦਮੀ ਅਮਲ ਪੀਂਦੇ ਹਨ ਭਾਵ ਪੀਕੇ ਬਹਾਦਰੀਆਂ ਵਿਖਾਂਦੇ ਹਨ ਓਹ ਅਜਾਣ ਕੀ ਅਮਲ ਪੀਂਦੇ ਹਨ ਜਿਨਾਂ ਦੇ ਹੱਥ ਵਿਚ ਤੱਕੜੀ ਫੜੀ ਰਹਿੰਦੀ ਹੈ। ਤੇ ਕਦੀ ਵੀ ਲੱਕ ਨਾਲ ਓਨਾਂ ਨੇ ਤਲਵਾਰ ਨਹੀਂ ਕੱਸੀ ਹੈ। ੧੬

ਅਪਣੀ ਇਸਤਰੀ ਨੂੰ ਕੌੜੇ ਬਚਨ ਆਖੇ ਹਨ। ਲਤਾਂ ਮੁਕੀਆਂ ਨਾਲ ਉਸ ਨੂੰ ਮਾਰਿਆ ਹੈ। ੧੭

ਹੇ ਪਤੀ ਜੇ ਤੂੰ ਆਖੇ ਤਾਂ ਮੈਂ ਸਚ ਆਖਾਂ। ਫਿਰ ਵੀ ਮੈ ਤੈਥੋਂ ਬਹੁਤ ਸਾਰੀ ਜੀਅ ਅੰਦਰ ਡਰਦੀ ਹਾਂ। ਜੇਹੜੀ ਵਡਿਆਂ ਦੀ ਕੁਲ ਦੀ ਰੀਤੀ ਚਲਦੀ ਆਈ ਹੈ। ਓਹ ਮੈਂ ਤੇਰੇ ਤਾਂਈਂ ਆਖਕੇ ਸੁਣਾਂਦੀ ਹਾਂ। ੧੮

ਗਰੀਬਾਂ ਵਿਦਯਾਰਥੀਆਂ ਨੂੰ ਦਾਨ ਦੇਣਾ ਤੇ ਖੋਟਿਆਂ ਆਦਮੀਆਂ ਵੈਰੀਆਂ ਦੇ ਸਿਰ ਉਤੇ ਤਲਵਾਰ ਮਾਰਨੀ (ਚੰਗੀ ਹੈ)। ਵਡਿਆਂ ਦੁਸ਼ਟਾਂ ਨੂੰ ਸਜ਼ਾ ਦੇਕੇ ਗਰੀਬਾਂ ਦਾ ਦਲਿੱਦਰ ਗਵਾਓ। ਅਪਣੀਆਂ ਇਸਤ੍ਰੀਆਂ ਨਾਲ ਗ੍ਰਹਸਤ ਧਰਮ ਚਿਰ ਤਕ ਚੰਗੀ ਤਰਾਂ ਕਰੋ। ਜੰਗ ਵਿਚ ਖੰਡੇ ਨਾਲ ਮੂਰਖਾਂ ਦੇ ਟੋਟੇ ੨ ਕਰੋ। ਜਿਸ ਨੇ ਅਮਲ ਨਹੀਂ ਪੀਤਾ ਹੈ ਤੇ ਇਤਨੀਆਂ ਗੱਲਾਂ ਜੋ ਉਤੇ ਦੱਸੀਆਂ ਹਨ ਨਹੀਂ ਕੀਤੀਆਂ ਹਨ ਓਹ ਆਦਮੀ ਇਸ ਧਰਤੀ ਲੋਕ ਉਤੇ ਜਾਂ ਵਿਚ ਕਿਉਂ ਆਇਆ ਹੈ। ਸਾਰੇ ਦੇਵਤੇ ਲੋਕ ਉਸ ਆਦਮੀ ਨੂੰ ਹਸ ੨ ਕੇ ਮਖੌਲ ਕਰਦੇ ਹਨ (ਜਿਸ ਨੇ ਦੁਨੀਆਂ ਉਤੇ ਆਕੇ ਪਰ ਉਪਕਾਰ ਨਹੀਂ ਕੀਤਾ)। ੧੯

ਓਹ ਆਦਮੀ ਭੰਗ ਨਹੀਂ ਪੀਂਦੇ ਹਨ ਜਿਨਾਂ ਦਾ ਮਨ ਕੌਡੀ ਵਿਚ ਲੱਗਾ ਰਹਿੰਦਾ ਹੈ ਭਾਵ ਨੀਤ ਭੁਖੀ ਹੁੰਦੀ ਹੈ। ਜਿੰਨਾਂ ਦਾ ਦਾਨ ਨਾਲ ਪਿਆਰ ਨਹੀਂ ਹੈ। ਓਹ ਭਾਵੇਂ ਬਹੁਤ ਸਿਆਣੇ ਕਹਾਂਦੇ ਹਨ ਪਰ ਓਹ ਕਾਂ ਦੀ ਉਪਮਾ ਪਾਂਦੇ ਹਨ। ਓੜਕ ਨੂੰ ਕੁਤੇ ਵਾਂਗ ਮਰਦੇ ਹਨ ਤੇ ਲੋਕ ਪਰਲੋਕ ਵਿਚ ਸ਼ੋਕ ਹੀ ਓਨਾਂ ਦੇ ਪੱਲੇ ਰਹਿੰਦਾ ਹੈ। ੨੦

ਮਨ ਵਿਚ ਪਛਾਤਾਪ ਕਰਕੇ ਓੜਕ ਨੂੰ ਕੁਤੇ ਦੀ ਮੌਤ ਮਰਦੇ ਹਨ। ਜਿਨਾਂ ਨੇ ਜਗਤ ਵਿਚ ਖੰਡਾ ਫੜਕੇ ਕੁਛ ਵੀ ਜਸ ਨਹੀਂ ਲਿਆ ਹੈ। ੨੧

ਸਾਹਨ=ਹੇ ਇਸਤ੍ਰੀ ਸੁਣ । ਤੂੰ ਅਮਲੀਆਂ ਨੂੰ ਸੋਫੀ ਆਖਦੀ ਹੈਂ। ਰੰਕ=ਕੰਗਾਲ । ਧਨ ਨੂੰ । ਪੈਦਾ ਕਰਦਾ ਹੈ । ਅਮਲੀ ਰਾਜਾ ਦਾ ਵੀ ਘਰ ਲੁਟਾ ਦੇਂਦਾ ਹੈ। ੨੨

ਜੇਹੜੇ ਅਮਲ ਖਾਂਦੇ ਹਨ ਓਹ ਕਿਤੋਂ ਵੀ ਧੋਖਾ ਨਹੀਂ ਖਾਂਦੇ ਹਨ। ਓਹ ਹੋਰਨਾਂ ਦਾ ਸਿਰ ਮੁੰਨ ਜਾਂਦੇ ਹਨ ਅਪਣਾ ਕਦੀ ਨਹੀਂ ਮੁੰਨਾਦੇ ਹਨ। ਓਹ ਇਸਤ੍ਰੀਆਂ ਦਾ ਮਨ ਇਕਛਿਨ ਵਿਚ ਦੁਰਾਲੈਂਦੇ ਹਨ ਭਾਵ ਗ੍ਰਹਸਥ ਧਰਮ ਵਿਚ ਪ੍ਰਸੰਨ ਕਰਕੇ। ਓਹ ਇਸ ਤ੍ਰੀਆਂ ਨੂੰ ਤਰਾਂ ੨ ਦਾ ਮਨ ਭਾਂਦਾ ਰਤਿ ਦਾਨ ਦੇਂਦੇ ਹਨ। ੨੩

ਭਜਦੇ ਹਨ ਸ਼ਰਾਬੀ ਇਸਤ੍ਰੀਆਂ ਨੂੰ, ਕੇਲ ਕ੍ਰੀੜਾ ਦੋ ਪਹਿਰ ਤਕ ਮਚਾਂਦੇ ਹਨ। ਹਰਨਾਂ ਵਾਂਗੂੰ ਉਛਲਦੇ ਹਨ, ਸਿਆਣੀਆਂ ਇਸਤ੍ਰੀਆਂ ਨੂੰ ਪ੍ਰਸੰਨ ਕਰਦੇ ਹਨ। ਅਮਲ ਨ ਪੀਣ ਵਾਲੇ ਕੰਬ ਕੇ ਜ਼ਮੀਨ ਉਤੇ ਡਿੱਗ ਪੈਂਦੇ ਹਨ। ਓਹਨਾਂ ਦਾ ਪੌਰਖ ਐਵੇਂ ਹੀ ਨਿਕਲ ਜਾਂਦਾ ਹੈ ਓਹ ਮੂਰਖ ਕੁਛ ਵੀ ਰਤੀ ਨਹੀਂ ਕਰ ਸਕਦੇ ਹਨ। ੨੪

ਬੀਰਜ ਜ਼ਮੀਨ ਉਤੇ ਡਿੱਗ ਪੈਂਦਾ ਹੈ, ਤਾਂ ਓਹ ਮੂਰਖ ਮੂੰਹ ਟੱਡ ਕੇ ਵੇਖਦਾ ਹੈ। ਲਜਿਆ ਨਾਲ ਸ਼ਰਮਿੰਦਾ ਹੁੰਦਾ ਹੈ ਉਤੋਂ ਇਸਤਰੀ ਨੂੰ ਹਸ ਹਸ ਕੇ ਬਚਨ ਆਖਦਾ ਹੈ ਜੋ ਅਸੀਂ ਕੀ ਕਰੀਏ, ਬੜੀ ਗਰਮੀ ਹੋ ਗਈ ਹੈ। ਕਾਮ ਕੇਲ ਦੇ ਸਮੇਂ ਇਹ ਪਸ਼ੂ ਕੌਡੀ ਵੀ ਨਹੀਂ ਲੈ ਸਕਦਾ ਹੈ, ਭਾਵ ਇਸ ਨੂੰ ਕੁਛ ਵੀ ਅਨੰਦ ਨਹੀਂ ਔਂਦਾ ਤੇ ਇਸਤ੍ਰੀ ਨੂੰ ਵੀ ਐਵੇਂ ਅੱਗ ਲਾ ਦੇਂਦਾ ਹੈ। ੨੫

## ਫੇਰ ਅਮਲੀਆਂ ਦੀ ਸੋਭਾ ਹੈ

ਗੁਸੇ ਨਾਲ ਬਰਛੀ ਫੜਕੇ ਪਰਾਇ ਦਲ ਵਿਚ ਘੋੜੇ ਨਚਾਂਦੇ ਹਨ। ਭਾਵੇਂ ਟੋਟੇ ਟੋਟੇ ਹੋਕੇ ਜ਼ਮੀਨ ਉਤੇ ਡਿੱਗ ਪੈਣ ਫੇਰ ਵੀ ਹਠ ਨਾਲ ਸਾਹਮਣੇ ਹੀ ਉਠ ਕੇ ਦੌੜ ਦੇ ਹਨ। ਭਾਵੇਂ ਤਲਵਾਰ ਦੀ ਧਾਰਾ ਲਗ ਜਾਵੇ ਪਰ ਮਨ ਨੂੰ ਨਹੀਂ ਡੁਲਾਂ ਦੇ ਹਨ । ਓਹ ਅਮਲੀ ਆਦਮੀ ਪਰੀਆਂ ਨੂੰ ਵਰ ਦੇ ਹਨ ਤੇ ਸੁਰਗ ਨੂੰ ਚਲੇ ਜਾਂਦੇ ਹਨ। ੨੬

ਜਿਨਾਂ ਨੇ ਜਗਤ ਵਿਚ ਆਕੇ ਜਸ ਨੂੰ ਪਾਇਆ ਹੈ, ਓਹ ਆਦਮੀ ਪੁੰਨ ਕਰਨ ਵਾਲੇ ਸਿਆਣੇ ਹਨ। ਫੇਰ ਓਹ ਜਗਤ ਵਿਚ ਮੂਰਖਾਂ ਨੂੰ ਟੋਟੇ ਕਰਦੇ ਹਨ, ਤੇ ਲੋਕ ਓਨਾਂ ਨੂੰ ਜੈ ਜੈ ਸ਼ਬਦ ਕਰਕੇ ਬੁਲਾਂਦੇ ਹਨ । ਅਮਲ ਪੀਣ ਨਾਲ ਸਾਰੇ ਅੰਗ ਚੰਗੇ ਰਹਿੰਦੇ ਹਨ । ਜਿਨਾਂ ਨੇ ਭਾਵ ਓਨਾਂ ਨੇ ਹੀ ਧਨਖ ਬਾਣ ਹਥ ਵਿਚ ਲਿਆ ਹੈ। ਓਹੋ ਹੀ ਆਦਮੀ ਜਗਤ ਵਿਚ ਜੀਵਣ ਮੁਕਤੀ ਨੂੰ ਪ੍ਰਾਪਤਿ ਕਰ ਬੈਠੇ ਹਨ। ੨੭

ਨ ਸ਼ਿਕਾਰ ਖੇਡਿਆ। ਨ ਸਰਧਨ ਕਹ=ਇਸਤ੍ਰੀਆਂ ਨੂੰ ਸੁਖ ਦਿਤਾ। ਨ ਸੁਗੰਧੀ ਲਾਈ
ਨ ਕਦੀ ਮਨ ਨੂੰ ਰਾਗ ਚੰਗਾ ਲੱਗਾ। ਭਾਮਨਿ=ਇਸਤ੍ਰੀ। ੨੮
ਨਾਦ=ਰਾਗ ਵਿਦਿਆ ਦਾ ਅਨੰਦ, ਸਰੀਰ ਨੂੰ ਚੰਗੀਆਂ ਸੁਗੰਧੀਆਂ ਲੌਣ ਦਾ ਅਨੰਦ
ਅਤੇ ਫੇਰ ਜਿਨਾਂ ਨੇ ਇਸਤ੍ਰੀਆਂ ਦੇ ਰਸ ਲਏ ਹਨ। ਅਮਲ ਪੀਤੇ, ਸ਼ਿਕਾਰ ਖੇਡੇ,
ਦੁਰਜਨ=ਖੋਟਿਆਂ ਆਦਮੀਆਂ ਭਾਵ ਵੈਰੀਆਂ ਨੂੰ ਦੁਖੀ ਕੀਤਾ। ਭਾਵ ਇਹ ਕੰਮ
ਚੰਗੇ ੨ ਜਿਨਾਂ ਨੇ ਕੀਤੇ ਹਨ। ਸੰਤਾਂ ਦੀ ਸੇਵਾ, ਚੰਗਾ ਸਤਸੰਗ, ਜੋ ਪ੍ਰਮੇਸਰ
ਨੂੰ ਯਾਦ ਕਰਦੇ ਰਹੇ ਹਨ। ਉਹ ਜਸ ਦਾ ਨਗਾਰਾ ਵਜਾਕੇ ਇਸ
ਜਗਤ ਤੋਂ ਗਏ ਹਨ। ੨੯
ਪਰ ਮੂਰਖ ਖਸਮ ਨਹੀਂ ਸਮਝਿਆ ਗੁੱਸਾ ਕਰ ਉਠਿਆ ਹੈ। ਫੜਕੇ ਚੰਚਲ ਇਸਤ੍ਰੀ
ਨੂੰ ਛੇਤੀ ਨਾਲ ਤਾਜਨ=ਕੋਰੜਾ, ਚਾਬਕ ਮਾਰਿਆ ਜਾਂ ਚਾਬਕਾਂ ਨਾਲ ਮਾਰਿਆ ਹੈ
ਤਰਨਿ=ਜੁਆਨ। ਤੁਰੰਗ=ਘੋੜੇ ਦਾ ਅਰਥ ਹੁੰਦਾ ਹੈ ਪਰ ਏਥੇ ਛੇਤੀ ਦਾ ਅਰਥ ਕੀਤਾ
ਹੈ। ਤਰਲ=ਚੰਚਲ ਇਸਤ੍ਰੀ। ਤਾਜਨ ਚਾਬਕ। ਤਾਂ ਇਸਤਰੀ ਨੇ ਖੜੋਕੇ ਇਕੁਰ
ਦੀ ਰੀਤੀ ਨਾਲ ਛਲ ਕੀਤਾ ਹੈ। ੩੦
ਬੇਹੋਸ਼ ਹੋਕੇ ਜਮੀਨ ਉਤੇ ਭੁਆਟਣੀ ਖਾਕੇ ਜਾ ਪਈ ਹੈ। ਮੈਂ ਲੱਖਾਂ ਰੁਪਏ ਵੱਟ ਲਏ
ਹਨ ਜੋ ਤੁਸੀਂ ਬਚ ਗਏ ਹੋ। ਪਰ ਹੁਣ ਆਖ ਭਾਵ ਹੁਕਮ ਕਰ ਕੀ ਕਰੀਏ। ਇਸਤ੍ਰੀ
ਨੇ ਇਹ ਆਖਿਆ ਕਿ ਰਾਜੇ ਸਮੇਤ ਸਾਰਿਆਂ ਨੂੰ ਅੰਨ ਛਕਾਉ। ੩੧
ਤਾਂ ਰਾਜੇ ਨੇ ਅੰਨ ਤਿਆਰ ਕੀਤਾ ਕਈਆਂ ਰੀਤੀਆਂ ਦਾ ਬਣਾ ਬਣਾ ਕੇ। ੩੨
ਪੰਗਤ ਪੰਗਤ ਵਿਚ। ਗੱਲਾਂ ਨਾਲ ਹੀ ਉਸ ਨੂੰ ਪ੍ਰਸੰਨ ਕਰ ਲਿਆ। ਫਸਾਲਿਆ। ੩੩
ਅੰਨ ਵਿਚ ਭੰਗ ਪਾਕੇ। ਰਾਜੇ ਨੂੰ ਪਤੀ ਸਮੇਤ ਹੀ ਛਲ ਗਈ ਹੈ ਜੋ
ਅਮਲ ਖੁਆ ਦਿਤਾ ਹੈ। ੩੪
ਭੰਗ ਖਾਕੇ ਰਾਜਾ ਤਾਂ ਬੜਾ ਜਾਗ ਉਠਿਆ ਭਾਵ ਘੋੜੇ, ਸਾਨ, ਵਾਂਗੂ ਤਕੜਾ ਹੋ ਗਿਆ
ਤੇ ਬੇਅਮਲੀ ਬੇਹੋਸ਼ ਹੋਕੇ ਡਿਗ ਪਿਆ। ਉਹ ਰਾਜਾ ਇਸ ਇਸਤਰੀ ਦਾ ਮਿਤ੍ਰ
ਬਣ ਗਿਆ ਤੇ ਘੱਟਾ ਛਾਨਣ ਦਾ ਇਕਰਾਰ ਮਿਥ ਲਿਆ ਹੈ ਭਾਵ ਥਾਂ ਤੇ
ਸਮਾਂ ਕੈਮ ਕਰ ਲਿਆ ਹੈ। ੩੫
ਲੋਕਾਂ ਨੂੰ ਅੰਨ ਖੁਆਕੇ ਇੱਕੁਰ ਆਖਿਆ ਹੈ। ਸਾਰਾ ਦਿਨ ਅਸਾਂ ਰਾਜੇ ਨੂੰ ਘਰ
ਰਖਿਆ ਹੈ। ਜਾਂ ਸਾਰਾ ਦਿਨ ਰਾਜੇ ਨੂੰ ਰੱਖਾਂਗੇ। ਤੇ ਸੰਧਿਆ ਨੂੰ ਰਾਜਾ ਸਾਡੇ ਘਰ
ਆਵੇਗਾ (ਇਸਤ੍ਰੀ ਨੇ ਆਖਿਆ ਹੈ ਹੇ ਵਜ਼ੀਰੋ ਫੇਰ ਮੈਂ ਤੁਹਾਨੂੰ ਵੀ ਬੁਲਾ ਲਵਾਂਗੀ)
ਪਰ ਹੁਣ ਤੁਸੀਂ ਘਰ ਨੂੰ ਜਾਉ। ੩੬
ਜਾਨ ਦਾ ਪਿਆਰਾ ਮਿਲਿਆ ਹੈ। ਮਾਨੋ ਜਿੱਕੁਰ ਕਾਲਾ ਹਰਨ ਫਾਹੀ ਵਿਚ ਫਸ
ਜਾਂਦਾ ਹੈ। ਪਿਆਰੇ ਤੇ ਇਸਤਰੀ ਨੇ। ੩੭
ਸ਼ਾਹ ਬੇਹੋਸ਼ ਪਿਆ ਰਿਹਾ। ਮਾਨੋ ਸ਼ੈਤਾਨ ਨੇ ਲੱਤਾਂ ਨਾਲ ਮਾਰਿਆ ਹੈ। ਪਸ਼ੂ ਹਾਂ
ਵੀ ਨਹੀਂ ਆਖਦਾ ਹੈ ਉਠ ਦਾ ਵੀ ਨਹੀਂ, ਊਂਘਦਾ ਹੈ ਭਾਵ ਝੋਕਾਂ ਲੌਂਦਾ ਹੈ।

ਏਧਰ ਇਸਤ੍ਰੀ ਨੂੰ ਸੁੰਦਰ ਰਾਜਾ ਵਜਾਂਦਾ ਹੈ । ੩੮

ਸ਼ਾਹੂਕਾਰ ਨੂੰ ਪਾਲਕੀ ਦੇ ਹੇਠਲੇ ਪਾਸੇ ਲੰਮਾ ਪਾਕੇ ਬੰਨ ਲਿਆ ਹੈ । ਜਿਤਨਾ ਕੁ ਕੁਛ ਧਨ ਘਰ ਵਿਚ ਹੈਗਾ ਸੀ ਓਹ ਸਾਰਾ ਹੀ ਪਾਲਕੀ ਵਿਚ ਪਾ ਲਿਆ ਹੈ । ੩੯

ਆਪ ਵੀ ਦੌੜ ਕੇ ਓਸੇ ਪਾਲਕੀ ਉਤੇ ਬਣਾ ਕੇ ਭਾਵ ਚੰਗੀ ਤਰਾਂ ਚੜ ਗਈ ਹੈ । ਇਸਤਰੀ ਰਾਜੇ ਨਾਲ ਸੁਖ ਪਾਕੇ ਰਮੀ ਹੈ, ਉਸ ਸੂਮ ਬੇ ਅਮਲੀ ਨੂੰ ਪਾਲਕੀ ਦੇ ਹੇਠਾਂ ਬੰਨ ਲਿਆ ਹੈ। ੪੦

ਸੁਖ ਨਾਲ ਦੋਵੇਂ ਪੁਜ ਗਏ । ਕਹਾਰਾਂ ਨੂੰ ਆਖਿਆ ਕਿ ਇਸ ਪਾਲਕੀ ਨੂੰ ਸ਼ਾਹੂ-ਕਾਰ ਦੇ ਘਰ ਵਾਪਸ ਛੱਡ ਆਓ। ਸ਼ਾਹੂਕਾਰ ਬੱਧਾ ਹੀ ਵਿਚਾਰਾ ਮੁੜਕੇ ਅਪਣੇ ਘਰ ਨੂੰ ਆ ਗਿਆ ਹੈ । ਰਾਜਾ ਧਨ ਸਮੇਤ ਹੀ ਇਸਤਰੀ ਨੂੰ ਚੁਰਾ ਕੇ ਲੈ ਗਿਆ ਹੈ । ੪੧

ਦਿਨ ਚੜਿਆ । ਤਾਂ ਸ਼ਾਹੂਕਾਰ ਨੇ ਦੋਹਾਂ ਨੇਤਰਾਂ ਨੂੰ ਖੋਹਲਿਆ । ਮੈਨੂੰ ਪਾਲਕੀ ਹੇਠਾਂ ਕਿਸ ਨੇ ਬੰਨ ਰਖਿਆ ਹੈ । ਲਜਿਆ ਨਾਲ ਇੱਕੁਰ ਬਚਨ ਆਖਿਆ ਹੈ । ੪੨

ਸ਼ਾਹੂਕਾਰ ਆਖਦਾ ਹੈ ਜੇਹੜੇ ਮੈਂ ਕੁਬੋਲ ਬੋਲ ਇਸਤਰੀ ਨੂੰ ਆਖੇ ਹਨ । ਓਹ ਬਚਨ ਉਸ ਦੇ ਜੀਅ ਵਿਤ ਵੱਸ ਰਹੇ ਸਨ ਭਾਵ ਉਸ ਦੇ ਮਨ ਵਿਚ ਵੈਰ ਸੀ । ਇਸਤਰੀ ਸਮੇਤ ਸਾਰੀ ਦੌਲਤ ਚੁਰਾ ਕੇ ਲੈ ਗਿਆ ਹੈ ਜਾਂ ਚੁਰਾਈ ਗਈ ਹੈ । ਮੇਰੀ ਵਿਧੀ ਭਾਵ ਰੀਤੀ ਇੱਕੁਰ ਦੀ ਪ੍ਰਮੇਸਰ ਨੇ ਜਾਂ ਮੇਰੀ ਕਰਤੂਤ ਨੇ ਕੀਤੀ ਹੈ। ੪੩

ਭਾਵੇਂ ਕੂੜ ਕਰੇ ਕੋਈ ਪਰ ਭੰਗ ਹੀ ਹਰ ਥਾਂ ਹਰ ਸਮੇਂ ਫਲ ਦੇਂਦੀ ਭਾਵ ਸੁਖ ਦੇਂਦੀ ਹੈ । ਜੋ ਪ੍ਰਮੇਸਰ ਨੇ ਮੱਤੇ ਉਤੇ ਲਿਖਿਆ ਹੋਇਆ ਹੁੰਦਾ ਹੈ ਓੜਕ ਨੂੰ ਓਹੋ ਹੀ ਜਾਂ ਓਸੇ ਤਰਾਂ ਹੀ ਹੁੰਦਾ ਹੈ। ੪੪

ਜਦੋਂ ਸਾਰੀ ਗਲ ਦੀ ਸ਼ਾਹੂਕਾਰ ਨੂੰ ਖਬਰ ਹੋਈ ਤਾਂ ਓਹ ਮੱਥੇ ਨੂੰ ਨੀਵਾਂ ਕਰਕੇ ਬਹਿ ਰਿਹਾ ਹੈ । ਦੂਸਰੇ ਮਨੁਖ ਹੋਰ ਕਿਸੇ ਪਾਸ ਇਸ ਛਲ ਦਾ ਭੇਤ ਨਹੀਂ ਦੱਸਿਆ ਹੈ (ਸ਼ਰਮ ਕਰਕੇ) ਪਸ਼ੂ ਨੇ ਨਹੀਂ ਜਾਣ ਲਈ ਹੈ। ਉਸ ਨੇ ਸਮਝਿਆ ਕਿ ਧਨ ਲੈਕੇ ਤੀਰਥਾਂ ਦੇ ਇਸ਼ਨਾਨ ਕਰਨ ਨੂੰ ਚਲੀ ਗਈ ਹੈ । ੪੫

## ਚਰਿਤ੍ਰ ੨੪੭

ਪੂਰਬ ਦੇ ਪਾਸੇ ਇਕ ਬੜਾ ਚੰਗਾ ਤਿਲਕ ਰਾਜਾ ਸੀ। ਸੋਭਾ ਬਰਾਬਰ ਇੰਦ੍ਰ ਤੇ ਚੰਦ ਵੀ ਨਹੀਂ ਸੀ ਭਾਵ ਉਸਦਾ ਪੁਤ ਸੁੰਦਰ ਸੀ। ੧

ਜੇਹੜੀ ਵੀ ਇਸਤ੍ਰੀ ਰਾਜੇ ਦੇ ਪੁਤ ਦੀ ਸੋਭਾ ਨੂੰ ਵੇਖਦੀ। ਲੋਕ ਲਜਿਆ ਨੂੰ ਛੱਡ ਕੇ ਮਨ ਤੇ ਧਨ ਨੂੰ ਵੀ ਉਸ ਦੇ ਉਤੋਂ ਦੀ ਵਾਰ ਦੇਂਦੀ ਸੀ। ਪ੍ਰੇਮ ਦੇ ਬਾਣਾਂ ਨਾਲ ਵਿੰਨੀ

ਜਾਂਦੀ ਸੀ ਤੇ ਮਸਤ ਹੋਕੇ ਝੂਲਦੀ ਰਹਿੰਦੀ ਸੀ। ਮਾਤਾ ਪਿਤਾ ਅਤੇ ਖਸਮ, ਪੁਤ ਆਦਕ ਦੀ ਸਾਰੀ ਖਬਰ ਭੁੱਲ ਜਾਂਦੀ ਸੀ। ੨

ਛੇਮ ਕਰਣ ਇਕ ਸ਼ਾਹ ਸੀ, ਉਸਦੀ ਧੀ ਬੜੀ ਕੁਮਾਰੀ ਉਮਰ ਵਾਲੀ ਸੀ, ਉਹ ਰਾਜੇ ਦੇ ਪੁਤ ਨੂੰ ਵੇਖਕੇ ਮਨ ਵਿਚ ਬਹੁਤ ਹੀ ਫਸ ਰਹੀ ਹੈ। ੩

ਉਹ ਸ੍ਵਰਨ ਮੰਜਰੀ ਸ਼ਾਹੂਕਾਰ ਦੀ ਲੜਕੀ ਰਾਜੇ ਦੇ ਪੁਤ੍ਰ ਨੂੰ ਵੇਖਕੇ ਮਸਤਾਨੀ ਹੋ ਗਈ ਹੈ। ਉਸਨੇ ਹੁਕਮ ਮੰਜਰੀ ਸਖੀ ਬੁਲਾ ਲਈ ਹੈ। ਚਿਤ੍ਰ ਬਰਨ ਰਾਜ ਪੁਤ੍ਰ ਪਾਸ ਘੱਲ ਦਿਤੀ ਹੈ। ੪

ਕੌਰ ਨੂੰ ਆਖਣਾ ਕੇ ਆਕੇ ਮੈਨੂੰ ਅਪਣੀ ਇਸਤ੍ਰੀ ਬਣਾ ਲੈ। ਤਿਲਕ ਰਾਜੇ ਦੀ ਕਾਣ ਮਨ ਵਿਚ ਕੁਛ ਨਹੀਂ ਕਰਨੀ ਹੈ। ਮੇਰੀ ਸਾਰੀ ਮਨਸਾ ਪੂਰੀ ਕਰ ਦਿਓ। ੫

ਕੌਰ ਨੇ ਆਖ ਘਲਿਆ ਹੈ ਕਿ ਮੈਂ ਇਕ ਥਾਂ ਬੜੇ ਸੁੰਦਰ ਘੋੜੇ ਸੁਣੇ ਹਨ। ਸ਼ੇਰ ਸ਼ਾਹ ਬਾਦਸ਼ਾਹ ਨੇ ਓਹ ਦੋਵੇਂ ਘੋੜੇ ਮੁਲ ਲੈ ਲਏ ਹਨ। ਰਾਹੁ ਸੁਰਾਹੁ ਓਨਾਂ ਦੋਹਾਂ ਘੋੜਿਆਂ ਦੇ ਨਾਮ ਹਨ। ਜਿਨਾਂ ਦੇ ਬੜੇ ਸੁੰਦਰ ਅੰਗ ਬਣੇ ਹੋਇ ਹਨ। ੬

ਜੇਕਰ ਤੂੰ ਓਹ ਦੋਵੇਂ ਘੋੜੇ ਚੁਰਾ ਕੇ ਲੈ ਆਵੇਂ। ਫੇਰ ਤੂੰ ਆਕੇ ਮੇਰੀ ਇਸਤ੍ਰੀ ਕਹਾ ਸਕਦੀ ਹੈਂ। ਤਾਂ ਅਸੀਂ ਸੰਕਾ ਤਿਆਗ ਕੇ ਤੈਨੂੰ ਵਰ ਲਵਾਂਗੇ। ਅਸੀਂ ਅਪਣੇ ਪਿਤਾ ਦੀ ਕੋਈ ਕੁਸ਼ਾਮਤ ਨਹੀਂ ਕਰਾਂਗੇ ਭਾਵ ਨਹੀਂ ਡਰਾਂਗੇ। ੭

ਚੂਹੜੀਆਂ ਦਾ ਭੇਸ। ਹਥ ਵਿਚ ਬੁਹਾਰੀ ਲੈ ਲਈ ਹੈ। ੮

ਇਕ ਰਾਹੁ ਘੋੜਾ ਦੂਜਾ ਸ਼ਰਾਹੂ ਘੋੜਾ। ੯

ਜਿਥੇ ਦੋਵੇਂ ਘੋੜੇ ਝਰੋਖੇ ਹੇਠਾਂ ਬਧੇ ਹੋਇ ਸੀ। ਜਿਤੇ ਨ ਕੀੜੀ ਜਾ ਸਕਦੀ ਸੀ ਨ ਪੌਣ ਕੱਠੀ ਹੋਕੇ ਲੰਘ ਸਕਦੀ ਸੀ ਅਧੀ ਰਾਤ ਨੂੰ ਘੋੜੇ ਨੂੰ ਬਣਾ ਤਣਾਕੇ ਭਾਵ ਸਾਜ ਨਾਲ ਸਜਾ ਕੇ ਛੱਡ ਲਿਆ ਹੈ। ੧੦

ਘੋੜਾ ਖੋਲ ਕੇ ਅਗਾੜੀ ਪਛਾੜੀ ਵੀ ਲਾਹ ਦਿਤੀ ਹੈ। ਅਤੇ ਮੂੰਹ ਵਿਚ ਲਗਾਮ ਪਾਈ ਹੈ। ਅਸਵਾਰ ਹੋਕੇ ਘੋੜੇ ਨੂੰ ਇਕ ਚਾਬਕ ਮਾਰਿਆ ਹੈ। ਪਾਤਸ਼ਾਹ ਦੇ ਝਰੋਖੇ ਵਿਚੋਂ ਬਾਹਰ ਕੱਢ ਲਿਆ ਹੈ। ੧੧

ਬਾਦਸ਼ਾਹ ਦੇ ਮਹਿਲਾਂ ਤੋਂ ਹੇਠਾਂ ਘੋੜੇ ਨੂੰ ਕੁਦਾ ਪਈ ਹੈ। ਜਾਨ ਦੀ ਰਤਾ ਪਰਵਾਹ ਨਹੀਂ ਕੀਤੀ ਹੈ ਨਦੀ ਵਿਚ ਜਾ ਪਈ ਹੈ। ੧੨

ਝਰਨੇ ਤੋਂ ਘੋੜਾ ਬਾਹਰ ਕੱਢ ਲਿਆ ਹੈ। ਡੂੰਘੀ ਨਦੀ ਵਿਚ ਪਾ ਲਿਆ ਹੈ। ਅਪਣੇ ਜੀਅ ਦਾ ਲੋਭ ਨਹੀਂ ਕੀਤਾ ਭਾਵ ਮਰਨ ਦਾ ਡਰ ਨਹੀਂ ਸਮਝਿਆ ਹੈ। ਇਸ ਛਲ ਨਾਲ ਰਾਹੁ ਘੋੜੇ ਨੂੰ ਚੁਰਾਇਆ ਹੈ। ੧੩

ਜਦੋਂ ਘੋੜਾ ਬਾਦਸ਼ਾਹ ਦਾ ਚਲਿਆ ਗਿਆ ਹੈ ਤਾਂ ਸਾਰਿਆਂ ਦਾ ਜੀਅ ਹੈਰਾਨ ਹੋ ਗਿਆ ਹੈ। ਜਿਥੇ ਪੌਣ ਦੇ ਜਾਣ ਦੀ ਵੀ ਸ਼ਕਤੀ ਨਹੀਂ ਸੀ। ਓਥੋਂ ਘੋੜਾ ਕਿਸ ਨੇ ਕਿਸਤਰਾਂ ਚੁਰਾ ਲਿਆ ਹੈ। ੧੪

ਸਵੇਰੇ ਬਾਦਸ਼ਾਹ ਨੇ ਬਚਨ ਇੱਕਰ ਆਖਿਆ ਹੈ (ਭਾਵ ਸ਼ਹਿਰ ਵਿਚ ਢੰਡੋਰਾ

ਫਿਰਾਇਆ ਹੈ) ਕਿ ਮੈਂ ਜੇਕਰ ਓਹ ਚੋਰ ਮੈਨੂੰ ਆਕੇ ਮੂੰਹ ਵਿਖਾਵੇ। ਮੇਰੇ ਪਾਸੋਂ
ਓਹ ਆਕੇ ਵੀਹ ਹਜ਼ਾਰ ਮੋਹਰ ਲੈ ਜਾਵੇ। ੧੫
ਖਾਕੇ ਸੌਂਹ ਕੁਰਾਨ ਨੂੰ ਚੁਕਦਾ ਹਾਂ। ਮੈਂ ਅਭੈਤਾ ਦਾ ਦਾਨ ਉਸ ਨੂੰ ਦਿਤਾ ਭਾਵ
ਨਹੀਂ ਮਾਰਾਂਗਾ। ਤਾਂ ਇਸਤਰੀ ਨੇ ਆਦਮੀ ਦਾ ਰੂਪ ਕਰ ਲਿਆ ਹੈ।
ਸ਼ੇਰ ਸ਼ਾਹ ਨੂੰ ਜਾ ਸਲਾਮ ਕੀਤੀ ਹੈ। ੧੬
ਆਦਮੀ ਦਾ ਭੇਖ ਕਰਕੇ ਇਸਤ੍ਰੀ ਨੇ ਅੰਗਾਂ ਵਿਚ ਬੜੇ ਚੰਗੇ ਗਹਿਣੇ ਪਾ ਲਏ ਹਨ
ਮੈਂ ਤੇਰਾ ਘੋੜਾ ਚੁਰਾਇਆ ਹੈ। ੧੭
ਵੇਖ ਲਿਆ। ਖੁਸ਼ੀ ਹੋਇਆ। ਗੁਸਾ ਦੂਰ ਹੋ ਗਿਆ। ਇਸਤ੍ਰੀ ਦੀ ਸੋਭਾ
ਵੇਖ ਕੇ ਬੜੀ ਉਸਤਤਿ ਕੀਤੀ ਹੈ। ੧੮
ਬਾਦਸ਼ਾਹ ਨੇ ਹਸਕੇ ਆਖਿਆ ਹੇ ਸੁੰਦਰ ਅੰਗਾਂ ਵਾਲੇ ਚੋਰ ਸੁਣ। ਤੂੰ ਮੈਨੂੰ 'ਓਹ ਰੀਤੀ
ਚੰਗੀਤਰਾਂ ਦੱਸ ਜਿੱਕੁਰ ਤੂੰ ਮੇਰਾ ਘੋੜਾ ਚੁਰਾਇਆ ਹੈ। ੧੯
ਜਦੋਂ ਇਸਤ੍ਰੀ ਨੇ ਇਹ ਆਗਿਆ ਪਾਈ ਹੈ। ਤਾਂ ਮੋਹਰਾਂ ਘਰ ਵਿਚ ਰੱਖਕੇ ਕਿੱਲ
ਜਾਂ ਕਿੱਲੀਆਂ ਲੈ ਆਂਦੀਆਂ ਹਨ। ਨਦੀ ਵਿਚ ਘਾਹ ਦੇ ਕੱਖਾਂ ਦੇ ਪੂਲੇ ਛੋਟੇ ੨
ਵੱਡੇ ੨ ਬੰਨ੍ਹ ਕੇ ਰੁੜ੍ਹਾ ਦਿਤੇ ਹਨ ਰਾਜੇ ਦਿਆਂ ਨੌਕਰਾਂ ਨੂੰ ਓਨਾ ਉਤੇ ਭਰਮਾਇਆ
ਹੈ ਭਾਵ ਭੁਲੇਖਾ ਦਿਤਾ ਹੈ। ਤੇ ਓਨਾ ਉਤੇ ਚੜ੍ਹਕੇ ਤਰਨ ਲਗੀ ਹੈ। ਫੇਰ ਆਪ
ਨਦੀ ਵਿਚ ਜਾ ਪਈ ਹੈ ਤੇ ਤਰਕੇ ਪਾਰ ਲੰਘ ਗਈ ਹੈ। ਪਾਤਸ਼ਾਹ ਦੇ ਮਹਿਲਾਂ ਦੀ
ਤਾਕੀ ਦੇ ਹੇਠਾਂ ਜਾਕੇ ਚੰਗੀ ਤਰਾਂ ਨਾਲ ਲਗ ਗਈ ਹੈ। ੨੧
ਜਦੋਂ ਘੜਿਆਲ ਵਾਲਾ ਘੜੀ ਨੂੰ ਵਜਾਂਦਾ ਸੀ। ਤਦੋਂ ਓਹ ਕਿੱਲਾ ਜਾਂ ਕਿੱਲੀਆਂ
ਉਤੇ ਹਥੌੜਾ ਲਾਂਦਾ ਸੀ ਭਾਵ ਠੋਕਦਾ ਸੀ ਕਿੱਲਾਂ ਨੂੰ ਜੋ ਖੜਾਕਨਾ ਸੁਣਿਆਂਜਾਵੇ।
ਦਿਨ ਗਿਆ ਤੇ ਰਾਤ ਵੱਡੀ ਆ ਗਈ। ੨੨
ਓਸੇ ਤਰਾਂ ਖੋਲ੍ਹਕੇ ਘੋੜਾ ਤਾਕੀ ਦੇਵਿਚੋਂ ਲੰਘਕੇ। ਪਾਣੀ ਵਿਚ ਜਾ ਪਈ ਘੋੜਾ
ਟਪਾਕੇ ਤੇ ਘੋੜੇ ਸਮੇਤ ਤਰਕੇ ਪਾਰ ਲੰਘ ਗਈ ਹੈ। ਸਾਰਿਆਂ ਲੋਕਾਂ ਨੂੰ ਬੜਾ
ਵੱਡਾ ਤਮਾਸ਼ਾ ਵਿਖਾਕੇ ਅਤੇ ਬਾਦਸ਼ਾਹ ਨੂੰ ਬਹੁਤ ਸਾਰਾ ਹਸਾਕੇ। ਬਚਨ ਆਖੇ
ਸੀ। ੨੩ ਇਕਰ ਹੀ ਪਹਿਲਾ ਘੋੜਾ ਮੇਰੇ ਹਥ ਵਿਚ ਪਿਆ ਸੀ ਭਾਵ
ਮੈ ਚੁਰਾਕੇ ਲੈ ਗਿਆ ਸੀ। ਦੂਜਾ ਘੋੜਾ ਤੁਹਾਡੇ ਵੇਖਦਿਆਂ ਇਸ ਛਲ ਨਾਲ ਮੈ
ਚੁਰਾਇਆ ਹੈ। ਸ਼ੇਰ ਸ਼ਾਹ ਆਖਣ ਲੱਗਾ ਓਇ ਸਾਡੀ ਅਕਲ ਨੂੰ ਕੀ ਹੋ ਗਿਆ
ਜੋ ਆਪਣੀ ਹੱਥੀ ਅਸੀ ਦਿਨ ਦੀਵੀਂ ਘੋੜਾ ਫੜਾ ਦਿਤਾ ਹੈ। ਜਿਥੇ ਗਾਹੁ ਘੋੜਾ
ਸੀ ਓਥੇ ਹੀ ਸੁਰਾਹੁ ਘੋੜਾ ਚਲਿਆ ਗਿਆ ਹੈ। ੨੪
ਪਾਤਸ਼ਾਹ ਸਮੇਤ ਸਾਰੇ ਲੋਕ ਇਹ ਚੰਗਾ ਛਲ ਵੇਖਕੇ। ਦੰਦਾਂ ਨਾਲ
ਦੰਦ ਕਟਕੇ ਭਾਵ ਦੰਦ ਪੀਹਕੇ ਜਾਂ ਦੰਦਾਂ ਨਾਲ ਹਥ ਕੱਟਕੇ
ਕਚੀਚੀਆਂ ਖਾਕੇ ਆਖਦੇ ਹਨ ਕਿ ਅਸਾਂ ਆਪ ਅਪਣੀ ਹਥੀ ਘੋੜਾ ਦਿਤਾ ਹੈ। ਸਾਰੇ
ਆਖਦੇ ਹਨ ਕਿ ਸਾਡੀ ਅਕਲ ਨੂੰ ਕੀ ਹੋ ਗਿਆ ਹੈ, ਕੀ ਕਾਰਨ ਹੋ ਗਿਆ ਹੈ ਜੋ

ਸਾਡੀ ਮੱਤ ਹੀ ਮਾਰੀ ਗਈ ਹੈ। ਰਾਹੁ ਘੋੜੇ ਨੂੰ ਤਾਂ ਚੋਰ ਨੇ ਚੁਰਾ ਲਿਆ ਸੀ ਅਤੇ ਸ਼ਰਾਹੁ ਘੋੜਾ ਅਸਾਂ ਆਪ ਅਪਣੀ ਹਥੀ ਫੜਾ ਦਿਤਾ ਹੈ। ੨੫

ਸੂਰਨ ਮੰਜਰੀ ਨੇ ਦੋਵੇਂ ਘੋੜੇ ਚੁਰਾਕੇ ਚੰਗੀ ਤਰਾਂ ਸਾਜ ਸਜਾਕੇ ਅਪਣੇ ਮਿਤ੍ਰ ਨੂੰ ਦੇ ਦਿਤੇ ਹਨ। ਰਾਜੇ ਦੇ ਪੁਤ ਚਿਤ੍ਰ ਬਾਹਨ ਨੇ ਮਨ ਵਿਚ ਬਹੁਤ ਹੀ ਖੁਸ਼ੀ ਮਨਾ ਕੇ ਇਸ ਨੂੰ ਵਰ ਲਿਆ ਹੈ। ੨੬

ਇਹ ਸ਼ੇਰ ਸ਼ਾਹ ਦਿੱਲੀ ਦੇ ਬਾਦਸ਼ਾਹ ਨੂੰ ਇਸਤ੍ਰੀ ਨੇ ਛਲ ਵਿਖਾਇਆ ਸੀ। ੨੭

## ਚਰਿਤ੍ਰ ੨੪੭

ਸਿਆਣਾ। ਚੰਗੇ ਲੱਛਣਾ ਵਾਲੀ ਹੈ। ਇਸ ਇਸਤ੍ਰੀ ਦੀ ਅਸੀ ਤਾਂ ਕੁਛ ਗੱਲ ਨਹੀ ਆਖ ਸਕਦੇ ਹਾਂ ਜਾਂ ਸਾਡੇ ਪਾਸੋਂ ਨਹੀ ਆਖੀ ਜਾਂਦੀ ਹੈ। ਤਦੋਂ ਰਤੀ ਤਾਂ ਉਸ ਨੂੰ ਵੇਖਦੀ ਰਹਿੰਦੀ ਸੀ ਕਾਮ ਦੇਵ (ਅਪਣਾ ਪਤੀ) ਸਮਝ ਕੇ ਕਿ ਬਹੁਤ ਹੀ ਸੁੰਦਰ ਹੈ। ਭਾਵ ਉਸ ਨੂੰ ਰਤੀ ਸਮਾਨ ਜਾਣ ਕੇ ਕਿ ਇਹ ਸੁੰਦਰ ਇਸਤ੍ਰੀ ਹੈ ਭਾਵ ਇਹ ਮੇਰੀ ਹੀ ਇਸਤ੍ਰੀ ਹੈ ਇੱਕੁਰ ਵੇਖਕੇ ਕਾਮ ਦੇਵ ਦਬ ਰਹਿੰਦਾ ਸੀ ਭਾਵ ਖੜੋਤਾ ਰਹਿੰਦਾ ਸੀ, ਲੱਜਿਆ ਪਾਂਦਾ ਸੀ। ਜਾਂ ਰਤੀ ਵੇਖਦੀ ਰਹਿੰਦੀ ਸੀ ਕਾਮ ਵੇਖਕੇ ਦਬ ਜਾਂਦਾ ਸੀ। ਮਾਨੋ ਬ੍ਰਹਮਾ ਨੇ ਦੂਸਰਾ ਇੰਦ੍ਰ ਘੜਿਆ ਭਾਵ ਪੈਦਾ ਕੀਤਾ ਹੈ। ਜਦੋਂ ਓਹ ਵੇਖ ਲਿਆ ਕਿ ਜੁਆਨ ਹੋ ਗਿਆ ਹੈ। ੨

ਬਲ ਵਾਲਾ ਰਹਿੰਦਾ ਸੀ। ਰੂਪ ਵਾਲਾ ਧਨ ਵਾਲਾ ਤੇ ਰਣ ਅੰਦਰ ਪਹਾੜ ਵਾਂਗ ਅਡੋਲ ਸੀ। ਸਾਰਿਆਂ ਗੁਣਾਂ ਵਿਚ ਗੁਣ ਵਾਨ ਸੀ। ੩

ਸ੍ਰੇਸ਼ਟ ਬ੍ਰਾਹਮਣ ਨੂੰ ਬੁਲਾ ਕੇ ਉਸਦੇ ਵਿਆਹ ਦੀ ਸੁਧਾਈ ਕੀਤੀ ਹੈ। ਰਾਜੇ ਦੇ ਪੁਤ੍ਰ ਨਾਲ ਕੁੜਮਾਈ ਕਰ ਦਿਤੀ ਹੈ। ਬਹੁਤ ਹੀ ਧਨ ਉਸਦੇ ਨਾਲ ਘੱਲਿਆ ਹੈ ਭਾਵ ਕੁੜਮਾਈ ਦੇ ਸਮੇਂ। ਵਿਆਹ ਕਰਨ ਦਾ ਵਿਚਾਰ ਕਰਕੇ ਫੇਰ ਉਸਨੂੰ ਸੱਦਿਆ ਹੈ। ੪

ਸਾਰੀਆਂ ਸ਼ਹਿਰ ਦੀਆਂ ਹੱਟੀਆਂ ਕਪੜਿਆਂ ਨਾਲ ਸਜਾ ਦਿੱਤੀਆਂ ਹਨ। ਇਸਤ੍ਰੀਆਂ। ਵਾਜੇ। ੫ ਤੇ=ਓਹ ਕਰਦੇ ਹਨ। ਵੇ=ਓਹ ਕਰਦੇ ਹਨ। ਸਾਰੇ ਮੰਗਤੇ ਰਾਜੇ ਬਣ ਗਏ ਹਨ। ਫੇਰ ਕਿਸੇ ਦੇ ਮੰਗਤੇ ਨਹੀ ਬਣੇ ਹਨ ਭਾਵ ਕਿਸੇ ਤੋਂ ਮੰਗਣ ਨਹੀ ਗਏ। ੬

ਕੌਰ ਬਣਿਆਂ ਤਣਿਆਂ ਹੈ ਉਸ ਦੀ ਸ਼ੋਭਾ ਕਥਨ ਨਹੀ ਕੀਤੀ ਜਾਂਦੀ ਹੈ। ੭

ਵਾਜੇ ਬਹੁਤੇ। ਪਾਤ੍ਰ=ਵੇਸ਼ਵਾ। ਜਿਨਾਂ ਦਾ ਸੁੰਦਰ ਰੂਪ ਸੋਨੇ ਚਾਂਦੀ ਵਰਗਾ ਹੈ। ੮

ਸ਼ਹਿਰ ਦੀਆਂ ਸਾਰੀਆਂ ਹੱਟੀਆਂ ਬਸਤ੍ਰਾਂ ਨਾਲ ਸਜਾ ਦਿੱਤੀਆਂ ਹਨ। ਸੁਗੰਧੀਆਂ ਰਸਤਿਆਂ ਵਿਚ ਤੁਣਕਾਏ ਹਨ ਅਗਰ ਚੰਦਨ। ਬੰਨ੍ਹਣ ਵਾਲੇ ਫੁੱਲ ਤੇ ਗੁੱਛੇ ਆਦਕ ਬੱਧੇ ਹਨ। ਇਸਤ੍ਰੀਆਂ ਚੰਗੀਆਂ ਲਗਦੀਆਂ ਹਨ। ੯

ਵੱਡੇ ੨ ਲੋਕ ਆਗੂ ਅੱਗੋਂ ਆਦਰ ਨਾਲ ਲੈਣ ਆਏ ਹਨ। ਕੌਰ ਨੂੰ ਘਰ ਲਿਆਏ। ਮਾਨੋ ਅਸਾਂ ਕੰਗਾਲਾਂ ਨੇ ਨੌ ਨਿਧੀ ਪਾਈ ਹੈ। ੧੦

ਬਹੁਤ ਧਨ ਤੇ ਦਾਜ ਦੇ ਕੇ ਤੋਰ ਦਿਤੇ। ਬ੍ਰਿਜ ਵਤੀ ਨਗਰੀ ਦੇ ਪਤੀ ਦੇ ਸ਼ਹਿਰ ਵਿਚ ਇਹ ਰਾਤ ਆ ਰਹੇ ਹਨ। ੧੧

ਇਕ ਸ਼ਾਹ ਦੇ ਘਰ ਵਿਚ ਉਤਾਰੇ ਮਿਲੇ ਹਨ ਜਾਂ ਸਾਰੇ ਜੰਞੀ ਲਾੜੇ ਲਾੜੀ ਸਮੇਤ ਉਤਾਰੇ ਗਏ ਹਨ ਜਾਂ ਉਤਾਰੇ ਦਿਤੇ ਗਏ ਹਨ। ਜਦੋਂ ਸਵੇਰੇ ਤਾਰੇ ਦਿਨ ਦੇ ਵੇਖਾਂਗੇ ਤਾਂ ਘਰ ਨੂੰ ਜਾਵਾਂਗੇ। ਉਸ ਲੜਕੀ ਵਿਆਹ ਵਾਲੀ ਨੇ ਓਥੇ ਓਸੇ ਘਰ ਵਿਚ ਇਕ ਉਸ ਸ਼ਾਹੂਕਾਰ ਦਾ ਪੁਤ ਵੇਖਿਆ ਹੈ। ਉਸ ਦੇ ਸਰੀਰ ਨੂੰ ਕਾਮ ਨੇ ਖਿੱਚਕੇ ਤੀਰ ਮਾਰਿਆ ਹੈ। ੧੨

ਮੈਂ ਤਾਂ ਰਾਜੇ ਦੇ ਪੁਤ ਨਾਲ ਨਹੀਂ ਜਾਵਾਂਗੀ ਮੇਰਾ ਤਾਂ ਇਹੋ ਹੀ ਮਿਤ੍ਰ ਹੈ। ੧੩

ਇਸਤ੍ਰੀ ਨੇ ਉਸਨੂੰ ਅਪਣੇ ਘਰ ਵਿਚ ਸੱਦ ਲਿਆ ਹੈ। ੧੪

ਹਸ ੨ ਕੇ। ਕਲੋਲਾਂ ਨੂੰ। ਬਹੁਤ ਰੀਤੀਆਂ ਨਾਲ। ੧੫

ਸੌਂ ਜਾਂਦੇ ਹਨ। ਉਠਕੇ। ਜੁਆਨ, ਜੁਆਨ ਜਦੋਂ ਮਿਲ ਗਏ। ੧੬

ਬਿਨਾਂ ਪੈਸਿਆਂ ਰੁਪੱਯਾਂ ਤੋਂ ਇਸਦੇ ਹੱਥ ਵਿਕ ਗਈ ਹਾਂ। ਤਾਂ ਇਸ ਇਸਤਰੀ ਨੇ ਅਪਣੀ ਦਾਈ ਦੀ ਧੀ ਅਪਣੇ ਪਾਸ ਬੁਲਾ ਲਈ ਹੈ। ਉਸ ਨੂੰ ਉਸ ਡੋਲੇ ਵਿਚ ਪਾ ਦਿਤਾ ਹੈ। ੧੭

ਦਿਨ ਦਾ ਰਾਜਾ ਅਸਤਾਚਲ=ਪਹਾੜ ਭਾਵ ਪੱਛਮ ਨੂੰ ਚਲਿਆ ਗਿਆ ਹੈ। ਪੂਰਬ ਦੇ ਪਾਸੇ ਚੰਦ ਚੜ੍ਹਿਆ ਹੈ। ਰਾਜੇ ਦੇ ਪੁਤ ਨੇ ਇਹ ਛਲ ਨਹੀਂ ਪਛਾਣਿਆ ਹੈ। ਉਸਨੇ ਤਾਰਿਆਂ ਦਾ ਪ੍ਰਛਾਵਾਂ ਸਮਝਿਆ ਹੈ ਭਾਵ ਕਿ ਦਿਨ ਚੜ੍ਹ ਪਿਆ ਹੈ (ਉਸਦੇ ਆਖਣ ਕਰਕੇ ਅੱਧੀ ਰਾਤ ਨੂੰ ਹੀ ਤੋਰ ਦਿਤਾ ਹੈ)। ੧੮

ਹੋਰ ਕਿਸੇ ਇਸਤਰੀ ਨੂੰ ਘਰ ਲੈ ਗਿਆ ਹੈ। ਛਲ ਨ ਸਮਝਿਆ। ਦਾਈ ਇਹ ਗਲ ਸੁਣਕੇ ਬੜੀ ਪ੍ਰਸੰਨ ਹੋਈ ਹੈ। ਮੇਰੀ ਧੀ ਪ੍ਰਮੇਸਰ ਨੇ ਰਾਣੀ ਕਰ ਦਿਤੀ ਹੈ। ੧੯

ਰਾਜੇ ਦੀ ਲੜਕੀ ਤਾਂ ਉਸ ਸ਼ਾਹ ਦੇ ਪੁਤ੍ਰ ਦੇ ਘਰ ਵਿਚ ਹੀ ਸੁਖ ਪਾਕੇ ਰਹਿ ਪਈ ਹੈ। ਤੇ ਦਾਈ ਦੀ ਧੀ ਪਾਲਕੀ ਵਿਚ ਪਾਕੇ ਘੱਲ ਦਿਤੀ ਹੈ। ੨੦

## ਚਰਿਤ੍ਰ ੨੪੯

ਦੇਸ ੨ ਦੇ ਰਾਜੇ ਉਸਨੂੰ ਅਠੇ ਪਹਿਰ ਜਪਦੇ ਸੀ। ੧

ਚੰਗੀ ਇਸਤ੍ਰੀ। ਉਸਦੀ ਸ਼ੋਭਾ ਮਾਨੋ ਚੰਦ ਜਾਂ ਸੂਰਜ ਵਾਂਗ ਪ੍ਰਕਾਸ਼ ਦੀ ਹੈ। ਬਿਕਟ= ਨ ਕਟੇ ਜਾਣ ਵਾਲੇ ਭਾਵ ਜੋਧੇ। ੨

ਜਿਨਾਂ ਦੇ ਧਨਖ ਖਿੱਚਣ ਨਾਲ ਸਾਰੇ ਜਗਤ ਵਿਚ ਅਵਾਜ ਭਰ ਜਾਂਦੀ ਸੀ ਭਾਵ ਬੜਾ ਵੱਡਾ ਧਨਖ ਖਿੱਚ ਸੱਕਦੇ ਸੀ। ੩

ਚੰਦ ਦੀ ਸ਼ੋਭਾ ਵਰਗੀ ਉਸਦੇ ਘਰ ਧੀ ਸੀ। ਮਗ=ਰਸਤਾ। ੪

ਜੇਹੜੇ ਚਾਰੇ ਪੁਤਰ ਸੀ ਰਾਜੇ ਦੇ ਓਹ ਇਸਦੀ ਸ਼ੋਭਾ ਵੇਖਕੇ ਮਨ, ਸਰੀਰ, ਬਾਣੀ ਕਰਕੇ ਪ੍ਰਸੰਨ ਹੋ ਰਹੇ ਹਨ ਨਿਰਧਾਰ=ਨਿਰਨੇ ਕੀਤਾ ਹੈ ਜਾਂ ਚੰਗੀ ਤਰਾਂ। ੫

ਰਾਜੇ ਦੇ ਪੁਤਰਾਂ ਨੇ ਓਥੇ ਇਕ ਦੂਤੀ ਘੱਲੀ ਹੈ। ਉਸ ਇਸਤਰੀ ਨੂੰ ਭੁਲਾਇਆ ਹੈ ਭਾਵ ਬਥੇਰਾ ਧੋਖਾ ਦਿਤਾ ਹੈ। ਚਾਰੇ ਉਸ ਇਸਤਰੀ ਦੇ ਘਰ ਆ ਗਏ ਹਨ ਭਾਵ ਘਰ ਵਲ ਤੁਰ ਪਏ ਹਨ। ੬

ਪਰ ਓਹ ਰਾਜੇ ਦੀ ਧੀ ਬੜੀ ਸਿਆਣੀ ਤੇ ਪਤਿਬ੍ਰਤਾ ਸੀ। ਇਸ ਨੇ ਇਕ ਛਲ ਕਰਕੇ ਚਹੁੰਆਂ ਨੂੰ ਸੁਨੇਹਾ ਲਿਖ ਘਲਿਆ ਹੈ। ੭

ਚਹੁੰਆਂ ਨੂੰ ਵਖੋ ਵੱਖ ਸੁਨੇਹਾ ਲਿਖ ਘੱਲਿਆ ਹੈ। ਇਕ ਦੂਜੇ ਦਾ ਭੇਤ ਦੂਸਰੇ ਨੂੰ ਨਹੀਂ ਦਸਿਆ ਹੈ। ਇੱਕੁਰ ਸਖੀ ਨੂੰ ਸਿਖਾਕੇ ਓਧਰ ਘਲਿਆ ਹੈ। ਕਿ ਤੂੰ ਇੱਕੁਰ ਛਲ ਕਰੀਂ। ਸਾਰਿਆਂ ਨੂੰ ਇਕੋ ਵਾਰ ਬੁਲਾਕੇ ਲੈ ਆਵੀਂ। ੮

ਜਿੱਕੁਰ ੨ ਰਾਜੇ ਦੇ ਪੁਤ੍ਰ ਚੰਗਾ ਭੇਸ ਬਣਾਕੇ ਮੇਰੇ ਬੂਹੇ ਉਤੇ ਔਣਗੇ ਵਾਰੋ ਵਾਰੀ ਤੂੰ ਓਸੇ ਤਰਾਂ ਪੈਰਾਂ ਦਾ ਖੜਾਕ ਕਰੀ ਜਾਵੀਂ। ੯

ਸਖੀ ਨੇ ਬੂਹੇ ਅੱਗੇ ਪੈਰਾਂ ਦਾ ਖੜਕਾ ਕੀਤਾ। ੧੦

ਤਾਂ ਇਸਤ੍ਰੀ ਨੇ ਹੈ ਹੈ ਪਦ=ਸ਼ਬਦ ਉਚਾਰਿਆ ਹੈ। ਭਾਵ ਆਖਦੀ ਹੈ ਕਿ ਇਹ ਬੜਾ ਬੁਰਾ ਕੰਮ ਹੋਇਆ ਹੈ। ਅਪਣਿਆਂ ਹੱਥਾਂ ਨੂੰ ਛਾਤੀ ਉਤੇ ਮਾਰਿਆ ਹੈ। ਕੋਈ ਮੇਰੇ ਬੂਹੇ ਅੱਗੇ ਚੋਰ ਆ ਖਲੋਤਾ ਹੈ। ਇਸ ਲਈ ਮੈਨੂੰ ਬੜਾ ਡਰ ਵਧਿਆ ਹੈ। ੧੧

ਪਹਿਲੇ ਰਾਜੇ ਦੇ ਪੁਤ੍ਰ ਨੇ ਆਖਿਆ ਹੈ ਤੂੰ ਚੁਪ ਕਰ ਰਹੋ ਅਸੀਂ ਚੋਰ ਨਹੀਂ ਹਾਂ ਪਰ ਜੇ ਤੈਨੂੰ ਸਾਡੇ ਔਣ ਦੀ ਲਜਿਆ ਆਈ ਹੈ ਤਾਂ ਮੈਂ ਇਕ ਜਤਨ ਕਰਦਾ ਹਾਂ। ਇਹ ਜੇਹੜੇ ਚਾਰ ਸੰਦੂਕ ਹਨ ਇਕ ਵਿਚ ਮੈਂ ਪੈ ਜਾਂਦਾ ਹਾਂ ਭਾਵ ਲੁਕ ਜਾਂਦਾ ਹਾਂ ਜਾਂ ਓਹ ਲੜਕੀ ਹੀ ਆਖਦੀ ਹੈ ਅਜੇ ਲੋਕ ਵੇਖਦੇ ਹਨ ਤੂੰ ਇਹਨਾਂ ਚਹੁੰਆਂ ਸੰਦੂਕਾਂ ਵਿਚੋਂ ਇਕ ਵਿਚ ਵੜ ਜਾਹ। ਇਕ ਸੰਦੂਕ ਵਿਚ ਤੂੰ ਛਪ ਰਹੋ। ਇਹ ਔਖਿਆਂ ਕਰਨ ਵਾਲੇ ਲੋਕ ਜਾਂ ਆਪ ਔਖੇ ਹੋਕੇ ਮੇਰੇ ਘਰ ਦੀ ਖੋਜ ਭਾਲ ਕਰਕੇ ਲੱਭਦੇ ੨ ਖਪ ਜਾਣਗੇ ਤਾਂ ਆਪੇ ਅਪਣੇ ੨ ਘਰਾਂ ਨੂੰ ਚਲੇ ਜਾਣਗੇ। ੧੨

ਇੱਕੁਰ ਆਖਕੇ ਇਕ ਨੂੰ ਤਾਂ ਸੰਦੂਕ ਵਿਚ ਪਾ ਘਤਿਆ ਹੈ। ਦੂਸਰਾ ਰਾਜੇ ਦਾ ਪੁਤ੍ਰ ਵੀ ਬੁਲਾ ਲਿਆ ਹੈ। ਤਾਂ ਸਖੀ ਨੇ ਪੈਰਾਂ ਦਾ ਖੜਕਾ ਕੀਤਾ ਹੈ। ਦੂਸਰੇ ਸੰਦੂਕ ਵਿਚ ਇਸ ਨੂੰ ਵੀ ਪਾ ਦਿਤਾ ਹੈ। ੧੩

ਇਸ ਛਲ ਨਾਲ ਰਾਜੇ ਦੇ ਚਾਰੇ ਪੁਤਰ ਚਹੁੰਆਂ ਸੰਦੂਕਾਂ ਵਿਚ ਪਾ ਲਏ ਹਨ। ਇਹਨਾਂ ਰਾਜ ਪੁਤਰਾਂ ਦੇ ਪਿਓ ਦੇ ਘਰ ਵਲ ਹੀ ਇਹ ਇਸਤ੍ਰੀ ਤੁਰ ਪਈ ਹੈ ਬੜਾ ਚੰਗਾ ਸੁੰਦਰ ਭੇਸ ਕਰਕੇ। ੧੪

ਚਾਰੇ ਸੰਦੂਕ ਚਹੁੰਆਂ ਆਦਮੀਆਂ ਦੇ ਸਿਰ ਉਤੇ ਚੁਕਾ ਲਏ ਹਨ। ਰਾਜੇ ਦੇ ਬੂਹੇ ਉਤੇ ਪੁਜ ਗਈ ਹੈ। ਜਦੋਂ ਇਸਤ੍ਰੀ ਨੇ ਰਾਜੇ ਦਾ ਰੂਪ ਵੇਖਿਆ ਤਾਂ ਉਸਦੇ ਉਤੋਂ ਦੀ ਚਾਰੇ ਸੰਦੂਕ ਵਾਰ ਕੇ ਨਦੀ ਵਿਚ ਸੁਟ ਦਿਤੇ ਹਨ। ੧੫

ਰਾਜੇ ਦੇ ਸਿਰ ਉਤੋਂ ਦੀ ਚਾਰੇ ਸੰਦੂਕ ਵਾਰ ਕੇ ਨਦੀ ਵਿਚ ਸੁਟ ਘਤੇ ਹਨ। ਇਸਤ੍ਰੀ ਨੇ ਸਾਰਿਆਂ ਸੂਰਮਿਆਂ ਨੂੰ ਇਕ ਛਿਨ ਵਿਚ ਛਲ ਲਿਆ ਹੈ ਕੋਈ ਵੀ ਇਸ ਗੱਲ ਨੂੰ

ਨਹੀਂ ਵਿਚਾਰ ਸਕਿਆ ਹੈ ਕਿ ਇਹ ਕੀ ਗਲ ਸੀ। ੧੬
ਰਾਜੇ ਨੇ ਸਮਝਿਆ ਕਿ ਇਹ ਕੋਈ ਬੜਾ ਭਗਤ ਆਦਮੀ ਹੈ। ਜਿਸ ਨੇ ਰਾਜੇ ਦੇ ਉਤੋਂ ਦੀ ਬੜਾ ਧਨ ਵਾਰ ਦਿਤਾ ਹੈ। ੧੭
ਸ਼ਾਹੂਕਾਰ ਦੀ ਧੀ ਨੇ ਜਿਤਨਾ ਧਨ ਮੇਰੇ ਸਿਰ ਉਤੋਂ ਦੀ ਵਾਰਿਆ ਹੈ। ਖਜਾਨਾ ਖੋਲ ਕੇ ਉਤਨਾ ਧਨ ਇਸ ਲੜਕੀ ਨੂੰ ਜਰੂਰ ਦਿਓ। ਰਾਜੇ ਨੇ ਵਜ਼ੀਰਾਂ ਨੂੰ ਆਖਿਆ ਹੈ ਕਿ ਰਤਾ ਵੀ ਦੇਰ ਨ ਕਰੋ। ੧੮
ਚਾਰ ਸੰਦੂਕ ਮੋਹਰਾਂ ਦੇ ਭਰ ਦਿਤੇ ਹਨ। ਰਾਜੇ ਦੀ ਧੀ ਨੇ ਸਾਰੇ ਚਾਰੇ ਹੀ ਸੰਦੂਕ ਖੁਸ਼ੀ ਹੋਕੇ ਲੈ ਲੀਤੇ ਹਨ। ਰਾਜੇ ਦੇ ਚਹੁੰਆਂ ਪੁਤਰਾਂ ਨੂੰ ਡੋਬ ਕੇ। ਬਹੁਤ ਸਾਰਾ ਧਨ ਲੈਕੇ ਘਰ ਨੂੰ ਆ ਗਈ ਹੈ। ੧੯
ਇਸ ਛਲ ਨਾਲ ਰਾਜੇ ਦੇ ਚਾਰੇ ਪੁਤਰ ਡੁਬਾ ਆਈ ਹੈ। ਆਪ ਫਿਰ ਅਪਣੇ ਘਰ ਵਿਚ ਆ ਵੱਸੀ ਹੈ ਮਨ ਵਿਚ ਪ੍ਰਸੰਨ ਹੋਕੇ। ੨੦

## ਚਰਿਤ੍ਰ ੨੪੯

੩੨ ਲੱਛਣਾਂ ਵਾਲਾ। ਜਿਸ ਦੇ ਪਾਸ ਭਾਵ ਬਰਾਬਰ ਸੁਰਗ ਕੀ ਹੈ। ੧
ਕੋਕਸਰ=ਕੋਕ ਗ੍ਰੰਥ। ੨
ਘਨੋ=ਬਹੁਤਾ। ਮਾਨੋ ਇਸ ਜਗਤ ਵਿਚ ਆਕੇ ਇਹ ਲੜਕਾ ਕਾਮ ਦਾ ਅਵਤਾਰ ਬਣਿਆਂ ਹੈ। ਕਿਤੇ ਵੀ ਨਹੀਂ ਆਖਿਆ ਜਾਂਦਾ ਹੈ। ੩
ਹਰਨ ਦੇ ਨੇਤਰ ਤੇ ਕੋਕਲਾ ਦੇ ਬਚਨ ਇਸ ਨੇ ਹਰੇ=ਚੁਰਾ ਲਏ ਹਨ। ਭਾਵ ਅੱਖਾਂ ਬੜੀਆਂ ਸੁੰਦਰ ਚੌੜੀਆਂ ਤੇ ਬੋਲ ਮਿਠੇ ਹਨ। ਮਾਨੋ ਤੀਰ ਤੇ ਤਲਵਾਰ ਦੋਵੇਂ ਸਾਨ=ਖਰਾਦ ਉਤੇ ਧਰੇ ਭਾਵ ਲਾਇ ਹੋਏ ਹਨ। ਬਿਨਾ ਹੀ ਮਾਰਿਆਂ ਬੁਰੇ ਲੱਗ ਜਾਂਦੇ ਹਨ ਜੋ ਬੁਰਾ ਹਾਲ ਕਰ ਦੇਂਦੇ ਹਨ। ਆਦਮੀ ਨੂੰ ਲਹੂ ਲੁਹਾਨ ਕਰ ਦੇਂਦੇ ਹਨ ਤੇ ਸਰੀਰ ਵਿਚ ਅਜੇਹੇ ਖੁਭ ਜਾਂਦੇ ਹਨ ਜੋ ਕਢੇ ਨਹੀਂ ਜਾਂਦੇ ਹਨ। ਸਦਾ ਹੀ ਦਿਲ ਵਿਚ ਰੜਕਦੇ ਰਹਿੰਦੇ ਹਨ ਤੇ ਦੁਖ ਦੇਂਦੇ ਹਨ। ੪
ਇਸਤ੍ਰੀ ਮੋਹਤ ਹੋ ਗਈ ਹੈ। ਕੁਲ ਦਾ ਡਰ। ਆਸ਼ਕ ਵਾਂਗ ਫਸ ਗਈ ਹੈ। ਧੀਰਜ ਨਹੀਂ ਬੰਨਿਆਂ ਗਿਆ ਹੈ। ੫
ਅੰਨ ਖੁਆਇਆ। ੬ ਸਗੋਂ ਅਗੋਂ ਨੱਕ ਮਰੋੜਿਆ ਹੈ। ਹੇ ਇਸਤ੍ਰੀ ਸੁਣ। ਮੈਂ ਅਪਣੀ ਇਸਤ੍ਰੀ ਨਹੀਂ ਛਡਾਂਗਾ। ੭
ਭਾਵੇਂ ਕਰੋੜਾਂ ਜਤਨ ਤੇ ਲੱਖਾਂ ਇਲਾਜ ਕਰ। ਫਿਰ ਵੀ ਅੱਜ ਘਟਾ ਨਹੀਂ ਛਾਣਾਂਗਾ। ੮
ਮੂਰਖ ਨੇ ਇਕ ਨਾਹਿ=ਨਹੀਂ ਨਹੀਂ ਹੀ ਫੜੀ ਰੱਖੀ ਹੈ। ੯
ਸ਼ਾਹ ਦਾ ਪੁਤ ਮਰ ਗਿਆ ਹੈ ਸਾਰੇ ਜਗਤ ਵਿਚ ਆਖ ਦਿਤਾ ਹੈ। ਆਖਿਆ ਹੈ

ਕਿ ਕਿਤੇ ਸੌਦਾ ਲੈਣ ਗਿਆ ਸੀ। ਚੋਰਾਂ ਨੇ ਮਾਰ ਘੱਤਿਆ ਹੈ ਤੇ ਧਨ ਲੁੱਟ ਲਿਆ ਹੈ। ੧੦
ਫੇਰ ਇਸ ਇਸਤ੍ਰੀ ਨੇ ਬੜਾ ਸੁੰਦਰ ਰੂਪ ਧਾਰ ਲਿਆ ਹੈ। ਅੰਗਾਂ ਅੰਗਾਂ ਵਿਚ ਗਹਿਣਿਆਂ ਨੂੰ ਪਾ ਲਿਆ ਹੈ। ਫਿਰ ਇਸ ਆਦਮੀ ਪਾਸ ਆ ਗਈ ਹੈ। ਬਹੁਤ ਹੀ ਆਕੇ ਤਰਲੇ ਕੀਤੇ ਹਨ। ੧੧
ਗਲ ਵਿਚ ਪੱਲਾ ਪਾਕੇ ਸਿਰ ਨੀਵਾਂ ਕਰ ਰਹੀ ਹੈ। ਕੌਰ ਨੂੰ ਫੜਕੇ ਪੈਰੀਂ ਚੰਬੜ ਰਹੀ ਹੈ। ਡਰ ਸਾਹ ਕੇ। ਸਾਰਾ ਕਾਮ ਦਾ ਤਾਪ ਮੇਰਾ ਹੁਣ ਦੂਰ ਕਰ। ੧੨
ਭਾਵੇਂ ਤੂੰ ਮਰ ਮਰਕੇ ਕਰੋੜਾਂ ਜਨਮ ਧਾਰ। ਭਾਵੇਂ ਹਜ਼ਾਰਾਂ ਵਾਰੀ ਮੇਰੀ ਪੈਰੀ ਪਓ। ਹੇ ਬੇ ਸ਼ਰਮ ਫਿਰ ਵੀ ਮੈ ਤੈਨੂੰ ਨਹੀ ਮਾਰਾਂਗਾ। ਇਹ ਜੇਹੜਾ ਤੂੰ ਮੇਰੇ ਨਾਲ ਘੱਟਾ ਛਾਨਣਾ ਚਾਹੁੰਦੀ ਹੈਂ ਇਹ ਸਾਰੀ ਰੀਤੀ ਮੈ ਤੇਰੇ ਪਤੀ ਨਾਲ ਗਲ ਕਰ ਦਿਆਂਗਾ। ੧੩
ਓਹ ਇਸਤ੍ਰੀ ਪੈਰੀਂ ਪਈ ਹੈ ਸਗੋਂ ਮੂਰਖ ਆਦਮੀ ਨੇ ਉਸ ਇਸਤ੍ਰੀ ਨੂੰ ਲੱਤਾਂ ਨਾਲ ਮਾਰਿਆ ਹੈ। ਜਾਹ ਕੁੱਤੀਏ ਨਿਰਲੱਜੇ, ਮੂਰਖ ਮਤਿ ਵਾਲੀਏ। ਕਤ=ਕੀ। ੧੪
ਕੌੜੇ ਬਚਨ ਸੁਣ ਕੇ ਇਸਤ੍ਰੀ ਅੱਗ ਹੋ ਗਈ ਹੈ। ਬਮਨ=ਮਨ ਤੋਂ ਬਿਨਾ ਭਾਵ ਦੁਖੀ ਭਾਵ ਮਨ ਢਹਿ ਪਿਆ ਹੈ। ਫਿਰ ਇਸਤਰੀ ਨੂੰ ਬੜਾ ਗੁਸਾ ਜਾਗਿਆ ਹੈ। ਜਿਸ ਇਸ ਨੇ ਮੈਨੂੰ ਜਿਸ ਮੇਰੇ ਪਤੀ ਦਾ ਡਰ ਵਿਖਾਇਆ ਹੈ। ਮੈਂ ਤਾਂ ਹੀ ਮਾਂ ਦੀ ਧੀ ਸਦਾ-ਵਾਂਗੀ ਜੇਕਰ ਓਹੋ ਹੀ ਇਸ ਨੂੰ ਭਾਵ ਤੈਨੂੰ ਮਾਰੇਗਾ। ੧੫
ਇੱਕੁਰ ਆਖ ਕੇ ਇਸ ਨੂੰ ਫੜ ਕੇ ਬਾਹਰ ਕੱਢ ਲਿਆ ਹੈ। ਸਖੀ ਨੂੰ ਘੱਲ ਕੇ ਪਤੀ ਨੂੰ ਬੁਲਾ ਲਿਆ ਹੈ। ਭੂਤ ਭੂਤ ਆਖ ਕੇ ਪਤੀ ਨੂੰ ਚਿੜਾ ਦਿਤਾ ਭਾਵ ਗੁਸੇ ਕਰ ਦਿਤਾ ਹੈ ਜਾਂ ਗੁਸਾ ਚੜਾ ਦਿਤਾ ਹੈ। ਉਸ ਦੇ ਮਨ ਵਿਚ ਬੜੀ ਚਿੰਤਾ ਪੈਦਾ ਹੋ ਗਈ ਹੈ। ੧੬
ਹੇ ਪਤੀ ਸੁਣ ਜੇਹੜਾ ਰਾਜੇ ਦਾ ਪੁਤ ਚੋਰਾਂ ਨੇ ਮਾਰਿਆ ਸੀ ਓਹ ਮੇਰੇ ਘਰ ਵਿਚ ਆ ਪ੍ਰਗਟਿਆ ਹੈ ਭੂਤਨਾ ਹੋਕੇ ਆ ਤੂੰ ਆਕੇ ਭਾਵੇਂ ਵੇਖ ਵੀ ਲੈ। ੧੭
ਇਸ ਨੂੰ ਜਮੀਨ ਵਿਚ ਗੱਡ ਕੇ ਮਾਰੋ। ਛੇਤੀ ਮਾਰੋ। ਅੱਗ ਦੇ ਨਾਲ ਪਲੀਤਾ ਸਾੜਿਆ ਭਾਵ ਅੱਗ ਜਗਾਈ ਹੈ। ਸ਼ਾਹ ਦੇ ਪੁਤਰ ਦੇ ਸਿਰ ਉਤੇ ਪਾ ਦਿਤੀ ਹੈ ਭਾਵ ਬਲਦੀ ੨ ਅੱਗ। ੧੮
ਓਹ ਬਥੇਰਾ ਹੈ, ਹੈ, ਪਾਰਿਆ ਪਾਰਿਆ ਆਖ ਰਿਹਾ ਹੈ 'ਪਰ ਕੌਣ ਸੁਣੇ। ਇਸ ਇਸਤਰੀ ਦੇ ਪਤੀ ਰਾਜੇ ਮੂਰਖ ਨੇ ਇਹ ਛਲ ਨਹੀਂ ਸਮਝਿਆ ਹੈ। ਵੇਖੋ ਓਇ ਲੋਕੋ ਇਸਤਰੀ ਨੇ ਕੀ ਛਲ ਬਣਾਇਆ ਹੈ। ਰਾਜੇ ਦੇ ਪੁਤਰ ਨੂੰ ਭੂਤਨਾ ਬਣਾਕੇ ਮਾਰ ਘੱਤਿਆ ਹੈ। ੧੯
ਸਿਖਿਆ=ਇਸਤ੍ਰੀਆਂ ਦੇ ਮਨ ਨੂੰ ਗੁੱਸਾ ਨ ਚੜਾਓ। ਆਪ ਹਾਰ ਜਾਓ ਭਾਵੇਂ ਘਰ ਦੀ ਇਸਤ੍ਰੀ ਹੋਵੇ ਭਾਵੇਂ ਕੋਈ ਓਪਰੀ ਬਾਹਰ ਦੀ ਹੋਵੇ ਪਰ ਆਦਮੀ ਨੂੰ ਚਾਹੀਦਾ ਹੈ ਸਮਾ ਵਿਚਾਰ ਕੇ ਅਗੋਂ ਹਾਰ ਜਾਵੇ ਜੋ ਕੁਛ ਇਸਤ੍ਰੀ ਆਖੇ ਓਹ ਮੰਨ ਜਾਵੇ (ਤਾਂ ਹੀ ਸੁਖ ਹੈ ਭਾਵ ਇਸਤ੍ਰੀਆਂ ਨੂੰ ਅਪਣਾ ਮਨ ਨ ਦਿਓ ਅਸਲੀ ਭੇਤ ਨਾ ਦੱਸੋ) ਇਸਤ੍ਰੀ

ਦੇ ਛਲਾਂ ਤੋਂ ਜੀਅ ਵਿਚ ਡਰਨਾ ਚਾਹੀਦਾ ਹੈ। ਭਰੋਸਾ ਨ ਕਰੋ। ਹੋ ਸਕੇ ਤਾਂ ਇਹਨਾ ਦਾ ਮਨ ਚੁਰਾ ਲਓ ਭਾਵ ਪ੍ਰਸੰਨ ਕਰੋ। ੨੦

## ਚਰਿਤ੍ਰ ੨੫੦

ਤਿਹ ਕੋ ਹੈ=ਓਥੋਂ ਦਾ ਸੀ। ਕ੍ਰਮ=ਸਰੀਰ। ਬਚ=ਬਾਣੀ ਕਰਕੇ। ੧

ਧੀ। ਸ਼ਾਸਤ੍ਰਨਿਕ=ਸ਼ਾਸਤ੍ਰਾਂ ਨੂੰ। ੨

ਸੁੰਦਰ ਰੂਪ, ਸੀਤਲ ਸੁਭਾਵ, ਪਵਿਤ੍ਰਤਾ ਬਰਤ ਆਦਕ ਜਿਸ ਵਿਚ ਸੀ। ਅਲਖ=ਬਹੁਤ ਜਾਂ ਜੇਹੜੇ ਦੇਖਣ ਵਿਚ ਆ ਹੀ ਨਾ ਸੱਕਣ ਭਾਵ ਬਹੁਤ ਹੀ ਦਾ ਅਰਥ ਹੈ। ਇੱਕਰ ਬਹੁਤ ਹੀ ਚੰਗੇ ਕਰਮ ਇਸ ਵਿਚ ਸਨ ਇਸ ਵਿਚ ਬਹੁਤ ਸਾਰੇ ਗੁਣ ਵੇਖਕੇ ਕਾਮਦੇਵ ਦੀ ਇਸਤ੍ਰੀ ਨੇ ਗੁਸਾ ਕੀਤਾ ਹੈ ਕਿ ਇਹ ਮੇਰੇ ਪਤੀ ਤੋਂ ਵਧ ਕਿਉਂ ਹੈ। ੩

ਉਸ ਰਾਜ ਪੁਤ੍ਰ ਨੇ ਰਾਜੇ ਦੀ ਧੀ ਨੂੰ ਵੇਖਿਆ ਹੈ। ਸਾਰਾ ਭੇਤ ਆਖਕੇ ਉਸਦੇ ਪਾਸ ਘਲਿਆ ਹੈ ( ਸਖੀ ਨੂੰ ) ੪

ਉਡਕੇ ਖਾਣਾ। ਪ੍ਰਸੰਨ ਕਰਨਾ। ਜਾਂ ਹੁਣ ਤੋਂ ਹੀ ਮੇਰੀ ਤੂੰ ਕੁਛ ਆਸਾ ਨ ਕਰ ਭਾਵ ਮੈਨੂੰ ਮੋਈ ਸਮਝ। ਨਾਤਰ=ਨਹੀ ਤਾਂ। ੫

ਪ੍ਰਬੋਧ=ਗਿਆਨ ਨਾਲ ਜਿੱਤ ਕੇ। ਜਿਥੇ ਬੈਠੀ ਹੋਈ ਸੀ। ੬

ਇਸਤਰੀ ਨੇ ਉੱਠਕੇ। ਸਜਣ ਨੂੰ ਪ੍ਰਾਣਾਂ ਤੋਂ ਪਿਆਰਾ ਜਾਣਿਆਂ ਹੈ। ੭

ਇਸਤਰੀ ਜੁਆਨ ਨੇ ਜੁਆਨ ਆਦਮੀ ਨੂੰ। ਇਤਨੇ ਚਿਰ ਨੂੰ ਉਸ ਲੜਕੀ ਦਾ ਪਿਤਾ ਵੀ ਆ ਗਿਆ ਹੈ। ੮

ਪਿਓ ਦੇ ਔਂਦਿਆਂ ਹੀ ਲੜਕੀ ਨੇ ਪਿਓ ਦੇ ਮੂੰਹ ਉਤੇ ਕਪੜਾ ਅਪਣਾ ਪੱਲਾ ਪਾ ਲਿਆ ਹੈ। ਗਲ ਨਾਲ ਚੰਬੜਕੇ ਰੋਂਣ ਲੱਗ ਪਈ ਹੈ। ਧੀ ਨੇ ਆਖਿਆ ਹੈ ਕਿ ਆਪਦਾ ਦਰਸ਼ਨ ਬਹੁਤ ਦਿਨਾਂ ਪਿਛੋਂ ਪਾਇਆ ਹੈ। ਇਸ ਲਈ ਮੇਰਾ ਦਿਲ ਉਛਲ ਆਇਆ ਹੈ ਤੇ ਮੈਂ ਬਹੁਤ ਰੋਣਾ ਕੀਤਾ ਹੈ। ੯

ਜਦੋਂ ਤੋਂ ਮੈਂ ਸਹੁਰੇ ਚਲੀ ਗਈ ਸੀ। ਅਜ ਮੈਂ ਆਕੇ ਪਿਓ ਨੂੰ ਵੇਖਿਆ ਹੈ। ੧੦

ਪਿਓ ਵੀ ਅੱਗੋਂ ਰੋਕੇ ਧੀ ਨੂੰ ਮਿਲਿਆ ਹੈ। ਇਸਤਰੀ ਦੇ ਮਿਤਰ ਨੂੰ ਇਹ ਦਾ ਲੱਭ ਪਿਆ ਹੈ ਬਸ ਸਖੀ ਨੇ ਇਸਤਰੀ ਦੇ ਮਿਤਰ ਨੂੰ ਘਰ ਤੋਂ ਬਾਹਰ ਕੱਢਕੇ ਘਲ ਦਿਤਾ ਹੈ। ੧੧

ਪਿਓ ਦੇ ਸਿਰ ਉਤੇ ਕਪੜਾ ਪਾਕੇ ਉਸ ਦੀਆਂ ਅੱਖਾਂ ਛਪਾ ਲਈਆਂ ਹਨ। ਉਸਨੂੰ ਬੜਾ ਮੋਹ ਜਾਗਿਆ ਓਹ ਕਿਤਨਾ ਚਿਰ ਰੋਂਦਾ ਰਿਹਾ ਹੈ ਉਤਨੇ ਚਿਰ ਵਿਚ ਇਸਤਰੀ ਨੇ ਮਿਤਰ ਨੂੰ ਘਰ ਪੁਚਾ ਦਿਤਾ ਹੈ। ੧੨

## ਚਰਿਤ੍ਰ ੨੫੧

ਮਾਨੋ ਧਰਤੀ ਅਸਮਾਨ ਉਤੇ ਦੂਜਾ ਸੂਰਜ ਸੀ। ਬਨਿਤਾ=ਇਸਤਰੀ ਸੀ ਤਿਸਦੀ।

ਜਿਸਦੀ ਪ੍ਰਭਾ=ਸੋਭਾ ਪ੍ਰਗਟ ਹੀ ਚੰਦ ਵਰਗੀ ਲਗਦੀ ਸੀ। ਮਕਰਾਛ=ਮੱਛੀ ਵਰਗੀਆਂ ਚੰਚਲ ਅੱਖਾਂ ਭਾਵ ਇਸਤਰੀ ਦਾ ਨਾਮ ਹੈ। ੧

ਜਲਜਾਛ=ਕੌਲ ਵਰਗੀਆਂ ਸੁੰਦਰ ਚੌੜੀਆਂ ਅੱਖਾਂ ਭਾਵ ਉਸ ਦੀ ਧੀ ਦਾ ਨਾਮ ਹੈ। ਉਸ ਵਰਗੀ ਇਸਤਰੀ ਬਣਾਕੇ ਬ੍ਰਹਮਾ ਫੇਰ ਹੋਰ ਇਸਤਰੀ ਨਹੀਂ ਬਣਾ ਸਕਿਆ ਸੀ। ੨

ਕਿਰਣ ਧਰ=ਸੂਰਜ, ਚੰਦ, ਰਸਤੇ ਚਲਦੀਆਂ ਭਾਵ ਤੁਰੀਆਂ ਜਾਂਦੀਆਂ ਜਾਂ ਔਂਦੀਆਂ ਵੇਖਕੇ ਓਥੇ ਹੀ ਖੜੋਤੀਆਂ ਥੱਕ ਜਾਂਦੀਆਂ ਸਨ ਭਾਵ ਵੇਖਦੀਆਂ ਹੀ ਰਹਿੰਦੀਆਂ ਸਨ। ੩

ਬਾਗ ਨੂੰ ਵੇਖਣ ਤੁਰ ਪਈ। ਓਨਾਂ ਕੁੜੀਆਂ ਦੇ ਪੈਰਾਂ ਦੇ ਉਠਾਉਣ ਨਾਲ ਧੂੜ ਦੇ ਕਿਣਕੇ ਬੜੇ ਜਮੀਨ ਤੋਂ ਉਠਦੇ ਭਾਵ ਧੂੜ ਉਡਦੀ ਹੈ। ੪

ਓਹ ਇਸਤਰੀ, ਕਲਪ ਬ੍ਰਿਛ ਧੁਜ ਲੜਕੇ ਨੂੰ ਵੇਖਕੇ ਲਲਚ ਗਈ ਹੈ। ਵੱਡੇ ਠੱਗ ਦੇ ਸਮਾਨ ਦੋ ਨੇਤ੍ਰ ਠੱਗਣ ਵਾਸਤੇ ਜਾਂ ਠੱਗ ਵਾਂਗ ਓਧਰ ਨੂੰ ਲਗਾ ਛੱਡੇ ਸੂ। ੫

ਰਾਜੇ ਦੀ ਧੀ ਉਸ ਦਾ ਅਲੋਕ=ਅਸਚਰਜ, ਬਰ=ਸ੍ਰੇਸ਼ਟ ਸੁੰਦਰ ਰੂਪ ਵੇਖਕੇ ਜਾਂ ਜਦੋਂ ਹੀ ਵੇਖਿਆ ਹੈ। ਤਦੋਂ ਹੀ ਉਸ ਦਿਆਂ ਅੰਗਾਂ ਨੂੰ ਕਾਮ, ਤੀਰ, ਮਾਰ ਗਿਆ ਹੈ। ਓਹ ਇਸਤਰੀ ਹੱਥਾਂ ਨੂੰ ਕੱਟ ੨ ਕੇ ਖਾਂਦੀ ਹੈ ਪਰ ਵੱਸ ਕੁਛ ਨਹੀਂ ਚੱਲਦਾ ਹੈ। ਜੋ ਪ੍ਰਮੇਸਰ ਨੇ ਮੈਨੂੰ ਖੰਭ ਨਹੀਂ ਦਿਤੇ ਹਨ ਮੈਂ ਇਸ ਨੂੰ ਉਡਕੇ ਜਾ ਮਿਲਾਂ। ੬

ਸਨੇਹਾ ਲਿਖ ਘੱਲਿਆ ਹੈ। ਉਸ ਨੂੰ ਲਲਚਾਇਆ ਹੈ। ਉਸ ਰਾਜੇ ਦੇ ਪੁਤ੍ਰ ਨੂੰ ਇਸਤ੍ਰੀ ਨੇ ਬੁਲਾਕੇ ਡੋਲੇ ਵਿਚ ਬਹਾ ਲਿਆ ਜੋ ਇਸ ਗਲ ਦਾ ਭੇਤ ਕਿਸੇ ਨੇ ਕੁਛ ਨਹੀਂ ਵੇਖਿਆ ਹੈ। ਮਾਨੋ ਪੁਤ੍ਰ ਨੂੰ ਕੋਈ ਅਪੱਛਰਾਂ ਉਡਾਕੇ ਲੈ ਗਈ ਹੈ ਉਸ ਰਾਜੇ ਦੇ ਪੁਤ੍ਰ ਦੀ ਇਸਤਰੀ ਨੇ ਹੈਰਾਨ ਹੋਕੇ ਇੱਕੁਰ ਆਖਿਆ ਹੈ। ੭

ਉਸ ਲੜਕੇ ਦਾ ਪਿਤ ਵੀ ਰੋ ਪਿੱਟਕੇ ਹਾਰ ਗਿਆ ਹੈ। ਪਰ ਉਸਦੀ ਖਬਰ ਕਿਸੇ ਨੇ ਵੀ ਆਕੇ ਨਹੀਂ ਦੱਸੀ ਹੈ। ਫਿਰ ਉਸ ਰਾਜੇ ਦੇ ਪੁਤਰ ਦੀ ਇਸਤਰੀ ਰਾਜੇ ਪਾਸ ਗਈ ਹੈ। ਜਾਕੇ ਇਹ ਆਖਿਆ ਸੁ ਕਿ ਮੇਰੇ ਖਸਮ ਨੂੰ ਪਰੀ ਚੁਰਾਕੇ ਭਾਵ ਉਡਾਕੇ ਚੁੱਕਕੇ ਲੈ ਗਈ ਹੈ। ੮

ਰਾਜੇ ਨੇ ਆਖਿਆ ਉਸਦੀ ਕੋਈ ਖੋਜ ਭਾਲ ਕਰੋ। ਉਸ (ਮੇਰੇ) ਪਾਤਸ਼ਾਹ ਦੇ ਪੁਤ ਨੂੰ ਕਿਤੇ ਜਾਣ ਨ ਦਿਓ। ਕਈ ਆਦਮੀ ਨਗਰ ਤੇ ਨਦੀ ਵਿਚ ਖੋਜਕੇ ਥੱਕ ਗਏ ਹਨ। ਪਰ ਜੋ ਕੁਛ ਓਹ ਰਾਜੇ ਦੀ ਧੀ ਛਲ ਕਰ ਗਈ ਹੈ ਕਿ ਰਾਜ ਕੁਮਾਰ ਨੂੰ ਡੋਲੇ ਵਿਚ ਪਾ ਕੇ ਲੈ ਗਈ ਹੈ ਇਸ ਛਲ ਦਾ ਭੇਤ ਕਿਸੇ ਨੇ ਵੀ ਜੀਅ ਵਿਚ ਨਹੀਂ ਜਾਣਿਆਂ ਹੈ। ੯

ਇਸਤ੍ਰੀ ਨੇ ਇਕ ਵਰ੍ਹਾ ਉਸ ਨੂੰ ਘਰ ਵਿਚ ਰੱਖਿਆ ਹੈ। ਕਿਸੇ ਘਰ ਦੇ ਆਦਮੀ ਨੇ ਵੀ ਦੂਸਰੇ ਕੰਨ ਨਹੀਂ ਸੁਣਿਆਂ ਹੈ। ਕਈਆਂ ਰੀਤੀਆਂ ਨਾਲ ਸਤੀਰ ਕਰਕੇ

ਕਾਮ ਖੇਡ ਖੇਡਣੀ ਕੀਤੀ ਹੈ। ੧੦
ਖੜ੍ਹੋਕੇ, ਭੌਂ ਕੇ, ਉਲਟਿਆਂ ਪੁੱਠਿਆਂ ਸਿੱਧਿਆਂ ਹੋਕੇ ਮਦਾਰੀ ਵਾਂਗ ਉਛਲ ੨ ਕੇ ਜੋ ਆਸਨ ਕੀਤੇ ਜਾਣ ਓਹ ਨਟ ਆਸਣ ਅਖਵਾਂਦੇ ਹਨ। ਲਲਤਾਸਨ=ਪਿਆਰੇ ਪਿਆਰ ਵਾਲੇ ਆਸਨ । ਫੇਰ ਉਲਟੀ ਪੁਲਟੀ ਭਾਵ ਪੁੱਠੀ ਸਿਧੀ ਤਰਾਂ ਦੇ ਆਸਨ। ਕਾਮ ਦਾ ਹੰਕਾਰ ਭਾਵ ਜੋਰ ਨਾਸ ਕੀਤਾ ਹੈ। ਡਰ ਰਤਾ ਨਹੀਂ ਕਰਦੇ ਹਨ। ਰਾਤ ਦਿਨ ਏਹੋ ਹੀ ਕੰਮ ਹੈ। ੧੧
ਭਾਮਾਂ=ਇਸਤ੍ਰੀ ਨੂੰ ਭੋੱਜਿਆ ਤੇ ਬੜਾ ਅਨੰਦ ਪਾਇਆ ਹੈ। ੧੨
ਉਸ ਲੜਕੀ ਦਾ ਪਿਓ ਬਿਕਟ ਕਰਨ ਇਕ ਦਿਨ ਛੇਤੀ ਨਾਲ ਮਹਿਲਾਂ ਵਿਚ ਆ ਗਿਆ ਹੈ। ਲੜਕੀ ਨੇ ਉਸ ਅਪਣੇ ਪਤੀ ਦੀ ਬਾਂਹ ਫੜਕੇ ਅਪਣੇ ਪਿਓ ਨੂੰ ਵਿਖਾਇਆ ਹੈ। ਹੱਥ ਜੋੜਕੇ, ਸਿਰ ਨੀਵਾਂ ਕਰਕੇ, ਹੱਸਕੇ ਆਖਿਆ ਹੈ। ਹੇ ਪਿਤਾ ਜੀ ਸਾਡੇ ਘਰ ਵਿਚ ਅੱਜ ਇਸ ਨੂੰ ਇਕ ਪਰੀ ਸੁੱਟ ਗਈ ਹੈ (ਇਹ ਵਿਚਾਰਾ ਭੁੱਖਾ ਭਾਣਾ ਰੋਂਦਾ ਕੁਰਲਾਂਦਾ ਹੈ)। ੧੩
ਲੜਕੀ ਦੇ ਪਿਓ ਨੇ ਸੱਚ ੨ ਆਖਿਆ ਹੈ। ਮੈਂ ਕੰਨੀ ਸੁਣਿਆਂ ਹੋਇਆ ਸੀ ਕਿ ਪਰੀਆਂ ਚੁੱਕਕੇ ਲੈ ਜਾਂਦੀਆਂ ਹਨ ਭਾਵ ਜਦੋਂ ਇਸ ਲੜਕੇ ਨੂੰ ਪਰੀਆਂ ਚੁੱਕ ਕੇ ਲੈ ਗਈਆਂ ਸੀ ਓਦੋਂ ਸਾਰੇ ਸ਼ਹਿਰ ਵਿਚ ਰੌਲਾ ਪਿਆ ਸੀ ਮੈਂ ਕੰਨੀ ਸੁਣਿਆਂ ਸੀ ਸੋ ਮੈ ਅਜ ਨੇਤ੍ਰਾਂ ਨਾਲ ਵੇਖ ਵੀ ਲਿਆ ਹੈ। ਇਕ ਆਦਮੀ ਅਪਣਾ ਘਰ ਤੋਂ ਨਾਲ ਦਿਤਾ ਹੈ ਅਤੇ ਉਸ ਰਾਜ ਪੁਤਰ ਨੂੰ ਉਸਦੇ ਘਰ ਪੁਚਾ ਦਿਤਾ ਹੈ। ਇਸ ਰਾਜੇ ਲੜਕੀ ਦੇ ਪਿਓ ਮੂਰਖ ਨੇ ਇਸ ਛਲ ਦਾ ਭੇਤ ਕੁਛ ਵੀ ਨਹੀਂ ਸਮਝਿਆ ਹੈ ਕਿ ਮਹਿਲਾਂ ਵਿਚ ਕੀ ਕੁਛ ਹੁੰਦਾ ਰਿਹਾ ਹੈ। ੧੪

## ਚਰਿਤ੍ਰ ੨੫੨

ਬਹੁਤ ਬਲੀ ਸੀ । ਦਲ ਮਲ ਕੇ ਜਿਸ ਨੇ ਅਨੇਕਾਂ ਵੈਰੀ ਜਿੱਤ ਲਏ ਸੀ ਜਿਸ ਦੀ ਸੋਭਾ ਸਾਰੀਆਂ ਇਸਤ੍ਰੀਆਂ ਆਖਦੀਆਂ ਸਨ । ੧
ਇਸਤ੍ਰੀ ਹੋਰ ਗੁਣ ਵਾਲੀ ਜਾਂ ਨਹੀਂ ਵਿਚਾਰੀ ਜਾਂਦੀ ਸੀ। ੨
ਬ੍ਰਹਮਾਂ ਨੇ ਨਹੀਂ ਸਾਜਿਆ ਸੀ । ਕਿਸੇਤਰਾਂ । ਰਾਜੇ ਦੀ ਲੜਕੀ ਦੇ ਘਰ ਦੇ ਹੇਠੋਂ ਦੀ ਓਹ ਦੌੜ ਕੇ ਲੰਘਿਆ । ੩
ਹੰਕਾਰ ਕਰਕੇ ਮਸਤ ਹੋ ਰਹੀ ਸੀ ਅਪਣੀ ਸੋਭਾ ਵਿਚ ਦਬ ਰਹੀ ਸੀ ਭਾਵ ਬੜਾ ਹੰਕਾਰ ਕਰਦੀ ਸੀ ਜਾਂ ਉਸ ਨੂੰ ਅਪਣੀ ਸੋਭਾ ਨਾਲ ਦਬਣਾ ਚਾਹੰਦੀ ਹੈ । ਜਾਂ ਮਸਤਾਈ ਕਰਕੇ ਮਸਤ ਰੀਤ ਤਿਸ ਦੀ ਛਬ ਹੇਠਾਂ ਦਬੀ ਗਈ ਸੀ । ਜੋ ਪਾਨ ਦੀ ਪੀਕ ਉਸ ਦੇ ਉਤੇ ਸੁਟ ਦਿੱਤੀ ਸੂ । ਕਿ ਕਿਸੇ ਤਰਾਂ ਮੇਰੇ ਨਾਲ ਪਿਆਰ ਕਰੇ । ੪
ਰਾਜੇ ਨੇ ਇਸਤ੍ਰੀ ਨੂੰ ਭੌਂ ਕੇ ਵੇਖਿਆ। ਓਹ ਵੀ ਉਸ ਉਤੇ ਫਸ ਗਿਆ।

ਵੇਖਕੇ। ਦੋਹਾਂ ਦੇ ਨੇਤਰਾਂ ਨਾਲ ਨੇਤ੍ਰ ਮਿਲ ਗਏ। ੫
ਰੇਸ਼ਮ ਦੀ ਰੱਸੀ ਹੇਠਾਂ ਨੂੰ ਸੁਟ ਦਿਤੀ। ਉਸ ਨਾਲ ਪੀੜ੍ਹੀ ਬੰਨ ਲਈ ਹੈ। ਖਿੱਚ ਕੇ ਉਸ ਨੂੰ ਅਪਣੇ ਘਰ ਉਤੇ ਚੜ੍ਹਾ ਲਿਆ ਹੈ। ੬
ਸ਼ੋਭਾ ਨੂੰ ਵੇਖਕੇ ਇੱਕੁਰ ਪ੍ਰਸੰਨ ਹੋ ਰਹੀ ਹੈ। ਇਸਤ੍ਰੀ ਜੋੜ ਭਾਵ ਲਗਾ ਰਹੀ ਹੈ ਠੱਗਣ ਵਾਲੀ ਨਜ਼ਰ ਠੱਗ ਦੇ ਵਾਂਗ ਭਾਵ ਚੋਰ ਦੀ ਨਜ਼ਰ ਵਰਗੀ। ੭
ਕਦੀ ਲੰਮੀ ਪੈ ਰਹੇ ਕਦੀ ਉਠਕੇ ਅਨੰਦ ਕਰੇ। ਕਾਮ ਦੇ ਦੁਖ ਨੂੰ ਦੂਰ ਕਰੇ। ਮਾਨੋ ਗਰੀਬ ਦੇ ਹਥ ਧਨ ਲਗ ਗਿਆ ਹੈ। ੮
ਮਦਨੋਦਿਤ=ਇਕ ਆਸਣ ਦਾ ਨਾਮ ਹੈ। ਕਾਮ ਵਿਚ ਉਛਲਕੇ। ਕਾਮ ਦਾ ਦੁਖ ਨਾਸ ਕਰਕੇ। ਪਿਆਰ ਵਾਲੇ ਆਸਣ ਵੀ ਅਨੇਕ ਵਾਰ ਕੀਤੇ। ੯
ਪੁਰਸ਼ ਇਸਤਰੀ ਅਨੰਦ ਵਿਚ ਮਿਲ ਗਏ ਭਾਵ ਗੁਟ ਹੋ ਗਏ। ਜੋ ਸੰਭਾਲ ਵੀ ਨ ਰਹੀ। ੧੦
ਇਸਤ੍ਰੀ ਆਦਮੀ ਨੂੰ ਛੱਡਣਾ ਨਹੀਂ ਸੁਹਾਂਦੀ ਹੈ। ੧੧
ਪਿਓ ਆ ਗਿਆ ਹੈ। ਜਿਸ ਕਰਕੇ ਏਹੋ ਹੀ ਪਤੀ ਪਿਓ ਪਾਸੋਂ ਲਈਏ। ੧੨
ਆਪ ਉਠ ਕੇ ਪਿਓ ਨੂੰ ਅਗੋਂ ਮਿਲਨ ਵਾਸਤੇ ਗਈ ਹੈ। ਅਤੇ ਪਿਓ ਨੂੰ ਆਖਿਆ ਹੈ। ਇਕ ਕਿਸੇ ਵਿਚਾਰੇ ਰਾਜੇ ਨੇ ਬਹੁਤ ਸਾਰਾ ਸੁੱਖਾ ਖਾਧਾ ਪੀਤਾ ਹੋਇਆ ਹੈ। ਇਸ ਲਈ ਉਸ ਦੀ ਮਤ ਮਾਰੀ ਗਈ ਹੋਈ ਹੈ। ੧੩
ਸੁੱਖੇ ਕਰਕੇ ਉਸ ਨੂੰ ਹੋਸ਼ ਨਹੀਂ ਰਹੀ ਹੈ। ਓਹ ਆਪਣਾ ਘਰ ਭੁਲਕੇ ਸਾਡੇ ਘਰ ਆ ਵੜਿਆ ਹੈ। ੧੪
ਤਾਂ ਮੈਂ ਵੇਖਕੇ ਉਸ ਨੂੰ ਫੜ ਲਿਆ ਤੇ ਕੁਛ ਅੰਨ ਖਾਣ ਨੂੰ ਦਿਤਾ ਹੈ। ਹੁਣ ਜੋ ਤੁਸੀਂ ਆਖੋ ਸੋ ਕਰੀਏ। ਚਾਹੇ ਜੀਊਂਦਾ ਛੱਡ ਦਿਓ ਚਾਹੇ ਜੀਅ ਤੋਂ ਮਾਰ ਘੱਤੋ। ੧੫
(ਇਹ ਪਿਓ ਨੇ ਰਾਜਨੀਤ ਦਸੀ ਹੈ ਧੀ ਨੂੰ ਜਾਂ ਧੀ ਨੇ ਪਿਓ ਨੂੰ) ਜੇ ਵੈਰੀ ਵੀ ਘਰ ਵਿਚ ਚੱਲ ਕੇ ਆ ਜਾਵੇ। ਜੇ ਕੋਈ ਰਾਜਾ ਉਸ ਨੂੰ ਫੜਕੇ ਮਾਰ ਦੇਵੇ ਤਾਂ ਜਮ ਉਸ ਨੂੰ ਨਰਕ ਵਿਚ ਪਾਂਦਾ ਹੈ। ਜਗਤ ਵੀ ਉਸ ਨੂੰ ਚੰਗਾ ਨਹੀਂ ਆਖਦਾ ਹੈ। ੧੬
ਉਸ ਨੂੰ ਧਰਮ ਦਾ ਭਰਾ ਜਾਣੀਦਾ ਹੈ। ਓਹ ਵੈਰੀ ਜੋ ਕੁਛ ਆਖੇ ਓਹ ਕਰੀਏ ਜਾਂ ਹੇ ਰਾਜਾ ਜੋ ਤੁਸੀਂ ਆਖੋ ਓਹੋ ਹੀ ਕਰੀਏ ਪਰ ਭੁਲਕੇ ਵੀ ਉਸਦਾ ਨੁਕਸਾਨ ਨਹੀਂ ਕਰਨਾ ਚਾਹੀਦਾ ਹੈ। ੧੭
ਤਾਂ ਲੜਕੀ ਦੇ ਪਿਓ ਨੇ ਉਸ ਨੂੰ ਅਪਣੇ ਪਾਸ ਬੁਲਾ ਘਲਿਆ ਹੈ। ਅਪਣੀ ਲੜਕੀ ਉਸ ਨੂੰ ਦੇ ਦਿਤੀ ਹੈ। ੧੮
ਧੀ ਉਸ ਨੂੰ ਦੇ ਦਿਤੀ ਤੇ ਮਨ ਵਿਚ ਸ਼ੋਕ ਨਹੀਂ ਕੀਤਾ ਹੈ। ਪ੍ਰਜੋਗ=ਮੰਤ੍ਰ ਜਾਂ ਛਲ ਭਾਵ ਧੀ ਦਾ ਗੁਝਾ ਅਗੁਝਾ ਭਾਵ ਬਹੁਤ ਛਪਿਆ ਹੋਇਆ ਜੋ ਛਲ ਹੈ ਜਾਂ ਜੇਹੜਾ ਗੁੱਸੇ ਨਾਲ ਪ੍ਰਗਟ ਵਲ ਹੁੰਦਾ ਹੈ ਓਹ ਨਹੀਂ ਵੇਖਿਆ ਹੈ ਭਾਵ ਵਾਧੂ ਗੱਲਾਂ ਜਾਣ ਦਿਤੀਆਂ ਹਨ। ਭਾਵ ਜੇਹੜਾ ਛਪਿਆ ਹੋਇਆ

ਤਾਤ ਪਰਜ ਸੀ ਓਹ ਪ੍ਰਗਟ ਕਰਕੇ ਕੁਛ ਕਦਰ ਵੀ ਨਹੀਂ ਆਖਿਆ ਵੇਖਿਆ ਹੈ ਓਹ ਛਪਿਆ ਹੀ ਰਹਿਣ ਦਿਤਾ ਹੈ । ੧੯

ਮਨ ਭਾਂਦੇ ਪਤੀ ਨੂੰ ਪਾ ਲਿਆ ਹੈ । ਨਾਗਰ=ਸਿਆਣਾ ਆਦਮੀ ਇਸਤ੍ਰੀ ਨੂੰ ਲੈਕੇ ਘਰ ਨੂੰ ਚਲਿਆ ਗਿਆ ਹੈ । ੨੦

## ਚਰਿਤ੍ਰ ੨੫੩

ਛੱਤ੍ਰਣੀ ਇਸਤ੍ਰੀ ਦਾ ਨਾਮ ਜੀਓ ਜਗਤ ਆਖਦਾ ਸੀ । ਮਾਣਕ ਚੰਦ ਨੇ ਉਸ ਨੂੰ ਵਿਆ-ਹਿਆ ਹੈ । ਭਰਾ=ਭਰਿਆ ਭਾਵ ਅਨੰਦ ਲਿਆ ਹੈ । ੧

ਓਹ ਮੂਰਖ ਇਕ ਜੱਟੀ ਨਾਲ ਪ੍ਰੀਤੀ ਕਰਦਾ ਹੈ । ਲੰਮੇ ਢਿਡ ਵਾਲਾ ਪਸ਼ੂ ਦਾ ਅਵਤਾਰ ਹੈ । ਪ੍ਰਮੇਸ਼ਰ ਨੇ ਖੋਤੇ ਦੀ ਜੂਨ ਵਿਚ ਸੁਟਿਆ ਹੈ । ੨

ਲੋਕਾਂ ਤੋਂ ਉਸ ਨੂੰ ਬਹੁਤ ਲਜਿਆ ਔਂਦੀ ਸੀ । ਇਸ ਲਈ ਉਸ ਨੂੰ ਘਰ ਨਹੀਂ ਲਿਔਂਦਾ ਸੀ । ਇਸ ਲਈ ਉਸ ਨੇ ਉਸ ਇਸਤ੍ਰੀ ਨੂੰ ਹੋਰ ਪਿੰਡ ਵਿਚ ਰੱਖਿਆ ਸੀ ਇਸ ਗੱਲ ਦੇ ਚੰਦ ਸੂਰਜ ਗਵਾਹ ਹਨ । ੩

ਘੋੜੇ ਉਤੇ ਚੜ੍ਹਕੇ ਓਥੇ ਜਾਂਦਾ ਹੈ । ਕਿਸੇ ਦੀ ਲੱਜਿਆ ਕਰਕੇ ਨਹੀਂ ਸ਼ਰਮ ਕਰਦਾ ਹੈ । ਪਰ ਏਧਰ ਜੀਓ ਉਸ ਦੀ ਇਸਤ੍ਰੀ ਜੀਅ ਵਿਚ ਬੜਾ ਸੜਦੀ ਹੈ । ਇਹ ਇਕ ਤ੍ਰਖਾਣ ਨਾਲ ਪ੍ਰੀਤੀ ਕਰਦੀ ਹੈ । ੪

ਜਦੋਂ ਓਹ ਘੋੜੇ ਉਤੇ ਚੜ੍ਹਕੇ ਉਸ ਇਸਤਰੀ ਦੇ ਪਿੰਡ ਨੂੰ ਚਲਿਆ ਜਾਂਦਾ ਹੈ । ਤਾਂ ਜੀਓ ਤ੍ਰਖਾਣ ਨੂੰ ਘਰ ਬੁਲਾ ਲੈਂਦੀ ਹੈ । ੫

ਇਕ ਦਿਨ ਜੀਓ ਦੀ ਸ਼ਰਤ ਨਣਾਨ ਦੇ ਨਾਲ ਪੈ ਗਈ ਹੈ ਹਸਦੀਆਂ ਹਸਦੀਆਂ ਦੋਹਾਂ ਨੇ ਇੱਕੁਰ ਆਖੀ ਹੈ । ੬

ਫੇਰ ਮੈਂ ਓਸੇ ਪਾਸੋਂ ਬ੍ਰਾਹਮਣਾਂ ਨੂੰ ਅੰਨ ਖੁਆਵਾਂਗੀ । ੭

ਪਤੀ ਹੁਣੇ ਹੀ ਹੋਰ ਪਾਸੇ ਗਿਆ ਵੇਖਿਆ ਹੈ । ਤਾਂ ਤਰਖਾਣ ਨੂੰ ਬੁਲਾ ਘੱਲਿਆ ਹੈ । ੮

ਜਦੋਂ ਮੂਰਖ, ਜੱਟੀ ਨਾਲ ਘੱਟਾ ਛਾਣਕੇ ਆਇਆ ਹੈ । ਆਕੇ ਕੀ ਵੇਖਿਆ ਹੈ ਕਿ ਇਸਤਰੀ ਕਿਸੇ ਹੋਰ ਨਾਲ ਘੱਟਾ ਛਾਣਦੀ ਹੈ ਤਾਂ ਬੜਾ ਗੁੱਸੇ ਵਿਚ ਆਇਆ ਹੈ । ਮਹਾ ਪਸ਼ੂ ਤਲਵਾਰ ਕੱਢਕੇ ਦੌੜਿਆ ਹੈ । ਪਰ ਇਕ ਸਖੀ ਨੇ ਹੱਥ ਤੋਂ ਫੜ ਲਿਆ ਹੈ ਭਾਵ ਇਸਤ੍ਰੀ ਨੇ ਇਕ ਹਥ ਨਾਲ ਹੀ ਫੜ ਲਿਆ ਹੈ । ੯

ਉਸ ਤਰਖਾਣ ਨੇ ਉਠਕੇ ਇਸ ਨੂੰ ਇਕ ਲੱਤ ਮਾਰੀ ਹੈ । ਪਸ਼ੂ ਧਰਤੀ ਉਤੇ ਡਿੱਗ ਪਿਆ ਹੈ । ਦੇਹ ਲਿੱਸੀ ਸੀ ਇਸ ਲਈ ਉੱਠ ਨਹੀਂ ਸਕਿਆ ਹੈ । ਓਹ ਤਰਖਾਣ ਮਿਤ੍ਰ ਪਤਲਾ ਸੀ ਇਸ ਲਈ ਦੌੜ ਗਿਆ ਹੈ । ੧੦

ਬਹੁਤ ਚਿਰ ਪਿਛੋਂ । ਤਾਂ ਇਸਤ੍ਰੀ ਪੈਰੀਂ ਆ ਲੱਗੀ ਹੈ । ਹੇ ਪਤੀ ਜੇ ਤੂੰ ਮੇਰਾ ਕੋਈ ਦੋਸ਼ ਵੇਖਿਆ ਹੈ ਤਾਂ ਮੈਨੂੰ ਬੇਸ਼ਕ ਤਲਵਾਰ ਕੱਢਕੇ ਮਾਰ ਘੱਤ । ੧੧

ਜਿਸਨੇ ਨਿਡਰ ਹੋਕੇ ਤੈਨੂੰ ਲੱਤ ਮਾਰੀ ਹੈ । ਉਸਦੇ ਅੱਗੇ ਮੈਂ ਵਿਚਾਰੀ ਕੀ ਚੀਜ਼

ਹਾਂ। ਜਿਸਦੇ ਮਾਰਿਆਂ ਤੁਸੀਂ ਜ਼ਮੀਨ ਉਤੇ ਜਾ ਪਏ ਹੋ। ਭੁਆਟਣੀ ਖਾਕੇ ਜਾ ਪਏ ਹੋ
ਤੁਹਾਨੂੰ ਕੁਛ ਵੀ ਹੋਸ਼ ਨਹੀਂ ਰਹੀ ਹੈ। ੧੨
ਜੇਹੜਾ ਤੁਹਾਡੇ ਪਾਸੋਂ ਨਹੀਂ ਡਰਿਆ ਸਗੋਂ ਲੱਤਾਂ ਨਾਲ ਮਾਰ ਗਿਆ ਹੈ। ਉਸ ਦੇ
ਅੱਗੇ ਵੇਖ ਖਾਂ ਮੈਂ ਵਿਚਾਰੀ ਕਮਜ਼ੋਰ ਇਸਤ੍ਰੀ ਕੀ ਹਾਂ। ੧੩
ਜਦੋਂ ਉਸ ਨੇ ਮੇਰਾ ਰੂਪ ਸੁੰਦਰ ਵੇਖਿਆ। ਓਸੇ ਸਮੇਂ ਉਸ ਨੂੰ ਕਾਮ ਨੇ ਤੀਰ ਮਾਰਿਆ
ਸੀ। ਜੋਰਾਵਰੀ ਦੇ ਨਾਲ ਆਕੇ ਉਸ ਨੇ ਮੈਨੂੰ ਫੜ ਲਿਆ ਸੀ। ਉਸ ਨੇ ਜੋਰ ਨਾਲ
ਮੈਨੂੰ ਅਪਣੀਆਂ ਲੱਤਾਂ ਹੇਠਾਂ ਦਬ ਲਿਆ ਸੀ। ੧੪
ਮੇਰਾ ਤਾਂ ਧਰਮ ਆਪ ਪ੍ਰਮੇਸਰ ਨੇ ਬਚਾਇਆ ਹੈ। ਜਿਸ ਕਰਕੇ ਆਪ ਦਾ
ਦਰਸ਼ਨ ਪਾਇਆ ਹੈ। ਜੇ ਤੁਸੀਂ ਹੁਣ ਇਸ ਥਾਂ ਨ ਔਂਦਿਓ ਤਾਂ ਉਸ ਆਦਮੀ
ਨੇ ਜੋਰਾਵਰੀ ਨਾਲ ਮੇਰੇ ਨਾਲ ਖਰਾਬੀ ਜ਼ਰੂਰ ਕਰ ਜਾਣੀ ਸੀ। ੧੫
ਪਰੀਛਾ=ਜੋਤਸ਼। ਜੇ ਤੁਸੀਂ ਵੇਖ ਲਓ ਕਿ ਮੈਂ ਆਪ ਨੂੰ ਪਿਸ਼ਾਬ ਨਾਲ ਦੀਵਾ ਬਲ
ਦਾ ਵਿਖਾ ਦਿਆਂ। ਤਾਂਤੇ ਤੁਸੀਂ ਹਸ ੨ ਕੇ ਮੇਰੇ ਨਾਲ ਗ੍ਰਹਸਤ ਧਰਮ ਕਰੋਗੇ
ਨਾ। ੧੬ ਇਕ ਭਾਂਡੇ ਵਿਚ ਜਾਕੇ ਪਿਸ਼ਾਬ ਕੀਤਾ। ਜਿਸ ਵਿਚ
ਪਹਿਲੇ ਤੇਲ ਪਾ ਆਈ ਸੀ। ਹੇ ਪਤੀ ਤੇਰੇ ਤੋਂ ਮੇਰਾ ਮਨ ਬੜਾ ਡਰਿਆ ਹੈ।
ਇਸ ਲਈ ਬਹੁਤ ਪਿਸ਼ਾਬ ਕੀਤਾ ਹੈ। ੧੭
ਪਿਸ਼ਾਬ ਕੀਤਿਆਂ ਸਾਰਾ ਭਾਂਡਾ ਭਰ ਗਿਆ ਹੈ। ਬਾਕੀ ਬਚਿਆ ਪਿਸ਼ਾਬ
ਜ਼ਮੀਨ ਉਤੇ ਜਾ ਪਿਆ ਹੈ। ਤੁਹਾਡਾ ਡਰ ਬੜਾ ਜ਼ੋਰ ਵਾਲਾ ਹੈ। ਜਿਸ ਕਰ
ਕੇ ਮੇਰੇ ਪ੍ਰਾਣ ਡਰਦੇ ਹਨ। ੧੮
ਓਸੇ ਤੇਲ ਨਾਲ ਦੀਵਾ ਜਗਾਇਆ ਹੈ। ਪਤੀ ਦੇ ਵੇਖਦਿਆਂ ਜਿਸ ਨੂੰ ਪਿਸ਼ਾਬ ਆਖਿਆ
ਸੀ। ੧੯ ਹੁਣ ਮੈਂ ਤੇਰਾ ਦਾਸ ਹੋ ਗਿਆ ਹਾਂ। ੨੦
ਤੂੰ ਪਿਸ਼ਾਬ ਦੇ ਨਾਲ ਦੀਵਾ ਜਗਾ ਦਿਤਾ ਹੈ। ਗਲ ਵਿਚ ਪੱਲਾ ਪਾਕੇ ਇਸਤ੍ਰੀ ਦੀ ਪੈਰੀ
ਪੈ ਗਿਆ ਹੈ। ਚਾਰ ਘੜੀਆਂ ਤਕ ਨਕ ਰਗੜਦਾ ਰਿਹਾ ਹੈ। ੨੧
ਏਹੋ ਜਹਿਆ ਤਮਾਸ਼ਾ ਇਕ ਰਾਜੇ ਰਸਾਲੂ ਨੇ ਅੱਖੀ ਵੇਖਿਆ ਸੀ। ਜਾਂ ਅਜ ਮੈਂ ਵੇਖਿਆ
ਹੈ। ਹੇ ਮਿਤ੍ਰ ਇਸਤ੍ਰੀ ਮੈਂ ਤੈਨੂੰ ਸੱਚ ਆਖਦਾ ਹਾਂ। ੨੨
ਤੇਰਾ ਦਾਸ ਹੋਕੇ ਹੁਣ ਮੈਂ ਤੇਰਾ ਪਾਣੀ ਭਰਦਾ ਹਾਂ। ੨੩
ਹੇ ਮਾਲਕ ਸਵੇਰੇ ਜਰੂਰ ਬ੍ਰਾਹਮਣਾਂ ਨੂੰ ਭੋਜਨ ਛਕਾਓ। ਤਾਂ ਜੋ ਇਹ ਪਾਪ ਦੋਸ਼ ਸਾਡੇ
ਸਿਰ ਤੋਂ ਲਹਿ ਜਾਵੇ। ਚੰਗੀਤਰਾਂ ਪਹਿਲੇ ਬ੍ਰਾਹਮਣਾਂ ਨੂੰ ਅੰਨ ਖੁਆਓ। ੨੪
ਪ੍ਰਮੇਸਰ ਦੇ ਮਾਰੇ ਇਸ ਮੂਰਖ ਆਦਮੀ ਨੇ ਕੁਛ ਵੀ ਇਹ ਛਲ ਨਹੀਂ ਸਮਝਿਆ ਹੈ।
ਸਵੇਰੇ ਜਾਂ ਚੰਗੀਤਰਾਂ ਬ੍ਰਾਹਮਣਾਂ ਨੂੰ ਭੋਜਨ ਕੀਤਾ ਹੈ। ੨੫
ਜੇਹੜੀ ਇਸਤ੍ਰੀ ਨੇ ਆਖੀ ਓਹੋ ਹੀ ਰੀਤੀ ਉਸ ਨੇ ਕੀਤੀ ਹੈ। ਇਸ ਛਲ ਦੇ ਕਰਨ
ਨਾਲ ਇਸ ਇਸਤ੍ਰੀ ਨੇ ਅਪਣੀ ਨਣਾਨ ਪਾਸੋਂ ਸ਼ਰਤ ਜਿੱਤ ਲਈ ਹੈ। ਮੂਤ ਨੂੰ ਤੇਲ

ਕਰਕੇ ਦੀਵੇ ਵਿਚ ਜਗਾਇਆ ਹੈ। ਪਤੀ ਤੋਂ ਬ੍ਰਹਮ ਦੰਡ ਵੀ ਕਰਵਾਇਆ ਹੈ। ੨੬
ਬਹੁਤ ਸਿਆਣਾ ਕਹਾਂਦਾ ਸੀ। ਭੁਲ ਕੇ ਵੀ ਭੰਗ ਨਹੀਂ ਪੀਂਦਾ ਸੀ। ਅੱਖਾਂ ਨਾਲ ਕਰ ਵਿਖਾਇਆ ਹੈ। ਭਰਮਾਇਆ ਹੈ। ੨੭
ਮੂਤ ਬਾਲ ਕੇ । ਉਲਟਾ ਉਸ ਤੋਂ ਬ੍ਰਹਮ ਭੋਜ ਕਰਵਾਇਆ ਹੈ। ਪਤੀ ਨੇ ਜਾਣਿਆਂ ਕਿ ਮੇਰੇ ਘਰ ਪਤਿਬ੍ਰਤਾ ਇਸਤ੍ਰੀ ਹੈ। ੨੮

## ਚਰਿੱਤ੍ਰ ੨੫੪

ਇਕ ਵੇਸਵਾ ਅਸਾਂ ਕਿਸੇ ਥਾਂ ਸੁਣੀ ਹੈ। ਪਾਤ੍ਰ ਕਲਾ ਉਸ ਦਾ ਨਾਮ ਸੀ ਜੋ ਬਹੁਤ ਹੀ ਗੁਣਵਾਨ ਸੀ। ਇਸਤ੍ਰੀ ਦੀ ਸੋਭਾ ਜਾਂ ਪ੍ਰਕਾਸ਼ਤਾ । ਇੰਦਰ ਦੀ ਪਰੀ ਰੰਭਾ ਦਾ ਮਨ ਵੀ ਲੱਜਿਆ ਕਰਦਾ ਸੀ ਕਿ ਮੈਂ ਕੀ ਚਤਰ ਤੇ ਸੁੰਦਰ ਹਾਂ। ੧
ਨਿਸਾਕਰ=ਚੰਦ ਦੀਆਂ ਕਲਾਂ ਪ੍ਰਗਟ ਹੋਈਆਂ ਹਨ ਮਾਨੋ। ੨
ਵੇਸ਼ਵਾ ਦੇ ਵੱਸ ਹੋ ਗਏ। ਰਾਤ। ਘਰ। ਕਦੀ ਜਾਂ ਕਿਸੇ ਸਮੇਂ ਵੀ। ੩
ਰਾਣੀ ਨੇ ਵੇਸ਼ਵਾ ਪਾਸ ਅਪਣੀ ਗੋਲੀ ਘੱਲੀ ਹੈ। ਬਹੁਤ ਸਾਰਾ ਧਨ ਦੇਕੇ ਨਾਲ ਇੱਕੁਰ ਆਖ ਘਲਿਆ ਹੈ । ਸਖੀ ਨੇ ਜਾਂਕੇ ਆਖਿਆ ਹੈ ਕਿ ਬਿਸ਼ਨ ਮਤੀ ਰਾਣੀ ਤੇਰਾ ਸਾਰਾ ਦਲਿਦਰ ਦੂਰ ਕਰ ਦੇਵੇਗੀ। ੪
ਵੇਸ਼ਵਾ ਨੇ ਆਖਿਆ ਕਿ ਪਹਿਲੇ ਸਾਰਾ ਧਨ ਸਰਾਫ ਦੇ ਘਰ ਰੱਖ ਦਿਓ (ਮਤੇ ਪਿਛੋਂ ਤੁਸੀਂ ਮੁਕਰ ਜਾਓ) ਕੰਮ ਹੋ ਗਿਆ ਹੈ । ਭਾਵ ਸਰਾਫ ਦੇ ਘਰ ਧਨ ਰਖਿਆ ਗਿਆ ਹੈ ਇਹ ਮੈਨੂੰ ਆਕੇ ਆਖ ਦਿਓ । ੫
ਬਸ ਜਦੋਂ ਸੂਰਜ ਛਪ ਗਿਆ ਤੇ ਰਾਤ ਹੋ ਆਈ ਹੈ। ਤਦੋਂ ਰਾਜੇ ਨੇ ਵੇਸ਼ਵਾ ਬੁਲਾ ਘੱਲੀ ਹੈ। ੬ ਇਸਤ੍ਰੀ ਚੰਬੜਕੇ। ਅੱਧੀ ਰਾਤ ਨੂੰ । ੭
ਓਸੇ ਦੀ ਕਟਾਰੀ ਲੈਕੇ ਓਸੇ ਦੇ ਢਿਡ ਵਿਚ ਮਾਰੀ ਹੈ। ਫੇਰ ਉਠਕੇ ਰੋਣਾ ਕੀਤਾ ਹੈ। ਕਿਲਕਟੀ=ਕਿਲਕਾਰੀ ਜਾਂ ਚੀਕ ਮਾਰਕੇ ਕੀ ਕਾਰਨ ਹੋਇਆ ਹੈ। ੮
ਨਗਰ ਵਿਚ ਰੌਲੀ ਪੈ ਗਈ ਹੈ। ਰਾਜੇ ਨੂੰ ਮੋਇਆ ਹੋਇਆ ਆਕੇ ਵੇਖਿਆ ਹੈ। ਹੈ ਹੈ ਕਰਕੇ ਜ਼ਮੀਨ ਉਤੇ ਬੇਹੋਸ਼ ਹੋਕੇ ਡਿੱਗ ਪਏ ਹਨ। ਪਰਜਾ ਦੇ ਲੋਕ ਸਿਰ ਵਿਚ ਸੁਆਹ ਪਾਕੇ ਬੇਹੋਸ਼ ਹੋਕੇ ਜਮੀਨ ਉਤੇ ਦੁਖ ਪਾਕੇ ਡਿੱਗ ਪਏ ਹਨ। ੯
ਉਤਨੇ ਚਿਰ ਨੂੰ ਰਾਣੀ ਵੀ ਆ ਗਈ ਹੈ। ਰਾਜੇ ਨੂੰ ਮੋਇਆ ਹੋਇਆ ਵੇਖਕੇ ਬਹੁਤਦੁਖੀ ਹੋਈ ਹੈ। ਪਹਿਲੇ ਚੰਗੀਤਰਾਂ ਵੇਸ਼ਵਾ ਦਾ ਘਰ ਲੁਟ ਲਿਆ ਹੈ। ਫੇਰ ਓਸੇ ਕਟਾਰੀ ਨਾਲ ਉਸ ਦਾ ਢਿੱਡ ਪਾੜ ਸੁਟਿਆ ਹੈ। ੧੦
ਫੇਰ ਓਹੋ ਹੀ ਕਟਾਰੀ ਕੱਢਕੇ ਅਪਣੀ ਛਾਤੀ ਵਿਚ ਮਾਰਨ ਲੱਗੀ ਹੈ । ਛੇਤੀ ਨਾਲ ਸਖੀ ਨੇ (ਜੋ ਇਸ ਛੱਲ ਦਾ ਸਾਰਾ ਭੇਤ ਜਾਣਦੀ ਸੀ ਜਾਂ ਜਿਸ ਨੂੰ ਪਹਿਲਾਂ ਹੀ ਆਖਿਆ ਹੋਇਆ ਸੀ ਕਿ ਮੈਂ ਅਪਣੇ ਪੇਟ ਵਿਚ ਕਟਾਰੀ ਮਾਰਨ ਲਗਾਂਗੀ ਤੂੰ ਛੇਤੀ ਨਾਲ ਮੇਰੀ ਬਾਂਹ ਫੜ ਲਵੀਂ) ਬਾਂਹ ਫੜ ਲਈ ਹੈ ਤੇ ਓਹ

ਕਟਾਰੀ ਛਾਤੀ ਵਿਚ ਲੱਗਣ ਨਹੀਂ ਦਿਤੀ ਹੈ। ੧੧
ਪਹਿਲੇ ਵੇਸਵਾ ਪਾਸੋਂ ਪਤੀ ਨੂੰ ਮਰਵਾਇਆ ਹੈ। ਫੇਰ ਆਪ ਵੇਸਵਾ ਨੂੰ ਮਾਰਿਆ ਹੈ। ਫੇਰ ਅਪਣੇ ਪੇਟ ਵਿਚ ਕਟਾਰੀ ਨੂੰ ਮਾਰਨ ਲੱਗੀ ਹੈ ਇੱਕੁਰ ਦਾ ਛਲ ਇਸਤ੍ਰੀ ਨੇ ਕੀਤਾ ਹੈ। ੧੨

## ਚਰਿਤ੍ਰ ੨੫੫

ਦੌਲਾ ਦੀ ਗੁਜਰਾਤ=ਸ਼ਹਿਰ ਦਾ ਨਾਮ ਹੈ। ਚਾਰ ਵਰਨ=ਖੱਤ੍ਰੀ, ਬ੍ਰਾਹਮਣ, ਸੂਦ, ਵੈਸ਼। ੧
ਲਾਹੌਰ ਮਤੀ ਇਸਤ੍ਰੀ ਦਾ ਨਾਮ ਹੈ। ਅਕਲ ਦੀ ਛੱਤ੍ਰਾਣੀ ਸੀ ਭਾਵ ਖੱਤਰੀ ਬੁਧਿ (ਕਹਾਵਤ ਸਿਆਣੀ ਹੈ) ਜੋ ਬਹੁਤ ਰੀਤੀ ਕਰਕੇ ਗੁਣ ਵਾਲੀ ਸੀ ਜਾਂ ਵਿਚਾਰੀ ਹੈ। ਇਕ ਆਦਮੀ ਨੇ ਇਸ ਇਸਤ੍ਰੀ ਨੂੰ ਵਿਆਹਿਆ ਸੀ। ੨
ਉਸ ਇਸਤ੍ਰੀ ਨੂੰ ਓਹ ਆਦਮੀ ਛੱਡਕੇ ਪਿਤਾ ਦੇ ਘਰ ਤੇ ਆਪ ਆ ਗਿਆ ਹੈ ਭਾਵ ਕਿਤੇ ਚਲਿਆ ਗਿਆ ਹੈ ਜਾਂ ਪਿਤਾ ਦੇ ਘਰ ਹੀ ਛੱਡ ਆਇਆ ਹੈ ਜਾਂ ਆਪ ਓਹ ਓਥੇ ਉਸ ਇਸਤਰੀ ਨੂੰ ਛਡਕੇ ਤੇ ਆਪ ਅਪਣੇ ਪਿਓ ਦੇ ਘਰ ਆ ਗਿਆ ਹੈ ਪਰ ਇਹ ਠੀਕ ਨਹੀਂ ਹੈ ਪਿਛਲਾ ਅਰਥ ਹੀ ਠੀਕ ਹੈ। ਤੇ ਆਪ ਓਹ ਆਦਮੀ ਕਿਸੇ ਹੋਰ ਪਾਸੇ ਨੂੰ ਚਲਿਆ ਗਿਆ ਹੈ। ਇਸ ਇਸਤਰੀ ਦੇ ਪਿਓ ਦੇ ਘਰ ਵਿਚ ਇਕ ਮਲਕ=ਨਾਮ ਦਾ ਗੁੱਜਰ ਰਹਿੰਦਾ ਸੀ। ਇਸ ਨਾਲ ਇਸਤਰੀ ਨੇ ਘੱਟਾ ਛਾਨਣਾ ਚਾਹਿਆ ਹੈ। ੩
ਅਧਾਨ=ਗਰਭ। ਜਿਥੇ ਇਸਦਾ ਪਤੀ ਰਹਿੰਦਾ ਸੀ ਓਧਰ ਦਾ ਰਸਤਾ ਫੜ ਲਿਆ ਹੈ। ੪
ਮੇਰਾ ਸਰੀਰ ਬੜਾ ਦੁਖੀ ਹੋਇਆ। ੫ ਹੇ ਪਤੀ ਤੇਰੇ ਪਾਸੋਂ ਮੈਨੂੰ ਗਰਭ ਹੋ ਗਿਆ ਹੈ। ੬ ਪਾਗੀ=ਪਰੇਮ ਵਿਚ ਪ੍ਰੇਮਣ ਹੋਕੇ ਲੱਗੀ ਹਾਂ। ਅਨੁਰਾਗੀ=ਪ੍ਰੇਮਣ। ਪਥ=ਰਸਤਾ। ੭
ਹੇ ਮਹਾਰਾਜ ਓਹ ਗੱਲ ਆਖੋ ਜਿਸ ਤਰਾਂ ਜੀਅ ਵਿਚ ਸੁਖ ਹੋਵੇ। ਚਾਹੋ ਤਾਂ ਭੁਲਵਾਰ ਕੱਢਕੇ ਮੈਨੂੰ ਮਾਰ ਘੱਤੋ (ਕਿਉਂ ਜੋ ਮੈਂ ਬਿਨਾਂ ਪੁਛੇ ਆ ਗਈ ਹਾਂ)। ੮
ਅਧਾਨਾ=ਪੇਟ। ਪ੍ਰਮਾਨਾ=ਮੰਨਿਆਂ। ੯ ਨਵਾਂ ਮਹੀਨਿਆਂ ਪਿਛੋਂ ਧੀ ਜੰਮੀ। ਮੂਰਖ। ਅਪਣੀ ਧੀ। ੧੦

## ਚਰਿਤ੍ਰ ੨੫੬

ਆਖੀਦੀ ਹੈ। ਦਾਰਾ=ਇਸਤਰੀ। ਨ ਕੰਨਾ ਨਾਲ ਸੁਣੀ ਹੈ ਨ ਅੱਖਾਂ ਨਾਲ ਵੇਖੀ ਹੈ (ਇੱਕੁਰ ਦੀ ਇਸਤ੍ਰੀ ਹੋਰ ਕੋਈ) ਜਿੱਕੁਰ ਦੀ ਸ਼ੋਭਾ ਇਸ ਇਸਤ੍ਰੀ ਦੀ ਹੈ। ੧
ਬ੍ਰਹਮਾ ਨੇ ਨਹੀਂ ਬਣਾਇਆ। ਉਸਦੀ ਸੋਭਾ ਓਸੇ ਨੂੰ ਹੀ ਸੋਭਦੀ ਹੈ। (ਅਨ੍ਹੈ ਅਲੰਕਾਰ ਹੈ) ਦੇਵਤਿਆਂ ਅਤੇ ਦੈਤਾਂ ਦੀਆਂ ਇਸਤਰੀਆਂ ਦੇਖਕੇ ਮੋਹਤ ਹੋ

ਜਾਂਦੀਆਂ ਹਨ ਸੋਭਾ ਨੂੰ। ੨
ਬਾਰਿ=ਇਸਤਰੀਆਂ, ਆਦਮੀਆਂ, ਸੱਪਾਂ, ਕਿੰਨਰਾਂ, ਦੇਵਤਿਆਂ, ਦੈਂਤਾਂ ਦੀਆਂ। ਉਸ ਰਾਜਾ ਦਾ ਰੂਪ ਬੜਾ ਸੁੰਦਰ ਸੀ ਵੇਖਕੇ ਇਸਤ੍ਰੀਆਂ ਪ੍ਰੇਮਣਾ ਹੋ ਗਈਆਂ ਹਨ। ੩
ਉਸ ਰਾਜੇ ਦਾ ਸ਼ਿਕਾਰ ਨਾਲ ਬੜਾ ਪਿਆਰ ਸੀ। ਰਾਜ ਕਰਨ ਵਿਚ ਨਹੀਂ ਮਨ ਰੱਖਦਾ ਸੀ ਭਾਵ ਰਾਜ ਨੂੰ ਚੰਗੀ ਤਰਾਂ ਨਹੀਂ ਕਰਦਾ ਸੀ। ਇਕ ਦਿਨ ਓਹ ਬਣ ਨੂੰ ਤੁਰਿਆ ਜਾਂਦਾ ਸੀ ਕਿ ਉਸ ਦੇ ਅੱਗੇ ਹਰਨ ਉਠ ਦੌੜਿਆ। ਉਸ ਹਰਨ ਦੇ ਮਗਰ ਉਸਨੇ ਘੋੜਾ ਦੁੜਾਇਆ ਹੈ। ੪
ਜਾਂਦਾ ੨ ਕਈ ਜੋਜਨ (ਚਹੁੰ ਕੋਹਾਂ ਦਾ ਇਕ ਜੋਜਨ ਹੁੰਦਾ ਹੈ) ਚਲਿਆ ਗਿਆ ਹੈ। ਰਾਜੇ ਨੇ ਹਰਨ ਦਾ ਪਿਛਾ ਨਹੀਂ ਛੱਡਿਆ ਹੈ। ਰਾਜੇ ਨੇ ਇਕ ਬੜਾ ਗਾਹੜਾ ਬਣ ਵੇਖਿਆ ਹੈ। ਓਹ ਐਡਾ ਡਰੌਣਾ ਹੈ ਜੋ ਆਖਿਆ ਨਹੀਂ ਜਾਂਦਾ ਹੈ। ੫
ਸਾਲ ਤਮਾਲ ਦੇ ਓਥੇ ਬੜੇ ਵੱਡੇ ੨ ਭਾਰੇ ੨ ਰੁੱਖ ਹਨ। ਜਾਮਨੂੰ ਕਦੰਮ, ਬੋਹੜ ਜਟਾਂ ਵਾਲੇ। ਨਰੰਜੀ ਅਤੇ ਮਿਠੇ ਫਲ ਬਹੁਤ ਹੀ ਲੱਗੇ ਹਨ। ਕਈਆਂ ਤਰਾਂ ਦੇ ਰਸਾਂ ਨਾਲ ਮਿਲੇ ਜਾਂ ਭਰੇ ਪਏ ਹਨ। ੬
ਪਿਪਲ, ਤਾੜ ਬ੍ਰਿਛ, ਜਿਥੇ ਖਜੂਰਾਂ ਹਨ। ਸ੍ਰੀ ਵਲ= ਬਿਲ, ਤਾਲ ਬ੍ਰਿਛ, ਸਿਗਰੀ ਬ੍ਰਿਛ ਤਿਸ ਜਗਾ ਹਨ। ਦੋ ਤਰਾਂ ਦੇ ਜਾਮਨੂੰ ਜਿਥੇ ਵਿਰਾਜਦੇ ਹਨ। ਨਰੇਲ, ਅਨਾਰ, ਨਰੰਗੀ ਵਿਰਾਜਦੇ ਹਨ। ੭
ਨਰਗਸ=ਗੁਲ ਦੁਪਹਿਰੀ। ਨੰਦਨ=ਇੰਦਰ ਦਾ ਬਣ। ੮
ਨਦੀ ਬਹੁਤ ਚੰਗੀ ਜਿਸ ਬਣ ਵਿਚ ਵਗਦੀ ਹੈ। ਚਸ਼ਮੇ ਚਲਦੇ ਹਨ। ਓਹ ਆਭਾ= ਸੋਭਾ ਵੇਖਿਆਂ ਹੀ ਬਣ ਔਂਦੀ ਹੈ। ੯
ਓਥੇ ਅਜੇਹੀ ਥਾਂ ਓਹ ਰਾਜਾ ਚਲਿਆ ਗਿਆ ਹੈ। ਓਥੇ ਜਾਕੇ ਉਸ ਨੇ ਉਸ ਹਰਨ ਨੂੰ ਮਾਰ ਲਿਆ ਹੈ। ਜਿਥੇ ਉਸਨੂੰ ਦੇਵਤਿਆਂ ਦੈਂਤਾਂ ਦੀਆਂ ਜਾ=ਜਾਈਆਂ ਹੋਈਆਂ ਭਾਵ ਲੜਕੀਆਂ ਵੇਖਦੀਆਂ ਹਨ। ੧੦
ਸੁਤਾ=ਧੀਆਂ। ਉਸ ਬਣਦੀ ਰਾਖੀ ਕਰਦੀਆਂ ਜਾਂ ਓਥੇ ਰਹਿੰਦੀਆਂ ਹਨ। ਸਦਾ ਹੀ ਓਹ ਓਥੇ ਵਸਾਈ ਰੱਖਦੀਆਂ ਹਨ ਅਪਣੇ ਮਨ ਨੂੰ ਮਿਤਰ ਵਾਂਗ ਭਾਵ ਜਿਸ ਤਰਾਂ ਮਿਤਰ ਨਾਲ ਪਿਆਰ ਰੱਖੀਦਾ ਹੈ ਇਕੁਰ ਓਹ ਉਸ ਬਣ ਨੂੰ ਪਾਲਦੀਆਂ ਹਨ। ੧੧
ਮਦਾ=ਮਸਤ ਰਹਿੰਦੇ ਹਨ ਜਿੱਥੇ ਬਹੁਤ ਹੀ। ਆਦਮੀਆਂ ਤੇ ਸੱਪਾਂ ਦੀਆਂ ਇਸਤ੍ਰੀਆਂ ਨੂੰ ਓਹ ਬਣ ਚਿਤ ਕਰਕੇ ਮੋਹ ਲਿਔਂਦਾ ਹੈ ਭਾਵ ਮੋਹਤ ਕਰਦਾ ਹੈ। ਨਾਚ ਕਰਨ ਵਾਲੀਆਂ ਇਸਤ੍ਰੀਆਂ ਦਾ ਓਥੇ ਕੌਣ ਹਿਸਾਬ ਲਾ ਸਕਦਾ ਹੈ ਭਾਵ ਬਹੁਤ ਹੀ ਓਥੇ ਮੋਹਤ ਹੋਈਆਂ ਪਈਆਂ ਫਿਰਦੀਆਂ ਹਨ। ੧੨
ਓਨਾਂ ਦੀ ਸੋਭਾ ਓਨਾਂ ਨੂੰ ਹੀ ਬਣ ਸਕਦੀ ਹੈ ਹੋਰ ਕੋਈ ਕਿਸ ਕਵੀ ਵਿਚ ਸ਼ਕਤੀ ਹੈ ਕਿ ਓਨਾਂ ਦੀ ਸ਼ੋਭਾ ਦੱਸੇ। ਲਖੈ=ਵੇਖਿਆ। ੧੩

ਉਸ ਰਾਜੇ ਨੇ ਜਦੋਂ ਓਨਾਂ ਨੂੰ ਵੇਖਿਆ ਤਾਂ ਮਨ ਵਿਚ ਬੜਾ ਹੈਰਾਨ ਹੋ ਰਿਹਾ ਹੈ। ਮਨ ਨੂੰ ਭਰ ਭਾਵ ਬਹੁਤ ਹੀ ਪ੍ਰਸੰਨ ਹੋਕੇ ਓਨਾਂ ਨਾਲ ਬਹੁਤ ਹੀ ਉਤਸ਼ਾਹ ਨਾਲ ਨਜ਼ਰ ਜੋੜੀ ਹੈ। ਮਾਨੋ ਚੰਦ ਨਾਲ ਚਕੋਰ ਦਾ ਪਿਆਰ ਹੈ। ੧੪

ਵੈ ਬਾਲ=ਓਹ ਇਸਤ੍ਰੀਆਂ ਵੀ ਪ੍ਰੇਮਣਾਂ ਹੋ ਗਈਆਂ ਹਨ। ਪਿਆਰੇ ਦੇ ਨੇਤ੍ਰ ਵੇਖਕੇ ਸਾਰੀਆਂ ਹੀ ਪ੍ਰਸੰਨ ਹੋ ਗਈਆਂ ਹਨ। ੧੫

ਪਿਆਰੇ ਨੂੰ ਵੇਖਕੇ ਇਸਤ੍ਰੀਆਂ! ਜਿੱਕੁਰ ਮਣੀਆਂ ਤੇ ਲਾਲਾਂ ਦੀ ਮਾਲਾ ਹੁੰਦੀ ਹੈ (ਇੱਕੁਰ ਪਰੋਤੀਆਂ ਭਾਵ ਕੱਠੀਆਂ ਹੋ ਗਈਆਂ ਹਨ) ਪਰ ਲੱਜਿਆ ਔਂਦੀ ਹੈ।ਤੁਰ ੨ ਕੇ ਕੌਰ ਦੇ ਪਾਸ ਔਂਦੀਆਂ ਜਾਂਦੀਆਂ ਹਨ। ੧੬

ਪਿਆਰੇ ਉਤੇ ਮਨ ਨੂੰ ਕੁਰਬਾਨ ਕਰਕੇ ਸੁੱਟ ਦਿੱਤਾ ਹੈ। ਗਹਿਣੇ ਅਤੇ ਚੰਗੇ ੨ ਰੇਸ਼ਮ ਦੇ ਕਪੜੇ ਉਸਦੇ ਉਤੋਂ ਦੀ ਵਾਰ ਘੱਤੇ ਹਨ। ਫੂਲ ਪਾਨ=ਸ਼ਰਾਬ। ੧੭

ਗਹਿਣੇ ਕਪੜੇ ਰੇਸ਼ਮ ਦੇ। ਵਾਰ ਦਿਤੇ ਇਕ ਛਿਨ ਵਿਚ। ੧੮

ਮਾਨੋ ਹਰਨੀਆਂ ਘੰਡੇ ਹੇੜੇ ਦੀ ਅਵਾਜ ਕੰਨਾਂ ਨਾਲ ਸੁਣਕੇ ਪ੍ਰਸੰਨ ਹੋ ਰਹੀਆਂ ਹਨ। ਉੱਕਰ ਹੀ ਇਸਤ੍ਰੀਆਂ ਸਾਰੀਆਂ ਵਿੰਨੀਆਂ ਗਈਆਂ ਹਨ, ਤੇ ਪ੍ਰੇਮ ਦੇ ਤੀਰਾਂ ਨਾਲ ਫੱਟੀਆਂ ਜਾਂ ਬੰਨ੍ਹੀਆਂ ਗਈਆਂ ਹਨ। ੧੯ ਦੇਵਤਿਆਂ ਤੇ ਦੈਤਾਂ ਦੀਆਂ ਇਸਤ੍ਰੀਆਂ। ਜਾ=ਜਾਈਆਂ ਹੋਈਆਂ ਭਾਵ ਧੀਆਂ। ੨੦

ਇਸਤ੍ਰੀਆਂ। ਰਾਜੇ ਵਲ ਨਜ਼ਰ ਜੋੜਕੇ ਵੇਖਦੀਆਂ ਹਨ। ਜਾਂ ਤਾਂ ਅਜ ਅਸੀਂ ਇਸਨੂੰ ਵਰ ਲਵਾਂ ਗੀਆਂ। ਨਹੀ ਤਾਂ ਏਸੇ ਜਗਾ ਅੰਦਰ ਜੁੱਧ ਭੂਮਿਕਾ ਬਣਾਕੇ ਮਰ ਜਾਵਾਂ ਗੀਆਂ। ੨੧ ਦੈਂਤਾਂ ਦੀਆਂ ਧੀਆਂ ਆਖਦੀਆਂ ਹਨ ਅਸੀ ਵਰਾਂਗੀਆਂ। ਦੇਵਤਿਆਂ ਦੀਆਂ ਧੀਆਂ ਆਖਦੀਆਂ ਹਨ ਅਸੀ ਇਸਨੂੰ ਕਰਨਾ ਹੈ। ਜੱਛਾਂ ਕਿੰਨਰਾਂ ਦੀਆਂ ਧੀਆਂ ਆਖਦੀਆਂ ਹਨ ਅਸੀ ਇਸਨੂੰ ਲੈਣਾ ਹੈ। ਨਹੀ ਤਾਂ ਪਿਆਰੇ ਦੇ ਵਾਸਤੇ ਏਥੇ ਹੀ ਜੀਅ ਦੇ ਦਿਆਂਗੀਆਂ। ੨੨ ਵਿਕ ਗਈਆਂ ਹਨ।੨੩

ਬਿਸ਼ਨ, ਬ੍ਰਹਮਾ, ਸ਼ਿਵਜੀ, ਧਰਮ ਰਾਜਾ ਦਾ ਰੂਪ ਬਣ ਬੈਠੀਆਂ। ੨੪

ਇੰਦ੍ਰ, ਸੂਰਜ, ਚੰਦ, ਮਾਨੋ ਕਾਮ ਦਾ ਹੰਕਾਰ ਲਾਹਿਆ ਹੈ। ੨੫

ਸੱਤ ਤਰਾਂ ਦੇ ਭੇਸ ਧਾਰਕੇ ਇਸਤ੍ਰੀਆਂ ਚਲੀਆਂ ਹਨ। ਹੇ ਰਾਜਾ ਸਾਡੀਆਂ ਇਹ ਸੱਤੇ ਧੀਆਂ ਹੁਣ ਵਰ ਲੈ ਰਾਜ ਪਾਟ=ਰਾਜ ਸਿੰਘਾਸਣ। ਮੂਰਖਾਂ ਦੇ ਸਾਰਿਆਂ ਦਲਾਂ ਨੂੰ ਜਿੱਤ ਕੇ। ੨੬ ਛੇਤੀ ਨਾਲ ਪੈਰੀਂ ਪੈ ਗਿਆ। ਰਿਦੇ ਨੂੰ ਬਹੁਤ ਧੜਕਣਾ ਹੋਈ। ੨੭

ਫੇਰ ਦੌੜ ਕੇ ਪੈਰੀਂ ਚੰਬੜ ਗਿਆ। ੨੮

ਮੈ ਓਹੋ ਹੀ ਕਰਾਂਗਾ ਜੋ ਤੁਸੀ ਮੈਨੂੰ ਆਖੋ। ਹੇ ਮਾਲਕ ਤੁਸਾਂ ਮੈਨੂੰ ਗਰੀਬ ਨੂੰ ਅਜ ਸਨਾਥ=ਸਫਲ ਸਹਿਤ ਮਾਲਕ ਦੇ ਮਾਲਕ ਵਾਲਾ ਭਾਵ ਦਰਸ਼ਨ ਦੇਕੇ ਨਿਹਾਲ ਕੀਤਾ ਹੈ। ੩੦ ਇੱਕੁਰ ਸੁਣਕੇ ਓਹ ਦੇਵਤਿਆਂ ਦੀਆਂ ਸ਼ਕਲਾਂ ਤੋਂ ਲੋਪ ਹੋ ਗਈਆਂ ਹਨ ਤੇ ਰਾਜਿਆਂ ਦੀਆਂ ਇਸਤ੍ਰੀਆਂ ਬਣ ਬੈਠੀਆਂ ਹਨ।

ਤੀਰ=ਪਾਸ। ਏਥੇ ਹੀ ਸਾਨੂੰ ਵਰ ਲਓ। ੩੧
ਉਸ ਬੇ ਸਮਝ ਨੇ ਕੁਛ ਨਹੀ ਵੇਖਿਆ ਹੈ। ਓਨਾਂ ਨੂੰ ਛੇਤੀ ਨਾਲ ਵਰ ਲਿਆ ਹੈ, ਦੇਵਤਿਆਂ ਦੇ ਬਚਨਾਂ ਨੂੰ ਮੰਨਕੇ ਭਾਵ ਪਿਛੇ ਸੱਤਾਂ ਦੇਵਤਿਆਂ ਨੇ ਜੋ ਇਸਤ੍ਰੀਆਂ ਹੀ ਦੇਵਤਿਆਂ ਦਾ ਰੂਪ ਧਾਰੀ ਬੈਠੀਆਂ ਸਨ ਓਨਾਂ ਦੇ ਨਾਲ ਬਚਨ ਮੰਨਣ ਦਾ ਇਕ-ਕਾਰ ਕੀਤਾ ਸੀ ਉਸ ਅਨੁਸਾਰ ਇਸਨੂੰ ਮੰਨਣਾ ਹੀ ਪਿਆ ਹੈ। ੩੨
ਵਧਾਈ ਵੱਜੀ। ਉਰਗ=ਸੱਪਾਂ ਦੀਆਂ। ੩੩
ਸੱਤਾਂ ਇਸਤ੍ਰੀਆਂ ਨੇ ਛਲ ਨਾਲ। ੩੪
ਸੁੰਦਰੀ=ਇਸਤ੍ਰੀਆਂ ਨੇ। ਭਜਜੋ=ਘੱਟਾ ਛਾਣਿਆ। ੩੫

## ਚਰਿਤ੍ਰ ੨੫੭

ਪੁਹਪਵਤੀ ਨੱਗਰ ਦਾ ਨਾਮ ਹੈ ਜੋ ਬੜਾ ਪ੍ਰਕਾਸ਼=ਜਸ ਵਾਲਾ ਸੀ। ਦਾਰਾ=ਇਸਤ੍ਰੀ। ਕਾਮ ਦੀ ਇਸਤ੍ਰੀ ਦਾ ਅਵਤਾਰ ਸੀ। ੧
ਧੀ। ਬਹੁਤਿਆਂ ਚੰਦਾਂ ਦੀ ਜਿਸਨੇ ਸ਼ੋਭਾ ਜਿੱਤ ਲਈ ਸੀ। ਜਨਕੀਸ=ਮਾਨੋ ਪ੍ਰਮੇਸਰ ਨੇ ਬਣਾਈ ਹੈ। ੨ ਰਾਜ ਪਾਟ=ਰਾਜ ਸਿੰਘਾਸਣ ਓਸੇ ਨੂੰ ਮਿਲਿਆ ਸੀ। ਉਸਦੀ ਸੋਭਾ ਵੇਖਕੇ ਸੂਰਜ ਵੀ ਖੜੋ ਰਹਿੰਦਾ ਸੀ। ੩

ਬਿਜੈ ਛੰਦ=ਸਵੱਯਾ ਹੀ ਹੈ ਜਿਸ ਵਿਚ ਅੱਠ ਭਗਣ ਗਣ
ਤੇ ਦੋ ਦੀਰਘ ਅਖਰ ਅਖੀਰ ਨੂੰ ਹੁੰਦੇ ਹਨ

ਬਹੁਤ ਸਾਰੀਆਂ ਸਹੇਲੀਆਂ ਨਾਲ ਲੈਕੇ ਸ੍ਰੀ ਅਲਿਗੁੰਜ ਮਤੀ ਇਸਤ੍ਰੀ ਇਕ ਦਿਨ ਬਾਗ ਦੀਆਂ ਬਣ ਗਲੀਆਂ ਵਿਚ ਫਿਰਨ ਆਈ ਹੈ। ਅਸਚਰਜ ਰੂਪ ਵੇਖਕੇ ਰਾਜੇ ਦਾ ਓਹ ਸ਼ੋਕ ਨੂੰ ਦੂਰ ਕਰਕੇ ਓਥੇ ਹੀ ਫਸ ਰਹੀ ਹੈ। ਉਸਦੀ ਸੋਭਾ ਵੇਖਕੇ ਜੀਅ ਵਿਚ ਸੰਕੋਚ ਕਰਦੀ ਹੈ, ਫਿਰ ਵੀ ਢੀਠਤਾਈ ਬੰਨ੍ਹਕੇ ਨੇਤ੍ਰਾਂ ਨੂੰ ਓਧਰ ਹੀ ਜੋੜ ਕੇ ਖੜੋ ਰਹੀ ਹੈ। ਆਪ ਤਾਂ ਘਰ ਆ ਗਈ ਹੈ ਪਰ ਮਨ ਓਥੇ ਹੀ ਰਹਿ ਗਿਆ ਹੈ ਮਾਨੋ ਜੁਆਰੀਏ ਵਾਂਗ ਮਨ ਰੂਪ ਧਨ ਨੂੰ ਓਥੇ ਹੀ ਜੂਏ ਵਿਚ ਹਾਰ ਆਈ ਹੈ। ੪
ਘਰ ਜਾਕੇ ਇਕ ਸੁੰਦਰ ਸਖੀ ਨੂੰ ਸੈਨਤ ਨਾਲ ਪਾਸ ਬੁਲਾ ਲਿਆ ਹੈ ਉਸ ਨੂੰ ਬਹੁਤ ਸਾਰਾ ਧਨ ਕੱਢ ਕੇ ਦਿੱਤਾ ਹੈ। ਸਖੀ ਦੇ ਪੈਰੀਂ ਪਈ ਤੇ ਉਸ ਦੀ ਪੂਜਾ ਕੀਤੀ, ਜਾਂ ਬੇਨਤੀ ਕੁਸ਼ਾਮਤ ਕੀਤੀ ਅਤੇ ਅਪਣੇ ਹਥ ਨਾਲ ਉਸਦੀ ਬਾਂਹ ਫੜੀ ਹੈ ਤੇ ਬਹੁਤ ਤਰਲੇ ਕੀਤੇ ਵਾਸਤੇ ਪਾਏ। ਮੈਨੂੰ ਮਿਤਰ ਮਿਲਾ ਦੇਹ, ਨਹੀਂ ਤਾਂ ਮੈਨੂੰ ਨਹੀਂ ਪਾਵੇਂਗੀ ਭਾਵ ਮੈਂ ਮਰ ਜਾਵਾਂਗੀ, ਜੋ ਮੇਰੇ ਜੀਅ ਵਿਚ ਗਲ ਹੈਗੀ ਸੀ ਸੋ ਮੈਂ ਤੈਨੂੰ ਆਖ ਸੁਣਾਈ ਹੈ। ੫
ਹੇ ਸਖੀ ਮੈ ਪਤੀ ਤੋਂ ਬਿਨਾਂ ਫਕੀਰਨੀ ਹੋਕੇ ਬਣ ਵਿਚ ਵਸਾਂਗੀ ਅਤੇ ਗਹਿ-ਣਿਆਂ ਨੂੰ ਲਾਹਕੇ ਸੁਆਹ ਮਲ ਲਵਾਂਗੀ ਅੰਗਾਂ ਵਿਚ ਭਗਵੇਂ ਕਪੜੇ ਪਾ ਲਵਾਂਗੀ ਹਥਵਿਚ ਚਿੱਪੀ ਫੜ ਲਵਾਂਗੀ। ਨੇਤਰਾਂ ਦੀਆਂ ਪੁਤਲੀਆਂ ਦਾ ਭਾਂਡਾ ਬਣਾਵਾਂਗੀ

ਤੇ ਸੁੰਦਰ ਵੇਖਣ ਨਾਲ ਜਾਂ ਵਿਚ ਰੱਜ ਜਾਵਾਂਗੀ। ਕਿਉਂ ਨਹੀਂ ਮੇਰੀ ਦੇਹ ਛੁਟਦੀ ਤੇ ਉਮਰ ਘਟ ਦੀ ਅਜੇਹੀਆਂ ਘਟਾਂ ਦੇ ਔਣ ਵੇਲੇ ਮੈਂ ਪਤੀ ਨੂੰ ਜਾਣ ਨਹੀਂ ਦਿਆਂਗੀ। ੬

ਇਕ ਤਾਂ ਕਰੋੜਾਂ ਮੋਰ ਬੋਲਦੇ ਹਨ ਦੂਸਰਾ ਕੋਕਲਾ ਬੋਲਦੀ ਹੈ। ਡੱਡੂ ਦਿਲ ਨੂੰ ਸਾੜਦੇ ਹਨ, ਨਿਕਿਆਂ ੨ ਬਦਲਾਂ ਦੀਆਂ ਬੂੰਦਾਂ ਦੇ ਫੁਹਾਰੇ ਧਰਤੀ ਉਤੇ ਪੈਂਦੇ ਹਨ ਰਿਦੇ ਵਿਚ ਝਿੰਗ=ਬਿੰਡਾ, ਝਰਨਾ=ਛੇਕ ਕਰਦਾ ਹੈ, ਬਿਜਲੀ ਲਿਸ਼ਕਦੀ ਹੈ ਕਿ ਤਲਵਾਰ ਹੈ ਪ੍ਰਾਣ ਇਸ ਵਾਸਤੇ ਬਚਦੇ ਜਾਂਦੇ ਹਨ ਕਿ ਪਤੀ ਦੀ ਆਸ ਲੱਗੀ ਪਈ ਹੈ ਨਹੀਂ ਤਾਂ ਅੱਜ ਹੀ ਚਲੇ ਜਾਣ ਭਾਵ ਮੈਂ ਮਰ ਜਾਵਾਂ। ੭

ਬਹੁਤ ਦੁਖੀ ਇਸਤ੍ਰੀ ਜਦੋਂ ਸਿਆਣੀ ਸਖੀ ਨੇ ਵੇਖੀ। ਕੰਨ ਨਾਲ ਲੱਗਕੇ ਹਸਕੇ ਗਲ ਇੱਕੁਰ ਆਖੀ। ਕੋਈ ਸਿਆਣੀ ਦੂਤੀ ਓਥੇ ਹੁਣ ਹੀ ਘਲੀਏ। ੮

ਮਨੋਹਰ=ਸੁੰਦਰ। ਪ੍ਰੇਮ ਦੀ ਅੱਗ ਇਸਤ੍ਰੀ ਦੇ ਜੀਅ ਵਿਚ ਬਲ ਉਠੀ। ਤਨ=ਤਰਫ। ਹੇ ਜੀਅ ਦੇ ਜਾਣੀ, ਮੈਨੂੰ ਬਚਾਕੇ ਰੱਖ ਲੈ। ਜਾਣਕੇ ਪਿਆਰੇ ਪ੍ਰਾਣਾਂ ਰੂਪ ਧਨ ਨੂੰ। ੯

ਚੰਗੀ ਤਰਾਂ ਸ਼ਿਕਾਰ ਨੂੰ ਚੜਿਆ ਹੋਇਆ ਸੀ। ੧੦

ਰਾਜੇ ਨੇ ਔਂਦੀ ਸਖੀ ਸੁਣ ਲਈ ਹੈ। ਮਾਨੋ ਚੰਦ ਤਾਰਿਆਂ ਸੰਜੁਗਤ ਸੋਭਦਾ ਹੈ ਇਕੁਰ ਦੀ ਓਹ ਇਸਤ੍ਰੀ ਭਾਵ ਸਖੀ ਹੈ। ੧੧

ਸੀਸ ਫੂਲ=ਸਿਰ ਦਾ ਗਹਿਣਾ ਚੌਕ। ਦੁਹਾਂ ਕੰਨਾਂ ਵਿਚ ਪਾਇਆ ਹੈ। ਮੀਢੀਆਂ ਵਿਚ ਵੀ ਮੋਤੀਆਂ ਨੂੰ ਭਰਿਆ=ਪਰੋਤਾ ਹੋਇਆ ਹੈ। ੧੨

ਜਿਨਾਂ ਵਿਚ ਬੱਜਰ=ਹੀਰੇ ਅਤੇ ਲਾਲ ਗੁੰਦੇ ਪਏ ਹਨ। ਨੀਲੀਆਂ, ਹਰੀਆਂ ਮਣੀਆਂ ਚੰਗੀ ਤਰਾਂ ਪਰੋਤੀਆਂ ਹੋਈਆਂ ਹਨ। ਮਾਨੋ ਓਹ ਹਸਕੇ ਉਡਕੇ ਬਦਲ ਵਲ ਚਲੀ ਹੈ। ੧੩

ਲਹਾ=ਵੇਖਿਆ। ਅਚਿਤ=ਚਿਤ ਤੋਂ ਬਿਨਾਂ ਭਾਵ ਬੇਹੋਸ਼ ਹੋਕੇ ਜਾਂ ਅਚਾਣਕ। ਜਾ=ਜਾਈ ਹੋਈ, ਧੀ। ਸੁਰੀ=ਦੇਵਤਿਆਂ ਦੀ ਪਰੀ ਦੀ ਜਾਈ ਹੋਈ ਹੈ। ੧੪

ਚਿਤਿਯੋ=ਵੇਖਿਆ। ਸੂਰਜ ਦੀ ਧੀ ਜਾਂ ਚੰਦ ਦੀ ਜਾਈ ਹੋਈ ਹੈ ਜਾਂ ਕੁਮੇਰ ਦੀ ਧੀ ਹੈ। ੧੫

ਤਟ=ਪਾਸ ਗਿਆ ਰਾਜਾ ਉਸ ਸਖੀ ਦੇ।ਕੇਹੜੇ ਦੇਵਤੇ ਦੈਂਤ ਦੀ ਇਹ ਜਾਈ ਹੋਈਹੈ। ੧੬

ਉਸ ਇਸਤ੍ਰੀ ਨੇ ਮੋਤੀਆਂ ਦੀ ਮਾਲਾ ਲਈ ਹੋਈ ਸੀ। ਜਿਸ ਵਿਚ ਓਹ ਚਿੱਠੀ ਨੂੰ ਗੁੰਦ ਗਈ ਹੋਈ ਸੀ। ਇਹ ਆਖਿਆ ਸੀ ਕਿ ਜਿਸ ਤਰਾਂ ਦੀ ਤੂੰ ਮੈਨੂੰ ਏਥੇ ਵੇਖਦਾ ਹੈਂ। ਹੇ ਰਾਜਾ ਇਸ ਨਾਲੋਂ ਹਜ਼ਾਰਾਂ ਗੁਣਾਂ ਓਹ ਇਸਤ੍ਰੀ ਵਿਚਾਰ ਲੈ ਭਾਵ ਏਹੋ ਜਹੀਆਂ ਓਥੇ ਹਜਾਰਾਂ ਇਸਤ੍ਰੀਆਂ ਹਨ। ੧੭

ਚੰਗਾ ਰਾਜਾ। ਇਸਤਰੀ ਨੂੰ ਵੇਖਕੇ। ਸਾਰਿਆਂ ਅੰਗਾਂ ਕਰਕੇ। ਘਰ ਦੀ ਸਾਰੀ ਖਬਰ ਭੁਲ ਗਈ ਹੈ। ੧੮

ਫੇਰ ਲਾਲਾਂ ਦੀ ਮਾਲਾ ਵਿਚੋਂ ਕੀ ਵੇਖਿਆ ਹੈ। ਚਿਠੀ ਨੂੰ ਖੋਹਲਕੇ ਪੜ੍ਹਕੇ ਸਿਰ ਹਿਲਾਇਆ ਹੈ ਏਹੋ ਜਹੀਆਂ ਉਸ ਦੇ ਪਾਸ ਸੱਤ ਸੌ ਸੁਣੀ ਦੀਆਂ ਹਨ। ੧੯
ਤਦਿਨ=ਉਸ ਦਿਨ । ਭੇਟਨ=ਮਿਲਾਪ । ਇਹਨਾਂ ਅਪਣੀਆਂ ਰਾਣੀਆਂ ਨੂੰ ਫਿਰ ਮੈਂ ਮੂੰਹ ਵੀ ਨ ਵਿਖਾਵਾਂਗਾ । ੨੦
ਓਸੇ ਰਸਤੇ ਓਧਰ ਹੀ ਚਲਿਆ ਗਿਆ ਹੈ । ਉਸ ਇਸਤਰੀ ਨੇ ਰਥ ਉਤੇ ਚੜ੍ਹਾ ਲਿਆ ਹੈ। ਜਾਂ ਉਸ ਇਸਤ੍ਰੀ ਨੂੰ ਵੀ ਆਪ ਆਪਣੇ ਰਥ ਉਤੇ ਚੜ੍ਹਾ ਲਿਆ ਹੈ। ਜਿਥੇ ਅਗੇ ਓਹ ਇਸਤ੍ਰੀ ਰਸਤੇ ਨੂੰ ਵੇਖ ਰਹੀ ਸੀ । ੨੧
ਇਸ ਰਾਜੇ ਨੇ ਰਾਜ ਸਾਜ ਛੱਡਕੇ ਫਕੀਰ ਦਾ ਭੇਖ ਬਣਾ ਲਿਆ ਹੈ। ਉਸ ਇਸਤ੍ਰੀ ਦੇ ਮਹਿਲ ਦੀ ਬਾਰੀ ਦੇ ਹੇਠਾਂ ਧੂੰਆਂ ਲਗਾਕੇ ਬਹਿ ਗਿਆ ਹੈ। ੨੨
ਰਾਜੇ ਦੀ ਧੀ ਭਿਖਿਆ ਲੈ ਔਂਦੀ ਹੈ। ਜਿਵਾਵੈ=ਖੁਆ ਜਾਂਦੀ ਹੈ। ਰਾਤ ਨੂੰ। ੨੩
ਇਸਤ੍ਰੀ ਨੇ ਸੁਖ ਲਏ ਹਨ । ਸਾਰਿਆਂ ਲੋਕਾਂ ਨੂੰ ਭਰੋਸਿਆਂ ਵਾਲਾ ਕਰ ਲਿਆ ਹੈ। ਲੋਕ ਉਸ ਨੂੰ ਫਕੀਰ ਆਖਦੇ ਹਨ। ੨੪
ਲੜਕੀ ਪਿਓ ਪਾਸ ਗਈ ਹੈ। ਬੜੇ ਕਰੜੇ ਬਚਨ ਆਖੇ। ਰਾਜੇ ਨੂੰ ਸੁਣਕੇ ਬੜਾ ਗੁਸਾ ਆਇਆ ਹੈ । ਧੀ ਨੂੰ ਬਣਬਾਸ ਦੇ ਦਿਤਾ ਹੈ। ੨੫
ਉਤੋਂ ਤਾਂ ਧੀ ਰੋਂਦੀ ਹੈ। ਪਰ ਮਨ ਤੋਂ ਸਾਰੇ ਦੁਖ ਦੂਰ ਕਰ ਦਿਤੇ ਹਨ ਭਾਵ ਖੁਸ਼ੀ ਹੈ। ਮੇਰਾ ਕੰਮ ਪ੍ਰਮੇਸਰ ਨੇ ਸਵਾਰਿਆ ਹੈ । ਪਿਓ ਨੇ ਮੈਨੂੰ ਬਣਬਾਸ ਦਿਤਾ ਹੈ । ੨੬
ਨੌਕਰਾਂ ਨੂੰ ਆਖਿਆ। ਲੜਕੀ ਨੂੰ ਛੇਤੀ ਕੱਢੋ । ਜਿਥੇ ਬੜਾ ਡਰੌਣਾ ਜੰਗਲ ਹੋਵੇ । ਛੇਤੀ ਨਾਲ । ੨੭
ਨੌਕਰ ਨਾਲ ਲੈਕੇ ਚਲੇ ਗਏ। ਜਿਸ ਬਣ ਵਿਚ ਓਹ ਫਕੀਰ ਰਹਿੰਦਾ ਸੀ ਓਥੇ ਹੀ ਛੱਡ ਆਏ ਹਨ। ਓਹ ਰਾਜਾ ਵੀ ਓਥੇ ਹੀ ਫਕੀਰ ਬਣਿਆਂ ਆ ਗਿਆ ਹੈ। ੨੮
ਦ੍ਰਿੜ=ਪੱਕੀ ਤਰਾਂ, ਚੰਗੀ ਤਰਾਂ। ਘੋੜੇ ਉਤੇ ਚੜ੍ਹਿਆ ਹੈ। ਰਸਤਾ ਲਿਆ ਹੈ। ੨੯

## ਚਰਿਤ੍ਰ ੨੫੯

ਕੇਸਤੁਮਾ=ਕੇਸ ਉਤਮਾ=ਇਸਤਰੀ। ਗੁਨਿਯਤ=ਵਿਚਾਰੀ ਦਾ, ਗਿਣੀਦਾ ਹੈ। ੧
ਇਕ ਧੀ। ਸੂਰਜ ਵੇਖਕੇ ਰਸਤੇ ਵਿਚ ਖੜੋਤਾ ਥੱਕ ਰਹਿੰਦਾ ਹੈ ਭਾਵ ਤੁਰਦਾ ਨਹੀਂ ਹੈ।੨
ਬਾਲ=ਇਸਤਰੀ । ਜੇਬ=ਸ਼ੋਭਾ । ਸ਼ੋਭਾ ਨੂੰ ਵੇਖਕੇ ਚੰਦ, ਸੂਰਜ, ਕਾਮ ਲੱਜਿਆ ਕਰਦੇ ਹਨ । ੩
ਉਸ ਇਸਤ੍ਰੀ ਨੇ ਜਦੋਂ ਇਸ ਰਾਜ ਪੁਤ੍ਰ ਦਾ ਰੂਪ ਵੇਖਿਆ। ੪
ਸਿਖਾ ਕੇ ਕੌਰ ਪਾਸ ਘੱਲੀ। ਕਰੋੜਾਂ ਜਤਨ ਕਰਕੇ ਉਸਨੂੰ ਏਥੇ ਲਿਆ। ਜੋ ਤੂੰ ਮੂੰਹ ਤੋਂ ਮੰਗੇਗੀ ਓਹੋ ਹੀ ਮੇਰੇ ਤੋਂ ਪਾ ਲਵੇਂਗੀ। ੫
ਇਸਤਰੀ ਨੂੰ ਦੁਖੀ ਜਦੋਂ ਸਖੀ ਨੇ ਵੇਖਿਆ ਤੇ ਜੀਅ ਵਿਚ ਆਖਿਆ ਕਿ ਮਤਨ

ਕੁਅਰ ਤਾਂ ਮਰ ਜਾਵੇਗੀ (ਜੇ ਮੈਂ ਉਸਨੂੰ ਇਸਦੇ ਨਾਲ ਨ ਮਿਲਾਇਆ) ਸਾਰਾ ਡਰ ਸੁੱਟਕੇ ਭਾਵ ਦੂਰ ਕਰਕੇ। ਇਸਤ੍ਰੀ ਦਾ ਮਿਤ੍ਰ ਜਿਥੇ ਸੇਜਾ ਸਵਾਰਕੇ ਬੈਠਾ ਹੋਇਆ ਸੀ। ੬ ਜਿਸ ਕਿਸਤਰਾਂ ਕਰਕੇ ਕੌਰ ਨੂੰ ਲੈ ਹੀ ਆਈ ਹੈ। ਉਸ ਨੂੰ ਰਾਣੀ ਭਾਵ ਇਸ ਇਸਤ੍ਰੀ ਨਾਲ ਮਿਲਨ ਦੀ ਗੱਲ ਨਹੀ ਦੱਸੀ ਹੈ ਭਾਵ ਇਹ ਬਿਭਚਾਰੀ ਨਹੀ ਸੀ ਇਸ ਲਈ ਸਖੀ ਇਸਨੂੰ ਕਿਸੇ ਹੋਰ ਛਲ ਨਾਲ ਏਥੇ ਲਿਆਈ ਹੈ। ਰਾਜੇ ਦੀ ਧੀ ਨੇ ਕੌਰ ਨੂੰ ਵੇਖਕੇ ਬੜਾ ਸੁਖ ਪਾਇਆ ਹੈ। ੭
ਉਸ ਨੂੰ ਸਾਰੀ ਗੱਲ ਆਖੀ ਹੈ ਕਿ ਮੇਰੇ ਨਾਲ ਆਕੇ ਘਟਾ ਛਾਣ। ਜਦੋਂ ਰਾਜੇ ਨੇ ਮਥਨ=ਕਾਮ ਦਾ ਭੇਤ ਪਛਾਣਿਆਂ ਤਾਂ ਧਰਮ ਜਾਣ ਤੋਂ ਬੜਾ ਡਰਿਆ। ੮
ਜਗਤ ਵਿਚ ਬਹੁਤ ਸੁੰਦਰ ਕਹਾਕੇ, ਰਾਜੇ ਦੇ ਘਰ ਵਿਚ ਜਨਮ ਪਾਕੇ। ਹੇ ਢੀਠੇ ਮੇਰੇ ਨਾਲ ਰਮਿਆ ਚਾਹੁੰਦੀ ਹੈਂ ਤੈਨੂੰ ਲੱਜਿਆ ਨਹੀ ਔਂਦੀ ਹੈ। ਇਹ ਰਾਜ ਵਾਕ ਹੈ। ੯ ਇਸਤ੍ਰੀ ਆਖਦੀ ਹੈ ਤੇਰੀ ਸ਼ੋਭਾ ਵੇਖਕੇ ਮੇਰਾ ਜੀਅ ਵਿਕ ਗਿਆ ਹੈ। ੧੦ ਸੁਣ ਇਸਤ੍ਰੀ। ਜਦੋਂ ਤੋਂ ਮੈਨੂੰ ਮੇਰੇ ਪਿਓ ਨੇ ਜੰਮਿਆ ਹੈ। ੧੧ ਪਰਾਈ ਇਸਤ੍ਰੀ ਦੀ ਸੇਜ ਉਤੇ ਭੁਲ ਕੇ ਵੀ ਪੈਰ ਨਹੀ ਰੱਖਣੇ। ੧੨ ਹੇ ਇਸਤ੍ਰੀ ਹੁਣ ਮੈਂ ਤੇਰੇ ਨੀਚਾਂ ਵਾਲੇ ਕੰਮ ਵੇਖ ਲਏ ਹਨ। ਸਵੇਰੇ ਮੈਂ ਰਾਜੇ ਦੇ ਪਾਸ ਆਖਾਂਗਾ। ਸਦਨ=ਘਰ ਤੋਂ। ਅਨੇਕ ਤਰਾਂ ਦੀਆਂ ਤਾੜਨਾ ਦਿਵਾਵਾਂਗਾ। ੧੩
ਤੇਰੇ ਪਿਓ ਪਾਸ ਤੇਰਾ ਪੜਦਾ ਪਾੜ ਦਿਆਂਗਾ। ਕੂਕਰਨ=ਕੁੱਤੀਆਂ ਵਾਂਗ ਹੇ ਕੂਰ=ਝੂਠੀਏ, ਕੁੱਤੀਏ। ੧੪ ਇਸਤ੍ਰੀ, ਕੁੱਤੀ ਨਾਮ ਸੁਣਕੇ ਸੜ ਬਲ ਗਈ ਹੈ। ਸਿਰ ਹਿਲਾ ਕੇ ਬੜਾ ਗੁੱਸਾ ਕੀਤਾ ਹੈ। ਪਹਿਲੇ ਇਸਨੂੰ ਮਾਰਾਂਗੀ। ਫੇਰ ਇਸਦੇ ਪਿਓ ਮਿਸਰ ਨੂੰ ਮਾਰਾਂਗੀ। ੧੫
ਨਹੀ ਤਾਂ ਪ੍ਰਾਣਾਂ ਦੀ ਆਸ ਛੱਡ ਦੇਹ। ੧੬
ਰਤੀ ਦਾਨ ਨ ਦਿਤਾ। ਘਰ ਦਾ ਰਸਤਾ ਲਿਆ। ਸਗੋਂ ਉਸ ਇਸਤ੍ਰੀ ਨੂੰ ਅਨੇਕਤਰਾਂ ਕਰਕੇ ਲਾਨ ਤਾਨ ਕੀਤਾ ਹੈ। ਪਰ ਓਹ ਇਸਤ੍ਰੀ ਦੌੜਕੇ ਪੈਰੀਂ ਵੀ ਪਈ ਹੈ ਪਰ, ਇਸਨੇ ਅੱਗੋਂ ਸਗੋਂ ਲੱਤਾਂ ਨਾਲ ਮਾਰਿਆ ਹੈ। ੧੭
ਰਾਜੇ ਦੀ ਧੀ ਬੜੀ ਗੁਸੇ ਹੋ ਗਈ ਹੈ। ੧੮
ਛੇਤੀ ਨਾਲ ਉਸਨੂੰ ਤਲਵਾਰ ਦਾ ਜ਼ਖਮ ਮਾਰਿਆ ਹੈ। ਓਥੇ ਹੀ ਮਾਰ ਘੱਤਿਆ ਹੈ। ਖਿੱਚਕੇ ਉਸ ਦੀ ਲੋਥ ਹੇਠਾਂ ਸੁੱਟ ਲਈ ਹੈ। ਆਪ ਉਸਦੇ ਉਤੇ ਚੌਕੜੀ ਮਾਰ ਕੇ ਬਹਿ ਗਈ ਹੈ। ੧੯ ਜਪ ਮਾਲਾ ਹਥ ਵਿਚ ਫੜ ਲਈ ਹੈ। ੨੦ ਹੰਸ ਕੇਤ ਧੀ ਕੋਲ ਆਇਆ। ਧੀ ਹੇਠਾਂ ਮੁਰਦਾ ਵੇਖਕੇ ਬੜਾ ਡਰਿਆ। ਆਖਿਆ ਹੈ ਹੇ ਪੁਤ੍ਰੀ ਇਹ ਤੂੰ ਕੀ ਕੀਤਾ ਹੈ। ਬਿਨਾਂ ਅਪਰਾਧ ਤੋਂ ਇਸ ਨੂੰ ਜੀਅ ਤੋਂ ਮਾਰਿਆ ਹੈ। ੨੧
ਮੈਨੂੰ ਜਿਸ ਮੰਤ੍ਰ ਦਾ ਨਾਮ ਚਿੰਤਾ ਮਣ ਹੈ ਓਹ ਸਿਖਾਇਆ ਹੈ। ਭਾਵ ਮਨ ਦੀ ਕਾਮਣਾ

ਪੂਰੀ ਕਰਨ ਵਾਲਾ ਮੰਤ੍ਰ ਸਿਖਾਇਆ ਹੈ।
ਬਹੁਤ ਹੀ ਰੀਤੀਆਂ ਕਰਕੇ ਮੈਨੂੰ ਮਿਸਰ ਕ੍ਰਿਪਾ ਨੰਦ ਨੇ ਉਪਦੇਸ਼ ਪੱਕਾ ਕਰਾਇਆ ਹੈ। ਜੇ ਰੂਪ ਕੁਅਰ=ਮੇਰਾ ਲੜਕਾ ਜਾਂ ਹੋਰ ਕੋਈ ਤੇਰੇ ਉਤੇ ਭੈੜੀ ਨਜ਼ਰ ਕਰੇਗਾ ਤਾਂ ਇਸ ਤਰਾਂ ਇਸ ਮੰਤ੍ਰ ਨੂੰ ਪੜਕੇ ਤੂੰ ਉਸਨੂੰ ਮਾਰ ਲਵੇਂਗੀ ਜਾਂ ਮਾਰ ਲਈਂ। ਤਾਂ ਤੇਰਾ ਸਾਰਾ ਕੰਮ ਸੌਰ ਜਾਵੇਗਾ । ੨੨
ਇਸ ਲਈ ਮੈਂ ਇਸ ਨੂੰ ਫੜਕੇ ਮਾਰਿਆ ਹੈ। ਮੈਂ ਇਸ ਦੇ ਉਤੇ ਬੈਠਕੇ ਮੰਤ੍ਰ ਸਾਧਨਾ ਕਰਦੀ ਹਾਂ ਕਿਉਂ ਇਸ ਉਤੇ ਬੈਠਕੇ ਹੀ ਇਹ ਮੰਤ੍ਰ ਸਾਧਿਆ ਜਾਣਾ ਹੈ ਤਾਂ ਹੀ ਇਹ ਮੰਤ੍ਰ ਸਫਲ ਹੋਵੇਗਾ। ਸਾਡੀਆਂ ਲੋੜਾਂ ਪੂਰੀਆਂ ਕਰੇਗਾ। ੨੩
ਇਹ ਸੁਣਕੇ ਰਾਜਾ ਬੜੇ ਗੁੱਸੇ ਵਿਚ ਭਰਿਆ ਹੈ। ਜਦੋਂ ਕੰਨੀਂ ਧੀ ਦਾ ਬਦਨ ਸੁਣਿਆਂ ਹੈ। ਉਸ ਮਿਸਰ ਕ੍ਰਿਪਾ ਨੰਦ ਨੂੰ ਫੜਕੇ ਏਥੇ ਲੈ ਆਓ (ਨੌਕਰਾਂ ਨੂੰ ਆਖਿਆ ਹੈ) ਜੋ ਇੱਕੁਰ ਦਾ ਮੰਤ੍ਰ ਮੇਰੀ ਧੀ ਨੂੰ ਸਿਖਾ ਗਿਆ ਹੈ। ੨੪
ਨੌਕਰ ਛੇਤੀ ਦੌੜੇ। ਰਾਜੇ। ਪਾਸ। ਫੜਕੇ। ਮਿਸਰ ਨੂੰ ਬਹੁਤ ਤਾੜਨਾ=ਘੂਰੀ। ਦਿਤੀ। ਹੇ ਮਿਸਰ ਤੂੰ ਓਹ ਕੰਮ ਚੰਡਾਲਾਂ ਵਾਲਾ ਕੀਤਾ ਹੈ। ੨੫
ਹੈਰਾਨ ਹੋਇਆ। ਤਨ=ਨਾਲ ਭਾਵ ਰਾਜੇ ਨਾਲ ਡਰਕੇ ਬੋਲਿਆ। ਹੇ ਪ੍ਰਾਤਸ਼ਾਹ ਮੈਂ ਇੱਕੁਰ ਦਾ ਕੰਮ ਨਹੀਂ ਕੀਤਾ। ਮੈਂ ਤੇਰੀ ਧੀ ਨੂੰ ਕੋਈ ਉਪਦੇਸ਼ ਨਹੀਂ ਦਿਤਾ ਹੈ। ੨੬
ਰਾਜੇ ਦੀ ਧੀ ਆ ਗਈ ਹੈ। ਬਾਹਮਣ ਦੇ ਪੈਰੀਂ ਚੰਬੜ ਗਈ ਹੈ। ੨੭
ਮੈਂ ਤੇਰੀ ਆਗਿਆ ਮੰਨਕੇ ਇਸ ਮਨੁਖ ਨੂੰ ਮਾਰਿਆ ਹੈ। ਇਸ ਦੇ ਉਤੇ ਹੀ ਮੈਂ ਚਿੰਤਾ ਮਣੀ ਮੰਤ੍ਰ ਬਹਿਕੇ ਜਪਿਆ ਹੈ। ਚਾਰ ਪਹਿਰ ਮੈਂ ਰਾਤ ਨੂੰ ਬਹਿਕੇ ਜਪਿਆ ਹੈ ਪਰ ਮੈਨੂੰ ਤਾਂ ਸਿੱਧ ਕੁਛ ਨਹੀਂ ਹੋਇਆ ਹੈ ਭਾਵ ਕੁਛ ਫਲ ਨਹੀਂ ਮਿਲਿਆ ਹੈ। ਇਸ ਲਈ ਮੈਂ ਗੁਸੇ ਹੋਕੇ ਰਾਜੇ ਨੂੰ ਆਖ ਦਿਤਾ ਹੈ। ੨੮
ਹੁਣ ਕਿਸ ਕੰਮ ਵਾਸਤੇ ਤੂੰ ਮੁਕਰ ਗਿਆ ਹੈਂ । ਓਦੋਂ ਤੂੰ ਮੰਤਰ ਮੈਨੂੰ ਪੱਕਾ ਕਰਾਇਆ ਸੀ। ਹੁਣ ਕਿਉਂ ਨਹੀਂ ਰਾਜੇ ਪਾਸ ਸੱਚ ੨ ਆਖਦਾ ਹੈ। ਸੱਚ ਆਖਦਿਆਂ ਤੈਨੂੰ ਕੁਛ ਪੀੜ ਲੱਗਦੀ ਹੈ। ੨੯
ਮਿਸਰ ਹੈਰਾਨ ਹੋਕੇ ਚਹੁੰਆਂ ਪਾਸਿਆਂ ਵੱਲ ਵੇਖਦਾ ਹੈ। ਹੇ ਪ੍ਰਮੇਸਰਾ ਕੀ ਹੋ ਗਿਆ ਹੈ ਇੱਕੁਰ ਪ੍ਰਮੇਸਰ ਨੂੰ ਯਾਦ ਕੀਤਾ ਸੁ । ਰਾਜੇ ਪਾਸ ਬਥੇਰੇ ਤਰਲੇ ਕੀਤੇ ਪਰ ਕੁਛ ਨ ਬਣਿਆਂ ਹੈ । ੩੦
ਰਾਜੇ ਨੇ ਗੁਸਾ ਕਰਕੇ ਮਿਸਰ ਨੂੰ ਫਾਹੇ ਦੇਕੇ ਮਾਰ ਦਿਤਾ । ਬਿਧਾਨ=ਮੰਤਰਾਂ ਦਾ ਪਰਕਾਰ ਜਾਂ ਵਿਧੀਆਂ ਅਨੁਸਾਰ । ਜਿਸਨੇ ਮੇਰੀ ਧੀ ਨੂੰ ਇੱਕੁਰ ਦਾ ਮਾੜਾ ਮੰਤਰ ਸਿਖਾਇਆ ਹੈ। ੩੧
ਸਿਖਿਆ ਹੈ=ਜਿਸਨੇ ਇਸਤ੍ਰੀ ਨੂੰ ਨਹੀਂ ਭਜਿਆ ਸੀ ਉਸ ਨੂੰ ਇਸਤਰੀ ਨੇ ਪਹਿਲੇ, ਘੈ=ਜਖਮੀ ਕਰਕੇ, ਹਨ=ਮਾਰਿਆ ਫੇਰ ਦੂਸਰੇ ਇਸ ਛਲ ਨਾਲ ਮਿਸਰ ਨੂੰ ਮਾਰਿਆ ਹੈ । ਹੰਸ ਮਤੀ ਚੰਗੀ ਇਸਤਰੀ ਨੇ ਇੱਕੁਰ ਅਪਣੇ ਪਿਓ

ਨੂੰ ਗੁੱਸਾ ਚੜ੍ਹਾਇਆ ਸੀ । ੩੨

## ਚਰਿਤ੍ਰ ੨੫੯

ਰਾਸਟ ਦੇਸ ਦਾ ਮਾਲਕ ਸੀ। ਜਿਸ ਵਰਗਾ ਹੋਰ ਕੋਈ ਦੂਸਰਾ ਰਾਜਾ ਧਰਤੀ ਅਸਥਾਨ ਵਿਚ ਨਹੀਂ ਸੀ । ੧

ਜਿਸ ਦੇ ਅੰਦਰ=ਵਿਚ ਰਾਜੇ ਦਾ ਜੀਅ ਵਸਦਾ ਸੀ ਭਾਵ ਰਾਜੇ ਨੂੰ ਬੜੀ ਪਿਆਰੀ ਸੀ । ਇਕ ਓਹ ਹੀ ਬ੍ਰਹਮਾ ਨੇ ਬਣਾਈ ਸੀ ਹੋਰ ਓਸ ਵਰਗੀ ਕੋਈ ਨਹੀਂ ਬਣਾਈ ਸੀ। ੨

ਬਹੁਤ ਹੀ ਸੁੰਦਰ ਰੂਪ ਦੀ ਖਾਣ ਸਨ। ਪ੍ਰਤਾਪ ਤੇ ਡਰ। ੩

ਬਿਦਿਤ=ਪ੍ਰਗਟ। ਦੂਸਰੇ ਤਿਸ ਨੱਗਰ ਵਿਚ ਪੈਦਾ ਹੋਇ ਹਨ। ੪

ਪਰਕਾਸ਼ਿਆ ਓਨਾਂ ਦੇ ਸਰੀਰ ਵਿਚ । ਲੜਕਾ ਪਣ ਚਲਿਆ ਗਿਆ। ਵੈਰੀ ਓਨਾਂ ਨੇ ਬਹੁਤ ਰੀਤੀਆਂ ਕਰਕੇ ਮਾਰੇ। ਨੌਕਰ ਅਪਣੇ ਪਰਜਾ ਦੇ ਪਾਲੇ ਹਨ। ੫

ਵੈਰੀ ਰਾਜ ਕਰਨ ਵਾਲੇ ਜਾਂ ਵੈਰੀਆਂ ਦੇ ਰਾਜ ਜਿਤੇ ਹਨ ਤੇ ਓਨਾਂ ਦੇ ਦੇਸ ਵੀ ਲੈ ਲੀਤੇ ਹਨ। ਸੂਰਜ ਵਾਂਗੂ ਨਰਾਂ ਦੇ ਰਾਜੇ ਬਣੇ। ੬

ਪਹਿਲਾ ਰੂਪ ਕੁਅਰ ਥੋੜਾ ਸੁੰਦਰ ਸੀ। ਦੂਸਰਾ ਲੜਕਾ ਬੜਾ ਸੁੰਦਰ ਸੀ। ਦੇਸ ੨ ਤੋਂ ਆਕੇ ਜਿਸ ਨੂੰ ਹਜ਼ਾਰਾਂ ਇਸਤ੍ਰੀਆਂ ਸੇਂਵਦੀਆਂ ਸੀ। ੭

ਜ਼ਿਕ੍ਰਰ ਦਾ ਕਿ ਛੋਟਾ ਪੁਤਰ ਸੁੰਦਰ ਸੀ । ਜਾਂ ਓਹ ਦੂਸਰਾ ਸੂਰਜ ਜਾਂ ਚੰਦ ਜਾਂ ਕੁਬੇਰ ਦੇਵਤਾ ਸੀ ਇਹ । ੮

ਉਸ ਦੀ ਮਾਂ ਨੇ ਜਦੋਂ ਪੁਤਰ ਦੀ ਸ਼ੋਭਾ ਵੇਖੀ। ਤਾਂ ਉਸ ਦੀਆਂ ਸਾਰੀਆਂ ਸੱਤੇ ਸੁੱਧਾਂ ਭੁਲ ਗਈਆਂ ਭਾਵ ਪੁਤਰ ਉਤੇ ਹੀ ਆਸ਼ਕ ਹੋ ਗਈ ਹੈ । ਛੋਟੇ ਪੁਤਰ ਨਾਲ ਘੱਟਾ ਛਾਨਣਾ ਚਾਹੁੰਦੀ ਹੈ। ਰਾਣੀ ਦੇ ਸਰੀਰ ਨੂੰ ਬਹੁਤ ਹੀ ਕਾਮ ਆ ਚੰਬੜਿਆ ਹੈ। ੯

ਖਸਮ ਤੇ ਵਡੇ ਪੁਤ੍ਰ ਨੂੰ ਓਹ ਮਾਰਿਆ ਚਾਹੁੰਦੀ ਹੈ। ਕੇਹੜੇ ਛਲ ਦਾ ਕੀ ਵਿਚਾਰ ਕਰਾਂ (ਪਈ ਸੋਚਦੀ ਹੈ) ਛੋਟੇ ਪੁਤ੍ਰ ਦੇ ਸਿਰ ਉਤੇ ਛੱਤ੍ਰ ਝੁਲਾਵਾਂ। ੧੦

ਸਿਵ ਧੁਜ=ਰਾਜੇ ਦਾ ਨਾਮ ਹੈ ਜੋ ਇਸਤਰੀ ਦਾ ਖਸਮ ਹੈ । ਸ਼ਰਾਬ ਨਾਲ ਮਸਤ ਕਰਕੇ ਸੁਆ ਦਿਤਾ ਹੈ । ਫੇਰ ਵਡੇ ਪੁਤਰ ਨੂੰ ਸਦਿਆ । ਉਸ ਨੂੰ ਵੀ ਬਹੁਤ ਸ਼ਰਾਬ ਪਿਆਲੀ। ੧੧

**ਪਤਿ ਸੁਤਪ੍ਰਥਮ ਸੁਵਾਇ ਕਰ ਕਾਢਿ ਲਿਯਾ ਅਸਿ ਹਾਥ।**
**ਪੂਤ ਹੇਤ ਮਾਰਾ ਤਿਨੈ ਹਾਥ ਆਪਨੇ ਸਾਥ ।**

ਛੋਟੇ ਪੁਤਰ ਵਾਸਤੇ ਵੱਡੇ ਪੁਤ੍ਰ ਤੇ ਖਸਮ ਨੂੰ ਮਾਰ ਕੇ ਸ਼ਿਵਜੀ ਤੋਂ ਵਰ ਲੈਕੇ ਜੁਆਨ ਉਮਰ ਵਾਲੀ ਹੋ ਗਈ। ਨਿਜ ਕੁਲ ਘਾਤਣੀ ਹੈ ।

ਖਸਮ ਤੇ ਪੁਤ੍ਰ ਨੂੰ ਪਹਿਲੇ ਸੁਆ ਲਿਆ ਤੇ ਹੱਥ ਵਿਚ ਤਲਵਾਰ ਕੱਢ ਲਈ ਹੈ। ਅਪਣੇ ਛੋਟੇ ਪੁਤ੍ਰ ਨਾਲ ਘੱਟਾ ਛਾਨਣ ਵਾਸਤੇ ਅਪਣੇ ਹੱਥ ਨਾਲ ਵੱਡੇ ਪੁਤ੍ਰ ਤੇ ਖਸਮ ਨੂੰ ਮਾਰਿਆ ਹੈ। ੧੨

ਪੁਤ੍ਰ ਤੇ ਪਤੀ ਨੂੰ ਮਾਰ ਕੇ ਰੋਣ ਲੱਗ ਪਈ। ਪਤੀ ਨੇ ਪੁਤ੍ਰ ਨੂੰ ਤੇ ਪੁਤ੍ਰ ਨੇ ਪਤੀ ਨੂੰ ਮਾਰ ਘੱਤਿਆ ਹੈ। ਸ਼ਰਾਬ ਕਰਕੇ ਇਹ ਦੋਵੇਂ ਬਹੁਤ ਹੀ ਮਸਤ ਹੋਏ ੨ ਸਨ ਆਪਸ ਵਿਚ ਹੀ ਗੁੱਸੇ ਨਾਲ ਤੱਤੇ ਹੋਏ ਪਏ ਸਨ। ੧੩

ਦੋਵੇਂ ਹੀ ਜੰਗ ਕਰਨ ਨੂੰ ਉਛਲ ਪਏ। ਤਲਵਾਰਾਂ ਕੱਢਕੇ ਗੁਸੇ ਨਾਲ ਤਤੇ ਹੋ ਗਏ ਸਨ। ਤਲਵਾਰ ਲੈਕੇ ਪਿਓ ਨੇ ਪੁਤ੍ਰ ਦੇ ਸਿਰ ਮਾਰ ਘੱਤੀ। ਪੁਤ੍ਰ ਨੇ ਤਲਵਾਰ ਕੱਢਕੇ ਪਿਓ ਦੇ ਸਿਰ ਉਤੇ ਮਾਰ ਕੱਢੀ ਹੈ। ੧੪

ਮੈਂ ਖੜੋਤੀ ਨੇ ਇਹ ਤਮਾਸ਼ਾ ਵੇਖਿਆ ਹੈ। ਹੇ ਪ੍ਰਮੇਸਰਾ ਮੇਰੇ ਨੇਤਰ ਫੁੱਟ ਕਿਉਂ ਨਹੀਂ ਗਏ। ਮੈਂ ਇਹਨਾਂ ਤੋਂ ਦਾ ਕਿਉਂ ਨ ਬਚਾ ਲਿਆ ਭਾਵ ਦੋਹਾਂ ਨੂੰ ਬਚਾ ਲੈਣਾ ਸੀ। ਇਸ ਲਈ ਦੋਹਾਂ ਦਾ ਮਰਨਾ ਹੋ ਗਿਆ ਹੈ। ੧੫

ਹੇ ਪ੍ਰਮੇਸਰਾ ਹੁਣ ਮੈਂ ਕੀ ਕਰਾਂ। ਮੈਂ ਵੀ ਰਿਦੇ ਵਿਚ ਕਟਾਰੀ ਮਾਰਕੇ ਨਾਲ ਹੀ ਮਰ ਜਾਂਦੀ ਹਾਂ। ਜਾਂ ਸਾਧਣੀ ਬਣਕੇ ਜੰਗਲ ਨੂੰ ਚਲੀ ਜਾਂਦੀ ਹਾਂ। ਛੋਟੇ ਪੁਤਰ ਦੇ ਸਿਰ ਉਤੇ ਛੱਤ੍ਰ ਝੁਲਾਂਦੀ ਹਾਂ। ੧੬

ਬਧ=ਮਾਰਨਾ। ਲਹੁ=ਛੋਟੇ। ਅਥਿਤ=ਫਕੀਰ। ਫੇਰ ਉਤਰ ਦਿਸ਼ਾ ਦੇ ਰਸਤੇ ਵਲ ਤੁਰ ਗਈ ਹੈ। ੧੭

ਕਈ ਤਰਾਂ ਦੀ। ਸ਼ਿਵਜੀ ਪਰਸੰਨ ਹੋ ਗਿਆ। ਕਠੋਰਤਾ ਭਾਵ ਕਰੜਾ ਤਪ ਇਸਤ੍ਰੀ ਦਾ ਵੇਖਕੇ। ੧੮

ਹੇ ਪੁਤ੍ਰ ਜੋ ਤੇਰਾ ਜੀਅ ਚਾਹੁੰਦਾ ਹੈ ਵਰ ਮੰਗ ਲੈ ਇੱਕੁਰ ਆਖਿਆ ਜੇ ਤੇਰੇ ਦਿਲ ਵਿਚ ਚਾਹ ਹੈ ਵਿਆਹ ਕਰੌਣਾ ਚਾਹੁੰਦੀ ਹੈਂ ਇਹ ਦਿਲ ਵਿਚ ਖਿਆਲ ਕੱਠਾ ਹੋ ਰਿਹਾ ਹੈ। ਇਸਤ੍ਰੀ ਆਖਦੀ ਹੈ ਹੇ ਪਿਤਾ ਜੇਕਰ ਦੇਹ ਤਾਂ ਇਹੋ ਹੀ ਵਰ ਆਪ ਪਾਸੋਂ ਪ੍ਰਾਪਤਿ ਕਰਨਾ ਚਾਹੁੰਦੀ ਹਾਂ। ਪਹਿਲੇ ਮੈਂ ਬੁਢੀ ਤੋਂ ਜੁਆਨ ਹੋ ਜਾਵਾਂ। ੧੯

ਜੁਆਨ ਸ਼ਿਵਜੀ। ਤੁਚਾ=ਖੱਲ ਸਰੀਰ। ਇਸਤ੍ਰੀ ਨੇ ਪੁਰਾਣੀ ਬੁਢੇਪੇ ਵਾਲੀ ਦੇਹ ਇੱਕੁਰ ਤਿਆਗ ਦਿਤੀ। ਜਿੱਕਰ ਸੱਪ ਜਾਂ ਸਪਣੀ ਕੁੰਜ ਨੂੰ ਸੁਟ ਘਤਦੀ ਹੈ। ੨੦

ਓਸੇ ਆਪਣੇ ਨਗਰ ਨੂੰ ਚਲੀ ਗਈ। ੨੧

ਇਸਤ੍ਰੀ ਨੇ ਇਕ ਹਰਨੀ ਦਾ ਰੂਪ ਧਰ ਲਿਆ ਹੈ। ਸਰੀਰ ਦੇ ਸੁੰਦਰ ਕਪੜੇ ਸਾਰੇ ਲਾਹ ਘੱਤੇ ਹਨ। ਜਿਥੇ ਪੁਤ੍ਰ ਸ਼ਿਕਾਰ ਖੇਡਦਾ ਸੀ। ਓਥੇ ਹੀ ਹਰਨੀ ਬਣਕੇ ਨਿਕਲ ਪਈ ਹੈ। ੨੨

ਘੋੜਾ ਦੁੜਾਇਆ ਹੈ। ਕਿਸੇ ਸਾਥੀ ਨੇ ਓਧਰ ਨ ਵੇਖਿਆ। ਜਿਥੇ ਬੜਾ ਡਰੌਣਾ ਬਣ ਸੀ ਓਥੇ ਕੱਲਾ ਹੀ ਚਲਿਆ ਗਿਆ ਹੈ। ੨੩

ਬੜੇ ੨ ਭਾਰੇ ਰੁਖ। ਜੜ੍ਹਾਂ ਵਾਲੇ ਬੋਹੜ। ਸਿੰਬਲ, ਤਾੜ ਰੁਖ। ਖਜੂਰਾਂ

ਵਤੀਆਂ । ਪ੍ਰਮੇਸਰ ਨੇ ਬਣਾਈਆਂ । ੨੪
ਓਥੇ ਜਾਕੇ ਹਰਨੀ ਦਾ ਰੂਪ ਤਿਆਗ ਦਿਤਾ ਤੇ ਉਤਮ ਇਸਤ੍ਰੀ ਬਣ ਬੈਠੀ ਹੈ ।
ਰਾਜ ਪੁਤ੍ਰ ਨੂੰ ਮੋਹਤ ਕਰ ਘੱਤਿਆ । ੨੫
ਆਦਮੀਆਂ, ਸੱਪਾਂ, ਪਹਾੜਾਂ ਦੀ ਇਸਤ੍ਰੀ ਹੈ । ਜੀਅ ਵਿਚ ਲਿਆਈਏ । ਸੂਰਜ
ਦੀ, ਇੰਦਰ ਦੀ, ਅਪੱਛਰਾਂ, ਚੰਦ ਦੀ, ਸ਼ਿਵਜੀ ਦੀ । ੨੬
ਤੀਰ=ਪਾਸ ਉਸ ਦੇ ਜਾਕੇ । ਸੱਪਾਂ ਦੀ ਪਹਾੜਾਂ ਦੀ । ਇਹਨਾਂ ਤੋਂ ਤੂੰ ਕਿਸਦੀ ਹੈਂ । ਸਚ
ਆਖ ਤੂੰ ਕੌਣ ਹੈਂ । ਇਸ ਭੁਅ=ਧਰਤੀ ਦੇ ਰਾਜੇ ਨੇ ਉਸ ਨੂੰ ਆਖਿਆ ਹੈ। ੨੭
ਮਨ ਬਾਣੀ ਸਰੀਰ ਕਰਕੇ । ਤੇਰੀ ਸ਼ੋਭਾ । ਮੇਰੀ ਅਪਣੀ ਇਸਤਰੀ
ਹੋਕੇ ਮੇਰੇ ਘਰ ਵਿਚ ਵੱਸ । ੨੮
ਇਕ ਅੱਧੀ ਵਾਰੀ ਉਸ ਇਸਤਰੀ ਨੇ ਨਹੀਂ ਨਹੀਂ ਆਖਿਆ ਹੈ । ਅਣਡਿਠ ਜਾਂ
ਅਨੋਖੀ ਲਗਣ ਲੱਗ ਗਈ ਹੈ। ਜੋ ਸਾਥੋਂ ਆਖੀ ਨਹੀਂ ਜਾਂਦੀ ਹੈ । ਅੰਤ ਨੂੰ ਜੋ
ਕੁਛ ਕੌਰ ਨੇ ਜ਼ੋਰ ਨਾਲ ਆਖਿਆ ਓਹ ਉਸ ਨੇ ਮੰਨ ਲਿਆ ਹੈ । ਸਿਖਿਆ ਹੈ
ਜਾਂ ਉਸਦੀ ਸਾਰੀ ਕਰਤੂਤ ਦੱਸਦੇ ਹਨ । ਪਹਿਲੇ ਖਸਮ ਤੇ ਵੱਡੇ ਪੁਤਰ ਨੂੰ
ਮਾਰਿਆ ਹੈ, ਫੇਰ ਛੋਟੇ ਪੁਤਰ ਨੂੰ ਛਲ ਦੇ ਨਾਲ ਅਪਣਾ ਹੀ ਖਸਮ ਬਣਾ ਲਿਆ
ਹੈ (ਵੇਖੋ ਇਹਨਾਂ ਚੰਡਾਲਣੀਆਂ ਦੇ ਕਰਮਾਂ ਵਲ ਧਿਆਨ ਕਰੋ ਕਿ ਇਹ
ਕਿੱਕੁਰ ਦੇ ਛਲ ਕਰਦੀਆਂ ਹਨ ) ੨੯

## ਚਰਿਤ੍ਰ ੨੬੦

ਜਗਸ੍ਰੀ=ਜਗਤ ਦਾ ਈਸ਼ਰ । ਤਪਸ੍ਰੀ=ਤਪੀਆਂ ਦਾ ਈਸ਼ਰ । ਦਾਰਾ=ਇਸਤ੍ਰੀ । ਮਾਨੋ
ਪਾਰਬਤੀ ਦਾ ਅਵਤਾਰ ਭਾਵ ਬੜੀ ਸੁੰਦਰ ਸੀ । ੧
ਨਿਤਪ੍ਰਤ=ਰੋਜ। ਗੁਰੂ ਦੇ ਪੈਰਾਂ ਤੇ ਪੈਂਦਾ ਸੀ । ੨
ਸੁਫਨੇ ਵਿਚ ਸ਼ਿਵਜੀ ਨੇ ਹਸਕੇ ਮੈਨੂੰ ਅਪਣੇ ਮੂੰਹ ਤੋਂ ਇਉਂ ਆਖਿਆ ਹੈ । ੩
ਇਕ ਗਾਹੜੇ ਬਣ ਵਿਚ ਤੂੰ ਕੱਲੀ ਆ । ਮੈਂ ਅਪਣੀ ਜੋਤ ਤੇਰੀ ਜੋਤ ਵਿਚ ਮਿਲਾ ਦਿਆਂ
ਗਾ । ਤੈਨੂੰ ਜਗਤ ਵਿਚ ਜੀਵਣ ਮੁਕਤ ਕਰਾ ਦਿਆਂਗਾ । ੪
ਸੱਤ ਮਾਂ ਦੀਆਂ ਸੱਤ ਪਿਓ ਦੀਆਂ ਕੁਲਾਂ ਭਾਵ ਨਾਨਕੇ ਦਾਦਕੇ ਸਾਰੇ ਤਰ
ਜਾਣਗੇ । ੫ ਭੇ=ਲੈਕੇ ਜਾਂ ਭਈ ਹੋਈ ਹੈ ਆਗਿਆ ਪਤੀ
ਦੀ । ਪਤੀ ਨੇ ਜਾਣਿਆਂ ਕਿ ਓਹ ਜੀਵਣ ਮੁਕਤੀ ਹੋ ਗਈ ਹੈ ਪਰ ਓਹ
ਤਾਂ ਮਿਤ੍ਰ ਦੇ ਘਰ ਜਾ ਵੱਸੀ ਹੈ । ੬

## ਚਰਿਤ੍ਰ ੨੬੧

ਅਹਿਧੁਜ ਰਾਜਾ ਚੰਗਾ । ਮਾਨੋ ਜਗਤ ਵਿਚ ਦੂਸਰਾ ਸੂਰਜ ਪ੍ਰਗਟ ਹੋਇਆ ਹੈ ।
ਸੂਰਜ ਚੰਦ ਜਾਂ ਇੰਦ੍ਰ ਦੀ ਰਾਣੀ ਹੈ । ੧

ਪਰ ਰਾਜੇ ਤੋਂ ਜੀਅ ਵਿਚ ਬਹੁਤ ਹੀ ਡਰਦੀ ਸੀ। ੨
ਇਕ ਦਿਨ ਇਸਤ੍ਰੀ ਨੇ ਸੁੰਦਰ ਤਾਕੀ ਵਿਚ ਬਹਿਕੇ ਮਹੀਆਂ ਦਾ ਪਾਲੀ। ਵਾਗੀ। ਕਿੱਸਾ ਗੌਂਦਾ ਜਾਂਦਾ ਸੀ। ਸਾਰੀਆਂ ਇਸਤ੍ਰੀਆਂ ਦਾ ਮਨ ਚੁਰਾਂਦਾ ਜਾਂਦਾ ਸੀ। ੩
ਓਹ ਸੁੰਦਰ ਅਵਾਜ਼ ਜਦੋਂ ਇਸਤ੍ਰੀ ਨੇ ਕੰਨੀ ਸੁਣੀ ਤਾਂ ਉਸ ਨੂੰ ਕਾਮ ਨੇ ਮਾਰ ਕੇ ਬੇਹੋਸ਼ ਕੀਤਾ। ਵਾਗੀ ਨਾਲ ਘੱਟਾ ਛਾਣਿਆ। ੪
ਹਥ ਵਿਚ ਤਲਵਾਰ ਫੜ ਕੇ ਇਸਤ੍ਰੀ ਦੇ ਮਗਰ ਲਗ ਪਿਆ। ੫
ਤਾਂ ਸਾਨੂੰ ਦੋਹਾਂ ਨੂੰ ਜਮ ਦੇ ਘਰ ਘੱਲ ਦੇਵੇਗਾ। ੬
ਅਗੇ। ਜਿਥੇ ਜਾਕੇ ਰਾਣੀ ਅਪਣੀ ਮਿਤ੍ਰ ਵਾਗੀ ਨਾਲ ਮਿਲੀ ਪਈ ਸੀ ਓਥੇ ਉਸ ਨੂੰ ਜਾ ਜਗਾਇਆ। ਉਸਦੇ ਅੰਗਾਂ ਨੂੰ ਖਿੱਚਕੇ ਝਕਝੋਲਾ ਮਾਰਕੇ। ੭
ਸਮੁੰਦਰ ਰੂਪ ਡਰ ਵਿਚ ਇਸਤ੍ਰੀ ਡੁਬ ਗਈ ਹੈ। ਅਪਣੇ ਮਿਤਰ ਦੇ ਗਲ ਵਿਚ ਪੱਗ ਪਾਕੇ ਉਸ ਨੂੰ ਮਾਰ ਘੱਤਿਆ ਸੁ। ਇਕ ਵਡੇ ਰੁਖ ਨਾਲ ਲਮਕਾ ਦਿਤਾ ਹੈ। ਆਪ ਕਪੜੇ ਲਾਹ ਕੇ ਉਸ ਜਗਾ ਹੀ ਇਸ਼ਨਾਨ ਕਰਨ ਲਗ ਪਈ ਹੈ। ੮
ਅਹਿਧੁਜ ਰਾਜਾ ਇਸਤਰੀ ਦਾ ਪਤੀ। ਇਸਤ੍ਰੀ ਨੂੰ ਨਾਂਉਂਦੀ ਵੇਖਿਆ ਤੇ ਨਾਲੇ ਓਥੇ ਮੁਰਦਾ ਲਮਕਦਾ ਵੇਖਿਆ। ਬ੍ਰਿਛ ਹੇਠਾਂ ਭਾਵ ਉਸ ਮੁਰਦੇ ਹੇਠਾਂ ਇਸ਼ਨਾਨ ਕਰਦੀ ਨੂੰ ਵੇਖਿਆ। ਉਸ ਅਪਣੀ ਇਸਤ੍ਰੀ ਨੂੰ ਫੜਕੇ ਪੁਛਣ ਲੱਗਾ ਸੜ ਕੇ ਅੱਠ ਟੋਟੇ ਹੋ ਗਿਆ ਹੈ। ੯
ਅਪਣੇ ਘਰ ਨੂੰ ਛੱਡ ਕੇ। ਜੇ ਕੁਛ ਹੋਰ ਭਾਵ ਝੂਠੀ ਆਖੇਂਗੀ ਤਾਂ ਏਥੇ ਹੀ ਮਾਰ ਘਤਾਂਗਾ। ੧੦
ਪਤੀ ਦੇ ਪੈਰਾਂ ਉਤੇ ਮੱਥਾ ਰੱਖ ਦਿਤਾ। ੧੧
ਮੈਂ ਰੋਜ ਭਗਵਾਨ ਦਾ ਧਿਆਨ ਏਥੇ ਆਕੇ ਧਰਦੀ ਹਾਂ ਕਿ ਹੇ ਪ੍ਰਮੇਸਰਾ ਸਾਡੇ ਘਰ ਪੁਤਰ ਦੇਹ। ੧੨
ਪੁਤਰ ਦੇ ਵਾਸਤੇ ਮੈਂ ਏਥੇ ਚੋਰ ਦੇ ਰੁੱਖ ਹੇਠਾਂ ਆਈ ਹਾਂ। ਇਸ਼ਨਾਨ ਕੀਤਾ ਹੈ। ਹੋਰ ਗੱਲ ਕੋਈ ਨਹੀਂ ਹੈ ਅਗੇ ਜੋ ਆਪਦੇ ਜੀਅ ਵਿਚ ਹੈ ਸੋ ਕਰੋ। ੧੩
ਜਿਸ ਇਸਤਰੀ ਨੇ ਇੱਕੁਰ ਦਾ ਔਖਾ ਹਠ ਕੀਤਾ ਹੈ ਓਹ ਤਾਂ ਸਗੋਂ ਧਰਤੀ ਅਸਥਾਨ ਭਾਵ ਉਤੇ ਧੰਨ ਹੈ। ੧੪
ਇਸਤਰੀ ਨੇ ਜੋ ਮੇਰੇ ਪਾਸ ਆਖਿਆ ਹੈ ਵਿਚਾਰਕੇ ਓਹ ਮੈਂ ਅੱਖਾਂ ਨਾਲ ਸੱਚ ਵੇਖਿਆ ਹੈ। ਇੱਕੁਰ ਦਾ ਕੰਮ ਜਿਸਨੇ ਪੁਤਰ ਵਾਸਤੇ ਕੀਤਾ ਹੈ। ਹੇ ਇਸਤਰੀ ਤੇਰਾ ਰਿਦਾ ਧੰਨ ਹੈ। ੧੫
ਹੁਣ ਤਾਂ ਜਰੂਰ ਤੇਰੇ ਘਰ ਵੱਡਾ ਬਹਾਦਰ ਪੁਤ੍ਰ ਹੋਵੇਗਾ। ਹਠੀਆ, ਜਤੀ, ਤਪੀਆ, ਸੱਚ ਬੋਲਣ ਵਾਲਾ, ਬਹਾਦਰ ਪੁਤ੍ਰ। ੧੬
ਸਿਖਿਆ ਤੇ ਕਰਤੂਤ। ਪਹਿਲਾਂ ਉਸ ਨਾਲ ਸੰਗ ਕੀਤਾ ਹੈ ਤੇ ਫੇਰ ਓਸੇ ਨੂੰ ਰੁਖ ਨਾਲ ਫਾਹੇ ਦੇਕੇ ਮਾਰਿਆ ਹੈ। ਫੇਰ ਖਸਮ ਨੂੰ ਇੱਕੁਰ ਦਾ ਛਲ ਵਿਖਾਇਆ ਹੈ। ਸਗੋਂ

ਓਹ ਮੂਰਖ ਗੁੱਸਾ ਕਰਨ ਦੀ ਥਾਂ ਬੜਾ ਪ੍ਰਸੰਨ ਹੋਇਆ ਹੈ ਤੇ ਇਸਤਰੀ ਨੂੰ ਕੁਛ ਨਹੀਂ ਆਖਿਆ ਹੈ। ਇਸਤਰੀ ਨੂੰ ਧੰਨ ੨ ਆਖਕੇ ਮਨ ਵਿਚ ਮਸਤ ਹੋ ਗਿਆ ਹੈ ਕਿ ਸਾਡੇ ਘਰ ਬੜਾ ਬਹਾਦਰ ਪੁਤਰ ਹੋਵੇਗਾ ਇਸਤ੍ਰੀ ਨੇ ਬੜੀ ਬਹਾਦਰੀ ਕੀਤੀ ਹੈ। ੧੭

## ਚਰਿਤ੍ਰ ੨੬੨

ਜਿਸਦੇ ਘਰ ਵੱਸਦੀ ਸੀ। ਧੀ ਉਸ ਤੋਂ ਹੋਈ। ਕਲਾ=ਕਿਰਣਾ। ਜਗਤ ਵਿਚ ਪੈਦਾ ਹੋਈਆਂ ਹਨ। ੧

ਮਾਨੋ ਚੰਦ ਦਾ ਅਵਤਾਰ ਜਾਂ ਕਾਮ ਪੈਦਾ ਹੋਇਆ ਹੈ। ਸੋਭਾ। ਬ੍ਰਹਮਾ ਨੇ ਉਸ ਨੂੰ ਦਿਤੀ ਹੈ। ਕਾਂਤ=ਸ਼ੋਭਾ। ੨

ਧੀ ਨੇ। ਬਾਰੀ ਵਿਚ। ਚਿਰ ਤਕ ਬੈਠੀ। ਸੁੰਦਰ ਵੇਸ ਬਣਾਕੇ। ਇਸ ਇਸਤਰੀ ਦੇ ਸੁੰਦਰ ਮਨ ਨੂੰ ਚੁਰਾਕੇ ਲੈ ਗਿਆ ਹੈ। ੩

ਫਸ ਗਈ ਹੈ। ਸਖੀ ਨੂੰ ਬਹੁਤ ਧਨ ਦੇਕੇ ਓਥੇ ਸਖੀ ਘੱਲੀ ਹੈ। ੪

ਮਨ ਭਾਂਦੇ ਪਤੀ ਨੂੰ ਇਥੇ ਲਿਆਕੇ ਇਸਦੇ ਨਾਲ ਮਿਲਾ ਦਿਤਾ ਹੈ। ੫

ਪੁਰਸ਼ ਇਸਤਰੀ ਇਤਨੇ ਪਰਸੰਨ ਜਾਂ ਮਸਤ ਹੋ ਗਏ। ਮਾਨੋ ਕੰਗਾਲ ਨੇ ਨੌ ਨਿਧੀ ਪਾ ਲਈ ਹੈ। ਫੇਰ ਇਹ ਬੜੀ ਚਿੰਤਾ ਹੋਈ ਕਿ ਸਦਾ ਇਸ ਪਿਆਰੇ ਦੇ ਨਾਲ ਵੱਸਾਂ। ੬

ਅਪਣੀ ਸਖੀ ਨੂੰ ਆਦਮੀ ਦੇ ਕਪੜੇ ਪੁਆਕੇ ਇਸ ਅਪਣੇ ਮਿਤਰ ਦੇ ਪਿਓ ਪਾਸ ਘਲਿਆ ਹੈ ਕਿ ਤੇਰਾ ਪੁਤਰ ਡੁੱਬਕੇ ਮਰ ਗਿਆ ਹੈ। ਮੈਂ ਆਪ ਅੱਖੀਂ ਵੇਖਿਆ ਹੈ। ਓਹ ਨਦੀ ਵਿਚ ਰੁੜਦਾ ਚਲਿਆ ਗਿਆ ਹੈ ਉਸ ਨੂੰ ਕਿਸੇ ਨੇ ਨਹੀਂ ਫੜਿਆ ਹੈ। ੭

ਬੜਾ ਦੁਖੀ ਕਾਹਲਾ ਹੋ ਉਠਿਆ। ਦੁਖੀ ਹੋਇਆ ਨਦੀ ਦੇ ਪਾਸ ਜਾਕੇ ਰੋਣ ਲੱਗਾ। ਲਿਟਦਾ ੨ ਜਮੀਨ ਉਤੇ ਐਧਰ ਦਾ ਓਧਰ ਗਿਆ। ਸਾਰਾ ਮਾਲ ਮਤਾ ਭਾਵ ਘਰ ਬਾਰ ਧਨ ਲੁਟਾਕੇ ਆਪ ਫਕੀਰ ਬਣਕੇ ਨਿਕਲ ਗਿਆ ਹੈ। ਏਸੇ ਸਖੀ ਨੇ ਫੇਰ ਇਸ ਮੁੰਡੇ ਪਾਸ ਆਕੇ ਆਖਿਆ ਹੈ ਕਿ ਤੇਰਾ ਪਿਓ ਤਾਂ ਸੰਤ ਬਣ ਕੇ ਉਜਾੜ ਨੂੰ ਚਲਿਆ ਗਿਆ ਹੈ। ਤੈਨੂੰ ਇਧ ਰਾਜੇ ਦੀ ਧੀ ਦੇ ਘਰ ਹੀ ਸੌਂਪ ਗਿਆ ਹੈ। ੯

ਪਿਓ ਤੋਂ ਨਿਰਾਸ ਹੋਕੇ ਏਥੇ ਏਸੇ ਇਸਤ੍ਰੀ ਦੇ ਘਰ ਰਹਿ ਪਿਆ ਹੈ। ਅਪਣਾ ਦੇਸ ਤੇ ਅਪਣਾ ਮਾਲ ਸਭ ਭੁਲ ਗਿਆ ਹੈ। ਜੋ ਕੰਮ ਇਸਤ੍ਰੀ ਨੇ ਆਖਿਆ ਓਹੋ ਹੀ ਓਹ ਵਿਚਾਰਾ ਕਰਦਾ ਰਿਹਾ (ਘੱਟਾ ਛਾਣਦਾ ਰਿਹਾ ਹੈ) ਇਸ ਛਲ ਦੇ ਨਾਲ ਓਥੇ ਉਸ ਦੇ ਘਰ ਸਦਾ ਛਲਿਆ ਰਿਹਾ ਹੈ। ੧੦

ਲੜਕੇ ਨੇ ਅਪਣਾ ਘਰ ਭੁਲਾ ਦਿਤਾ ਹੈ। ਇਸ ਗਲ ਦਾ ਪਤਾ ਦੂਸਰੇ ਕੰਨ ਕਿਸੇ ਨੂੰ ਨਹੀ ਲੱਗਾ ਹੈ। ਇਸ ਸ਼ਾਹ ਦੇ ਪੁਤਰ ਨਾਲ ਇਸਤ੍ਰੀ ਨੇ ਬੜਾ ਅਨੰਦ ਭੋਗਿਆ ਹੈ। ੧੧

# ਚਰਿਤ੍ਰ ੨੬੩

ਇਹ ਰਾਜਾ ਪੂਰਬ ਵਲ ਰਹਿੰਦਾ ਸੀ। ਅਤੇ ਰਾਣੀਆਂ ਅਨੁਸਾਰ ਜਿਸਨੇ ਬਹੁਤ ਸਾਰੇ
ਵੈਰੀ ਜਿਤੇ ਸਨ। ਛਟਾ=ਬਿਜਲੀ ਵਾਂਗ। ਬਰ=ਚੰਗੀ। ੧
ਬਰਿ ਢੰਗਾ ਪ੍ਰਗਟ ਸੀ। ਮਾਨੋ ਦੂਸਰਾ ਸੂਰਜ ਸੀ। ੨
ਇਸਤ੍ਰੀ ਉਸ ਦਾ ਰੂਪ ਦੇਖਕੇ। ਓਹ ਬੇਹੋਸ਼ ਹੋ ਗਈ ਹੈ। ੩
ਉਸ ਸਿਆਣੀ ਸਖੀ ਨੇ ਇਹ ਗਲ ਸਮਝ ਲਈ ਹੈ। ਰਾਣੀ ਨੂੰ ਆਖਦੇ ਕਿ ਮੈ ਉਸ
ਪਾਸ ਚਲੀ ਹਾਂ ਉਸ ਆਦਮੀ ਪਾਸ ਚਲੀ ਗਈ। ੪
ਪਰ ਜੁਧ ਕਰਨ ਆਦਮੀ ਨੇ ਇਸਤ੍ਰੀ ਦੀ ਗੱਲ ਨ ਮੰਨੀ। ਖਿਸਾਨੀ=ਸ਼ਰਮਿੰਦੀ ਹੋਈ।
ਜਿਸ ਆਦਮੀ ਵਿਚ ਅਜ ਅਪਣਾ ਮਨ ਦੇ ਦਿਤਾ ਹੈ । ਉਸ ਮੂਰਖ ਨੇ ਸਾਡੇ
ਵਿਚ ਮਨ ਨਹੀ ਕੀਤਾ ਹੈ। ੫
ਜੇ ਇਸਨੇ ਸਾਡੀ ਗਲ ਕਿਸੇ ਦੇ ਪਾਸ ਦੱਸ ਦਿਤੀ। ਤਾਂ ਸਾਡਾ ਰਾਜਾ ਸਾਥੋਂ ਨਿਰਾਸ
ਹੋ ਜਾਵੇਗਾ ਭਾਵ ਗੁਸੇ। ੬
ਹੋਰਨਾਂ ਇਸਤ੍ਰੀਆਂ ਨਾਲ ਪਰੇਮ ਕਰੇਗਾ । ਤਾਂ ਮੈਂ ਫੇਰ ਕੀ ਕੰਮ ਕਰਾਂਗੀ ਭਾਵ
ਕਿਸਦੇ ਤਰਲੇ ਕਰਾਂਗੀ। ਵਿਛੋੜੇ ਦੀ ਅੱਗ ਵਿਚ ਸੜਦੀ ਰਹਾਂ ਗੀ। ੭
ਇਸ ਲਈ ਅੱਜ ਕੋਈ ਛਲ ਕਰੀਏ ਤੇ ਇਸ ਨੂੰ ਮਾਰ ਹੀ ਘੱਤੀਏ। ਭਾਵ ਗੋਲੀ ਨੂੰ
ਆਖਿਆ ਹੈ ਕਿ ਕਿਸੇ ਛਲ ਨਾਲ ਇਸ ਨੂੰ ਮਾਰ ਸੁਟ । ਇਸ ਜੁਧ ਕਰਨ ਦੀ
ਸ਼ਾਮ=ਸਰਨ ਸੁਟ ਕੇ ਭਾਵ ਪਾਕੇ ਇਸ ਗੋਲੀ ਨੂੰ ਵੀ ਮਾਰ ਘੱਤਾਂ ਜਾ ਗੋਲੀ ਦੀ ਰਾਹੀ
ਜੁਧ ਕਰਨ ਨੂੰ ਮਾਰਾਂ ਪਰ ਇਸ ਗੱਲ ਨੂੰ ਮੇਰਾ ਰਾਜਾ ਨ ਸਮਝੇ। ੮
ਇਸ ਕਿਸੇ ਹੋਰ ਸਖੀ ਨੂੰ ਸਮਝਾਕੇ ਬਹੁਤ ਧਨ ਦੇਕੇ ਓਧਰ ਘਲਿਆ ਹੈ। ਜਦੋਂ
ਤੂੰ ਔਂਦਾ ਰਾਜੇ ਨੂੰ ਵੇਖਿਆ ਓਸੇ ਵੇਲੇ ਸ਼ਰਾਬ ਪੀਕੇ ਉਸ ਨੂੰ ਗਾਲੀਆਂ
ਦੇਣ ਲਗ ਪਈ। ੯
ਆਪਣੇ ਆਪ ਨੂੰ ਗੋਲੀ ਨੇ ਕਮਲੀ ਬਣਾ ਲਿਆ ਹੈ। ਇਸ ਨੇ ਰਾਜੇ ਨੂੰ
ਬਹੁਤ ਗਾਲੀਆਂ ਦਿਤੀਆਂ। ੧੦
ਰਾਜੇ ਨੇ ਆਖਿਆ ਇਸ ਨੂੰ ਹੁਣੇ ਹੀ ਫੜ ਲਓ। ਇਸ ਨੂੰ ਵਡੇ ਉਚੇ
ਮਕਾਨ ਤੋਂ ਹੇਠਾਂ ਸੁਟ ਦਿਓ । ਤਾਂ ਓਹ ਸਖੀ ਦੌੜ ਕੇ ਓਥੇ ਚਲੀ ਗਈ ਜਿਥੇ
ਜੁਧ ਕਰਨ (ਰਾਜੇ ਦੇ ਭਰਾ ਦਾ ਘਰ ਸੀ) । ੧੧
ਤਾਂ ਰਾਣੀ ਨੂੰ ਬੜਾ ਗੁਸਾ ਆਇਆ। ਰਾਣੀ ਨੇ ਫੌਜ ਨੂੰ ਆਗਿਆ ਦਿਤੀ। ਜਿਸ ਰਾਜੇ
ਨੇ ਚੋਰਨੀ ਜਾਂ ਚੁਰਾ ਕੇ ਘਰ ਵਿਚ ਵੈਰਨ ਸਾਡੀ ਲਿਆਕੇ ਲੁਕਾ ਰੱਖੀ ਹੈ । ਉਸ
ਨੂੰ ਅਜ ਮਾਰ ਘਤੋ ਇੱਕੁਰ ਗਲ ਆਖੀ ਹੈ। ੧੨
ਇਸ ਰਾਜੇ ਨੇ ਗੁਸਾ ਵਧਾਕੇ ਆਗਿਆ ਦਿਤੀ ਹੈ ਕਿ ਸਖੀ ਦੇ ਨਾਲ ਹੀ
ਇਸ ਮੂਰਖ ਨੂੰ ਮਾਰ ਘੱਤੋ । ੧੩

ਬਾਨਾ=ਗੋਲਿਆਂ ਨੂੰ ਛਡ ਦਿਓ । ਫੇਰ ਸਾਨੂੰ ਆਕੇ ਮੂੰਹ ਵਿਖੌਣਾ
ਪਹਿਲੇ ਇਹਨਾਂ ਨੂੰ ਮਾਰ ਆਓ । ੧੪
ਇਸਤਰੀ ਦਾ ਛਲ ਨ ਸਮਝਿਆ । ਨੌਕਰਾਂ ਨੇ ਜਾਕੇ ਰਾਜੇ ਦੇ ਭਰਾ
ਨੂੰ ਹੀ ਮਾਰ ਘੱਤਿਆ ਹੈ । ੧੫

ਇਸਤ੍ਰੀਆਂ ਦੇ ਛਲਾਂ ਨੂੰ ਕਿਸੇ ਨੇ ਨਹੀਂ ਸਮਝਿਆ ਹੈ । ਬ੍ਰਹਮਾਂ ਵੀ ਇਸਤ੍ਰੀ ਨੂੰ
ਬਣਾ ਕੇ ਫੇਰ ਬੜਾ ਪਛਤਾਇਆ ਹੈ ਕਿ ਮੈਂ ਇੱਕੁਰ ਦੀ ਛਲ ਕਰਨ ਵਾਲੀ ਨੂੰ
ਕਿਉਂ ਬਣਾਇਆ ਹੈ। ਸ਼ਿਵਜੀ ਅਪਣਾ ਘਰ ਛੱਡ ਕੇ ਉਜਾੜ ਨੂੰ ਚਲਿਆ ਗਿਆ
ਹੈ । ਭਾਵ ਇਸਤ੍ਰੀਆਂ ਦੇ ਛਲਾਂ ਦਾ ਅਕਾਇਆ ਹੋਇਆ ਇਸਤਰੀ ਤੋਂ ਬਹੁਤ
ਤੰਗ ਆਇਆ ਹੋਇਆ ਕਾਮ ਨੂੰ ਵੀ ਸਾੜ ਘਤਿਆ ਹੈ ਇਸਤ੍ਰੀ ਨੂੰ ਕਾਮ
ਦਾ ਜੋਰ ਤੋੜਨ ਵਾਸਤੇ ਸਦਾ ਪਾਸ ਵੀ ਰਖਿਆ ਹੈ ਪਰ ਫਿਰ ਵੀ ਇਸਤ੍ਰੀਆਂ ਦੇ
ਛਲਾਂ ਦਾ ਅੰਤ ਨਹੀ ਪਾ ਸਕਿਆ ਹੈ । ੧੬

## ਚਰਿਤ੍ਰ ੨੬੪

ਬਿਚੱਛਨ ਸੈਨ ਰਾਜੇ ਦੀ ਸੁਲੱਛਨ ਮਤੀ ਇਸਤ੍ਰੀ ਸੀ । ਇਹ ਰਾਜਾ ਦਖਣ ਦੇਸ ਵਿਚ
ਰਹਿੰਦਾ ਸੀ ਇਸ ਦੇ ਧਨ ਨਾਲ ਖਜ਼ਾਨੇ ਭਰੇ ਪਏ ਸਨ । ੧
ਧਰੇ=ਪੜੀ ਹੋਈ ਸੀ ਵਿਦਿਆ । ਧੀ । ਪੰਡਤ ਵੀ ਜਿਸ ਦੀ ਬਹੁਤ
ਸਾਰੀ ਉਸਤਤਿ ਕਰਦੇ ਸਨ । ੨
ਇਸਤ੍ਰੀ ਦਾ । ਬ੍ਰਹਮਾਂ ਨੇ ਆਪ ਬਣਾਇਆ ਸੀ । ਇਸਦੇ ਸਮਾਨ ਸੁੰਦਰ ਇਸਤ੍ਰੀ ਬਣਾ
ਕੇ ਫੇਰ ਹੋਰ ਕੋਈ ਸੁੰਦਰ ਇਸਤ੍ਰੀ ਨਹੀਂ ਬਣਾ ਸਕਿਆ ਸੀ। ੩
ਪੰਨਗੀ=ਸੱਪਾਂ ਦੀ ਵੀ ਨਹੀਂ । ਨਰਾਂ ਦੀ । ਨਚਣ ਵਾਲਿਆਂ ਨਟਾਂ ਦੀ ।
ਦੂਸਰੀ ਏਹੋ ਜਹੀ ਕੋਈ ਨਹੀਂ ਸੀ । ੪
ਹਿੰਦੂਆਂ ਦੀ ਮੁਸਲਮਾਨਾਂ ਦੀ ਜਿਤਨੀਆਂ ਦੇਵਤਿਆਂ ਦੈਂਤਾਂ ਦੀਆਂ ਬਾਰਿ=ਇਸਤ੍ਰੀਆਂ
ਸੀ। ੫ ਇੰਦ੍ਰ ਲੋਕ ਦੀਆਂ ਅਪੱਛਰਾਂ ਵੀ ਉਸ ਨੂੰ ਵੇਖਣ ਜਾਂਦੀਆਂ ਸਨ
ਉਸ ਇਸਤ੍ਰੀ ਦਾ ਰੂਪ ਵੇਖ ਕੇ ਰੱਜ ਦੀਆਂ ਨਹੀਂ ਸਨ, ਪਲ ਭਰ ਵੀ ਉਸ ਦਾ
ਸਰੀਰ ਵੇਖਣਾ ਨਹੀਂ ਭੁਲ ਦੀਆਂ ਸਨ ਜਾਂ ਨੇਤ੍ਰਾਂ ਦੀਆਂ ਪਲਕਾਂ ਲਗੌਣੀਆਂ ਭਾਵ
ਹਟਾਈਆਂ ਨਹੀਂ ਜਾਂਦੀਆਂ ਸਨ ਸਰੀਰ ਵਲੋਂ । ੬
ਇਕ ਅਪੱਛਰਾਂ ਉਸ ਨੂੰ ਵੇਖ ਕੇ ਹੱਸੀ ਹੈ । ਸਾਰੀਆਂ ਸਹੇਲੀਆਂ
ਵਿਚ ਉਸ ਨੇ ਇੱਕੁਰ ਗਲ ਆਖੀ ਹੈ । ੭
ਥਕ ਕੇ ਖੜੋਤੇ ਰਹਿੰਦੇ ਹਨ ਜਿਸ ਦਾ ਰੂਪ ਵੇਖਕੇ ਜੜ ਚੇਤਨ ਭਾਵ ਪੁਰਖ, ਬ੍ਰਿਛ
ਆਦੀ ਜੀਅ ਸਾਰੇ ਰਸਤੇ ਵਿਚ । ਇਸ ਦੇ ਸਮਾਨ ਜੇ ਕੋਈ ਲੜਕਾ ਕਿਸੇ ਥਾਂ
ਤੋਂ ਲਭ ਲਈਏ ਤਾਂ ਕਰੋੜਾਂ ਜਤਨ ਕਰਕੇ ਉਸ ਨੂੰ ਇਸ ਦੇ ਪਾਸ ਲੈ ਆਈਏ ਤੇ
ਇਸ ਨੂੰ ਵਿਖਾਕੇ ਪ੍ਰਸੰਨ ਕਰੀਏ ਕਿ ਦੇਖ ਜਿਸ ਤਰਾਂ ਦੀ ਤੂੰ ਸੁੰਦਰ ਇਸਤ੍ਰੀ

ਹੈ ਉਸ ਤਰਾਂ ਦਾ ਅਸਾਂ ਸੁੰਦਰ ਲੜਕਾ ਵੀ ਲੱਭ ਲਿਆ ਹਈ ਭਾਵ ਦੋਹਾਂ ਦਾ ਮੇਲ ਕਰ ਦੇਈਏ (ਇਹ ਗਲ ਇਕ ਪਰੀ ਜੋ ਸਾਰਿਆਂ ਤੋਂ ਵੱਡੀ ਸੀ ਉਸ ਨੇ ਸਾਰੀਆਂ ਸਹੇਲੀਆਂ ਵਿਚ ਆਖੀ ਹੈ)। ੮

ਇਕ ਪਰੀ ਨੇ ਇੱਕੁਰ ਦੇ ਬਚਨ ਸੁਣ ਕੇ ਸਿਰ ਨੀਵਾਂ ਕਰਕੇ ਆਖਿਆ ਹੈ। ਇਸ ਦੇ ਸਮਾਨ ਇਕ ਸੁੰਦਰ ਆਦਮੀ ਹੈਗਾ ਹੈ ਮੈਂ ਇਸ ਦੇ ਨਾਲ ਲੱਭ ਕੇ ਉਸ ਨੂੰ ਜਰੂਰ ਮਿਲਾ ਦਿਆਂਗੀ। ੯

ਵੱਡੀ ਪਰੀ ਦੀ ਪਰੀ=ਭਾਵ ਨੌਕਰ ਸਭਾ ਵਿਚੋਂ ਭਾਵ ਪਰੀਆਂ ਪਾਸੋਂ ਆ ਗਿਆ ਪਾਕੇ। ਚੰਗੇ ਸਿੰਗਾਰ ਬਣਾ ਕੇ ਤੁਰ ਪਈ ਹੈ। ਸਾਰਾ ਦੇਸ ਲੱਭਦੀ ਫਿਰੀ ਪਰ ਸੁੰਦਰ ਆਦਮੀ ਕੋਈ ਨ ਲੱਭਾ। ਇਕ ਰਿਖੀ ਸਬਬ ਨਾਲ ਇਸ ਇਸਤ੍ਰੀ ਨੂੰ ਮਿਲ ਪਿਆ ਇਸ ਨੇ ਸਾਰਾ ਭੇਤ ਦਸਿਆ। ੧੦

ਇਕ ਰਿਖੀ ਜੰਗਲ ਵਿਚ ਰਹਿੰਦਾ ਸੀ। ਉਸ ਦੇ ਬਰਾਬਰ ਕੋਈ ਤਪੀ ਜ਼ਮੀਨ ਉਤੇ ਨਹੀਂ ਸੀ। ਉਸ ਨੇ ਇਕ ਪਰੀ ਕਿਤੇ ਜਾਂਦੀ ਵੇਖੀ ਤੇ ਤਾਂ ਉਸ ਨੇ ਕਿਰਪਾ ਕਰਕੇ ਉਸ ਨੂੰ ਇਸਤਰਾਂ ਆਖਿਆ ਸੀ। ੧੧

ਅਰੀ ਇਸਤ੍ਰੀ ਤੂੰ ਕੌਣ ਹੈਂ ਤੇ ਕਿਥੇ ਚਲੀ ਹੈਂ, ਅਤੇ ਇਸ ਦੇਸ ਉਤੇ ਕਿਉਂ ਆਈ ਹੈਂ। ਜਾਂ। ਕੁਮੇਰ। ਇਸਤ੍ਰੀ। ੧੨

ਦਸ ਕਿਸ ਨੇ ਤੈਨੂੰ ਕਿਸ ਕੰਮ ਵਾਸਤੇ ਏਥੇ ਘਲਿਆ ਹੈ। ੧੩

ਹੇ ਮੁਨੀ ਜੀ ਇਕ ਦਿਨ ਇਕ ਅਪੱਛਰਾਂ ਦੌੜਕੇ ਚਲ ਪਈ ਸੀ। ਇਕ ਇਸਤ੍ਰੀ ਦਾ ਰੂਪ ਵੇਖਕੇ ਫਸ ਗਈ ਸੀ। ਕਿਤੋਂ ਕੋਈ ਸੁੰਦਰ ਲੜਕਾ ਲਭੀਏ। ਕੋਈ ਐਹੋ ਜਹਿਆ ਸੁੰਦਰ ਵੇਖਕੇ ਇਸ ਇਸਤ੍ਰੀ ਨੂੰ ਮਿਲਾ ਦੇਈਏ। ੧੪

ਮੇਰੇ ਵਰਗੀਆਂ ਹਜਾਰਾਂ ਸਖੀਆਂ ਸੁੰਦਰ ਸੁੰਦਰ ਹੇ ਮੁਨੀ ਚੰਗੇ ਜੀ ਸਾਡੀ ਪਰੀ ਨੇ ਦਸਾਂ ਦਿਸਾਂ ਵਲ ਘੱਲ ਦਿਤੀਆਂ ਸਨ। ਸਾਰੀਆਂ ਲਭ ਕੇ ਥੱਕ ਗਈਆਂ ਪਰ ਐਹੋ ਜਹਿਆਂ ਭਾਵ ਉਸ ਇਸਤ੍ਰੀ ਵਰਗਾ ਸੁੰਦਰ ਲੜਕਾ ਕਿਤੋਂ ਵੀ ਨਹੀਂ ਲੱਭਾ ਹੈ। ਸਾਰਾ ਦੇਸ ਵੇਖ ੨ ਕੇ ਸਾਰਾ ਸਮਾਂ ਐਵੇਂ ਹੀ ਗਵਾ ਦਿਤਾ ਹੈ। ੧੫

ਮੈਂ ਵੀ ਸਾਰਾ ਦੇਸ ਲੱਭਦੀ ੨ ਦੁਖੀ ਹੋ ਗਈ ਹਾਂ ਤੇ ਤੇਰੇ ਪਾਸ ਆ ਗਈ ਹਾਂ ਤੂੰ ਹੀ ਕੋਈ ਮੈਨੂੰ ਸੁੰਦਰ ਲੜਕਾ ਦੱਸ ਦੇਹ ਜੋ ਸਾਡਾ ਕੰਮ ਸੌਰ ਜਾਵੇ। ੧੬

ਬ੍ਰਹਮਾ ਨੇ ਇਕ ਹੀ ਆਦਮੀ ਪੈਦਾ ਕੀਤਾ ਹੈ। ਉਸਨੇ ਰਾਜੇ ਦੇ ਘਰ ਜਨਮ ਪਾਇਆ ਹੈ। ਓਹ ਸੱਤਾਂ ਸਮੁੰਦਰਾਂ ਤੋਂ ਪਾਰ ਵੱਸਦਾ ਹੈ। ਕੌਣ ਓਥੇ ਪਹੁੰਚ ਸਕਦਾ ਹੈ ਜੇਹੜਾ ਉਸ ਨੂੰ ਲਿਆ ਸਕਦਾ ਹੈ। ੧੭

ਸੱਤਾਂ ਸਮੁੰਦਰਾਂ ਤੋਂ ਪਾਰ ਇਕ ਛਿਨ ਵਿਚ ਚਲੀ ਗਈ। ਸੁਕਮਾਰਿ=ਓਹ ਇਸਤਰੀ (ਰਿਖੀ ਪਾਸੋਂ ਸੁਣਕੇ)। ੧੮

ਜਿਸ ਜਗਾ ਸੁੰਦਰ ਰਾਜੇ ਦੇ ਸੁੰਦਰ ਘਰ ਸੀ। ਜਾਂ ਸੁੰਦਰਤਾ ਦਾ ਘਰ ਜਿਸ ਥਾਂ ਸਰੇਸਟ ਰਾਜਾ ਰਹਿੰਦਾ ਸੀ ਓਥੇ ਓਹ ਸੁੰਦਰ ਇਸਤਰੀ ਚਲੀ ਗਈ ਹੈ। ਜਿਥੇ

ਰਾਜੇ ਦੇ ਪੁਤਰ ਦਾ ਰਹਿਣ ਦਾ ਥਾਂ ਸੁਣ ਲਿਆ ਹੈ। ਓਥੇ ਓਹ ਪਰੀ ਚਲੀ ਗਈ ਉਸਨੇ ਚਿਰ ਨਹੀਂ ਲਾਇਆ ਹੈ। ੧੯
ਲੋਕੰਜਨ=ਇਕ ਇਸ ਤਰਾਂ ਦਾ ਸੁਰਮਾ ਹੈ ਜੇਹੜਾ ਵੀ ਇਸ ਸੁਰਮੇ ਨੂੰ ਅੱਖਾਂ ਵਿਚ ਪਾ ਲੈਂਦਾ ਹੈ ਓਹ ਤਾਂ ਸਾਰਿਆਂ ਆਦਮੀਆਂ ਤੇ ਸਾਰੀਆਂ ਵਸਤੂਆਂ ਨੂੰ ਵੇਖਦਾ ਜਾਂਦਾ ਹੈ ਪਰ ਆਪ ਓਹ ਕਿਸੇ ਨੂੰ ਨਜ਼ਰ ਨਹੀਂ ਔਂਦਾ ਹੈ। ਉਸਨੇ ਇਹ ਸੁਰਮਾਂ ਅੱਖਾਂ ਵਿਚ ਪਾ ਲਿਆ ਹੈ। ਓਹ ਪਰੀ ਜੋ ਪ੍ਰਗਟ ਭਾਵ ਲੋਕਾਂ ਦੀ ਦਿਸਦੀ ਪਈ ਸੀ ਬਸ ਸੁਰਮਾ ਪੌਣ ਨਾਲ ਹੀ ਛਪ ਗਈ ਹੈ। ਇਹ ਤਾਂ ਸਾਰਿਆਂ ਦਾ ਰੂਪ ਵੇਖਦੀ ਫਿਰਦੀ ਹੈ। ਪਰ ਇਸ ਇਸਤਰੀ ਨੂੰ ਕੋਈ ਆਦਮੀ ਨਹੀਂ ਵਿਚਾਰ ਵੇਖ ਸਕਦਾ ਹੈ। ੨੦
ਜਿਥੇ ਦਲੀਪ ਸਿੰਘ ਸੁੰਦਰ ਕਪੜੇ ਪਾਕੇ ਬੈਠਾ ਹੋਇਆ ਸੀ। ਓਹ ਇਸਤ੍ਰੀ ਇਸ ਨੂੰ ਵੇਖਕੇ ਹੀ ਭੁਲ ਗਈ ਹੈ ਤੇ ਇਸ ਦੀ ਸਾਰੀ ਅਕਲ ਮਾਰੀ ਗਈ ਹੈ ਤੇ ਓਹ ਆਪ ਹੀ ਇਸ ਦਲੀਪ ਸਿੰਘ ਉਤੇ ਮੋਹਤ ਹੋ ਗਈ ਹੈ। ੨੧
ਕਈ ਵਰੇ ਇਸਦੇ ਪਾਸ ਹੀ ਵੱਸਦੀ ਰਹੀ ਹੈ ਭਾਵ ਇਸ ਦਲੀਪ ਸਿੰਘ ਦੇ ਪੁਰ ਵਿਚ ਹੀ ਰਹਿੰਦੀ ਰਹੀ ਹੈ। ਇਸਤ੍ਰੀ ਨੇ ਮਨ ਵਿਚ ਬੜੀ ਸ਼ਰਮ ਖਾਧੀ। ੨੨
ਇਸ ਲਈ ਇਸ ਦਲੀਪ ਸਿੰਘ ਨੂੰ ਉਸ ਇਸਤ੍ਰੀ ਦੇ ਨਾਲ ਮਿਲਾ ਦਿਆਂ। ੨੩
ਜਿਥੇ ਦਲੀਪ ਸਿੰਘ ਦੇ ਰਹਿਣ ਦਾ ਖਾਸ ਘਰ ਸੀ। ਓਥੇ ਉਸ ਇਸਤ੍ਰੀ ਦੀ ਇਸ ਇਸਤ੍ਰੀ ਨੇ ਮੂਰਤੀ ਕੰਧ ਉਤੇ ਲਿਖ ਦਿਤੀ ਹੈ। ਜਦੋਂ ਦਲੀਪ ਸਿੰਘ ਨੇ ਇਸ ਮੂਰਤੀ ਨੂੰ ਵੇਖਿਆ ਹੈ ਤਾਂ ਰਾਜ ਸਿੰਘਾਸਣ ਸਾਰਾ ਹੀ ਛੱਡ ਦਿਤਾ ਹੈ ਭਾਵ ਰਾਜ ਕਾਜ ਸਾਰਾ ਵਿਸਾਰ ਦਿਤਾ ਹੈ। ੨੪
ਅਨਰਾਗ=ਓਸੇ ਪ੍ਰੇਮ ਵਿਚ ਪਿਆ ਰਹਿੰਦਾ ਹੈ। ਅੱਖਾਂ ਵਿਚੋਂ ਪਾਣੀ ਦੌੜਦਾ ਰਹਿੰਦਾ ਹੈ। ਕਰੋੜਾਂ ਵਿਚਾਰ ਕਰਦਾ ਹੈ ਪਰ ਉਸ ਕੰਧ ਉਤੇ ਲਿਖੀ ਹੋਈ ਮੂਰਤੀ ਨੂੰ ਨਹੀਂ ਪਾ ਸਕਦਾ ਹੈ। ੨੫
ਨਾਚ ਕਰਨ ਵਾਲੀ ਹੈ ਕਿ ਰਾਣੀ ਹੈ ਕੀ ਆਖੀਏ। ਆਦਮੀਆਂ ਦੀ ਸੱਪਾਂ ਦੀ, ਪਹਾੜਾਂ ਦੀ ਅਪਣੀ ਇਸਤਰੀ ਆਖੀ ਜਾਂਦੀ ਹੈ। ਸ਼ਿਵਜੀ ਦੀ, ਇੰਦ੍ਰ ਦੀ, ਚੰਦ ਦੀ, ਕਿ ਸੂਰਜ ਦੀ ਤਨਜਾ=ਧੀ ਹੈ, ਜੰਮੀ ਹੋਈ। ਜਾਦੂ ਦੀ ਮੂਰਤੀ ਵਿਖਾਕੇ, ਸਿਆਣੀ ਇਸਤ੍ਰੀ ਮੇਰੇ ਮਨ ਨੂੰ ਚੁਰਾਕੇ ਲੈ ਗਈ ਹੈ। ੨੬
ਏਥੇ ਇਸ ਆਦਮੀ ਦੇ ਘਰ ਵਿਚ ਜਿਸ ਇਸਤਰੀ ਦੀ ਮੂਰਤੀ ਲਿਖੀ ਗਈ ਹੈ ਫੇਰ ਓਸੇ ਇਸਤਰੀ ਦੇ ਘਰ ਸਮੁੰਦਰਾਂ ਤੋਂ ਪਾਰ ਚਲੀ ਗਈ ਹੈ। ਮੂਰਤੀ ਉਸ ਆਦਮੀ ਦੀ ਉਸ ਇਸਤਰੀ ਦੇ ਘਰ ਵਿਚ ਲਿਖਣ ਲਗ ਪਈ ਹੈ ਭਾਵ ਲਿਖ ਹੀ ਦਿੱਤੀ ਹੈ। ਸਵੇਰ ਦੇ ਸਮੇਂ ਜਦੋਂ ਇਸ ਆਦਮੀ ਨੇ ਇਸ ਇਸਤਰੀ ਦੀ ਮੂਰਤੀ ਦੇਖੀ ਭਾਵ ਜਾਂ ਇਸਤ੍ਰੀ ਨੇ ਆਦਮੀ ਦੀ ਮੂਰਤੀ ਵੇਖੀ। ਤਾਂ ਰਾਜ ਸਿੰਘਾਸਣ ਆਦਕ ਸਮਾਨ ਸਾਰਾ ਇਸਨੇ ਛੱਡ ਦਿਤਾ ਹੈ। ੨੭

ਆਦਮੀ ਦੀ ਮੂਰਤੀ ਵੇਖਕੇ ਇਸਤ੍ਰੀ ਫਸ ਗਈ ਹੈ। ਰਾਜ ਸਿੰਘਾਸਨ ਧਨ ਦੀ ਸੰਭਾਲ ਸਾਰੀ ਛੱਡ ਦਿਤੀ ਹੈ। ਜਿਸ ਤੋਂ ਘਰ ਦੀ ਸਾਰੀ ਖਬਰ ਜਾਂਦੀ ਰਹੀ ਹੈ। ਪਰੇਮ ਦੀ ਪੀੜ ਐਨੀ ਆ ਵਧੀ ਆਖੋ ਖਾ ਕੌਣ ਦੱਸੇ ਜਾਂ ਆਖੋ ਖਾਂ, ਆਖਕੇ ਕੌਣ ਬਤਾਵੇ। ਜੋ ਉਸਦਾ ਸ਼ੋਕ ਦੂਰ ਕਰਕੇ ਉਸ ਇਸਤਰੀ ਨੂੰ ਉਸ ਦੇ ਨਾਲ ਆ ਮਿਲਾਵੇ। ੨੮

ਮਤਵਾਲੇ ਦੀ ਤਰਾਂ ਇਸਤ੍ਰੀ ਕਮਲੀ ਹੋ ਗਈ ਹੈ। ਖਾਣਾ ਪੀਣਾ ਛੱਡ ਦਿਤਾ ਹੈ, ਕਦੀ ਹਸ ਉਠਦੀ ਹੈ ਕਦੀ ਉਸਦੇ ਗੌਣ ਗਾਂਦੀ ਹੈ। ਕਦੀ ਰੌਂਦੀ ਦਿਨ ਰਾਤ ਗੁਜਾਰਦੀ ਹੈ। ੨੯

ਇਸਤ੍ਰੀ ਸਰੀਰ ਕਰਕੇ ਦਿਨ ਦਿਨ ਪੀਲੀ ਹੁੰਦੀ ਜਾਂਦੀ ਹੈ। ਦਿਲ ਅੰਦਰ ਪਿਆਰੇ ਦੀ ਪੀੜਾ ਹੈ ਪਰ ਖੋਲਕੇ ਨਹੀ ਆਖਦੀ ਹੈ। ਪਰ ਪਤੀ ਇਸ ਦਾ ਸੱਤਾਂ ਸਮੁੰਦਰਾਂ ਤੋਂ ਪਾਰ ਰਹਿੰਦਾ ਹੈ। ਕੌਣ ਇਸ ਨੂੰ ਓਹ ਲਿਆਕੇ ਮਿਲਾਵੇ ਇਹ ਐਡਾ ਵਡਾ ਦੁਖ ਕਿਸ ਨੂੰ ਆਖੇ। ੩੦

ਹੁਣ ਮੈ ਕੁਛ ਉਸ ਆਦਮੀ ਦਾ ਹਾਲ ਵੀ ਆਖਦਾ ਹਾਂ ਤੁਸੀ ਧਿਆਨ ਨਾਲ ਸੁਣੋ। ਹੇ ਸਿਆਣਿਓ ਮਨ ਲਾਕੇ ਸੁਣੋ, ਕੰਨ ਮੇਰੇ ਵੱਲ ਦਿਓ। ਰੌਂਦਾ ਰੌਂਦਾ ਓਹ ਆਦਮੀ ਰਾਤ ਦਿਨ ਗੁਜਾਰਦਾ ਹੈ। ਓਹ ਇਸਤ੍ਰੀ ਤਾਂ ਉਸ ਨੂੰ ਹਤ ਨਹੀ ਲੱਗਦੀ ਪਰ ਉਸਦੀ ਮੂਰਤੀ ਨੂੰ ਛਾਤੀ ਨਾਲ ਲਾਂਦਾ ਹੈ। ੩੧

ਕਿਸ ਛਲਵੇ ਨਾਲ ਦੋਵੇਂ ਆਪਸ ਵਿਚ ਮਿਲਨ (ਪ੍ਰਾਪਤੀ ਹੋਵੇ) ਪ੍ਰਮੇਸਰ ਹੀ ਨਿਰਬਾਹ ਕਰੇ ਭਾਵ ਇਹ ਸਬਬ ਪ੍ਰਮੇਸਰ ਹੀ ਬਣਾਵੇ। ੩੨

ਫਕੀਰ ਦਾ ਭੇਖ ਧਾਰਕੇ ਪਰੀ=ਅਪਛਰਾਂ ਰਾਜੇ ਦੇ ਪਾਸ ਚਲੀ ਗਈ ਹੈ। ਰਾਜੇ ਦੀ ਧੀ ਦੀ ਸਾਰੀ ਗੱਲ ਦੱਸੀ ਹੈ। ਰਾਤ ਦਿਨ ਤੈਨੂੰ ਓਹ ਪਪੀਹੇ ਜਨੌਰ ਵਾਂਗ ਜਪਦੀ ਹੈ ਤੇਰੀ ਪ੍ਰੀਤੀ ਉਸ ਨੂੰ ਬੜੀ ਜਾਗੀ ਹੈ। ੩੩

ਉਸ ਦਾ ਪਰੇਮ ਤੇਰੇ ਨਾਲ ਬਹੁਤ ਲੱਗਾ ਹੈ, ਦੱਸ ਕਿਸ ਜਤਨ ਨਾਲ ਏਤੇ ਉਸ ਨੂੰ ਲਿਆਵਾਂ। ਹੇ ਰਾਜ ਕੌਰ ਉਸ ਇਸਤ੍ਰੀ ਨੂੰ ਤੂੰ ਕਿਸ ਰੀਤੀ ਅਨੁਸਾਰ ਪ੍ਰਾਪਤ ਕਰੇ। ੩੪

ਮੈਨੂੰ ਤੂੰ ਸਰਦਾਰ ਪਰੀ ਜੋ ਸਾਰੀਆਂ ਤੋਂ ਵੱਡੀ ਪਰੀ ਹੈ ਉਸਦੀ ਸੁਰਿਦ=ਮਿਤ੍ਰ ਜਾਂ ਦਾਸੀ ਪਛਾਣਨਾ ਆਖਦੇ ਹਨ ਲੋਕ। ਜਿਸਦਾ ਕਿ ਰੂਪ ਸੂਰਜ ਚੰਦ ਵਰਗਾ ਹੈ। ਜਦੋਂ ਉਸ ਇਸਤ੍ਰੀ ਨੇ ਤੇਰੀ ਮੂਰਤੀ ਵੇਖੀ ਹੈ ਤਾਂ ਉਸਨੇ ਛੇਤੀ ਨਾਲ ਤੇਰੇ ਪਾਸ ਮੈਨੂੰ ਘਲ ਦਿਤਾ ਹੈ। ੩੫

ਉਸ ਵਰਗੀ ਕੋਈ ਇਸਤ੍ਰੀ ਨਹੀ ਹੈ। ਤੂੰ ਵੀ ਉਸ ਦੇ ਯੋਗ ਹੈਂ। ੩੬

ਮੈ ਹੁਣ ਸਰਦਾਰ ਪਰੀ ਦੇ ਪਾਸ ਜਾਂਦੀ ਹਾਂ। ਮੈ ਇਸ ਇਸਤ੍ਰੀ ਦੇ ਯੋਗ ਦਾ ਵਰ ਲੱਭ ਲਿਆ ਹੈ ਇਹ ਉਸ ਨੂੰ ਜਾਕੇ ਦੱਸਦੀ ਹਾਂ। ਹੇ ਸਜਣ ਜੋ ਜਦੋਂ ਤੁਸੀ ਉਸ ਨੂੰ ਜਾਕੇ ਵਰ ਲਓਗੇ। ਤਾਂ ਹੁਣ ਪਹਿਲੋਂ ਹੀ ਮੈਨੂੰ ਦਸ ਦਿਓ ਖਾਂ ਭਾਵ ਮੂੰਹੋਂ ਆਖ

ਦਿਓ ਖਾਂ ਮੈਨੂੰ ਓਦੋਂ ਕੀ ਦਿਓ ਗੇ। ੩੭
ਇਹ੍ਹ ਰ ਇਸ ਨੂੰ ਆਖਕੇ ਪਰੀ ਆਪ ਏਥੋਂ ਉਡ ਪਈ ਹੈ। ਮਾਨੋ ਇਹ ਲੋਕਾਂ ਨੇ ਸ਼ਿਵਜੀ ਦੀ ਇੰਦਰ ਦੀ ਸੂਰਜ ਦੀ ਇਸਤ੍ਰੀ ਪਛਾਣੀ ਹੈ ।ਵਡੀ ਪਰੀ ਦੇ ਪਾਸ ਆ ਗਈ ਹੈ । ਸਾਰੀ ਗੱਲ ਆ ਦੱਸੀ ਹੈ। ੩੮
ਤਿੰਨਾਂ ਲੋਕਾਂ ਵਿਚ ਲੱਭ ਕੇ ਇਕ ਚੰਗਾ ਮੁੰਡਾ ਇਕ ਥਾਂ ਵੇਖਿਆ ਹੈ। ਹੁਣ ਆਪ ਚਲਕੇ ਵੇਖ ਲਓ ਉਸ ਵਰਗਾ ਹੋਰ ਕੋਈ ਸੁੰਦਰ ਨਹੀ ਹੈ। ੩੯
ਇਹ ਗਲ ਸੁਣਕੇ ਸਾਰੀਆਂ ਹੀ ਪਰੀਆਂ ਉੱਡ ਪਈਆਂ ਹਨ। ਸੱਤਾਂ ਸਮੁੰਦਰਾਂ ਪਾਰ ਉਸ ਮੁੰਡੇ ਦੇ ਘਰ ਕੋਲ ਆ ਗਈਆਂ ਹਨ। ਦਲੀਪ ਸਿੰਘ ਨੂੰ ਵੇਖਕੇ ਮਨ ਦਾ ਗੁਸਾ ਸਭ ਦੂਰ ਕਰ ਦਿਤਾ ਹੈ। ੪੦
ਮੁੰਡੇ ਦੀ ਸ਼ੋਭਾ ਬੜੀ ਹੈ ਓਹ ਵੱਡੀ ਪਰੀ ਆਪ ਹੀ ਵੇਖਕੇ ਫਸ ਗਈ ਹੈ । ਇਸ ਸੁੰਦਰ ਨੂੰ ਮੈ ਹੀ ਵਰਦੀ ਹਾਂ ਸਾਰੀਆਂ ਨਾਲਦੀਆਂ ਦਾਸੀਆਂ ਇਸਤ੍ਰੀਆਂ ਨੂੰ ਵਿਸਾਰ ਦਿਤਾ ਸੂ ਭਾਵ ਸਾਰੀਆਂ ਨੌਕਰਾਣੀਆਂ ਨੂੰ ਭੁਲਾ ਦਿਤਾ ਸੂ ਏਸੇ ਮੁੰਡੇ ਨਾਲ ਇਸਦੀ ਲਗਨ ਲਗ ਗਈ ਹੈ। ੪੧
ਹੁਣ ਓਹ ਖਾਸ ਪਰੀ ਜੋ ਇਸ ਨੂੰ ਵਰਨਾ ਚਾਹੁੰਦੀ ਸੀ। ਹੈ, ਹੈ, ਆਖਦੀ ਹੈ ਭਾਵ ਇਹ ਛਲ ਵੇਖ ਕੇ ਪਾਰਿਆ ੨ ਕਰਨ ਲੱਗ ਪਈ ਹੈ ਕਿ ਮੇਰਾ ਖਸਮ ਇਸ ਨੇ ਖੋਹ ਲੈਣ ਦਾ ਜਤਨ ਕੀਤਾ ਹੈ। ਸਿਰ ਨੂੰ ਚੁਕ ੨ ਕੇ ਮੁੜ ੨ ਜਮੀਨ ਨਾਲ ਮਾਰਦੀ ਹੈ। ਜਿਸ ਦੇ ਵਾਸਤੇ ਮੈਂ ਐਡਾ ਦੁਖ ਝਲਿਆ ਹੈ । ਉਸ ਨਾਲ ਸਾਨੂੰ ਪ੍ਰਮੇਸਰ ਨੇ ਮਿਲਨ ਵੀ ਨਹੀਂ ਦਿੱਤਾ ਹੈ। ੪੨
ਹੁਣ ਸਾਰਿਆਂ ਤੋਂ ਵਡੀ ਪਰੀ ਆਖਦੀ ਹੈ ਮੈਂ ਹੀ ਇਸ ਨੂੰ ਵਰ ਲੈਂਦੀ ਹਾਂ। ਓਹ ਇਸ ਇਸਤ੍ਰੀ ਦੀ ਪੀੜ ਦੀ ਪ੍ਰਵਾਹ ਹੀ ਨਹੀਂ ਕਰਦੀ ਹੈ ਭਾਵ ਮੇਰੀ ਪੀੜ ਦੀ ਓਹ ਪ੍ਰਵਾਹ ਨਹਾਂ ਕਰਦੀ ਹੈ ਮਨ ਵਿਚ ਇਹ ਆਖਦੀ ਹੈ ਕਿ ਉਸ ਨੂੰ ਕੋਈ ਜਾਕੇ ਆਖੇ ਕਿ ਤੈਨੂੰ ਸ਼ਰਮ ਨਹੀਂ ਔਂਦੀ ਹੈ। ੪੩
ਆਪ ਹੀ ਆਖਦੀ ਹੈ ਹੇ ਸਰਦਾਰ ਪਤੀ ਸੁਣ ਜਿਸ ਵਾਸਤੇ ਮੈਂ ਬੜਾ ਜਤਨ ਕੀਤਾ ਹੈ । ਹੁਣ ਤੂੰ ਇਸ ਨੂੰ ਵਰਿਆ ਚਾਹੁੰਦੀ ਹੈ ਤੂੰ ਤਾਂ ਉਸ ਨਾਲ ਅਜੇ ਮੈਨੂੰ ਮਿਲਨ ਵੀ ਨਹੀਂ ਦਿਤਾ ਹੈ ਜਾਂ ਉਸ ਨੂੰ ਤੂੰ ਮੇਰੇ ਨਾਲ ਮਿਲਨ ਵੀ ਨਹੀਂ ਦਿਤਾ ਹੈ । ੪੪
ਹੇ ਮੇਰੀ ਛੋਟੀ ਸਖੀ–ਮੈਂ ਵੱਡੀ ਪਰੀ ਕੀ ਕਰਾਂ । ਮੇਰੀ ਤਾਂ ਵਿਛੋੜੇ ਦੇ ਤਾਪ ਨਾਲ ਸਰੀਰ ਦੀ ਛਾਤੀ ਸੜਦੀ ਜਾਂਦੀ ਹੈ ਮੇਰੀ ਕੋਈ ਪੇਸ਼ ਨਹੀਂ ਜਾਂਦੀ ਮੈਂ ਜਰੂਰ ਤੈਨੂੰ ਵਰ ਲੈਣ ਦੇਂਦੀ ਪਰ ਮੈਂ ਤਾਂ ਆਪ ਹੀ ਮਰ ਚਲੀ ਹਾਂ ਮੈਂ ਤੇਰੇ ਵਾਸਤੇ ਕੀ ਕਰਾਂ ਸਗੋਂ ਤੂੰ ਕੋਈ ਮੇਰੇ ਬਚਨ ਦਾ ਉਪਾ ਕਰ ਤੇ ਮੈਨੂੰ ਬਚਾ। ਜਦੋਂ ਤੋਂ ਮੈਂ ਉਸ ਮੁੰਡੇ ਦਾ ਰੂਪ ਵੇਖਿਆ ਹੈ। ਮੈਂ ਤਾਂ ਸੁਰਗ ਦਾ ਵਸਣਾ ਹੀ ਵਿਸਾਰ ਦਿਤਾ ਹੈ ਭਾਵ ਮੈਂ ਓਥੇ ਰਹਿਣਾ ਹੀ ਚੰਗਾ ਨਹੀਂ ਸਮਝਦੀ ਹਾਂ। ੪੫

ਕੀ ਕਰਾਂ ਮੈਂ ਕਿਥੇ ਚਲੀ ਜਾਵਾਂ ਮੈਨੂੰ ਤਾਂ ਅਣਡਿਠ, ਅਣੋਖੇ, ਨਵੇਂ ਨੇਤਰ ਆ ਚੰਬੜੇ ਹਨ। ਨੇਤਰ ਵੇਖਿਆਂ ਬਿਨ ਸ਼ਾਂਤੀ ਨਹੀਂ ਪੈਂਦੀ ਹੈ। ਵੇਖਿਆਂ ਹੀ ਚੈਨ ਔਂਦੀ ਹੈ। ੪੬

ਪ੍ਰੀਤਮ ਦੇ ਨੇਤਰ ਵੇਖਿਆਂ ਬਿਨਾਂ ਇਕ ਪਹਿਰ ਵੀ ਮੇਰੀਆਂ ਪਲਕਾਂ ਭਾਵ ਅੱਖੀਆਂ ਦੀਆਂ ਝਿਮਣੀਆਂ ਨਹੀਂ ਲਗਦੀਆਂ ਭਾਵ ਠੰਢ ਨਹੀਂ ਪੈਂਦੀ ਹੈ। ਪਹਿਲਾਂ ਤਾਂ ਮੈਂ ਤੁਹਾਡੇ ਵਰਗੀਆਂ ਸਾਰੀਆਂ ਪਰੀਆਂ ਦੀ ਵੱਡੀ ਪਰੀ ਸਾਂ ਪਰ ਹੁਣ ਮੈਂ ਤੁਹਾਡੀਆਂ ਸਾਰੀਆਂ ਦੀ ਨੌਕਰ ਬਣ ਗਈ ਹਾਂ। ੪੭

ਕੀ ਕਰਾਂ ਕਿਸ ਨੂੰ ਆਖਾਂ ਬਚਨ ਆਖੇ ਹੀ ਨਹੀਂ ਜਾਂਦੇ ਹਨ। ਪ੍ਰੀਤਮ ਦੇ ਵੇਖਿਆਂ ਬਿਨਾ ਮੇਰੇ ਨੇਤਰ ਰੋਗੀ ਹੋ ਗਏ ਹਨ। ੪੮

ਇਹ ਦੋਵੇਂ ਨੇਤਰ ਇਸ ਰੀਤੀ ਅਨੁਸਾਰ ਮਿਲ ਗਏ ਹਨ ਪ੍ਰੀਤਮ ਦੇ ਦੇਖਣ ਦੇ ਪਰੇਮ ਵਿਚ। ਮੇਰੀ ਇੱਕੁਰ ਦੀ ਲਗਣ ਅਣਡਿਠ ਲਗ ਗਈ ਹੈ ਕਿ ਹੁਣ ਛੁੱਟਦੀ ਨਹੀਂ ਹੈ। ਹੇ ਸਖੀ ਜੇ ਮੈਂ ਰਤਾ ਵੀ ਨੇਤਰਾਂ ਨਾਲ ਨ ਵੇਖਾਂ ਤਾਂ ਮੇਰੇ ਪਰਾਣ ਨਿਕਲ ਜਾਂਦੇ ਹਨ। ੪੯

ਹੁਣ ਮੁੜਕੇ ਔਣ ਵਾਲੇ ਨਹੀਂ ਹਨ ਨਵੀਆਂ ਨੇ ਇੱਕੁਰ ਆਖਿਆ ਹੈ। ੫੦

ਕੰਬਦੇ ਹਨ, ਟਿਕੇ ਨਹੀਂ ਰਹਿੰਦੇ ਹਨ। ਪਲਕਾਂ ਨਹੀਂ ਲਗਦੀਆਂ ਹਨ, ਜਿਥੇ ਇਹ ਨੇਤ੍ਰ ਲਗ ਗਏ ਹਨ ਮੁੜਕੇ ਔਣ ਵਾਲੇ ਨਹੀਂ ਹਨ। ੫੧

ਪਿਆਰੇ ਦੇ ਨੇਤ੍ਰ ਵੇਖਕੇ ਓਥੇ ਹੀ ਇਹ ਮੇਰੇ ਨੇਤ੍ਰ ਗੱਡੇ ਗਏ ਹਨ। ਰੱਜੇ ਹੋਇ ਬਾਜ ਵਾਂਗ ਉਡ ਗਏ ਹਨ ਹੁਣ ਮੁੜਕੇ ਔਣ ਵਾਲੇ ਨਹੀਂ ਹਨ। ੫੨

ਓਸੇ ਦੇ ਹੀ ਹੋ ਗਏ ਹਨ। ਇਹ ਸ਼ਿਕਾਰੀ ਜਾਨਵਰ ਵਾਂਗੂ ਕਹਿਰ ਕਰਨ ਵਾਲੇ ਹਨ ਜਿਧਰ ਗਏ ਓਧਰ ਹੀ ਗਏ ਮੁੜਕੇ ਨਹੀਂ ਔਂਦੇ। ੫੩

ਇਸੇ ਦੇ ਹੀ ਹੋ ਗਏ ਜਾਂ ਹੋ ਜਾਂਦੇ ਹਨ। ਮੈਂ ਬਥੇਰੇ ਜਤਨ ਕਰਕੇ ਹਾਰ ਗਈ ਹਾਂ। ਇਹ ਭੁਲਕੇ ਵੀ ਏਧਰ ਨਹੀਂ ਔਂਦੇ ਹਨ। ਮੇਰੇ ਹਥ ਤੋਂ ਗਲ ਨਿਕਲ ਗਈ ਹੈ ਦੱਸੋ ਹੁਣ ਮੈਂ ਕੀ ਕਰਾਂ। ਕਾਮ ਦੇ ਤਾਪ ਨਾਲ ਮੈਂ ਸਰੀਰ ਕਰਕੇ ਤਪ ਗਈ ਹਾਂ, ਸਦਾ ਹੀ ਜੀਅ ਵਿਚ ਸੜਦੀ ਹਾਂ। ੫੪

ਸਾਰੀਆਂ ਪਰੀਆਂ ਨੇ ਇਹ ਜਤਨ ਵਿਚਾਰਿਆ ਹੈ। ਉਸ ਰਾਜੇ ਦੇ ਪੁਤਰ ਨੂੰ ਜਾਕੇ ਇਹ ਆਖਿਆ ਹੈ। ੫੫

ਹੇ ਰਾਜ ਪੁਤ੍ਰ ਤੂੰ ਜਿਸ ਇਸਤ੍ਰੀ ਦੇ ਵਰਨ ਦੇ ਯੋਗ ਹੈਂ। ਸਾਰੀਆਂ ਪਰੀਆਂ ਜਿਸ ਦੀਆਂ ਦਾਸੀਆਂ ਲਗਦੀਆਂ ਹਨ। ਓਹ ਸਾਡੀ ਮਾਲਕ ਤੈਨੂੰ ਹੁਣ ਵਰਨਾ ਚਾਹੁੰਦੀ ਹੈ। ਤੇਰੀ ਅਕਲ ਵਿਚ ਕੀ ਗਲ ਔਂਦੀ ਹੈ ਤੂੰ ਸਾਨੂੰ ਅਪਣੀ ਸਲਾਹ ਵੀ ਦੱਸ। ੫੬

ਰਾਜ ਪੁਤ੍ਰ ਨੇ ਜਦੋਂ ਇੱਕੁਰ ਦਾ ਬਚਨ ਪਰੀਆਂ ਦਾ ਸੁਣਿਆਂ। ਫੇਰ ਹੱਸਕੇ ਸਾਰੀਆਂ ਪਰੀਆਂ ਨੂੰ ਆਖਿਆ ਹੈ। ਮੈਂ ਤਾਂ ਵੱਡੀ ਪਰੀ ਨੂੰ ਨਹੀਂ ਵਰਾਂਗਾ। ਮੈਂ ਤਾਂ ਉਸ ਅਪਣੀ ਇਸਤ੍ਰੀ ਦੇ ਵਿਛੋੜੇ ਵਿਚ ਲਗਕੇ ਮਰ ਜਾਵਾਂਗਾ। ੫੭

ਮੈਂ ਅਪਣੀ ਇਸਤ੍ਰੀ ਦੇ ਵਿਛੋੜੇ ਵਿਚ ਲਗਕੇ ਰਾਤ ਦਿਨ ਸੜਦਾ ਰਹਾਂਗਾ ਕੀ ਹੋਇਆ ਜੇ ਇਸ ਪਰੀ ਦੇ ਵੇਖੇ ਜਹੇ ਵੀ ਨੇਤਰ ਨਹੀਂ ਲਗਦੇ ਹਨ ਤਾਂ ਮੈਨੂੰ ਕੀ ਮੈਂ ਤਾਂ ਅਪਣਾ ਬਚਾ ਕਰਨਾ ਹੈ ਮੈਂ ਤਾਂ ਉਸਤੋਂ ਬਿਨਾਂ ਮਰਦਾ ਜਾਂਦਾ ਹਾਂ। ਉਸਦੇ ਮੇਰੇ ਨਾਲ ਨੇਤਰ ਲਗ ਗਏ ਹਨ ਤਾਂ ਮੈਂ ਕੀ ਕਰਾਂ ਓਹ ਬੇਸ਼ਕ ਮਰ ਜਾਵੇ ਮੈਂ ਤਾਂ ਉਸਨੂੰ ਨਹੀਂ ਵਰਨਾ ਹੈ ਮੈਂ ਤਾਂ ਅਪਣੇ ਬਚਾ ਦਾ ਜਤਨ ਕਰਨਾ ਹੈ। ਮੈਂ ਤਾਂ ਅਪਣੀ ਇਸਤ੍ਰੀ ਬਿਨਾ ਮਰਦਾ ਹਾਂ। ੫੮

ਜੇ ਇਹ ਇਕ ਵੱਡੀ ਪਰੀ ਹੈ ਤਾਂ ਕੀ ਹੋਇਆ ਮੇਰਾ ਇਹ ਕੀ ਕਰੇਗੀ ਅਗੋਂ ਓਹ ਇਸਤਰੀਆਂ ਆਖਦੀਆਂ ਹਨ ਹੇ ਮੂਰਖਾ ਇਸ ਇਸਤਰੀ ਨਾਲੋਂ ਓਹ ਵੱਡੀ ਪਰੀਆਂ ਦੀ ਰਾਣੀ ਇਸਤਰੀ ਚੰਗੀ ਹੈ ਹੇ ਰਾਜ ਕੌਰ ਸੁਣ ਭਾਵ ਹੇ ਦਲੀਪ ਸਿੰਘ ਤੂੰ ਵੱਡੀ ਪਰੀ ਨੂੰ ਵਰ ਤੇ ਸਾਡੀ ਗਲ ਮੰਨ। ਮੈਂ ਰਾਜ ਕੌਰ ਭਾਵ ਵਡੀ ਪਰੀ ਨੂੰ ਵਰਕੇ ਕੀ ਕਰਾਂਗਾ ਭਾਵ ਮੇਰੇ ਓਹ ਕੰਮ ਦੀ ਨਹੀਂ ਹੈ ਮੈਂ ਪਦਮਣੀ ਛੱਡਕੇ ਹਸਤਣੀ ਭਾਵ ਖਰਾਬ ਇਸਤਰੀ ਨੂੰ ਕਿਉਂ ਵਰਾਂ। ਜਾਂ ਓਹ ਇਸਤ੍ਰੀਆਂ ਹੀ ਆਖਦੀਆਂ ਹਨ ਹੇ ਰਾਜ ਕੌਰ ਤੂੰ ਕੀ ਕਰਦਾ ਹੈਂ ਤੂੰ ਤਾਂ ਪਦਮਣੀ ਭਾਵ ਵਡੀ ਪਰੀ ਇਸਤ੍ਰੀ ਨੂੰ ਛੱਡਕੇ ਖਰਾਬ ਇਸਤ੍ਰੀ ਨੂੰ ਵਰਦਾ ਹੈਂ ਇਹ ਗ਼ਲਤੀ ਕਰਦਾ ਹੈਂ ਜਾਂ ਉਸ ਰਾਜੇ ਦੀ ਧੀ ਨੂੰ ਵਰਕੇ ਕੀ ਕਰੇਂਗਾ ਇਸ ਵੱਡੀ ਪਰੀ ਨੂੰ ਵਰ ਲੈ ਇਹ ਉਸ ਨਾਲੋਂ ਚੰਗੀ ਹੈ। ੫੯

ਓਹ ਆਖਦਾ ਹੈ ਜਿਸ ਨਾਲ ਮੇਰਾ ਪਰੇਮ ਲਗਿਆ ਹੈ ਭਾਵੇਂ ਓਹ ਹਸਤਣੀ ਕੀ ਇਸ ਤੋਂ ਵੀ ਭਾਵੇਂ ਖਰਾਬ ਇਸਤ੍ਰੀ ਹੋਵੇ ਓਹੋ ਹੀ ਮੇਰੀ ਇਸਤ੍ਰੀ ਹੈ ਤੁਸੀਂ ਐਵੇਂ ਮੈਨੂੰ ਭੁਲੇਖੇ ਨ ਦਿਓ। ਹੋਰ ਭਾਵੇਂ ਦੇਵਤਿਆਂ ਦੈਂਤਾਂ ਦੀਆਂ ਇਸਤਰੀਆਂ ਔਣ ਤੇ ਪਦਮਣੀਆਂ ਪਰੀਆਂ ਹਜ਼ਾਰਾਂ ਹੀ ਔਣ ਪਰ ਮੈਂ ਨਹੀਂ ਵਰਾਂਗਾ। ਭਾਵ ਸਰਦਾਰ ਪਰੀ ਪਦਮਣੀ ਇਸਤਰੀ ਨੂੰ ਛਡਕੇ ਉਸ ਰਾਜੇ ਦੀ ਧੀ ਖਰਾਬ ਇਸਤਰੀ ਨੂੰ ਵਰੇਂਗਾ ਕੀ ਕਰੇਂਗਾ ਭਾਵ ਇਸ ਖਰਾਬ ਨੂੰ ਛੱਡਕੇ ਉਸ ਚੰਗੀ ਇਸਤਰੀ ਨੂੰ ਵਰ ਲੈ (ਇਹ ਇਸਤ੍ਰੀਆਂ ਵੀ ਅਗੋਂ ਇੱਕੁਰ ਆਖਦੀਆਂ ਹਨ) ੬੦

ਪਰੀਆਂ ਬੜੇ ਜਤਨ ਕਰ ਕਰਕੇ ਹਾਰ ਗਈਆਂ ਹਨ। ਫੇਰ ਇਸ ਵੱਡੀ ਇਸਤ੍ਰੀ ਨੇ ਇਕ ਹੋਰ ਛਲ ਦੀ ਗੱਲ ਵਿਚਾਰੀ ਹੈ। ਜੋ ਇਹ ਦਲੀਪ ਸਿੰਘ ਆਖਦਾ ਹੈ ਮੈਂ ਓਹੋ ਹੀ ਕਰਦੀ ਹਾਂ। ਫੇਰ ਛਲ ਕਰਕੇ ਏਸੇ ਨੂੰ ਹੀ ਵਰਾਂਗੀ। ੬੧

ਵੱਡੀ ਪਰੀ ਨੇ ਜੇਹੜੀ ਪਹਿਲੇ ਪਰੀ ਦਲੀਪ ਸਿੰਘ ਦੇ ਪਾਸ ਘੱਲੀ ਸੀ। ਓਸੇ ਨੂੰ ਵੱਡੀ ਪਰੀ ਨੇ ਪਾਸ ਬੁਲਾ ਲਿਆ ਹੈ। ਉਸ ਨੂੰ ਆਖਿਆ ਜੋ ਜੇ ਤੂੰ ਮੇਰਾ ਇਕ ਕੰਮ ਕਰੇਂਗੀ ਤਾਂ ਮੈਂ ਤੇਰਾ ਘਰ ਧਨ ਨਾਲ ਭਰ ਦੈਂਤ=ਦਿਆਂਗੀ ਭਾਵ ਧਨ ਦੇਕੇ ਘਰ ਭਰ ਦਿਆਂਗੀ। ੬੨

ਦੈਵ=ਜਾਂ ਦੈਂਤ ਦੋ ਪਾਠ ਹਨ ਜੇ ਦੈਵ ਪਾਠ ਹੋਵੇ ਤਾਂ ਤਦੋਂ ਤੇਰਾ ਪ੍ਰਮੇਸਰ ਗਵਾਹ ਹੈ ਭਾਵ ਪ੍ਰਮੇਸਰ ਸਾਖੀ ਹੈ ਮੈਂ ਤੇਰਾ ਘਰ ਧਨ ਨਾਲ ਭਰ ਦਿਆਂਗੀ ਜਾਂ ਦੈਂਤ= ਦੇਕੇ ਪਦਾਰਥ ਘਰ ਭਰ ਦਿਆਂਗੀ। ੬੨

ਓਹ ਮੁੰਡਾ ਮੇਰੇ ਨਾਲ ਜਾਂ ਮੈਨੂੰ ਉਸ ਨਾਲ ਮਿਲਾ ਦੇਹ। ਮੈਂ ਉਸ ਉਤੇ ਜੀਅ ਕਰਕੇਫਸ ਗਈ ਹਾਂ। ਹੇ ਪਿਆਰੇ ਮੇਰਾ ਆਖਿਆ ਕਰ।ਤੂੰ ਮੇਰਾ ਸਾਹਿਬ ਹੈਂ ਮੈਂ ਤੇਰੀ ਦਾਸੀ ਹਾਂ। ੬੩
ਸਿਆਣੇ ਮੁੰਡੇ ਪਾਸ ਜਾਂ ਸਿਆਣੀ ਵਿਸਤਰੀ ਸਿਆਣੇ ਮੁੰਡੇ ਪਾਸ। ਪੈਰੀਂ ਪੈਕੇ, ਹੱਥ ਜੋੜਕੇ, ਹੱਸਕੇ ਆਖਿਆ। ਜੇ ਆਖੋ ਤਾਂ ਮੈਂ ਬੇਨਤੀ ਕਰਦੀ ਹਾਂ ਪਰ ਡਰਦੀ੨ ਕਰਦੀ ਹਾਂ। ੬੪
ਹੇ ਕੌਰ ਪਹਿਲਾਂ ਤੂੰ ਉਸ ਪਰੀ ਨਾਲ ਜਾਂ ਨੂੰ ਇਹ ਗੱਲ ਆਖੀਂ। ਉਸ ਦੀ ਬਾਂਹ ਫੜਕੇ ਪਹਿਲਾਂ ਤੂੰ ਉਸ ਨੂੰ ਮੰਜੇ ਉਤੇ ਬਹਾ ਲਵੀਂ। ਜੇ ਓਹ ਤੇਰੇ ਨਾਲ ਘੱਟਾ ਛਾਨਣਾ ਚਾਹੁੰਦੀ ਹੈ ਸੋ ਤੂੰ ਉਸਨੂੰ ਪਹਿਲੇ ਇੱਕੁਰ ਆਖੀਂ। ਚਾਰ ਪੰਜ ਘੜੀਆਂ ਤੱਕ ਤੂੰ ਅਪਣੇ ਮਨ ਨੂੰ ਪੱਕਾ ਕਰਕੇ ਰੱਖ (ਤੇ ਪਹਿਲੇ ਮੇਰੀ ਗੱਲ ਮੰਨ)। ੬੫
ਪਹਿਲਾਂ ਤੂੰ ਮੇਰਾ ਉਸ ਨਾਲ ਵਿਆਹ ਕਰਾ ਦੇਹ ਭਾਵ ਹੇ ਪਤੀ ਤੂੰ ਪਹਿਲਾਂ ਰਾਜ ਪਰੀ ਨੂੰ ਆਖੀਂ ਕਿ ਉਹ ਰਾਜ ਪਰੀ ਤੇਰਾ ਮੇਰਾ ਪਹਿਲੇ ਵਿਆਹ ਕਰ ਦੇਵੇ। ਤੂੰ ਉਸਨੂੰ ਆਖੀਂ ਕਿ ਜੇ ਤੂੰ ਮੈਨੂੰ ਵਰਿਆ ਚਾਹੁੰਦੀ ਹੈਂ ਤਾਂ ਪਹਿਲੇ ਮੇਰਾ ਕਹਿਆ ਮੰਨ ਤੇ ਤਾਂ ਤੂੰ ਮੇਰਾ ਆਖਿਆ ਮੰਨੇਗੀ ਮੈਨੂੰ ਜ਼ਰੂਰ ਪਾ ਲਵੇਂਗੀ ਭਾਵ ਜੋ ਤੇਰੇ ਮਨ ਦੀ ਇੱਛਿਆ ਹੈ ਫੇਰ ਮੈਂ ਤੇਰੀ ਵੀ ਪੂਰੀ ਕਰ ਦਿਆਂਗਾ (ਭਾਵ ਤੇਰੇ ਨਾਲ ਵੀ ਘੱਟਾ ਛਾਣਾਂਗਾ) ਉਸ ਦੇ ਵਰਿਆਂ ਬਿਨਾ ਮੈਂ ਤੈਨੂੰ ਕਦੀ ਵੀ ਨਹੀਂ ਵਰਾਂਗਾ। ਨਹੀਂ ਤਾਂ ਮੈਂ ਵੀ ਕਟਾਰੀ ਮਾਰ ਕੇ ਛਾਤੀ ਵਿਚ ਹੁਣੇ ਹੀ ਮਰ ਜਾਵਾਂਗਾ। ੬੬
ਇਹ ਇਸਤ੍ਰੀ ਇੱਕੁਰ ਦੀ ਛਲ ਵਾਲੀ ਗਲ ਸਿਖਾਕੇ ਇਸ ਮੁੰਡੇ ਦਲੀਪ ਸਿੰਘ ਨੂੰ ਫੇਰ ਉਸ ਇਸਤ੍ਰੀ ਦੇ ਭਾਵ ਸਰਦਾਰ ਪਰੀ ਦੇ ਪਾਸ ਚਲੀ ਗਈ ਹੈ। ਜਿਸ ਨੇ ਇਸ ਨੂੰ ਸਖੀ ਜਾਣਕੇ ਇਸ ਦਲੀਪ ਸਿੰਘ ਦੇ ਪਾਸ ਪਹਿਲੇ ਘਲਿਆ ਸੀ। ਆਕੇ ਆਖਦੀ ਹੈ ਕਿ ਮੈਂ ਬੜੇ ਜਤਨ ਕਰਕੇ ਮੁੰਡੇ ਨੂੰ ਪ੍ਰਸੰਨ ਕੀਤਾ ਹੈ। ਤੇਰੇ ਨਾਲ ਖੇਡਣਾ ਮੱਲਣਾ ਮਨਜ਼ੂਰ ਕਰਾ ਲਿਆ ਹੈ। ੬੭
ਨਿੱਕੀ ਪਰੀ ਵੱਡੀ ਪਰੀ ਨੂੰ ਨਾਲ ਲੈਕੇ ਦਲੀਪ ਸਿੰਘ ਦੇ ਪਾਸ ਆ ਗਈ ਹੈ। ਜਿਥੇ ਦਲੀਪ ਸਿੰਘ ਦੀ ਸੇਜਾ ਸੋਹਣੀ ਜਹੀ ਵਿਛੀ ਪਈ ਹੈ। ਓਥੇ ਕਸਤੂਰੀਆਂ ਸੁਗੰਧੀਆਂ ਭਾਵ ਕਈ ਤਰਾਂ ਦੀਆਂ ਸੁਗੰਧੀਆਂ ਵਤ ਦਲੀਪ ਸਿੰਘ ਹੀ ਬੈਠਾ ਹੋਇਆ ਵਾਸ਼ਨਾ ਦੇ ਰਿਹਾ ਹੈ। ਵੱਡੀ ਸਾਰੀ ਝੰਡੀ ਬੱਧੀ ਹੋਈ ਘਰ ਉਤੇ ਝੂਲਦੀ ਹੈ। ੬੮
ਇਸ ਰੀਤੀ ਅਨੁਸਾਰ ਵੱਡੀ ਪਰੀ ਨੂੰ ਦਲੀਪ ਸਿੰਘ ਨਾਲ ਮਿਲਾ ਦਿਤਾ ਹੈ। ਦੋਵੇਂ ਸੇਜਾ ਉਤੇ ਜਾ ਬੈਠੇ ਹਨ। ਓਥੋਂ ਫੇਰ ਇਹ ਨਿੱਕੀ ਸਖੀ ਜਿਸ ਨੇ ਕਿ ਆਪ ਇਸ ਨਾਲ ਵਿਆਹ ਕਰੌਣਾ ਸੀ ਤੇ ਜੋ ਆਪ ਹੀ ਇਸ ਵਾਸਤੇ ਮਰਦੀ ਜਾਂਦੀ ਸੀ ਹੁਕਮ ਮੰਨ ਕੇ ਪਰੇ ਹਟ ਗਈ ਹੈ ਭਾਵ ਓਹਲੇ ਹੋ ਗਈ ਹੈ ਦੂਸਰੇ ਅੰਦਰ ਚਲੀ ਗਈ ਹੈ। ਫੇਰ ਵੱਡੀ ਪਰੀ ਨੂੰ ਕਾਮ ਦੀ ਹਾਜਤ ਜਾਗ ਪਈ ਹੈ। ੬੯
ਜਦੋਂ ਵਡੀ ਪਰੀ ਨੂੰ ਕਾਮ ਨੇ ਦੁਖ ਦਿਤਾ। ਉਸ ਸਮੇਂ ਉਸ ਨੇ ਦਲੀਪ

ਸਿੰਘ ਵਲ ਹਥ ਵਧਾਇਆ ਹੈ । ਤਾਂ ਦਲੀਪ ਸਿੰਘ ਨੇ ਹੱਸ ਕੇ ਆਖਿਆ ।
ਹੇ ਪਿਆਰੀ ਸੁਣ ਤੈਨੂੰ ਮੈਂ ਇਕ ਗਲ ਆਖਦਾ ਹਾਂ ਪਹਿਲੇ ਤੂੰ ਮੇਰੀ ਗਲ
ਮੰਨ ਫੇਰ ਮੈਂ ਤੇਰੇ ਨਾਲ ਮੇਲ ਕਰਾਂਗਾ । ੭੦
ਪਹਿਲੇ ਤੂੰ ਮੈਨੂੰ ਨਿਕੀ ਪਰੀ ਨਾਲ ਮਿਲਾ ਦੇਹ। ਭਾਵ ਜਿਸ ਨੂੰ ਤੂੰ ਹੁਣ
ਏਥੋਂ ਘੱਲ ਦਿਤਾ ਹੈ ਪਹਿਲੇ ਤੂੰ ਉਸ ਨਾਲ ਮੇਰਾ ਵਿਆਹ ਕਰ ਦੇਹ । ਫੇਰ
ਤੂੰ ਮੇਰੇ ਨਾਲ ਘਟਾ ਛਾਣੀ । ਪਹਿਲੇ ਮੈਂ ਉਸ ਚੰਗੀ ਇਸਤਰੀ ਨੂੰ
ਵਰਾਂਗਾ । ਓਹ ਮੇਰੀ ਇਸਤ੍ਰੀ ਹੋਵੇਗੀ ਤੂੰ ਮੇਰੀ ਮਿਤਰ ਹੋਵੇਂਗੀ ਭਾਵ ਮੈਂ
ਤੈਨੂੰ ਵੀ ਪ੍ਰਸੰਨ ਕਰਿਆ ਕਰਾਂਗਾ । ੭੧
ਅਪਣਿਆਂ ਖੰਭਾਂ ਉਤੇ ਬਹਾ ਕੇ ਉਥੇ ਉਸ ਨੂੰ ਲੈ ਗਈ ਹੈ । ਜਿਥੇ ਓਹ ਇਸਤ੍ਰੀ
ਪਪੀਹੇ ਵਾਂਗ ਪਈ ਬੋਲਦੀ ਹੈ । ੭੨
ਜਿਸ ਨੂੰ ਮੂਰਤੀ ਵੇਖ ਕੇ ਪਿਆਰ ਲੱਗਾ ਸੀ । ਜੋ ਕੁਛ ਓਹ ਇਸਤਰੀ
ਚਾਹੁੰਦੀ ਹੁੰਦੀ ਸੀ ਓਹ ਪ੍ਰਮੇਸਰ ਨੇ ਕਰ ਦਿਤੀ ਹੈ ਭਾਵ ਮੁਰਾਦ ਪੂਰੀ । ਜਿੱਕਰ
ਬਣ ਬਸੰਤ ਦੀ ਰੁਤ ਨੂੰ ਝੜ ੨ ਕੇ ਫੇਰ ਹਰਿਆ ਹੋ ਪੈਂਦਾ ਹੈ ਇੱਕੁਰ ਹੀ ਓਹ
ਇਸਤ੍ਰੀ ਮਰ ਮਰ ਕੇ ਫੇਰ ਜੀਅ ਪਈ ਹੈ । ੭੩
ਪਤੀ ਦਾ ਇਸਤਰੀ ਨੇ ਦਰਸ਼ਨ ਕੀਤਾ ਤੇ ਖਾਣਾ ਪੀਣਾ ਅਗੇ ਲਿਆ
ਰਖਿਆ ਹੈ । ਤੀਰ=ਪਾਸ । ੭੪
ਸ਼ਰਾਬ ਪਿਆਈ। ੭੫ ਇਸਤ੍ਰੀ ਨੇ ਪਿਆਰੇ ਨਾਲ ਰਤੀ ਕੀਤੀ।
ਉਸ ਦਿਨ ਸ਼ਿਵਜੀ ਦੀ ਪੂਜਾ ਭੁਲ ਗਈ । ੭੬
ਇਸਤ੍ਰੀ ਮੁੰਡੇ ਦੇ ਨਾਲ ਹੀ ਤੁਰ ਪਈ ਹੈ । ਵਿਉਂਤ ਪੱਕੀ ਕੀਤੀ। ਇਕ ਮਾੜੀ
ਇਸਤ੍ਰੀ । ਛਲ ਸਿਖਾਇਆ (ਕੰਨਾਂ ਵਿਚ) । ੭੭
ਸਾਰੀਆਂ ਸਹੇਲੀਆਂ ਨੇ ਜਦੋਂ ਉਸ ਮਾੜੀ ਇਸਤ੍ਰੀ ਨੂੰ ਵੇਖਿਆ। ੭੮
ਕਲ ਮੈਂ ਸ਼ਿਵ ਪੂਜਣ ਨਹੀਂ ਗਈ ਸੀ। ਸ੍ਰਾਪ ਦਿਤਾ ਹੈ । ਹੋਰ ਰੰਗ ਹੋ
ਗਿਆ ਹੈ ਭਾਵ ਰੂਪ ਤੋਂ ਕਰੂਪਣਿ ਬਣ ਗਈ ਹਾਂ । ਗੋਰੇ ਰੰਗ ਤੋਂ
ਕਾਲੇ ਰੰਗ ਵਾਲੀ ਬਣ ਗਈ ਹਾਂ । ੭੯
ਫੇਰ ਧੀ ਨੂੰ ਪਿਓ ਵੇਖਣ ਵਾਸਤੇ ਆਇਆ ਹੈ । ੮੦
ਹੋਰ ਹੀ ਰੰਗ ਜਦੋਂ ਰਾਜੇ ਨੇ ਵੇਖਿਆ ਹੈ ਭਾਵ ਧੀ ਦਾ ਰੰਗ ਬਦਲਿਆ
ਹੋਇਆ । ਰਾਣੀ ਨੂੰ ਆਖਿਆ । ੮੧
ਜੁਆਨ ਤੋਂ ਬੁਢੀ ਹੋ ਗਈ ਹੈ । ਸ਼ਿਵਜੀ ਦਾ ਸਰਾਪ ਸੱਚਾ ਹੈ । ਜਾਮ=
ਪਹਿਰ ਭਾਵ ਹਰ ਸਮੇਂ ਜਪੋ । ੮੨
ਹੋਰ ਇਸਤਰੀ ਨੂੰ ਅਪਣੀ ਧੀ ਜਾਣ ਲਿਆ ਹੈ। ਰਾਜੇ ਦੀ ਧੀ ਤਾਂ ਮਿਤ੍ਰ ਨਾਲ
ਚਲੀ ਗਈ ਹੈ। ੮੩ ਇਕ ਦਿਨ ਪਤੀ ਨੂੰ ਪਰੀ ਦੇ ਘਰ ਘਲ
ਦੇਂਦੀ ਹੈ। ਇਕ ਦਿਨ ਆਪ ਮੌਜਾਂ ਮਾਣਦੀ ਹੈ। ਅੱਧਾ ਅੱਧਾ ਪਹਿਰ

ਰਾਤ ਦਿਨ ਦੋਹਾਂ ਨਾਲ ਘੱਟਾ ਛਾਣਦਾ ਹੈ। ਪਰ ਮੂਰਖ ਰਾਜੇ ਨੇ ਛਲ ਨਹੀਂ ਸਮਝਿਆ ਹੈ। ੮੪

## ਚਰਿਤ੍ਰ ੨੬੫

ਰਥ ਚਿਤ੍ਰ, ਨਰਾਂ ਦਾ ਰਾਜਾ। ਰਾਜਿਆਂ ਦਾ ਰਾਜਾ। ਆਦਮੀਆਂ ਦੀਆਂ ਦੇਵਤਿਆਂ ਦੀਆਂ ਇਸਤ੍ਰੀਆਂ ਜਿਸ ਨੂੰ ਵੇਖ ਕੇ ਲਜਿਆ ਕਰਦੀਆਂ ਸਨ। ੧

ਚਿਤ੍ਰ ਕੌਂਚ ਢਾਕੇ ਦਾ ਰਾਜਾ। ੨ ੧੬ ਸ਼ਿੰਗਾਰ ਬਣਾਕੇ। ੩

ਜਿਥੋਂ ਦੀ ਰਾਜੇ ਨੇ ਮਹਿਲ ਨੂੰ ਬਾਰੀ ਰੱਖੀ ਹੋਈ ਸੀ। ਉਸ ਰਸਤੇ ਓਹ ਰਾਜਾ ਆ ਨਿਕਲਿਆ ੧੬ ਸ਼ਿੰਗਾਰ ਸਾਜ ਕੇ। ਉਸ ਦੀ ਬਹੁਤ ਸਾਰੀ ਸੋਭਾ ਵੇਖ ਕੇ ਇਸਤ੍ਰੀ ਕਮਲੀ ਹੋ ਗਈ। ੪

ਓਹ ਵੀ ਬਾਹਰ ਨਿਕਲ ਕੇ ਖੜੋ ਗਈ ੧੬ ਸਿੰਗਾਰ ਸਜਕੇ। ਲਜਿਆ ਨੂੰ ਭੁਲਾਕੇ ਚਾਰੇ ਨੇਤ੍ਰ ਜੋੜ ਰਹੀ ਹੈ। ਚਕ=ਹੈਰਾਨ। ਤਰਨ=ਜੁਆਨ ਇਸਤ੍ਰੀ। ਸੱਪਾਂ ਦੀ। ਪਹਾੜਾਂ ਦੀ। ਕੌਣ ਮਨ ਨਾਲ ਵਿਚਾਰੇ। ੫

ਸੁੰਦਰ ਜਾਤੀ ਦੀ ਚਿਤ੍ਰਨੀ ਇਸਤ੍ਰੀ ਹੈ ਚਿਤ੍ਰੇਲੇ ਦੀ ਲਿਖੀ ਹੋਈ ਮੂਰਤੀ ਹੈ। ਪ੍ਰਕ੍ਰਿਤ=ਮਾਇਆ ਜਾਂ ਮਾਤ ਲੋਕ ਦੀ ਇਸਤ੍ਰੀ ਹੈ। ੬

ਬਾਛਾ=ਇਛਿਆ। ਲੋੜ। ਟਰਤ=ਹਟੇ ਨਹੀਂ। ੭

ਪ੍ਰੇਮ ਵਿਚ ਕਾਹਲੇ ਹੋਏ ਓਹ ਮਾਨੋ ਰਣ ਅੰਦਰ ਸੂਰਮੇ ਆਮੋ ਸਾਹਮਣੇ ਜੁਟ ਪਏ ਹਨ ਦੋਹਾਂ ਵਿਚੋਂ ਜੇਹੜਾ ਦੌੜ ਜਾਵੇ ਦਸੋ ਖਾਂ ਓਹ ਕੌਣ ਹੈ। ੮

ਡੁਬ ਗਿਆ ਸੂਰਜ। ਰਾਣੀ ਨੇ ਰਾਜੇ ਪਾਸ ਇਕ ਦੂਤੀ ਘੱਲੀ। ਉਸ ਨੇ ਰਾਣੀ ਦਾ ਸਜਣ ਨਾਲ ਬੜਾ ਪ੍ਰੇਮ ਦਸਿਆ। ੯

ਪਰ ਅੱਗੇ ਇਸ ਰਾਣੀ ਦੇ ਨਾਲ ਉਸ ਦੇ ਪਤੀ ਦਾ ਬੜਾ ਹੀ ਪਿਆਰ ਸੀ। ਓਹ ਰਾਤ ਨੂੰ ਕਿਤੇ ਐਧਰ ਓਧਰ ਜਾਣ ਵਾਸਤੇ ਨਹੀਂ ਛੱਡਦਾ ਸੀ। ਓਹ ਉਸ ਨੂੰ ਗਲਨਾਲ ਲਾਕੇ ਸਦਾ ਸੌਂਦਾ ਸੀ। ਭਾਵ ਰਾਤ ਨੂੰ ਵਿਸਾਹ ਨਹੀਂ ਕਰਦਾ ਸੀ। ੧੦

ਰਾਣੀ ਕੋਈ ਦਾ ਨਹੀਂ ਲਾ ਸੱਕਦੀ ਸੀ। ੧੧

ਬਿਨਾ ਮਿਲਿਆਂ ਰਾਣੀ ਨੂੰ ਸ਼ਾਂਤੀ ਨਹੀਂ ਪੈਂਦੀ ਸੀ। ਰਾਜਾ ਨਾਲ ਸੁਤਾ ਹੁੰਦਾ ਸੀ ਇਸ ਲਈ ਡਰਦੀ ਰਹਿੰਦੀ ਸੀ। ਜਦੋਂ ਇਸਤ੍ਰੀ ਨੇ ਵੇਖ ਲਿਆ ਕਿ ਹੁਣ ਰਾਜਾ ਸੌਂ ਗਿਆ ਹੈ। ਏਹੋ ਹੀ ਦਾ ਲਾਉਣ ਦਾ ਸਮਾਂ ਵੇਖਕੇ ਰਾਣੀ ਨੇ ਉਸ ਨੂੰ ਬੁਲਾ ਲਿਆ ਹੈ। ੧੨

ਸਖੀ ਨੂੰ ਘਲ ਕੇ। ਰਾਣੀ ਨੇ ਉਸ ਰਾਜੇ ਮਿਤ੍ਰ ਨੂੰ ਬੜਾ ਹੀ ਸਮਝਾਕੇ ਆਖਿਆ ਹੈ। ਕਿ ਤੂੰ ਐਸੀ ਰੀਤੀ ਨਾਲ ਘੱਟਾ ਛਾਣੀ ਜਿਸ ਕਰਕੇ ਕੋਈ ਜਾਗ ਨ ਪਵੇ ਭਾਵ ਕਿਸੇ ਤਰਾਂ ਦਾ ਕੋਈ ਖੜਾਕ ਨ ਕਰੀਂ। ੧੩

ਚਿਤ੍ਰ ਕੌਂਚ=ਰਾਣੀ ਦਾ ਮਿਤ੍ਰ। ਉਸ ਨੇ ਔਂਦਿਆਂ ਹੀ ਨਹੀਂ ਸਮਝਿਆ ਹੈ ਕਿ ਰਾਜਾ ਕੇਹੜਾ ਹੈ ਜਾਂ ਰਾਣੀ ਕੇਹੜੀ। ਉਸ ਹੜਬੇ ਹੋਏ ਨੇ ਰਾਜਾ ਨੂੰ ਹੀ ਰਾਣੀ ਸਮਝ

ਲਿਆ ਹੈ । ਰਾਜੇ ਦੀਆਂ ਦੋਵੇਂ ਲੱਤਾਂ ਫੜ ਲਈਆਂ ਹਨ । ਜ਼ੋਰ ਨਾਲ ਖਿੱਚ ਕੇ ਆਪਣੇ ਹੇਠਾਂ ਲੈ ਲਈਆਂ ਹਨ । ੧੪

ਰਾਜਾ ਬੜਾ ਭਾਰਾ ਗੁਸਾ ਕਰਕੇ ਜਾਗ ਪਿਆ ਹੈ । ਰਾਣੀ ਵੀ ਜਾਗ ਪਈ ਹੈ ਉਸ ਨੇ ਅਪਣੇ ਖਸਮ ਦਾ ਹਥ ਫੜ ਲਿਆ ਹੈ। ਅਪਣੇ ਪਤੀ ਮੂਰਖ ਨੂੰ ਜਾਂ ਤਾਈ ਇੱਕੁਰ ਦਾ ਇਹ ਉਤਰ ਦਿੱਤਾ ਹੈ । ੧੫

ਇਹ ਢਾਕੇ ਦਾ ਰਾਜਾ ਤੀਰਥ ਕਰਨ ਵਾਸਤੇ ਆਇਆ ਸੀ। ਇਸ ਨੇ ਆਖਿਆ ਪਹਿਲੇ ਮੈਂ ਰਾਜੇ ਦੇ ਪੈਰਾਂ ਨੂੰ ਛੋਹ ਆਵਾਂ ਭਾਵ ਹੱਥ ਲਾ ਆਵਾਂ ਕਿਉਂਕਿ ਇਹ ਰਾਜਾ ਬੜਾ ਧਰਮਾਤਮਾਂ ਹੈ ਫੇਰ ਮੈਂ ਤੀਰਥਾਂ ਉਤੇ ਜਾਕੇ ਨ੍ਹਾਵਾਂਗਾ। ੧੬

ਇਹ ਤਾਂ ਤੇਰੇ ਪੈਰੀਂ ਪੈਣ ਆਇਆ ਹੈ । ਇਸ ਨੂੰ ਨ ਮਾਰ ਸਗੋਂ ਬਹੁਤ ਸਾਰਾ ਧਨ ਦੇਹ ਭਾਵ ਰਾਹ ਦਾ ਖਰਚ ਦੇਹ । ਹੇ ਪਤੀ ਇਹ ਤਾਂ ਤੇਰੀ ਪੈਰੀਂ ਲੱਗਾ ਹੈ ਇਸ ਨੂੰ ਹੁਣ ਵਿਦਿਆ ਕਰ । ੧੭

ਬਸ ਰਾਜੇ ਨੇ ਉਸ ਨੂੰ ਵਿਦਿਆ ਕੀਤਾ ਹੈ ਬਹੁਤ ਸਾਰਾ ਧਨ ਦਿਤਾ ਹੈ ਅਤੇ ਆਪ ਵੀ ਨਾਲੇ ਉਸ ਦੀ ਪੈਰੀਂ ਹਥ ਲਾਇਆ ਹੈ ਕਿ ਤੂੰ ਤੀਰਥ ਇਸ਼ਨਾਨ ਕਰਨ ਵਾਸਤੇ ਚਲਿਆ ਹੈਂ । ੧੮

## *ਚਰਿਤ੍ਰ ੨੬੬

ਸ੍ਰੀ ਰਣ ਖੰਡ ਕਲਾ ਸੁਮਤਿ ਸੈਨ ਰਾਜੇ ਦੀ ਧੀ ਸੀ । ਇਸ ਨੂੰ ਰਾਜੇ ਨੇ ਇਕ ਪੰਡਤ ਪਾਸ ਪੜ੍ਹਨੇ ਪਾਇਆ। ਪੰਡਤ ਬੁਤ ਪੂਜਾ ਕਰਦਾ ਹੁੰਦਾ ਸੀ । ਇਹ ਲੜਕੀ ਬੜੀ ਸਿਆਣੀ ਸੀ । ਇਕ ਦਿਨ ਪੰਡਤ ਨੂੰ ਕਹਿਣ ਲਗੀ, ਪੰਡਤ ਜੀ ਇਸ ਪੱਥਰ ਪੂਜਾ ਤੋਂ ਆਪ ਨੂੰ ਕੀ ਲਾਭ ਹੈ। ਪੰਡਤ ਨੇ ਬਿਅੰਤ ਪਰਮਾਣ ਦਿੱਤੇ ਪਰ ਲੜਕੀ ਨੇ ਸਾਰੇ ਖੰਡਨ ਕਰਕੇ ਪੰਡਤ ਨੂੰ ਪ੍ਰਮੇਸਰ ਦਾ ਸੇਵਕ ਬਣਾਇਆ। ਲੜਕੀ ਨੇ ਆਪਣੀ ਚਾਤੁਰਤਾ ਕਰਕੇ ਮਿਸਰ ਨੂੰ ਬੁਤ ਪੂਜਾ ਤੋਂ ਹਟਾਇਆ ਹੈ ਪਰ ਇਸ ਚਰਿਤ੍ਰ ਦੇ ਅਖੀਰ ਵਿਚ ਲਿਖਿਆ ਹੈ ਕਿ ਸ਼ਰਾਬ ਭੰਗ ਪਿਆਕੇ ਇਹ ਕੰਮ ਕੀਤਾ। ਇਹਨਾਂ ਗੱਲਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਚਰਿਤ੍ਰਾਂ ਦੀ ਕਵਿਤਾ ਕਿਸੇ ਵਡੇ ਅਮਲੀ ਕਵੀ ਦੀ ਰਚਨਾ ਹੈ ਜੋ ਦਸਮ ਗ੍ਰੰਥ ਵਿਚ ਥਾਂ ਥਾਂ ਅਮਲ ਦੀ ਸ਼ਲਾਘਾ ਕਰਦਾ ਹੈ। ਚਰਿਤ੍ਰਾਂ ਦੀ ਰਚਨਾ ਗੁਰੂ ਜੀਦੀ ਆਖਣੀ ਮਹਾਂ ਪਾਪ ਹੈ। ਗੁਰੂ ਜੀ ਇਹ ਗੱਲਾਂ ਨਹੀਂ ਲਿਖ ਸਕਦੇ ਸਨ।

*ਇਸਤ੍ਰੀ ਭੂਸ਼ਣ ਜੋ ਮੇਰਾ ਬਣਾਇਆ ਹੋਇਆ ਪੁਸਤਕ ਛਪਿਆ ਹੋਇਆ ਹੈ ਇਹ ਸਾਰਾ ਪ੍ਰਸੰਗ ਉਥੋਂ ਦੇਖੋ ।

ਦੂਜਾ ਸੂਰਜ ਜਾਂ ਚੰਦ । ੧ ਧੀ । ਚੰਦ ਦੀਆਂ ਅੰਸ=ਕਿਰਣਾਂ । ਸੂਰਜ ।
ਛਬਿ=ਇਸ ਲੜਕੀ ਦੇ ਬਰਾਬਰ ਦੀ ਸੋਭਾ । ੨
ਜੁਆਨ ਹੋਈ ਇਸਤ੍ਰੀ । ਕਾਮ ਨੇ ਵਾਜਾ ਵਜਾਇਆ । ੩

## ਚਰਿਤ੍ਰ ੨੬੭

ਚੰਗੇ ਲੱਛਨਾ ਵਾਲਾ । ਵਾਨ=ਵਾਲਾ । ਸਿਆਣਾ । ਘਰ ਵਿਚ ਇਸਤ੍ਰੀ । ਰਾਜ ਕੁਮਾਰਾਂ=ਰਾਜਿਆਂ ਦੀਆਂ ਲੜਕੀਆਂ । ੧
ਮੈਨ ਦੁਲਾਰੀ=ਕਾਮ ਦੀ ਧੀ । ਓਸੇ ਵੇਲੇ ਓਹ ਇਸਤ੍ਰੀ ਉਸ ਦੇ ਉਤੇ ਮੋਹਤ ਹੋਗਈ। ੨
ਪਾਸ ਸਖੀ ਘੱਲੀ । ਤੇਰੇ ਨਾਲ ਉਸ ਦੀ ਲਗਨ ਲੱਗ ਗਈ ਹੈ ਇਹ ਗਲ ਸਖੀ ਨੇ ਦੱਸੀ । ਉਸ ਇਸਤ੍ਰੀ ਨੇ ਆਖਿਆ ਹੈ ਕਿ ਇਕ ਦਿਨ ਮੇਰੀ ਸੇਜ ਵੀ ਆਕੇ ਸੋਭ-ਨੀਕ ਕਰ । ਹੇ ਮਾਲਕ ਮੈਂ ਗਰੀਬਣੀ ਹਾਂ ਮੇਰੇ ਉਤੇ ਸਨਾਥ=ਕਿਰਪਾ ਕਰੋ ਜਾਂ ਮੈਨੂੰ ਵੀ ਮਾਲਕ ਵਾਲੀ ਬਣਾਓ ਭਾਵ ਮੇਰੇ ਮਾਲਕ ਬਣੋ । ੩
ਹੇ ਇਸਤ੍ਰੀ ਤੇਰਾ ਪਤੀ ਅਗੇ ਜੀਊਂਦਾ ਹੈ । ੪
ਇਸ ਗੱਲ ਦੇ ਕਰਨ ਮਗਰੋਂ ਤੂੰ ਮੈਨੂੰ ਆਕੇ ਪ੍ਰਾਪਤਿ ਕਰ ਲਵੇਂਗੀ । ੫
ਹੋਰ ਕਿਸੇ ਇਸਤ੍ਰੀ ਨੂੰ ਇਹ ਗੱਲ ਨਹੀਂ ਆਖੀ ਹੈ । ਸੁੱਤੇ ਨੂੰ ਹੀ ਮਾਰ ਘੱਤਿਆ । ੬
ਅਪਣੇ ਪਤੀ ਕਾਜੀ ਦਾ ਸਿਰ ਵੱਢ ਕੇ ਹੱਥ ਉਤੇ ਲੈ ਲਿਆ ਹੈ । ਤੇਰੇ ਵਾਸਤੇ ਮੈਂ ਕਾਜ਼ੀ ਨੂੰ ਮਾਰਿਆ ਹੈ । ਹੁਣ ਤੂੰ ਮੇਰੇ ਨਾਲ ਮਨ ਭਾਂਦਾ ਸੰਗ ਕਰ ਭਾਵ ਖੁਸ਼ੀ ਹੋਕੇ ਅਨੰਦ ਲੈ । ੭
ਜਿਸ ਨੇ ਪਤੀ ਨੂੰ ਮਾਰ ਦਿਆਂ ਚਿਰ ਨਹੀਂ ਲਾਇਆ ਹੈ । ਉਸ ਦੇ ਅਗੇ ਕਾ=ਕੀ ਹੈ ਉਤਪਤਿ=ਮਿਤ੍ਰ ਵਿਚਾਰਾ । ੮
ਹੇ ਇਸਤਰੀਏ ਪਾਪਣੇ ਤੂੰ ਤਾਂ ਪਤੀ ਮਾਰ ਘੱਤਿਆ ਹੈ । ਇਸ ਲਈ ਤੇਰੇ ਤੋਂ ਮੈਨੂੰ ਬੜਾ ਡਰ ਆਇਆ ਹੈ । ੯
ਓਥੇ ਹੀ ਚਲੀ ਜਾਹ ਜਿਥੇ ਤੂੰ ਅਪਣੇ ਹੱਥਾਂ ਨਾਲ ਪਤੀ ਨੂੰ ਮਾਰਿਆ ਹੈ । ਹੇ ਨਿਰਲਜ ਤੂੰ ਅਜੇ ਤਕ ਜੀਊਂਦੀ ਹੈਂ । ੧੦
ਜਿਸ ਨੇ ਮੇਰੇ ਵਾਸਤੇ ਅਪਣਾ ਪਤੀ ਮਾਰ ਘੱਤਿਆ ਹੈ ਤੇ ਬੜਾ ਮਾੜਾ ਕੰਮ ਕੀਤਾ ਹੈ । ਤੂੰ ਅਪਣੇ ਪੇਟ ਵਿਚ ਆਪ ਕਟਾਰੀ ਮਾਰਕੇ ਕਿਉਂ ਨਹੀਂ ਮਰ ਜਾਂਦੀ ਹੈਂ । ੧੧
ਬੜੀ ਗੁਸੇ ਵਿਚ ਆਈ । ਬੜੀ ਲਜਿਆ ਵਾਲੀ ਹੋਈ ੨ ਘਰ ਨੂੰ ਮੁੜ ਆਈ ਹੈ, ਪਤੀ ਦਾ ਸਿਰ ਉਸ ਮਿਤ੍ਰ ਦੇ ਘਰ ਹੀ ਸੁਟ ਆਈ ਹੈ । ਆਪ ਆਪਣੇ ਘਰ ਆਕੇ ਇੱਕੁਰ ਪੁਕਾਰ ਕੀਤੀ ਹੈ । ੧੨
ਮੋਇ ਹੋਇ । ਜਿਧਰ ਨੂੰ ਲਹੂ ਦੀ ਧਾਰ ਪੈਂਦੀ ਚਲੀ ਗਈ ਹੈ । ਓਹ ਰਸਤਾ ਲੱਭਦੀ ੨ । ੧੩
ਓਥੇ ਹੀ ਮਾਰਿਆਂ ਲੋਕਾਂ ਨੂੰ ਲਿਆਕੇ ਖੜਿਆਂ ਕਰ ਦਿੱਤਾ ਹੈ । ਜਿਥੇ ਅਪਣੇ ਮਿਤ੍ਰ ਦੇ

ਘਰ ਅਪਣਿਆਂ ਹੱਥਾਂ ਨਾਲ ਸਿਰ ਸੁਟ ਗਈ ਸੀ। ੧੪
ਸਿਰ ਵਢਿਆ ਹੋਇਆ ਸਾਰਿਆਂ ਨੇ ਵੇਖ ਲਿਆ ਹੈ। ਇਸ ਕਾਜ਼ੀ ਨੂੰ ਏਸੇ ਹੀ ਰਾਜੇ ਨੇ ਮਾਰਿਆ ਹੈ। ਉਸ ਨੂੰ ਮਾਰ ਦੇ ਕੁਟ ਦੇ ਬੰਨ ਕੇ ਜਹਾਂਗੀਰ ਬਾਦਸ਼ਾਹ ਦੇ ਪਾਸ ਲੈ ਗਏ ਹਨ। ੧੫
ਬਾਦਸ਼ਾਹ ਨੇ ਬੰਨ ਕੇ ਓਸੇ ਇਸਤ੍ਰੀ ਦੇ ਹਵਾਲੇ ਕਰ ਦਿਤਾ ਹੈ ਕਿ ਹੇ ਬੀਬੀ ਤੇਰਾ ਖੂਨੀ ਤੇਰੇ ਹੀ ਹਵਾਲੇ ਹੈ ਜੋ ਤੂੰ ਚਾਹੁੰਦੀ ਹੈਂ ਇਸ ਨੂੰ ਕਰ ਭਾਵ ਜਿਸ ਤਰਾਂ ਚਾਹੁੰਦੀ ਹੈਂ ਓਸੇ ਤਰਾਂ ਮਾਰ। ਬਾਦਸ਼ਾਹ ਨੇ ਮਨ ਵਿਚ ਕੁਛ ਛਲ ਨਹੀਂ ਸਮਝਿਆ ਹੈ। ੧੬
ਉਸ ਨੂੰ ਮਾਰਨ ਵਾਸਤੇ ਲੈ ਤੁਰੀ ਹੈ। ਇਸਤ੍ਰੀ ਨੇ ਤੁਰਿਆਂ ਜਾਂਦਿਆਂ ਹੀ ਅੱਖਾਂ ਦੀ ਸੈਨਤ ਨਾਲ ਰਾਜੇ ਨੂੰ ਗਲ ਸਮਝਾਈ ਹੈ ਕਿ ਅਜੇ ਵੀ ਤੂੰ ਮੈਨੂੰ ਵਰ ਲੈ ਮੈ ਤੈਨੂੰ ਅਜੇ ਵੀ ਫਾਂਸੀ ਤੋਂ ਸਪਾਹੀਆਂ ਤੋਂ ਛੁਡਾ ਸੱਕਦੀ ਹਾਂ। ਰਾਜੇ ਨੇ ਵੀ ਸੈਨਤ ਨਾਲ ਆਖਿਆ ਮੈਨੂੰ ਜੀਊਂਦੇ ਨੂੰ ਰੱਖ ਲੈ ਜੋ ਤੂੰ ਆਖੇਂਗੀ ਮੈਂ ਕਰਾਂਗਾ। ਐਥੋਂ ਤੱਕ ਕਿ ਹੇ ਇਸਤਰੀ ਮੈਂ ਅਪਣੇ ਸਿਰ ਉਤੇ ਘੜਾ ਲੈਕੇ ਤੇਰਾ ਪਾਣੀ ਭਰਾਂਗਾ। ੧੭
ਤਾਂ ਇਸਤ੍ਰੀ ਨੇ ਇੱਕੁਰ ਵਿਚਾਰਿਆ ਹੈ। ਹੁਣ ਰਾਜੇ ਨੇ ਮੇਰਾ ਆਖਿਆ ਤਾਂ ਮੰਨ ਹੀ ਲਿਆ ਹੈ। ਓਸੇ ਵੇਲੇ ਸਪਾਹੀਆਂ ਦੇ ਹਥ ਤੋਂ ਜਾਂ ਜੇਹੜਾ ਅਪਣੇ ਹੱਥ ਨਾਲ ਉਸ ਖੂਨੀ ਰਾਜੇ ਨੂੰ ਫੜਿਆ ਹੋਇਆ ਸੀ ਸੋ ਛੱਡ ਦਿਤਾ ਹੈ ਸੁ। ਸਾਰਿਆਂ ਨੂੰ ਆਖਿਆ ਹੈ ਕਿ ਮੈਂ ਇਸ ਦਾ ਖੂਨ ਮਾਫ ਕਰ ਦਿਤਾ ਹੈ (ਕਾਜ਼ੀ ਜੀ ਵਿਚਾਰੇ ਤਾਂ ਮਰ ਹੀ ਗਏ ਹਨ) ਹੁਣ ਮੈਂ ਇਸ ਵਿਚਾਰੇ ਨੂੰ ਮਾਰ ਕੇ ਕੀ ਲਵਾਂਗੀ ਸਗੋਂ ਮੈਨੂੰ ਪਾਪ ਲਗੇਗਾ। ੧੮
ਮ੍ਰਿਤਕਹ=ਮੁਰਦੇ ਜਾਂ ਮਰਦੇ ਨੂੰ ਭਾਵ ਰਾਜੇ ਮਰਦੇ ਨੂੰ ਛਡ ਦਿਤਾ ਹੈ। ਹੁਣ ਮੈਂ ਮਕੇ ਦੇ ਦਰਸ਼ਨ ਨੂੰ ਜਾਵਾਂਗੀ (ਲੋਕਾਂ ਬੜੇ ਰੁਪੈ ਦਿਤੇ ਤੇ ਮਥਾ ਟੇਕਿਆ ਕਿ ਤੂੰ ਬੜੀ ਚੰਗੀ ਇਸਤ੍ਰੀ ਹੈਂ) ਜੇ ਮਰ ਗਈ ਤਾਂ ਗਈ ਜੇ ਜੀਊਂਦੀ ਰਹੀ ਤਾਂ ਆਵਾਂਗੀ। ੧੯
ਭਵਾਰੋ=ਭੁਲਾਵਾ, ਭੁਲੇਖਾ। ਆਪ ਰਸਤਾ ਉਸ ਰਾਜੇ ਦੇ ਘਰ ਦਾ ਫੜ ਲਿਆ। ੨੦ ਉਸ ਇਸਤਰੀ ਦੀ ਜਾਂ ਉਸ ਰਾਜੇ ਦੇ ਘਰ ਦੀ ਖਬਰ ਕਿਸੇ ਨੇ ਨਹੀਂ ਲਈ ਹੈ। ੨੧

## ਚਰਿਤ੍ਰ ੨੬੯

ਦੱਖਣ ਵੱਲ। ਚੰਗੇ ਲੱਛਣਾਂ ਵਾਲਾ। ਇਸਤ੍ਰੀ। ਰਾਜੇ ਦੀ ਧੀ। ੧
ਧੀ ਉਸ ਦੇ ਘਰ। ਕਾਮ ਦੀ ਉਮੰਗ। ੨
ਨੰਦਨ=ਇੰਦਰ ਦਾ ਬਾਗ ਵਿਚਾਰਾ ਉਸਦੇ ਬਰਾਬਰ ਕੀ ਹੈ। ਮੁਦਿਤ=ਪ੍ਰਸੰਨ ਮਨ ਵਾਲੀ। ਬਹੁਤ ਸਾਰੀਆਂ ਸਹੇਲੀਆਂ ਨਾਲ ਲੈਕੇ। ੩

ਸੁੰਦਰਤਾ ਅਤੇ ਮਧੁਰਤਾ, ਕੋਮਲਤਾ ਭਾਵ ਜਬਾਨ ਦੀ ਮਿਠਾਸ ਵਿਚ। ੪
ਅੱਠ ਟੁਕੜੇ ਹੋਕੇ ਉਸ ਉਤੋਂ ਦੀ ਵਾਰੀ ਗਈ ਹੈ। ਘਰ ਔਣ ਦੀ ਖਬਰ ਹੀ ਨਹੀਂ ਰਹੀ ਹੈ। ਓਧਰ ਹੀ ਉਧਲ ਕੇ ਓਸਦੇ ਨਾਲ ਤੁਰ ਪਈ ਹੈ। ੫
ਇਕ ਸਖੀ ਨੂੰ ਘਰ ਵਲ ਘੱਲਕੇ ਇਕ ਛਲ ਕਰਨਾ ਜਾਣਿਆਂ ਹੈ ਭਾਵ ਛਲ ਕੀਤਾ ਹੈ। ਇੱਕੁਰ ਦੀ ਰੀਤੀ ਅਨੁਸਾਰ ਉਸ ਦੇ ਨਾਲ ਛਲ ਦੱਸਿਆ ਤੇ ਤੋਲਿਆ ਹੈ ਗਲ ਨੂੰ ਕਿ ਇਹ ਛਲ ਠੀਕ ਹੋਵੇਗਾ ਸਾਰਿਆਂ ਨੂੰ ਜਚ ਜਾਵੇਗਾ। ਜਾਂ ਚੰਗੀ ਤਰਾਂ ਪਹਿਲੇ ਅਪਣੇ ਮਨ ਵਿਚ ਮੰਨਿਆਂ ਕਿ ਇਹ ਕੌਤਕ ਭਾਵ ਤਮਾਸ਼ਾ ਕਰੀਏ ਜੋ ਲੋਕ ਮੰਨ ਲੈਣ (ਬਸ ਸਾਰੀ ਗਲ ਸਖੀ ਨੂੰ ਸਮਝਾ ਦਿਤੀ) ਓਹ ਸਖੀ ਅੱਗੇ ਹੀ ਬੜੀ ਸਿਆਣੀ ਸੀ ਸਾਰਿਆਂ ਤਮਾਸ਼ਿਆਂ ਦੀਆਂ ਗਲਾਂ ਜਾਣਦੀ ਸੀ। ਓਹ ਉੱਚੀ ੨ ਰੋ ਰੋ ਕੇ ਹਾਲ ਦੁਹਾਈ ਪਾਣ ਲੱਗੀ ਹੈ। ਚੁਕ ਚੁਕ ਕੇ ਸਿਰ ਨੂੰ ਜਮੀਨ ਉਤੇ ਮਾਰਨ ਲਗ ਪਈ ਹੈ। ੬
ਜਾਈ ਹੋਈ। ਦੁਖ ਦੇਣ ਵਾਲੇ ਰਾਖਸ਼ ਨੇ ਆਕੇ ਫੜ ਲਈ ਹੈ। ਹੇ ਲੋਕੋ ਦੌੜਕੇ ਆਓ ਰਾਜੇ ਦੀ ਧੀ ਨੂੰ ਛੁਡਾਓ ਓਸ ਦੈਂਤ ਨੂੰ ਜਾਣ ਨ ਦਿਓ। ਫੜਕੇ ਮਾਰ ਘੱਤੋ ਛੇਤੀ ਆਓ। ੭
ਦੌੜਕੇ ਆਏ। ਦੈਂਤ ਦੂੰਤ ਓਥੇ ਕੁਛ ਵੀ ਨਹੀਂ ਵੇਖਿਆ ਹੈ। ਦੂੰਤ=ਜਾਂ ਦੈ ਤ=ਉਪ ਸ਼ਬਦ ਭਾਵ ਨਿਰਾਰਥਕ ਹੈ ਰੋਟੀ ਰਾਟੀ ਵਾਂਗ। ਓਹ ਸਾਰੇ ਲੋਕ ਹੈਰਾਨ ਹੋ ਗਏ ਤੇ ਓਨਾਂ ਜੀਅ ਵਿਚ ਵਿਚਾਰਿਆ। ੮
ਉਸ ਲੜਕੀ ਨੂੰ ਚੁਰਾਕੇ ਦੈਂਤ ਅਕਾਸ਼ ਨੂੰ ਚਲਿਆ ਗਿਆ ਹੈ। ਧੀ ਨੂੰ ਰੋ ਪਿੱਟਕੇ ਹਾਰ ਗਏ। ਰਾਜਾ ਬੜਾ ਦੁਖੀ ਹੋਇਆ। ੯
ਕਿਤਨਿਆਂ ਦਿਨਾਂ ਵਿਚ ਜਦੋਂ ਸਾਰਾ ਧਨ ਖਾਧਾ ਗਿਆ। ੧੦
ਦੈਂਤ ਤੋਂ ਮੈਨੂੰ ਪ੍ਰਮੇਸਰ ਨੇ ਛੁਡਾ ਦਿਤਾ ਹੈ। ਕੋਈ ਆਦਮੀ ਘਲੋ ਤੇ ਮੈਨੂੰ ਘਰ ਬੁਲਾ ਲਓ। ਮੈਨੂੰ ਅਪਣੇ ਨਾਲ ਮਿਲਾਕੇ ਸੁਖ ਪਾਓ। ੧੧
ਗਲ ਨਾਲ ਲਾਈ। ਚੰਗੀ ਪਾਲਕੀ ਘੱਲੀ। ੧੨

## ਚਰਿਤ੍ਰ ੨੬੯

ਗੂਆਬੰਦਰ=ਇਕ ਸ਼ਹਿਰ ਦਾ ਨਾਮ ਹੈ ਭਾਵ ਸਮੁੰਦਰ ਦਾ ਪੱਤਣ ਜਿੱਕਰ ਕਲਕੱਤਾ, ਕਰਾਚੀ, ਬੰਬਈ ਹੈ। ਹੋਰ ਰਾਜੇ ਜਿਸਦਾ ਡੰਡ ਭਰਦੇ ਸਨ। ਓਹ ਇੱਕੁਰ ਦਾ ਦੂਸਰਾ ਮਾਨੋ ਚੰਦ, ਸੂਰਜ, ਇੰਦਰ ਹੈ। ਧਨ ਉਸਦੇ ਘਰ ਤੋਲਣ ਮਿਣਨ ਤੋਂ ਬਾਹਰ ਸੀ। ੧
ਅਰਧੰਗਾ=ਇਸਤਰੀ। ਮਾਨੋ ਪੁੰਨ ਕਰਨ ਵਾਲੀ ਭਾਵ ਪਵਿਤ੍ਰ ਕਰਨ ਵਾਲੀ ਦੂਸਰੀ ਗੰਗਾ ਹੈ। ਇਕ ਮੀਨ ਕੇਤ ਰਾਜਾ ਓਥੇ ਰਹਿੰਦਾ ਸੀ। ਜਿਸ ਨੂੰ ਵੇਖਕੇ ਕਾਮ ਵੀ ਲਜਿਆ ਕਰਦਾ ਸੀ ਭਾਵ ਓਹ ਬਹੁਤ ਹੀ ਸੁੰਦਰ ਸੀ। ੨

ਉਸ ਇਸਤ੍ਰੀ ਦੀ ਸ਼ੋਭਾ ਬਹੁਤ ਹੀ ਮੰਨੀ ਜਾਂਦੀ ਸੀ। ਉਸ ਵਰਗੀ ਸੁੰਦਰ ਓਸੇ ਨੂੰ ਹੀ ਮੰਨਿਆਂ ਜਾਂਦਾ ਸੀ। ੩
ਅੰਮਿਰਤ ਵੇਲੇ । ਜਿਸਦੇ ਬਰਾਬਰ ਦੇਵਤਾ ਦੈਂਤ ਕੋਈ ਵੀ ਨਹੀਂ ਜੰਮਿਆ ਹੋਇਆ ਸੀ । ੪
ਉਸ ਨੂੰ ਵੇਖਕੇ। ਛਲ ਵਿਚਾਰਕੇ। ਆਸਾ ਕਰਕੇ। ਇੱਕੁਰ ਉਸਦੀ ਚਾਹ ਲੱਗੀ ਹੋਈ ਹੈ ਭਾਵ ਓਸ ਪਾਸੇ ਵੇਖਦੀ ਹੈ। ਐਡੀ ਇਸ ਨੂੰ ਇਛਿਆ ਲੱਗੀ ਹੋਈ ਹੈ ਜਿਸਤਰਾਂ ਪਪੀਹੇ ਨੂੰ ਬਦਲਦੀ ਪਿਆਸ ਹੁੰਦੀ ਹੈ। ੫
ਮਨ ਭਾਂਦੇ ਨੂੰ ਪਾਕੇ। ਸਖੀ ਦਾ ਜੋ ਵੀ ਦਲਿੱਦ੍ਰ ਭਾਵ ਗਰੀਬੀ ਸੀ ਸਾਰੀ ਛੇਤੀ ਨਾਲ ਦੂਰ ਕਰ ਦਿਤੀ ਹੈ ਭਾਵ ਬਹੁਤ ਧਨ ਦਿਤਾ ਹੈ। ੬
ਜੁਆਨ ਇਸਤ੍ਰੀ ਨੇ ਜੁਆਨ ਆਦਮੀ ਨੂੰ ਪਾਇਆ। ੭
ਆ, ਖਾਂ, ਤੂੰ ਤੇ ਮੈਂ ਦੋਵੇਂ ਨਿਕਲ ਜਾਈਏ। ਕਿਸੇ ਹੋਰ ਦੇਸ ਸੋਹਣੇ ਨੂੰ ਚਲੇ ਜਾਈਏ ਜਿਥੇ ਕੋਈ ਡਰ ਨ ਹੋਵੇ । ੮
ਤੈਨੂੰ ਮੈਨੂੰ ਧਨ ਦੀ ਕੋਈ ਥੁੜ ਨਹੀਂ ਹੈ ਭਾਵ ਤੂੰ ਹੀ ਮੇਰੇ ਪਾਸ ਧਨ ਹੈਂ ਹੋਰ ਸਾਨੂੰ ਧਨ ਦੀ ਲੋੜ ਵੀ ਕੀ ਹੈ। ਤੇਰੀ ਸੁਖ ਮਨ ਵਿਚ ਚਾਹੀਦੀ ਹੈ। ੯
ਸਿਆਣੀ ਸਖੀ ਨੇ ਇਹ ਛਲ ਸਮਝਿਆ ਹੈ ਭਾਵ ਜੋ ਕੁਛ ਇਸਤ੍ਰੀ ਆਖ ਗਈ ਹੈ ਓਹ ਛਲ ਸਿਆਣੀ ਸਖੀ ਨੇ ਸਮਝ ਲਿਆ ਹੈ ਜਾਂ ਸਖੀ ਨੇ ਸਮਝਿਆ ਪਿਛੋਂ ਮੈਨੂੰ ਪੁਛ ਜੋ ਹੋਣੀ ਹੈ ਲੜਕੀ ਕਿਧਰ ਚਲੀ ਗਈ ਹੈ ਤੈਨੂੰ ਰਾਖੀ ਵਾਸਤੇ ਰਖਿਆ ਸੀ ਤੂੰ ਕਿਸ ਮਰਜ਼ ਦੀ ਦਵਾਈ ਸੀ ਇੱਕੁਰ ਦੇ ਕੰਮ ਤੋਂ ਡਰਕੇ ਉਸ ਸਖੀ ਨੇ ਸਾਰੇ ਘਰ ਨੂੰ ਅੱਗ ਹੀ ਲਾ ਦਿੱਤੀ ਹੈ। ਰਾਣੀਆਂ ਨੂੰ ਭਾਵ ਉਸਦੀ ਮਾਂ ਆਦਕ ਸਾਰੀਆਂ ਇਸਤ੍ਰੀਆਂ ਨੂੰ ਜਾ ਸੁਣਾਇਆ ਹੈ ਕਿ ਰਾਣੀ ਤਾਂ ਸੜ ਗਈ ਹੈ। ਫੇਰ ਰੋਂਦੀ ੨ ਆਪ ਰਾਜੇ ਪਾਸ ਵੀ ਚਲੀ ਗਈ। ੧੦
ਜਾਕੇ ਆਖਿਆ ਹੈ ਕਿ ਹੇ ਰਾਜਾ, ਰਾਣੀ ਤਾਂ ਸੜ ਮਰੀ ਹੈ। ਬੜੀ ਸ਼ੋਕ ਦੀ ਗੱਲ ਹੈ ਤੁਸੀ ਏਥੇ ਬੈਠੇ ਹੋ ਤੁਸਾਂ ਤਾਂ ਕੁਛ ਓਧਰ ਦੀ ਖਬਰ ਵੀ ਨਹੀ ਲਈ ਹੈ ( ਐਡੇ ਬੇ ਪਰਵਾਹ ਤੇ ਆਲਸ ਦੇ ਮਾਰੇ ਹੋਇ ਹੋ ) ਚਲੋ ਹੁਣ ਚੱਲਕੇ ਰਾਣੀਆਂ ਦੀਆਂ ਹੱਡੀਆਂ ਤਾਂ ਚੁਗੋ ਭਾਵ ਫੁਲ ਚੁਗੋ। ਕਿਸੇ ਮਨੁਖ ਨੂੰ ਦੇਕੇ ਗੰਗਾ ਘੱਲੋ। ੧੧
ਛੇਤੀ ਦੌੜਿਆ। ਜਿਥੇ ਘਰ ਸੜਦਾ ਸੀ। ਹੈ ਹੈ ਕਰਦਾ ਹੋਇਆ ਪੁਕਾਰਦਾ ਹੈ ਕਿ ਆਓ ਲੋਕੋ ਛੇਤੀ ਆਓ ਕੋਈ ਆਕੇ ਰਾਣੀ ਨੂੰ ਅੱਗ ਵਿਚੋਂ ਕੱਢੋ । ਅੱਗ ਤੋਂ ਸੜਦੀ ਨੂੰ ਇਸ ਨੂੰ ਬਚਾਓ । ੧੨
ਮੂਰਖ ਰਾਜੇ ਨੇ ਰਾਣੀ ਸੜ ਗਈ ਹੀ ਸਮਝੀ। ਉਠ ਗਈ ਜਾਂ ਨਿਕਲ ਗਈ ਨਹੀ ਸਮਝੀ ਹੈ। ੧੩ ਦੇਖੋ ਭਈ ਰਾਣੀ ਦਾ ਧਰਮ ਧੰਨ ਹੈ ਜਿਸਨੇ ਐਡਾ ਔਖਾ ਕੰਮ ਕੀਤਾ ਹੈ। ਓਹ ਸ਼ਰਮ ਦੀ ਮਾਰੀ ਹੀ ਮਰ ਗਈ ਹੈ ਪਰ ਬਾਹਰ ਨਿਕਲ ਕੇ ਮਕਾਨ ਤੋਂ ਜਾਂ ਅੰਦਰ ਹੀ ਉੱਚੀ ੨ ਬੋਲੀ ਨਹੀ ਹੈ ਕਿ ਮੇਰਾ ਅਵਾਜ ਲੋਕ ਸੁਣ

ਲੈਣਗੇ ਮੈਂ ਤਾਂ ਕਦੇ ਉਚੀ ਬੋਲੀ ਵੀ ਨਹੀ ਹਾਂ। ਵੇਖੋ ਸੜਕੇ ਮਰ ਗਈ ਹੈ ਪਰ ਰੌਲਾ ਨਹੀ ਪਾਇਆ ਹੈ ਭਾਈ ਚੰਗੀਆਂ ਇਸਤ੍ਰੀਆਂ ਹੋਣ ਤਾਂ ਏਹੋ ਹੀ ਜਹੀਆਂ ਹੋਣ। ਧੰਨ ਹੈ ਭਾਈ ਧੰਨ ਹੈ।

ਪਤੀ ਦਾ ਵਿਛੋੜਾ ਅਰਥ ਗਲਤ ਹੈ। ਵਿਛੋੜਾ ਕੀ ਸੀ ਉਸਦਾ ਖਸਮ ਤਾਂ ਜੀਊਂਦਾ ਸੀ।

## ਚਰਿਤ੍ਰ ੨੭੦

ਜਿਸਦਾ ਤੇਜ ਪ੍ਰਤਾਪ ਅੱਗ ਵਾਂਗ ਪ੍ਰਕਾਸ਼ ਸੀ। ਪੂਰਬ ਦੇ=ਰਾਣੀ ਦਾ ਨਾਮ ਹੈ। ਕੇਹੜੀ ਇਸਤ੍ਰੀ ਉਸਦੇ ਬਰਾਬਰ ਦੇਈਏ। ੧

ਜਿਸਨੇ ਬਹੁਤ ਜੰਗ ਜਿੱਤੇ ਹਨ। ਅਮਿਤ=ਬਹੁਤ। ਹੈ=ਘੋੜੇ। ਗੈ=ਹਾਥੀ। ੨

ਓਥੇ ਇਕ ਪਾਤਸ਼ਾਹ ਦਾ ਪੁੱਤ੍ਰ ਬੜੇ ਸੁੰਦਰ ਰੂਪ ਵਾਲਾ ਆਇਆ। ਊਖ=ਕਲਮ ਲਿਖਦਿਆਂ ੨ ਗੰਨੇ ਦੇ ਬਰਾਬਰ ਮਿੱਠੀ ਹੋ ਜਾਵੇ ਜਾਂ ਕੁੰਦ ਹੋ ਜਾਵੇ ਭਾਵ ਇਹ ਹੈ ਕਿ ਉਪਮਾ ਕਲਮ ਨਾਲ ਲਿਖੀ ਹੀ ਨਹੀ ਜਾਂਦੀ ਹੈ ਕਲਮ ਲਿਖਦਿਆਂ ੨ ਟੇਢੀ, ਵਿੰਗੀ, ਹੋ ਜਾਂਦੀ ਹੈ। ੩ ਪੂਰਬਦੇ=ਪੂਰਬ ਦੇਵੀ ਨਾਮ ਹੈ ਇਸਤ੍ਰੀ ਦਾ। ਘਟ ਕੀ=ਦਿਲ ਦੀ। ਮੁੰਡੇ ਨਾਲ ਪਿਆਰ। ਬਾਰਾ=ਪਾਣੀ ਨਹੀ ਚੰਗਾ ਲਗਦਾ। ਜਾਂ ਬਾਰਾ=ਇਸਤ੍ਰੀ ਨੂੰ ਅੰਨ ਨਹੀ ਚੰਗਾ ਲਗਦਾ ਹੈ। ੪

ਬੱਝ ਗਿਆ ਪ੍ਰੇਮ। ਜਿਨ੍ਹਾਂ ਦੇ ਪ੍ਰੇਮ ਨੂੰ ਜਾਂ ਜਿਸ ਪ੍ਰੇਮ ਨੂੰ ਅਸੀਂ ਆਖ ਹੀ ਨਹੀ ਸੱਕਦੇ ਹਾਂ। ੫ ਰਹਿਬ=ਰਹਿਣਾ ਹੀ ਹੁਣ ਜੀਅ ਵਿਚ ਧਾਰ ਲਿਆ ਹੈ। ਲੜਾਈ ਵਧਾਈ ਹੈ। ੬

ਇਸਤ੍ਰੀ ਦੇ ਵਾਸਤੇ ਅਪਣੇ ਪਿਓ ਨਾਲ ਲੜਾਈ ਵਧਾਈ ਹੈ। ਬਾਜੀ=ਘੋੜੇ ਉਤੇ। ਅੱਧੀ ਰਾਤ ਨੂੰ। ਰਾਣੀ ਦੇ ਘਰ। ੭

ਜਦੋ ਓਹ ਪਾਤਸ਼ਾਹ ਪ੍ਰਦੇਸੀ ਓਥੋਂ ਉਠਕੇ ਚਲਿਆ ਗਿਆ ਹੈ ਭਾਵ ਅਪਣੇ ਦੇਸ ਨੂੰ ਤੁਰ ਗਿਆ ਹੈ (ਇਸਨੇ ਸਮਝ ਲਿਆ ਹੈ ਕਿ ਮੇਰਾ ਪੁੱਤ੍ਰ ਵੀ ਮੇਰੇ ਨਾਲ ਗੁਸੇ ਹੋਕੇ ਅਪਣੇ ਦੇਸ ਨੂੰ ਤੁਰ ਗਿਆ ਹੈ ਇਸ ਲਈ ਓਹ ਛੇਤੀ ਤੁਰ ਪਿਆ ਹੈ ਤੇ ਓਹ ਲੜਕਾ ਤਾਂ ਏਥੇ ਰਾਣੀ ਦੇ ਪਾਸ ਹੀ ਰਹਿ ਪਿਆ ਹੈ) ਤਾਂ ਰਾਣੀ ਨੇ ਇੱਕੁਰ ਛਲ ਖੇਡਿਆ ਹੈ। ਉਸ ਮੁੰਡੇ ਨੂੰ ਖੁਸਰਾ ਮਸ਼ਹੂਰ ਕੀਤਾ ਹੈ। ੮

ਉਸ ਪਾਸੋਂ ਮੈ ਆਪਣੇ ਕੰਮ ਕਰਾਵਾਂਗੀ। ਮਨ ਭਾਂਦੇ ਇਸਦੇ ਪਾਸੋਂ ਭੋਗ ਭਾਵ ਖਾਣੇ ਭਾਵ ਖਾਣ ਪੀਣ ਦੀਆਂ ਵਸਤੂਆਂ ਇਸ ਪਾਸੋਂ ਮੰਗਵਾਕੇ ਖਾਇਆ ਪੀਆ ਕਰਾਂਗੀ ਇਹ ਵਿਅੰਗ ਬਚਨ ਹੈ। ਭੋਗ=ਸ਼ਬਦ ਬਜੰਗ ਵਾਕ ਹੈ। ੯

ਭਲੀ=ਚੰਗੀ ੨। ਖੁਸਰਾ ਆਦਮੀ ਆਖਕੇ। ੧੦

ਭਏ=ਨਾਲ। ਲਖੇ=ਜਾਣੇ। ੧੧

—੦—

# ਚਰਿੱਤ੍ਰ ੨੭੧

ਤੈਲੰਗ ਦੇਸ ਦਖਣ ਵਿਚ ਹੈ। ਸਿਰਦਾਰ=ਰਾਜਾ। ੧
ਓਹ ਉਸ ਪਿੰਡ ਵਿਚ ਪੰਜਾਬ ਦੇਸ ਭਾਵ ਮਾਝੇ ਦਾ ਨਿਵਾਸੀ ਓਥੇ ਜਾਕੇ ਰਿਹਾ ਹੋਇਆ ਸੀ। ਭਾਗੀ=ਦੌੜ ਗਈ ਹੈ। ੨
ਜੋ ਅਸਚਰਜ ਪ੍ਰੀਤੀ ਜਾਗ ਪਈ ਹੈ। ਕਹਾਂ=ਕਿਥੇ ਜਾਂ ਕੀ ਉਸ ਆਦਮੀ ਸੁੰਦਰ ਜੁਆਨ ਸੰਨਜਾਸੀ ਨੇ ਇਸਤ੍ਰੀ ਨੂੰ ਚੰਗਾ ਪ੍ਰਸੰਨ ਕੀਤਾ ਹੈ ਜੋ ਇਸਤ੍ਰੀ ਨੂੰ ਬਹੁਤ ਚੰਗਾ ਪੱਕਾ ਕੰਮ ਭਾਇਆ ਹੈ। ੩ ਇਸਤ੍ਰੀ ਨੇ ਇੱਕੁਰ ਦਾ ਉਪਦੇਸ਼ ਉਸ ਨੂੰ ਦਿਤਾ ਹੈ। ਹੇ ਮਿਤ੍ਰ ਮੇਰਾ ਆਖਿਆ ਕਰ। ੪
ਕਿਤੇ ਤੂੰ ਕੋਈ ਮੁਰਦਾ ਪਿਆ ਹੋਇਆ ਵੇਖਣਾ ਪਾਵੇਂ। ਉਸਨੂੰ ਤੂੰ ਅਪਣੀ ਲੰਗੋਟੀ ਵਿਚ ਚੰਗੀਤਰਾਂ ਬੰਨ੍ਹਕੇ ਰੱਖੀਂ। ਕਿਸੇ ਦੂਸਰੇ ਆਦਮੀ ਭੇਤ ਨਾ ਦਸੀਂ। ੫
ਜਦ ਮੈਂ ਤੈਨੂੰ ਕਿਸੇਤਰਾਂ ਦੇ ਕੋਈ ਉਲ੍ਹਮੇ ਭਾਵ ਦੋਸ਼ ਲਾ ਦਿਆਂਗੀ। ਭਾਵ ਤੂੰ ਸਾਡੀ ਗੋਲੀ ਨਾਲ ਖਰਾਬੀ ਕੀਤੀ ਹੈ ਇਹ ਦੋਸ਼ ਮੈਂ ਲਾਵਾਂਗੀ। ਗੁਸਾ ਕਰ ਉੱਠੀ। ਲੰਗੋਟੀ ਹੇਠੋਂ ਕੱਢਕੇ ਇੰਦ੍ਰੀ ਮੇਰੀ ਵਲ ਸੁਟ ਦੇਵੀਂ। ਰਾਜਾ ਤੋਂ ਲੈਕੇ ਉਚੇ ਨੀਵੇਂ ਆਦਮੀ ਸਭ ਨੂੰ ਇਹ ਛਲ ਵਿਖਾਵੀਂ। ੬
ਸਿਖ=ਸਿਖਾ ਦਿਤਾ ਸੀ। ਸਿਖਿਆ ਦੇਕੇ। ਪ੍ਰਾਤ=ਸਵੇਰੇ ਜਾਂ ਜਾਂਦੀ ਹੋਈ। ਰਾਣੀ ਨੇ ਸਵੇਰੇ ਘਰ ਤੋਂ ਦਾਸ ਨੂੰ ਘਲਿਆ ਕਿ ਜਾ ਫਲਾਣਾ ਕੰਮ ਕਰ ਆ ਤੇ ਪਤੀ ਨੂੰ ਗੋਲੀ ਜਾਂਦੀ ਵਿਖਾ ਵੀ ਦਿੱਤੀ ਹੈ। ਉਸ ਸਖੀ ਨੂੰ ਸੰਨਜਾਸੀ ਦੇ ਪਾਸ ਹੀ ਘੱਲ ਦਿੱਤਾ ਹੈ। ੭
ਸੰਨਜਾਸੀ ਦੇ ਸੰਜੁਗਤ ਹੀ ਸਖੀ ਨੂੰ ਫੜ ਲਿਆ ਹੈ। ਇਸਤ੍ਰੀ ਨੇ ਬੋਲੀਆਂ ਮਾਰਕੇ ਜੁਆਨ ਸੰਨਜਾਸੀ ਨੂੰ ਬਹੁਤ ਤਰਾਂ ਬੁਰਾ ਦੁਖਾਇਆ ਹੈ। ੮
ਸਰੀਰ ਕਰਕੇ ਤੱਤਾ ਹੋਗਿਆ। ਉਸਨੇ ਹਥ ਵਿਚ ਛੁਰਾ ਕੱਢ ਲਿਆ ਹੈ। ਓਹ ਸ਼ਿਵ ਲਿੰਗ ਵੱਢਿਆ ਹੋਇਆ ਲੰਗੋਟੀ ਵਿਚੋਂ ਬਾਹਰ ਕੱਢਕੇ ਸੁੱਟ ਦਿਤਾ ਹੈ। ਰਾਜੇ ਦੀ ਇਸਤ੍ਰੀ ਦੇ ਮੂੰਹ ਉਤੇ ਮਾਰਿਆ ਹੈ। ੯
ਹੇ ਰਿਖੀ ਜੀ ਬਖਸ਼ੋ ਅਸਾਂ ਤੁਹਾਡੀ ਕਰਾਮਾਤ ਨਹੀਂ ਜਾਣੀ ਭਾਵ ਇਹ ਛਲ ਨਹੀਂ ਹੈ, ਤੁਸੀ ਕੋਈ ਧੋਖਾ ਨਹੀਂ ਕੀਤਾ ਹੈ ਭਾਵ ਮਾੜਾ ਕੰਮ ਨਹੀਂ ਕੀਤਾ ਹੈ। ਅਸੀਂ ਬੜੇ ਪਾਪੀ ਹਾਂ ਬਿਨਾ ਸਮਝਿਆਂ ਹੀ ਆਪ ਨੂੰ ਝੂਠ ਆਖ ਦਿਤਾ ਹੈ ਭਾਵ ਦੋਸ਼ ਲਾਇਆ ਹੈ। ੧੦
ਰਾਣੀ ਨੂੰ ਗੁਸੇ ਨਾਲ ਧਿਰਕਾਰ ਆਖਿਆ ਹੈ। ਹੇ ਇਸਤ੍ਰੀ ਤੂੰ ਇਹ ਬਹੁਤ ਮਾੜਾ ਕੰਮ ਕੀਤਾ ਹੈ। ੧੧ ਸਾਰੀਆਂ ਇਸਤ੍ਰੀਆਂ ਮਿਲਕੇ ਇਸਦੀ ਸੇਵਾ ਕਰੋ। ਜਿਤਨਾ ਚਿਰ ਇਹ ਜੀਉਂਦਾ ਹੈ ਇਸਨੂੰ ਘਰ ਤੋਂ ਜਾਣ ਨ ਦਿਓ। ੧੨
ਬਹੁਤ ਹੀ ਵਿਧੀ ਅਨੁਸਾਰ ਭਾਵ ਪਾਲਕੀ ਵਿਚ ਝੜਾਕੇ। ੧੩

# ਚਰਿਤ੍ਰ ੨੭੨

ਜਿਸਦਾ ਗੰਧ ਗਿਰ=ਨਾਮ ਹੈ ਪਹਾੜ ਦਾ ਭਾਵ ਘਰ ਪਹਾੜ ਵਿਚ ਸੀ। ਚੰਚਲਾ=ਇਸਤ੍ਰੀ ਜਿਸਦੀ ਸੋਭਾ ਨੇ ਚੰਦ ਦੀ ਚਾਨਣੀ ਵੀ ਮਾਤ ਕਰ ਦਿੱਤੀ ਸੀ। ੧

ਬਖਜਾਤਾ=ਪ੍ਰਗਟ। ਨਹੀਂ ਬਣਾਇਆ ਬ੍ਰਹਮਾ ਨੇ। ਜਿਸ ਰਾਜੇ ਦੀ ਸ਼ੋਭਾ ਨੂੰ ਵੇਖਕੇ ਸਭ ਇਸਤ੍ਰੀਆਂ ਪ੍ਰਸੰਨ ਹੋ ਰਹਿੰਦੀਆਂ ਸਨ। ੨

ਸੌਦੇ ਵਾਸਤੇ। ਸਿਰ ਨਿਵਾਇਆ ਇਸਤ੍ਰੀਆਂ ਨੇ। ਸੂਰਮਾ। ਅੰਨ ਦੇਣ ਤੇ ਤਲਵਾਰ ਚਲੌਣ ਵਿਚ ਸੱਚਾ ਭਰਪੂਰ ਸੀ। ੩

ਮਿਲਨ ਵਾਸਤੇ ਬੜਾ ਜਤਨ ਕਰਦੀ ਹੈ ਪਰ ਮਿਲਿਆ ਨਹੀ ਜਾਂਦਾ ਹੈ। ਇਲਾਜ। ਉਸ ਥਾਂ ਘਲੇ। ਆਨਾ=ਲੈ ਆਂਦਾ। ੫

ਰਾਣੀ ਨੇ ਉਸਨੂੰ ਬਹੁਤ ਧਨ ਦਿਤਾ। ਇਸਤ੍ਰੀ ਨੇ ਉਸਦੇ ਮਨ ਨੂੰ ਮੋਹ ਲਿਆ ਹੈ। ਫੇਰ ਉਸਨੂੰ ਇਹ ਛਲ ਦੱਸਿਆ ਹੈ। ਉਸਦਾ ਭੇਸ ਬ੍ਰਾਹਮਣ ਦਾ ਬਣਾ ਦਿਤਾ ਹੈ। ੬

ਫੇਰ ਆਪ ਇਸਤ੍ਰੀ ਆਪਣੇ ਪਤੀ ਰਾਜੇ ਨਾਲ ਗਿਆਨ ਗੋਸਟ ਕਰਨ ਲਗ ਪਈ ਹੈ। ਪਤੀ ਨੂੰ ਕਈਆਂ ਰੀਤੀਆਂ ਨਾਲ ਉਪਦੇਸ਼ ਕੀਤਾ ਹੈ। ਜਿਸਤਰਾਂ ਦਾ ਕੋਈ ਆਦਮੀ ਜਗਤ ਉਤੇ ਦਾਨ ਦੇਂਦਾ ਜਾਂ ਦਵਾਂਦਾ ਹੈ। ਓਸਿਤਰਾਂ ਦਾ ਓਹ ਅਗੇ ਜਾਕੇ ਵਰ ਪਾ ਲੈਂਦਾ ਹੈ। ੭ ਹੇ ਰਾਜਾ ਮੈਂ ਤੈਨੂੰ ਪਿਛਲੇ ਜਨਮ ਵਿਚ ਬਹੁਤ ਵਾਰੀ ਦਾਨ ਕੀਤਾ ਹੈ। ਹੇ ਰਾਜਾ ਏਸੇ ਲਈ ਮੈਂ ਤੇਰੇ ਵਰਗਾ ਚੰਗਾ ਪਤੀ ਲਿਆ ਹੈ। ਤੂੰ ਵੀ ਮੈਨੂੰ ਫੇਰ ਬਹੁਤ ਵਾਰੀ ਦਾਨ ਕੀਤਾ ਹੈ। ਇਸ ਲਈ ਮੇਰੇ ਵਰਗੀ ਸੁੰਦਰ ਇਸਤ੍ਰੀ ਤੈਨੂੰ ਮਿਲੀ ਹੈ ਜਾਂ ਤੂੰ ਲਈ ਹੈ। ੮

ਹੁਣ ਜੇ ਤੂੰ ਫੇਰ ਮੈਨੂੰ ਪੁੰਨ ਕਰ ਦੇਵੇਂ। ਮੇਰੇ ਵਰਗੀ ਇਸਤ੍ਰੀ ਫੇਰ ਤੂੰ ਅੱਗੇ ਵਰ ਲਵੇਂਗਾ। ਚੰਗਾ ਕੰਮ ਕਰਦਿਆਂ ਕੁਛ ਚਿਰ ਨਹੀਂ ਕਰਨਾ ਚਾਹੀਦਾ ਹੈ। ਕਿਸੇ ਬ੍ਰਾਹਮਣ ਨੂੰ ਤੂੰ ਮੈਨੂੰ ਦੇ ਦੇਹ ਤੇ ਜਗਤ ਵਿਚ ਜਸ ਲੈ ਲੈ। ੯

ਜੇਹੜਾ ਵੀ ਰਾਣੀ ਦੇ ਮਨ ਨੂੰ ਚੰਗਾ ਲੱਗਾ। ਓਹ ਬ੍ਰਾਹਮਣ ਰਾਜੇ ਨੇ ਬੁਲਾ ਘਲਿਆ ਹੈ। ੧੦ ਉਸਨੂੰ ਰਾਜੇ ਨੇ ਅਪਣੀ ਇਸਤ੍ਰੀ ਦਾਨ ਕਰ ਦਿੱਤੀ ਹੈ। ਮੂਰਖ ਰਾਜੇ ਨੇ ਇਸ ਛਲ ਦੀ ਕਾਰ ਨਹੀਂ ਸਮਝੀ ਹੈ। ਓਹ ਇਸਤ੍ਰੀ ਨੂੰ ਲੈਗਿਆ ਹੈ। ਮੂਰਖ ਰਾਜੇ ਦਾ ਸਿਰ ਮੁੰਨ ਗਿਆ ਹੈ। ੧੧

# ਚਰਿਤ੍ਰ ੨੭੩

ਜਿਸ ਰਾਜੇ ਦਾ ਸਾਰੇ ਦੇਸ ਡੰਡ ਭਰਦੇ ਸਨ। ਜਿਸ ਇਸਤ੍ਰੀ ਦੇ ਬਰਾਬਰ ਦੇਵਤਿਆਂ ਦੀਆਂ ਦੇਵ ਕੁਮਾਰਾਂ=ਪੁਰੀਆਂ ਵੀ ਨਹੀਂ ਸਨ। ਜਾਂ ਦੇਵ=ਦੇਵਤੇ ਅਤੇ ਨਦੇਵ=ਅਦੇਵ ਭਾਵ ਦੈਂਤ ਭਾਵ ਦੇਵਤਿਆਂ ਦੈਂਤਾਂ ਦੀਆਂ ਪੁਤ੍ਰੀਆਂ ਵੀ ਨਹੀਂ ਸਨ। ੧

ਅਦਭੁਤ=ਅਸਚਰਜ। ਸੈਨ ਨਾਮ ਦਾ ਇਕ ਸ਼ਾਹੂਕਾਰ ਦਾ ਪੁਤ੍ਰ ਸੀ ਉਸ ਥਾਂ। ਨਹੀਂ

ਪੈਦਾ ਹੋਇਆ ਧਰਤੀ ਵਿਚ। ਕੁਮਾਰ=ਉਸ ਮੁੰਡੇ ਦੇ ਬਰਾਬਰ ਇੰਦ੍ਰ ਤੇ ਚੰਦ ਵੀ ਨਹੀਂ ਹੈ। ਇੱਕੁਰ ਉਸਦੀ ਸ਼ੋਭਾ ਜਗਮਗਾਤ=ਪ੍ਰਕਾਸ਼ਦੀ ਹੈ। ੨

ਕਪਟ ਛੱਡ ਕੇ ਉਸ ਨਾਲ ਪ੍ਰੀਤੀ ਕਰਨ ਲੱਗ ਪਈ ਹੈ। ੩

ਕਾਲ=ਬੜਾ ਸਮਾਂ ਬੀਤ ਗਿਆ। ਓਥੇ ਇਕ ਹੋਰ ਆਦਮੀ ਜੋ ਬੜਾ ਸੁੰਦਰ ਸੀ ਆ ਗਿਆ ਹੈ। ਬਸ ਰਾਣੀ ਨੂੰ ਹੁਣ ਓਹ ਆਦਮੀ ਚੰਗਾ ਲੱਗ ਪਿਆ ਹੈ। ੪

ਉਸ ਨੂੰ ਘਰ ਵਿਚ ਬੁਲਾਕੇ ਘੱਟਾ ਛਾਣਿਆਂ ਹੈ। ਇਸਤਰੀ ਦਾ ਪਹਿਲਾ ਮਿਤ੍ਰ ਵੀ ਉਸ ਜਗਾ ਆ ਗਿਆ ਹੈ। ਰਾਣੀ ਨਾਲ ਹੋਰ ਕੋਈ ਆਦਮੀ ਘੱਟਾ ਛਾਣਦਾ ਵੇਖਕੇ ਓਹ ਬੜਾ ਸੜਿਆ ਭਾਵ ਦੁਖੀ ਹੋਇਆ। ੫

ਪਹਿਲੇ ਮਿਤ੍ਰ ਨੇ ਗੁੱਸਾ ਕਰਕੇ ਤਲਵਾਰ ਕੱਢੀ। ਰਾਣੀ ਨੂੰ ਬਚਾ ਲਿਆ ਤੇ ਰਾਣੀ ਦੇ ਮਿਤ੍ਰ ਨੂੰ ਮਾਰ ਘਤਿਆ ਹੈ। ਫੇਰ ਆਪ ਓਥੋਂ ਦੌੜ ਗਿਆ ਹੈ। ਪਰ ਇਸ ਗੱਲ ਦਾ ਰਾਣੀ ਨੂੰ ਬੜਾ ਗੁਸਾ ਲੱਗਾ ਹੈ ਐਥੋਂ ਤਕ ਕਿ ਰਾਣੀ ਦਾ ਸਰੀਰ ਗੁਸੇ ਨਾਲ ਤਪ ਪਿਆ ਹੈ। ੬

ਇਸਤ੍ਰੀ ਨੇ ਇੱਕੁਰ ਦੀ ਚਿੱਠੀ ਲਿਖਕੇ ਉਸਦੇ ਪਾਸ ਘੱਲ ਦਿਤੀ ਹੈ। ਹੇ ਮਿਤ੍ਰ ਮੈਥੋਂ ਤੈਨੂੰ ਛੱਡਿਆ ਨਹੀ ਜਾਂਦਾ ਹੈ ਜਾਂ ਹੇ ਮਿਤ੍ਰ ਤੈਨੂੰ ਮੈਨੂੰ ਛੱਡਣਾ ਨਹੀ ਚਾਹੀਦਾ ਸੀ। ਮੇਰੀ ਭੁਲ ਮਾਫ ਕਰ। ਮੈ ਤੇਰੀ ਦਾਸੀ ਹਾਂ। ੭

ਜੇ ਤੂੰ ਫੇਰ ਕਿਤੇ ਅਗੇ ਇੱਕੁਰ ਮੈਨੂੰ ਵੇਖੇਂਗਾ। ਤਾਂ ਮੇਰੇ ਸਹਿਤ ਹੀ ਉਸ ਆਦਮੀ ਨੂੰ ਮਾਰ ਘੱਤੀਂ। ਤੂੰ ਚੰਗਾ ਕੀਤਾ ਹੈ ਕਿ ਉਸ ਆਦਮੀ ਨੂੰ ਮਾਰ ਘੱਤਿਆ ਹੈ। ਹੇ ਮਿਤ੍ਰ ਅਗੇ ਵਾਸਤੇ ਤੂੰ ਮੈਨੂੰ ਰਸਤੇ ਪਾ ਦਿੱਤਾ ਹੈ। ੮

ਮੂਰਖ, ਚਿਠੀ ਪੜ੍ਹਕੇ ਮਨ ਵਿਚ ਬੜਾ ਪ੍ਰਸੰਨ ਹੋਗਿਆ ਹੈ। ਫੇਰ ਉਸ ਇਸਤ੍ਰੀ ਦੇ ਪਾਸ ਆ ਗਿਆ ਹੈ, ਕੋਈ ਛਲ ਨਹੀ ਸਮਝਿਆ ਹੈ। ੯

ਦੂਸਰਾ ਮਿਤ੍ਰ ਜੋ ਅਜੇ ਮੁਰਦਾ ਹੀ ਪਿਆ ਹੋਇਆ ਸੀ ਅਜੇ ਇਸਤ੍ਰੀ ਨੇ ਸਾੜਿਆ ਨਹੀ ਹੋਇਆ ਸੀ ਉਸਦੀ ਲੋਥ ਦੇ ਨਾਲ ਬੰਨ੍ਹਕੇ ਪਹਿਲੇ ਮਿਤ੍ਰ ਨੂੰ ਸਾੜਿਆ ਹੈ। ਜੀਅ ਵਿਚ ਆਖਦੀ ਹੈ। ਜਿਸਨੇ ਮੇਰੇ ਮਿਤ੍ਰ ਨੂੰ ਮਾਰਿਆ ਹੈ। ਉਸਨੂੰ ਜਰੂਰ ਹੀ ਚਾਹੀਦਾ ਸੀ ਕਿ ਫੜਕੇ ਮਾਰ ਹੀ ਘੱਤਣਾ। ੧੦

ਇੱਕੁਰ ਇਸਤ੍ਰੀ ਨੇ ਪਹਿਲੇ ਜਿਸ ਨਾਲ ਘੱਟਾ ਛਾਣਿਆਂ। ਇਸ ਛਲ ਨਾਲ ਉਸ ਨੂੰ ਮਾਰਿਆ ਹੈ। ਇਹਨਾਂ ਇਸਤ੍ਰੀਆਂ ਦੀ ਅਪਾਰ ਛਲ ਰੀਤੀ ਹੈ। ਜਿਸ ਦਾ ਕੋਈ ਅੰਤ ਨਹੀਂ ਔਂਦਾ ਹੈ। ੧੧

## ਚਰਿਤ੍ਰ ੨੭੪

ਅੰਬਸ਼=ਦੇਸ ਦਾ ਰਾਜਾ। ਪਦਮਨਿ ਦੇਈ ਬਾਲਾ=ਇਸਤ੍ਰੀ। ਪਟਤਰ=ਬਰਾਬਰ। ੧

ਉਸ ਇਸਤਰੀ ਦੇ ਘਰ ਵਿਚ ਇਕ ਨੌਕਰ ਸੀ। ਜੋ ਬੜਾ ਕਾਲਾ ਸੀ। ਨਾਮ ਉਸਦਾ ਸੇਖਿਆ ਸੀ। ਓਹ ਆਦਮੀ ਨਹੀ ਸੀ ਭਾਵ ਪਸੂ ਸੀ। ੨

ਇਕ ਓਥੇ ਓਸੇ ਰਾਣੀ ਦੇ ਘਰ ਗੋਲੀ ਸੀ ਇਸ ਦੀ ਪ੍ਰੀਤੀ ਓਸ ਨੌਕਰ ਨਾਲ ਹੋ ਗਈ। ਜਿਸ ਨੌਕਰ ਦੇ ਦਿਲ ਅੰਦਰ ਕੁਛ ਅਕਲ ਨਹੀਂ ਸੀ। ਨਾਮਾਫਿਕ=ਭਾਵ ਓਸ ਪਸੂ ਨੌਕਰ ਨੂੰ ਗੋਲੀ ਨੇ ਇਕ ਦਿਨ ਘਰ ਬੁਲਾ ਲਿਆ। ਮਨ ਨੂੰ ਖੋਲਕੇ ਭਾਵ ਬਹੁਤ ਹੀ ਪਰਸੰਨ ਹੋਕੇ। ੩

ਜਿਥੇ ਗੋਲੀ ਨੌਕਰ ਨਾਲ ਘੱਟਾ ਛਾਣਦੀ ਸੀ। ਤਦੋਂ ਗੋਲੀ ਅਸਤ ਬਿਅਸਤ ਹੋ ਗਈ ਸੀ। ਛੇਤੀ ਨਾਲ ਸਾਰੀ ਸੁਧ ਭੁਲ ਗਈ ਹੈ। ੪

ਉਸ ਨੌਕਰ ਨੂੰ ਮਾਰਕੇ ਪੁੱਠਾ ਲਮਕਾ ਦਿੱਤਾ ਹੈ। ਹੌਲੀ ੨ ਹੇਠਾਂ ਅੱਗ ਬਾਲੀ ਹੈ। ਮਾਨੋ ਮਮਿਆਈ ਕੱਢਣ ਡਹੀ ਹੋਈ ਹੈ। ਜਾਂ ਆਦਮੀ ਦੀ ਮਮਿਆਈ। ੫

ਰਾਜੇ ਨੇ ਜਦੋਂ ਨੌਕਰ ਨੂੰ ਮੋਇਆ ਵੇਖਿਆ ਹੈ। ਹੈਰਾਨ ਹੋਕੇ। ਹੇ ਗੋਲੀ ਤੂੰ ਇਸਨੂੰ ਮਾਰਕੇ ਕਿਉਂ ਲਮਕਾ ਦਿਤਾ ਹੈ। ਅਤੇ ਕਿਸ ਵਾਸਤੇ ਤੂੰ ਇਸਦੇ ਹੇਠਾਂ ਅੱਗ ਬਾਲੀ ਹੈ। ੬

ਹੇ ਰਾਜਾ ਮੈਨੂੰ ਉਸ ਨੇ ਕਾਰ ਦੱਸੀ ਹੈ ਭਾਵ ਦਵਾਈ ਬਣਾਉਣ ਦੀ ਚੰਗੀਤਰਾਂ ਰੀਤੀ ਸਮਝਾਈ ਹੈ। ਮੈ ਉਸ ਤੋਂ ਇਹ ਵੈਦਗੀ ਸਿਖਣੀ ਕੀਤੀ ਹੈ। ਜੋ ਮੈ ਉਸ ਤੋਂ ਸੁਣੀ ਹੈ ਓਹ ਗੱਲ ਤੂੰ ਮੈਥੋਂ ਵੀ ਸੁਣ ਲੈ। ੭

ਇਸ ਰਾਜੇ ਵਿਚ ਖੰਘ ਦਾ ਰੋਗ ਹੈ। ਇਸ ਲਈ ਤੂੰ ਇਸ ਨੌਕਰ ਨੂੰ ਮਾਰ ਘੱਤ। ੮

ਤੇਰੇ ਵਾਸਤੇ ਮੈਂ ਇਸ ਨੂੰ ਮਾਰਿਆ ਹੈ। ਮੈਂ ਤਾਂ ਮਮਆਈ ਕੱਢਣ ਦੀ ਵਿਉਂਤ ਬਣਾਈ ਹੈ। ਜੇ ਹੁਣ ਤੂੰ ਇਹ ਦਵਾਈ ਨ ਖਾਵੇਂ ਤਾਂ ਮੈ ਕੀ ਕਰਾਂ। ਨਹੀਂ ਤਾਂ ਮੈਂ ਅਜੇ ਵੀ ਇਸਨੂੰ ਛੱਡ ਸੱਕਦੀ ਹਾਂ ਭਾਵ ਅਜੇ ਸਹਿਕਦਾ ਹੈ ਇਸ ਨੌਕਰ ਨੂੰ ਛੱਡ ਦੇਂਦੀ ਹਾਂ। ੯

ਹੋਗਰਾ=ਵੈਦਨੀ ਭਾਵ ਰੋਗ ਦਾ ਨਾਸ ਕਰਨ ਵਾਲੀ। ੧੦

ਪੱਛਮ ਦਿਸ਼ਾ ਵੱਲ ਤਾਂ ਅਸਾਂ ਸੁਣਿਆਂ ਹੈ ਕਿ ਇਸਤਰੀਆਂ ਵੀ ਹਕੀਮਣੀਆਂ ਹਨ ਪਰ ਸਾਡੇ ਦੇਸ ਵਿਚ ਤਾਂ ਕੋਈ ਲਭਿਆਂ ਵੀ ਨਹੀਂ ਮਿਲਦੀ ਹੈ। ੧੧

ਤੂੰ ਕੀ ਕਰਕੇ ਦੱਸੀ ਹੈ ਮੈਨੂੰ, ਮੈਂ ਜਾਣਦੀ ਹਾਂ। ਤੇਰੇ ਕਰਕੇ ਇਹ ਦਵਾਈ ਬਣਾਈ ਹੈ, ਨਹੀਂ ਤਾਂ ਕਿਥੋਂ ਮਿਲਣੀ ਸੀ। ਜਾਂ ਰਾਜਾ ਆਖਦਾ ਹੈ ਤੂੰ ਜਾਣ ਜੋ ਕੁਛ ਤੂੰ ਕੀਤਾ ਹੈ ਸਾਡੇ ਵਾਸਤੇ ਚੰਗਾ ਹੀ ਕੀਤਾ ਹੈ ਨ, ਜੋ ਤੂੰ ਸਾਨੂੰ ਗੱਲ ਦੱਸੀ ਹੈ ਇਹ ਚੰਗੀ ਹੀ ਦੱਸੀ ਹੈ ਨ ਇਹ ਰਾਜਾ ਕਹਿੰਦਾ ਹੈ। ਇਹ ਤੂੰ ਮਮਿਆਈ ਬਣਾਵਣੀ ਕੀਤੀ ਹੈ ਸਾਡੇ ਦੇਸ ਵਿਚ ਇਸਦਾ ਕਈਆਂ ਨੂੰ ਸੁਖ ਹੋਵੇਗਾ। ਕੀ ਹੋਇਆ ਤੂੰ ਇਕ ਨੌਕਰ ਨੂੰ ਮਾਰਿਆ ਹੈ ਤਾਂ। ਸਾਡਾ ਰੋਗ ਵੱਡਾ ਤੂੰ ਦੂਰ ਕਰ ਦਿਤਾ ਹੈ। ੧੨

## ਚਰਿਤ੍ਰ ੨੭੫

ਹਬਸ਼ੀਆਂ ਦਾ ਸਮੁੰਦਰ ਦਾ ਪੱਤਣ ਵੱਸਦਾ ਸੀ। ਹਬਸ਼ੀਰਾਇ ਉਸ ਰਾਜੇ ਦਾ ਨਾਮ ਸੀ। ਮਾਨੋ ਚੌਦਾਂ ਲੋਕਾਂ ਤੋਂ ਲੱਭਕੇ ਆਂਦੀ ਹੈ। ੧

ਕਹਾਂ=ਕਿਤੇ ਵੀ ਨਹੀਂ ਕੋਈ। ਕਮਲੀ ਹੋ ਗਈ ਹੈ। ੨

ਮਾਨੋ ਕੰਗਾਲ ਨੇ ਧਨ ਲੱਭਾ ਹੈ। ੪
ਰਿਸਾਯੋ=ਗੁਸਾ ਕੀਤਾ। ਰਾਜਾ ਤਲਵਾਰ ਫੜਕੇ ਮਾਰਨ ਨੂੰ ਅਗਾਹਾਂ ਦੌੜਕੇ ਆਇਆ ਹੈ ਪਰ ਇਸਤ੍ਰੀ ਨੇ ਰਾਜੇ ਦਾ ਅੱਗੋਂ ਹਥ ਫੜ ਲਿਆ ਹੈ। ੫
ਬਿਨਾ ਸਮਝਿਆਂ ਇੱਕੁਰ ਦਾ ਗੁੱਸਾ ਚੰਗੀ ਤਰਾਂ ਮੰਨਿਆਂ ਭਾਵ ਕੀਤਾ ਹੈ। ੬
ਇਹ ਤਾਂ ਤੇਰੇ ਕੰਮ ਦਾ ਇਨਸਾਫ ਵੇਖਣ ਆਇਆ ਹੈ। ਅਤੇ ਤਪੱਸਿਆ ਦੇ ਬਲ ਨਾਲ ਆਇਆ। ਸਿਰਮੌਰਾ=ਵੱਡਾ ਹੈ। ੭
ਸਗੋਂ ਤੂੰ ਖਾਣਾ ਪੀਣਾ ਯੁਕਤੀ ਨਾਲ ਬਹੁਤ ਰੀਤੀ ਅਨੁਸਾਰ ਇਸ ਨੂੰ ਦੇਹ। ਇਹ ਤੈਨੂੰ ਚੰਗੀ ਕਾਰ ਸਿਖਾਵੇਗਾ। ਤੂੰ ਘਰ ਬੈਠਾ ਹੀ ਰਾਜ ਜੋਗ ਪਾ ਲਵੇਂਗਾ। ੮
ਪੈਰੀਂ ਪੈ ਗਿਆ ਹੈ। ਉਸ ਨਾਲ ਦੋਸਤੀ ਕੀਤੀ ਹੈ। ੯
ਬਹੁਤ ਰੀਤੀ ਅਨੁਸਾਰ ਉਸਦੇ ਸਰੀਰ ਦੀ ਪੂਜਾ ਕੀਤੀ ਹੈ। ਪਸੂ ਰਾਜਾ ਉਸ ਦੀ ਪੈਰੀਂ ਪਿਆ ਹੈ। ੧੦
ਰਾਜਾ ਅਪਣੀ ਇਸਤ੍ਰੀ ਉਸ ਨੂੰ ਸੌਂਪ ਕੇ ਬਾਹਰ ਨੂੰ ਆ ਗਿਆ ਹੈ। ੧੧
ਭਜਿ=ਘੱਟਾ ਛਾਣ ਗਿਆ ਹੈ। ਰਾਜਾ ਬੜਾ ਹੈਰਾਨ ਹੋ ਗਿਆ ਹੈ। ਢਿਗ=ਪਾਸ। ਅਸ=ਇੱਕੁਰ। ਬਿਨੈ=ਬੇਨਤੀ। ੧੨
ਜੋਗ ਕਰਨ ਦੇ ਪ੍ਰੇਮ ਵਿਚ ਪ੍ਰੇਮੀ ਹੋਇਆ ਹੈ। ਤਨ=ਨਾਲ। ੧੩
ਰਾਜੇ ਨੇ ਸੱਚ ਆਖਿਆ ਹੈ। ਜੜ=ਮੂਰਖ ਰਾਜੇ ਨੇ। ਸਗੋਂ ਇਸਤਰੀ ਦੇ ਨਾਲ ਬਹੁਤ ਪਿਆਰ ਵਧਾਇਆ ਹੈ। ੧੪

## ਚਰਿਤ੍ਰ ੨੭੬

ਮਾਨੋ ਸ਼ਿਵਜੀ ਦਾ ਲੋਕ ਹੈ। ਬ੍ਰਹਮਾ ਨੇ ਨਹੀਂ ਬਣਾਇਆ ਹੈ। ੧
ਮਾਨੋ ਆਪ ਬ੍ਰਹਮਾ ਨੇ ਬਣਾਈ ਹੈ। ਧੀ। ਨਾਗ=ਸੱਪਾਂ ਦੇ ਮਨ ਨੂੰ। ੨
ਅਤ੍ਰੀ=ਅਸਤ੍ਰਾਂ ਭਾਵ ਫੜਕੇ ਮਾਰਨ ਵਾਲਾ ਹਥਿਆਰਾਂ ਵਾਲਾ। ਉਸਦੇ ਉਤੋਂ ਦੀ ਅੱਠ ਟੋਟੇ ਹੋ ਗਈ ਹੈ ਅੱਠਾਂ ਅੰਗਾਂ ਦੇ ੮ ਟੋਟੇ ਬਣ ਗਈ ਹੈ। ੩
ਮਾਨੋ ਸ਼ਰਾਬ ਪੀਕੇ ਮਸਤ ਹੋ ਗਈ ਹੈ। ੪
ਜੋ ਇਸਤ੍ਰੀ ਦੇ ਮਨ ਵਿਚ ਸੀ ਸੋ ਸਖੀ ਨੂੰ ਆਖ ਸੁਣਾਈ ਹੈ। ਸਖੀ ਨੇ ਬਹੁਤ ਰੀਤੀ ਅਨੁਸਾਰ ਆਦਮੀ ਨੂੰ ਗਿਆਨ ਦਿੱਤਾ। ੫
ਸੁੰਦਰ ਜੁਆਨ ਆਦਮੀ। ਇਸਤਰੀ ਨੇ ਸੁਖ ਪਾਇਆ।
ਤਰ=ਹੇਠਾਂ। ਪਿਆਰੇ ਨੂੰ। ਬਾਹਾਂ ਭਾਵ ਜੱਫੀਆਂ ਵਿਚ ਘੁੱਟ ਕੇ, ਭਰਕੇ। ਟਹਿ=ਹਟਦੀ ਨਹੀਂ ਹੈ। ੬
ਸੁਘਰ=ਸਿਆਣਾ ਭਾਵ ਚੰਗੀ ਘਾੜਤ ਵਾਲਾ ਸੁੰਦਰ। ਤਰਨ=ਜੁਆਨ। ਜਿੱਕੁਰ ਪਲ ੨ ਦੇਹ ਦੇ ਵਿਚ ਚਿਤ ਹੁੰਦਾ ਹੈ ਭਾਵ ਚਿਤ ਵਿਚ ਚੇਤਾ ਜਿੱਕੁਰ ਰਹਿੰਦਾ ਹੈ। ੭
ਮੈਂ ਡਰ ਕਰਕੇ ਡਰਿਆ ਹਾਂ। ਜੇ ਤੇਰੇ ਨਾਲ ਘੱਟਾ ਛਾਣਦਿਆਂ ਮੈਨੂੰ ਰਾਜਾ ਵੇਖ ਲਵੇ।

ਤਾਂ ਫੜਕੇ ਜਮ ਦੇ ਘਰ ਘੱਲ ਦੇਵੇ। ੮
ਮੈਂ ਤੈਨੂੰ ਆਦਮੀ ਦਾ ਹੀ ਭੇਖ ਬਣਾਕੇ ਸੱਦਾਂਗੀ। ੯
ਵਾਲਾਂ ਦੀ ਵੈਰਨਿ ਬੂਟੀ। ਹੱਥ ਵਿਚ ਤੰਬੂਰਾ। ਗੌਣ ਵਾਲੀ ਦਾ। ੧੦
ਮੰਗਾਇਆ । ਸੱਦਿਆ । ਗੌਣਾ ਨੂੰ । ਨਾਦ=ਅਵਾਜ ਮਿੱਠੀ ਸੁਣਕੇ ਪਰਸੰਨ ਹੋਇਆ ਤੇ ਸਿਰ ਹਿਲਾਂਦਾ ਹੈ। ੧੧
ਸੁੰਦਰਦੇ=ਇਸਤਰੀ ਨੇ। ੧੨ ਮਾਨੋ ਚੜਦੇ ਵੱਲੋਂ ਚੰਦ ਚੜ ਪਿਆ ਹੈ ਭਾਵ ਓਹ ਸੁੰਦਰ ਆਦਮੀ ਪਹਿਲੇ ਇਸਤ੍ਰੀ ਦਾ ਰੂਪ ਕਰਕੇ ਆਇਆ ਸੀ ਫੇਰ ਹੁਣ ਇਸਤ੍ਰੀ ਦੇ ਆਖਣ ਕਰਕੇ ਆਦਮੀ ਦਾ ਭੇਸ ਕਰ ਆਇਆ ਹੈ। ੧੩
ਕਲੋਲ=ਖੇਲ। ੧੪ ਬਿਹਾਰ=ਘੱਟਾ ਛਾਨਣਾ। ੧੫ ਸ਼ੰਕਰ ਦੇਵ=ਰਾਜਾ। ਧੀ ਦੀ ਗੌਣ ਵਾਲੀ। ਬਹੁਤ ਸੂਮਤਾ ਕਰਕੇ ਸ਼ਰਾਬ ਨਹੀਂ ਪੀਂਦਾ ਹੈ। ਪਰ ਵੱਡਾ ਮੂਰਖ ਰੋਜ ਸਿਰ ਮੁੰਨਾਂਦਾ ਹੈ। ੧੬
ਮੂਰਖ ਭੁਲ ਕੇ ਵੀ ਭੰਗ ਨਹੀਂ ਪੀਂਦਾ ਹੈ। ਭਾਵ ਏਥੇ ਭੰਗ ਪੀਣ ਨੂੰ ਚੰਗਾ ਲਿਖਿਆ ਹੈ। ਅਮਲ ਖਾਣ ਪੀਣ ਵਾਲਾ ਚੰਗਾ ਹੈ ਜੇਹੜਾ ਧੋਖਾ ਨਹੀਂ ਖਾ ਸਕਦਾ ਹੈ । ਨ ਅਮਲ ਪੀਣ ਵਾਲਿਆਂ ਦਾ ਸਿਰ ਮੁੰਨ ਜਾਂਦਾ ਹੈ। ੧੭
ਰਾਜੇ ਨੂੰ ਇੱਕੁਰ ਛਲਿਆ ਹੈ। ਇਸਤ੍ਰੀ ਨੇ ਕਿਸਤਰਾਂ ਦਾ ਛਲ ਕੀਤਾ ਹੈ । ਉਸ ਨੂੰ ਗੌਣ ਵਾਲੀ ਧੀ ਦੀ ਵਿਚਾਰਿਆ ਹੈ। ਨਹੀਂ ਜਾਣਿਆਂ ਹੈ। ੧੮

## ਚਰਿਤ੍ਰ ੨੭੭

ਮੂਗਲ ਦੀ ਇਸਤ੍ਰੀ। ਜਿਸ ਦੇ ਰੂਪ ਨੇ ਚੰਦ ਦੀ ਚਾਨਣੀ ਜਾਂ ਕਿਰਣ ਮਾਤ ਕਰ ਦਿੱਤੀ ਹੈ। ਰੂਪ ਮਤੀ ਇਸ ਦਾ ਨਾਮ ਸੀ ਇਸ ਵਰਗੀ ਹੋਰ ਕੋਈ ਇਸਤ੍ਰੀ ਨਹੀਂ ਸੀ। ਹੋਰ ਨਹੀਂ ਚੰਗੀ ਤਰਾਂ ਮੰਨੀ ਜਾਂਦੀ ਸੀ। ੧
ਉਸ ਮੁਗਲ ਦੀ ਇਕ ਹੋਰ ਇਸਤ੍ਰੀ ਵੀ ਸੀ । ਪਰ ਰੂਪ ਮਤੀ ਵਰਗੀ ਓਹ ਮੁਗਲ ਨੂੰ ਪਿਆਰੀ ਨਹੀਂ ਸੀ । ਉਸ ਇਸਤਰੀ ਨੇ ਜੀਅ ਵਿਚ ਬੜਾ ਗੁਸਾ ਕੀਤਾ ਹੈ । ੨
ਜਿੱਕੁਰ ਦੀ ਸ਼ਕਲ ਇਸ ਇਸਤਰੀ ਦੀਆਂ ਸੌਕਣਾਂ ਦੀ ਸੀ ਓਹੋ ਜਹੇ ਸੁੰਦਰ ਰੂਪ ਵਾਲਾ ਇਸ ਨੇ ਆਦਮੀ ਲੱਭ ਲਿਆ ਹੈ । ੩
ਇਸ ਕਰੂਪਣੀ ਇਸਤ੍ਰੀ ਨੇ ਪਹਿਲੇ ਉਸ ਸੁੰਦਰ ਆਦਮੀ ਨਾਲ ਘੱਟਾ ਛਾਣਿਆਂ। ਤੇ ਫੇਰ ਸੌਕਣ ਦੇ ਗਲ ਵਿਚ ਫਾਹੀ ਪਾਕੇ ਉਸ ਨੂੰ ਮਾਰ ਘਤਿਆ ਹੈ । ਫੇਰ ਅਪਣੇ ਖਸਮ ਪਾਸ ਜਾ ਆਖਿਆ। ੪
ਹੇ ਮਾਲਕ ਤੇਰੀ ਇਸਤ੍ਰੀ ਪੁਰਖ ਬਣ ਗਈ ਹੈ ਇਹ ਗਲ ਬੜੀ ਅਸਚਰਜ ਹੋ ਗਈ ਹੈ । ੫ ਮੂਰਖ ਹੈਰਾਨ ਹੋ ਗਿਆ । ਵੇਖਣ ਗਿਆ। ਉਸ ਦੀ ਇੰਦਰੀ ਖੁਲਾ ਕੇ ਸਾਫ਼ਾ ਵੇਖੀ ਹੈ । ੬

ਬਹੁਤ ਹੀ ਚਿੰਤਾ ਵਿਚ ਦੁਖੀ ਹੋਇਆ ਹੈ। ਗਮ ਦੇ ਸਮੁੰਦਰ ਵਿਚ। ਹੇ ਅੱਲਾ ਤੂੰ ਇਹ ਕਿਸਤਰਾਂ ਦਾ ਕੰਮ ਕਰ ਦਿੱਤਾ ਹੈ। ਇਸਤ੍ਰੀ ਨੂੰ ਮਨੁਖ ਬਣਾ ਦਿਤਾ ਹੈ। ੭

ਇਹ ਇਸਤਰੀ ਤਾਂ ਮੈਨੂੰ ਬੜੀ ਪਿਆਰੀ ਸੀ । ਹੁਣ ਇਹ ਪ੍ਰਮੇਸਰ ਨੇ ਆਦਮੀ ਕਰ ਘੱਤੀ ਹੈ । ਜੇਹੜੀ ਮੇਰੀ ਦੂਸਰੀ ਇਸਤਰੀ ਹੈ ਜੋ ਮੈਨੂੰ ਚੰਗੀ ਨਹੀਂ ਲੱਗਦੀ ਹੈ ਓਹ ਮੈਂ ਇਸ ਆਦਮੀ ਨੂੰ ਦੇ ਦੇਂਦਾ ਹਾਂ ਪਰ ਇਹ ਗਲ ਮੈਂ ਕਿਸੇ ਹੋਰ ਪਾਸ ਨਹੀਂ ਆਖਾਂਗਾ। ੮

ਪਹਿਲੀ ਇਸਤ੍ਰੀ ਇਸ ਆਦਮੀ ਨੂੰ ਦੇ ਦਿਤੀ ਹੈ । ਮੂਰਖ ਨੇ ਇਸ ਛਲ ਨਾਲ ਅਪਣਾ ਸਿਰ ਆਪ ਮੁੰਨਾ ਲਿਆ ਹੈ। ੯

ਵੇਖਿਆ ਹੈ ਕਿ ਅਪਣੀ ਇਸਤ੍ਰੀ ਆਦਮੀ ਦਾ ਰੂਪ ਹੋ ਗਈ ਹੈ ਇਸ ਨੂੰ ਅਪਣੀ ਪਹਿਲੀ ਇਸਤ੍ਰੀ ਦੇ ਦਿੱਤੀ ਹੈ। ੧੦

## ਚਰਿਤ੍ਰ ੨੮੦

ਰੋਸ਼ਨ ਰਾਇ ਧੀ । ਜਹਾਨਾ ਬਾਦ ਦਿੱਲੀ ਦਾ ਨਾਮ ਹੈ । ੧

ਸੈਫ ਦੀਨ=ਪੀਰ ਹੈ । ਔਰੰਗ ਜ਼ੇਬ ਦਾ ਇਸ ਪੀਰ ਨਾਲ ਪਿਆਰ ਸੀ ਭਾਵ ਇਹ ਪਾਤਸ਼ਾਹ ਦਾ ਪੀਰ ਸੀ । ੨

ਕਈਆਂ ਰੀਤੀਆਂ ਨਾਲ ਭਾਵ ਬਹੁਤ ਚੰਗੀ । ਪੈਦਾ ਕੀਤੀ–ਬਹੁਤੀ ਪ੍ਰੀਤੀ–ਰੋਸ਼ਨ ਰਾਇ ਨੇ ਵੀ ਇਸ ਨੂੰ ਅਪਣਾ ਪੀਰ ਬਣਾ ਲਿਆ । ੩

ਔਰੰਗ ਜ਼ੇਬ ਨੇ ਇਹ ਛਲ ਨਹੀਂ ਸਮਝਿਆ ਹੈ। ਬਾਦਸ਼ਾਹ ਨੇ ਸਮਝਿਆ ਹੈ ਕਿ ਮੇਰੀ ਭੈਣ ਵੀ ਪੀਰ ਦੀ ਮੁਰੀਦਣੀ ਬਣ ਗਈ ਹੈ । ਪਰ ਓਹ ਅਗੇ ਪੀਰ ਨੂੰ ਪਤੀ ਸਮਝਕੇ ਘੱਟਾ ਛਾਣਦੀ ਹੈ । ਸਾਰਿਆਂ ਲੋਕਾਂ ਨੂੰ ਇਹ ਸੁਣੌਂਦੀ ਹੈ ਕਿ ਪੀਰ ਜੀ ਮੇਰੇ ਪੀਰ ਹਨ। ੪

ਪੀਰ ਤੋਂ ਬਿਨਾ ਇਕ ਛਿਨ ਭਰ ਵੀ ਇਸਤਰੀ ਨੂੰ ਕਰ=ਸ਼ਾਂਤੀ ਨਹੀਂ ਪੈਂਦੀ ਹੈ। ਇਸ ਨੇ ਅਪਣੀ ਦੇਹ ਰੋਗਣੀ ਪ੍ਰਗਟ ਕਰ ਦਿੱਤੀ ਹੈ । ਊਠਣੀ ਉਤੇ ਬੈਠ ਕੇ ਉਸ ਪੀਰ ਦੇ ਘਰ ਆ ਗਈ ਹੈ । ੫

ਦਿਲੀ ਵਿਚ ਆਕੇ ਆਖਿਆ ਹੈ ਕਿ ਮੈਂ ਹੁਣ ਰਾਜ਼ੀ ਹੋ ਗਈ ਹਾਂ। ਅਨਾਈ ਜਾਂ ਇਸ਼ਨਾਨ ਕੀਤਾ ਹੈ । ੬

ਭਰਾ=ਔਰੰਗਜ਼ੇਬ ਨੂੰ ਆਕੇ ਇੱਕੁਰ ਆਖਿਆ ਹੈ। ਮੈਨੂੰ ਬੜਾ ਭਾਰਾ ਰੋਗ ਸੀ, ਮੇਰੀ ਬਿਮਾਰੀ ਤਾਂ ਅੱਲਾ ਨੇ ਦੂਰ ਕੀਤੀ ਹੈ। ਪੀਰ ਬੈਦ ਸਾਹਿਬ ਨੂੰ ਇਸਤ੍ਰੀ ਨੇ ਬੜਾ ਇਨਾਮ ਦਵਾਇਆ ਹੈ। ਔਰੰਗਜ਼ੇਬ ਨੇ ਇਹ ਛਲ ਨਹੀਂ ਸਮਝਿਆ ਹੈ। ੭

—o—

# ਚਰਿਤ੍ਰ ੨੧੯

ਰਾਜਤ ਬਿਰਾਜਤ=ਦਾ ਇਕ ਹੀ ਅਰਥ ਹੈ ਬਣਿਆਂ ਹੋਇਆ ਤੇ ਬੈਠਾ ਹੋਇਆ ਸੋਹਣਾ ਲੱਗਦਾ ਸੀ । ਦਾਰਾ=ਇਸਤ੍ਰੀ । ਜਿਸ ਇਸਤ੍ਰੀ ਦੇ ਬਰਾਬਰ ਦੇਵਤਿਆਂ ਤੇ ਦੈਂਤਾਂ ਦੀਆਂ ਧੀਆਂ ਵੀ ਨਹੀਂ ਸਨ । ੧

ਸੁਘਰ ਅਤ=ਬਹੁਤ ਸਿਆਣਾ । ਜਿਸ ਦੇ ਬਰਾਬਰ ਰਾਜੇ ਦਾ ਪੁਤ੍ਰ ਕਿਸੇ ਜਗਾ ਵੀ ਕੋਈ ਨਹੀਂ ਸੀ ਜਾਂ ਕਿਸੇ ਜਗਾ ਕਿਤੇ ਨਹੀਂ ਸੀ । ਉਸ ਵਲ ਵੇਖੀਏ ਤਾਂ ਨੇਤਰਾਂ ਦੀਆਂ ਪਲਕਾਂ ਨਹੀਂ ਜੁੜ ਦੀਆਂ ਸਨ । ਭਾਵ ਨਹੀਂ ਮੀਟੀਆਂ ਜਾਂਦੀਆਂ ਸਨ ਭਾਵ ਉਸ ਦੀ ਵਲ ਵੇਖ ਦਿਆਂ ਹੀ ਰਹੀ ਦਾ ਸੀ । ਦੇਖਣ ਲਗਿਆਂ ਅੱਖਾਂ ਦੀਆਂ ਝਿਮਣੀਆਂ ਨਹੀਂ ਕੱਠੀਆਂ ਕੀਤੀਆਂ ਜਾਂਦੀਆਂ ਸਨ । ਭਾਵ ਓਹ ਬੜੇ ਤੇਜ ਵਾਲਾ ਸੀ ਉਸ ਦੇ ਸਾਹਮਣੇ ਅੱਖੀਆਂ ਨਹੀਂ ਹੋ ਸਕਦੀਆਂ ਸਨ । ੨ ਸੁਧ=ਖਬਰ ਲਈ ਜਾਂ ਵੇਖੀ ਭਾਵ ਉਸ ਨੂੰ ਸੁਣਿਆ ਤੇ ਵੇਖਿਆ । ਕਹੀ=ਚਿਤ ਵਿਚ ਗੱਲ ਆਖੀ । ਨਹੀਂ ਤਾਂ ਫਕੀਰਨੀ ਬਣ ਕੇ ਜੰਗਲ ਨੂੰ ਚਲੀ ਜਾਂਦੀ ਹਾਂ । ੩

ਸਖੀ ਉਸ ਨੂੰ ਗਿਆਨ ਦੀਆਂ ਗੱਲਾਂ ਦੱਸ ਕੇ ਓਥੇ ਲੈ ਆਈ ਹੈ । ਜਿਥੇ ਇਸਤ੍ਰੀ ਬਣ ਤਣ ਕੇ ਬੈਠੀ ਹੋਈ ਸੀ । ੪

ਬਹੁਤ ਦੁਖੀ ਇਸਤ੍ਰੀ ਓਸੇ ਵੇਲੇ ਉਸ ਨਾਲ ਚੰਬੜ ਗਈ ਹੈ । ਭਜਿਯੋ= ਘੱਟਾ ਛਾਣਿਆਂ । ਰਜਨੀ=ਰਾਤ । ੫

ਇਸਤਰੀ । ਗਿਆਨ ਪੱਕਾ ਕੀਤਾ । ੬

ਮੈਨੂੰ ਸੁਤੀ ਨੂੰ ਸ਼ਿਵਜੀ ਨੇ ਜਗਾ ਕੇ ਤੇਰੇ ਪਾਸ ਘਲਿਆ ਹੈ । ਹੇ ਰਾਜਾ ਸੁਣ । ਤੂੰ ਅੱਠ ਵਰਹੇ ਮੇਰੇ ਨਾਲ ਹੀ ਸੁਤਾ ਰਹੋ । ਰਾਤ ਦਿਨ ਤੂੰ ਮੇਰੇ ਘਰ ਹੀ ਗਵਾ ਭਾਵ ਰਹੋ । ੭

ਦੋਹਾਂ ਅੱਖੀਆਂ ਉਤੇ ਪੱਟੀਆਂ ਬੰਨ ਕੇ ਮੇਰੇ ਨਾਲ ਸੌਂ । ਅੱਠ ਵਰੇ ਸੰਸਾਰ ਨੂੰ ਨ ਵੇਖ । ਇਹ ਗੱਲ ਬਿਨਾਂ ਸ਼ੱਕ ਤੋਂ ਸਮਝਕੇ ਤੇਰੇ ਘਰ ਜਰੂਰ ਪੁਤ੍ਰ ਹੋਵੇਗਾ । ਸਾਰਿਆਂ ਮੂਰਖਾਂ ਵੈਰੀਆਂ ਦਾ ਨਾਸ ਹੋਵੇਗਾ । ੮

ਇਕ ਪਾਪ ਵੀ ਤੇਰੇ ਸਰੀਰ ਵਿਚ ਨਹੀਂ ਰਹਿਗਾ । ਮੈਨੂੰ ਸ਼ਿਵਜੀ ਨੇ ਸੁਫਨੇ ਵਿਚ ਇੱਕੁਰ ਆਖਿਆ ਹੈ । ਬਹੁਤ ਧਨ ਨਾਲ ਤੇਰੇ ਖਜਾਂਨੇ ਭਰ ਜਾਨਗੇ ਤੇ ਭਰੇ ਰਹਿਣਗੇ ।੯

ਪੱਕੀ ਮੰਨਣੀ ਕੀਤੀ । ੧੦ ਔਂਦਾ ਜਾਂਦਾ ਕਿਧਰੇ ਕਿਤੇ ਕਿਸੇ ਨੂੰ ਵੀ ਨਹੀਂ ਵੇਖਦਾ ਹੈ । ਓਧਰ ਰਾਣੀ ਨੂੰ ਜੇਹੜਾ ਆਦਮੀ ਚੰਗਾ ਲੱਗਦਾ ਹੈ । ਬੁਲਾ ਘੱਲਦੀ ਹੈ । ੧੧ ਜੇਹੜਾ ਵੀ ਆਦਮੀ ਉਸ ਇਸਤ੍ਰੀ ਦੇ ਮਨ ਨੂੰ ਚੰਗਾ ਲੱਗਦਾ ਹੈ । ਗੱਲਾਂ ਕਰਦਿਆਂ ੨ ਹੀ ਪਤੀ ਨੂੰ ਸੁਤਿਆਂ ਛੱਡ ਜਾਂਦੀ ਹੈ । ੧੨

ਜਿਸ ਵੀ ਆਦਮੀ ਨੂੰ ਇਸਤ੍ਰੀ ਚਾਹੁੰਦੀ ਹੈ ਓਹੋ ਹੀ ਓਥੇ ਆ ਜਾਂਦਾ ਹੈ ਭਾਵ ਨੌਕਰ

ਲਿਆ ਹਾਜਰ ਕਰਦੇ ਹਨ। ਓਹ ਜੇਹੜੇ ਵੀ ਆਦਮੀ ਔਂਦੇ ਹਨ ਖਿੱਚਕੇ ਚੰਗੀਤਰਾਂ ਜੋਰ ਨਾਲ ਇਸਤ੍ਰੀ ਨੂੰ ਚੁਕ ਚੁਕ ਕੇ ਹੇਠਾਂ ਸੁੱਟਕੇ ਵਜਾਂਦੇ ਹਨ ਭਾਵ ਘੱਟਾ ਛਾਣਦੇ ਹਨ। ਖੈਂਚ ਐਂਚ=ਖਿੱਚ ਖਿੱਚਕੇ ਜਾਂ ਐਂਚ=ਕੱਸ ਕੱਸਕੇ । ਬਹੁਤਿਆਂ ਆਦਮੀਆਂ ਦੇ ਘੱਟਾ ਛਾਣਨ ਨਾਲ ਵੀ ਇਕ ਪੁਤ੍ਰ ਘਰ ਵਿਚ ਨਹੀ ਹੋਇਆ ਹੈ। ੧੩

ਫੇਰ ਇਕ ਪੁਤ ਹੋਇਆ। ਰਾਜੇ ਨੇ ਸੱਚ ਸਮਝਿਆ। ੧੪

## ਚਰਿੱਤ੍ਰ ੨੯੦

ਫਿਰੰਗਾ ਦੇਸ ਦਾ ਰਾਜਾ। ਜਿਸਦੇ ਸਰੀਰ ਦੇ ਅੰਗਾਂ ਦੀ ਬਹੁਤ ਛਬਿ ਪ੍ਰਕਾਸ਼ਦੀ ਸੀ। ੧੪ ਲੋਕਾਂ ਵਿਚ ਓਹ ਸੁੰਦਰ ਜਾਣੀ ਗਈ ਸੀ। ੧

ਇਸਤ੍ਰੀ ਨੇ ਜੋਗੀ ਨੂੰ ਆਪਣੇ ਘਰ ਬੁਲਾ ਘਲਿਆ ਹੈ। ੨

ਜੋਗੀ ਨੂੰ ਆਪਣੀਆਂ ਬਾਹਵਾਂ ਨਾਲ ਘੁਟਕੇ ਫੜਕੇ। ੩

ਉਸਦੇ ਨਾਲ ਕੀਤਾ। ਜੋਗੀ ਨੇ ਰਾਣੀ ਦਾ ਰਿਦਾ ਮੋਹ ਲਿਆ। ੪

ਇਹ ਰਾਜ ਹੀ ਜੋਗੀ ਨੂੰ ਲੈ ਦੇਈਏ। ੫

ਰਾਜੇ ਨੂੰ ਸੁੱਤਿਆਂ ਹੀ ਮਾਰ ਦਿੱਤਾ ਹੈ। ਉਸ ਨੂੰ ਕਿਤੇ ਅੰਦਰ ਹੀ ਦੱਬਕੇ ਲੋਕਾਂ ਵਿਚ ਇੱਕੁਰ ਆਖਿਆ ਹੈ। ਰਾਜੇ ਨੇ ਆਪ ਇਸ ਜੋਗੀ ਨੂੰ ਰਾਜ ਦੇ ਦਿੱਤਾ ਹੈ । ਆਪ ਜੋਗ ਦਾ ਭੇਖ ਲੈ ਲਿਆ ਹੈ ਭਾਵ ਜੋਗੀ ਬਣ ਗਿਆ ਹੈ। ੬

ਰਾਜਾ ਜੋਗੀ ਬਣਕੇ ਇਸ ਜੋਗੀ ਨੂੰ ਰਾਜ ਦੇਕੇ ਜੰਗਲ ਨੂੰ ਚਲਿਆ ਗਿਆ ਹੈ । ਅਸੀਂ ਭਾਵ ਮੈ ਵੀ ਇਸ ਜੋਗੀ ਨੂੰ ਹੀ ਰਾਜ ਦੇਂਦੀ ਹਾਂ । ਜਿਧਰ ਮੇਰਾ ਮਾਲਕ ਗਿਆ ਹੈ ਮੈਂ ਵੀ ਓਧਰ ਹੀ ਜਾਵਾਂਗੀ। ੭

ਪਰਜਾ ਦੇ ਸਾਰੇ ਲੋਕ ਆਖਦੇ ਹਨ ਅਸੀਂ ਵੀ ਸਾਰੇ ਜੋਗੀ ਨੂੰ ਹੀ ਰਾਜ ਦੇਂਦੇ ਹਾਂ। ਮੂਰਖਾਂ ਨੇ ਛਲ ਨਹੀਂ ਸਮਝਿਆ ਹੈ। ੮

ਇਸਤ੍ਰੀ ਨੇ ਪਤੀ ਨੂੰ ਮਾਰਕੇ ਆਪਣਾ ਕੰਮ ਸਵਾਰਿਆ ਹੈ। ਜੋਗੀ ਨੂੰ ਰਾਜ ਦੇਕੇ ਸਾਰੀ ਪਰਜਾ ਉਸਦੀ ਪੈਰੀਂ ਪਾਈ ਹੈ। ੯

ਪਤੀ ਨੂੰ ਮਾਰਿਆ ਹੈ। ਉਸ ਦੇਸ ਦੇ ਮੂਰਖ ਆਦਮੀ ਅਜੇ ਤਕ ਇਸ ਗਲ ਨੂੰ ਨਹੀਂ ਸਮਝਦੇ ਹਨ ਕਿ ਇਸ ਦੇਸ ਨਾਲ ਕੀ ਛਲ ਹੋਇਆ ਹੈ ਹੁਣ ਤਕ ਉਸ ਦੇਸ ਦਾ ਰਾਜ ਜੋਗੀ ਹੀ ਕਰਦੇ ਹਨ। ੧੦

## ਚਰਿੱਤ੍ਰ ੨੯੧

ਜਿਸਦਾ ਡਰ ਸਾਰੇ ਦੇਸ ਉਤੇ ਮੰਨਿਆਂ ਜਾਂਦਾ ਹੈ। ੧ ਜਿਸਦੇ ਹਥ ਰਾਜੇ ਦੀ ਦੇਹ ਵਿਕੀ ਹੋਈ ਸੀ। ੨ ਬਿਜੇ ਮਤੀ ਇਸਤ੍ਰੀ ਬੜੀ ਸੁੰਦਰ ਸੀ ਪਰ ਰਾਜੇ ਦਾ ਪਿਆਰ ਇਸ ਨਾਲ ਨਹੀਂ ਸੀ। ਅਜੇ ਮਤੀ ਦੂਸਰੀ ਇਸਤ੍ਰੀ ਦੀ ਬੜੀ ਸੁੰਦਰ ਕਾਂਇਆਂ ਸੀ ਜਿਸਨੇ ਰਾਜੇ ਦਾ ਮਨ ਚੁਰਾਇਆ ਹੋਇਆ ਸੀ। ੩

ਜਿੱਕੁਰ ਕਬਰ ਵਿਚ ਮੋਇਆ ਹੋਇਆ ਮੁਰਦਾ ਪਿਆ ਰਹਿੰਦਾ ਹੈ। ਇਸ ਲਈ ਦੂਸਰੀ ਇਸਤ੍ਰੀ ਬਹੁਤ ਝੂਰਦੀ ਭਾਵ ਦੁਖੀ ਸੀ। ੪

ਪਰ ਜੇਹੜੀ ਇਸਤ੍ਰੀ ਰਾਜੇ ਨੂੰ ਚੰਗੀ ਨਹੀਂ ਲੱਗਦੀ ਸੀ ਸਾਰਾ ਦੇਸ ਉਸ ਦੀ ਆਗਿਆ ਨਾਲ ਤੁਰਦਾ ਸੀ ਭਾਵ ਕਹਿਣਾ ਮੰਨਦਾ ਸੀ। ਇਹ ਇਸਤ੍ਰੀ ਰਾਜੇ ਦਾ ਭੇਸ ਬਣ ਗਈ ਹੈ। ਇਹ ਗੁਸਾ ਇਹ ਦੂਸਰੀ ਇਸਤ੍ਰੀ ਜੀਅ ਵਿਚ ਰਖਦੀ ਸੀ (ਕਿ ਮੇਰਾ ਪਤੀ ਮੇਰੇ ਨਾਲ ਪਿਆਰ ਕਿਉਂ ਨਹੀ ਕਰਦਾ ਹੈ) ਇਕ ਹਕੀਮ ਨੂੰ ਬੁਲਾਕੇ ਸਾਫ ੨ ਅਖਰਾਂ ਵਿਚ ਪ੍ਰਗਟ ਕਰਕੇ ਉਸਨੂੰ ਇੱਕੁਰ ਗੱਲ ਆਖ ਦਿਤੀ ਹੈ। ੫

ਜੇਕਰ ਤੂੰ ਇਸ ਰਾਜੇ ਨੂੰ ਮਾਰ ਦੇਵੇਂ ਤਾਂ ਜੋ ਕੁਛ ਤੂੰ ਮੂੰਹ ਤੋਂ ਮੰਗੇ ਓਹ ਮੇਰੇ ਪਾਸੋਂ ਪਾ ਲਵੇਂਗਾ। ਤਾਂ ਹਕੀਮ, ਰਾਜੇ ਪਾਸ ਚਲਿਆ ਗਿਆ। ਜਾਕੇ ਰਾਜੇ ਦੇ ਸਰੀਰ ਨੂੰ ਰੋਗੀ ਆਖਿਆ ਹੈ। ੬ ਹਕੀਮ ਨੇ ਆਖਿਆ ਜੋ ਆਪ ਆਖੋ ਤਾਂ ਮੈਂ ਆਪਦੇ ਇਲਾਜ ਦਾ ਜਤਨ ਕਰਦਾ ਹਾਂ (ਆਪਦਾ ਰੋਗ ਬੜਾ ਅਸਾਧ ਹੈ ਜੇ ਇਲਾਜ ਕਰੋਗੇ ਤਾਂ ਰਾਜੀ ਹੋ ਜਾਓਗੇ) ਜਿਸਤਰਾਂ ਕਿਸਤਰਾਂ ਆਖਕੇ ਜਾਂ ਜਿਸਤਰਾਂ ਉਸਨੇ ਆਖਿਆ ਉਸਨੂੰ ਬਟ=ਗੋਲੀ ਭਾਵ ਦਵਾਈ ਕੋਈ ਪੁੜੀ ਖਵਾਈ ਹੈ। ਪਹਿਲਾਂ ਰਾਜੀ ਸੀ ਸਗੋਂ ਗੋਲੀ ਖਾਣੀ ਨਾਲ ਹੀ ਰੋਗੀ ਹੋਗਿਆ ਹੈ।

ਇਸ ਮੂਰਖ ਰਾਜੇ ਨੇ ਛਲ ਨਹੀਂ ਸਮਝਿਆ ਹੈ। ੭

ਗੋਲੀ ਖਾਂਦਿਆਂ ਹੀ ਇਸਦਾ ਪੇਟ ਛੁਟ ਗਿਆ ਹੈ ਭਾਵ ਦਸਤ ਔਣ ਲਗ ਪਏ ਹਨ। ਮਾਨੋ ਸਾਵਣ ਦਾ ਪ੍ਰਨਾਲਾ ਛੁੱਟ ਪਿਆ ਹੈ। ਦੂਸਰੀ ਗੋਲੀ ਹੋਰ ਦਿੱਤੀ ਹੈ ਕਿ ਤੇਰੇ ਦਸਤ ਹਟ ਜਾਣਗੇ ਰੋਕੇ ਜਾਣਗੇ। ਓਹ ਗੋਲੀ ਸਗੋਂ ਜੋਰ ਨਾਲ ਰਾਜੇ ਨੂੰ ਖੁਆਈ ਗਈ ਹੈ। ੮

ਇਸ ਗੋਲੀ ਨਾਲ ਤਾਂ ਸਗੋਂ ਬਹੁਤ ਹੀ ਦਸਤ ਲਗ ਗਏ ਹਨ। ਇਸ ਲਈ ਰਾਜਾ ਬਹੁਤ ਨਿਢਾਲ, ਕਮਜੋਰ, ਵਿਆਕੁਲ ਹੋ ਗਿਆ ਹੈ। ਹਕੀਮ ਨੇ ਆਖਿਆ ਹੈ ਕਿ ਇਸ ਨੂੰ ਸੰਨਪਾਤ ਹੋ ਗਿਆ ਹੈ। ਇਸ ਲਈ ਅਸਾਂ ਇਸ ਇਲਾਜ ਦਾ ਵਿਚਾਰ ਕੀਤਾ ਹੈ। ੯

੧੦ ਤੋਲੇ ਅਫੀਮ ਮੰਗਾਈ ਹੈ। ਹੋਰ ਬਹੁਤ ਜ਼ਹਿਰ ਉਸਦੇ ਨਾਲ ਮਿਲਾਈ ਹੈ। ਧੂੜਾ ਪਾਕੇ ਉਸਦੇ ਸਰੀਰ ਨੂੰ ਧੂੜੇ ਦੇ ਨਾਲ ਮਲਿਆ ਹੈ। ਉਸ ਧੂੜੇ ਦੇ ਮਲਨ ਨਾਲ ਸਰੀਰ ਦਾ ਸਾਰਾ ਚਮੜਾ ਉਤਰ ਗਿਆ ਹੈ। ਤਾਕੇ=ਉਸ ਰਾਜਾ ਦਾ ਉਸ ਧੂੜੇ ਦੇ ਮਲਨ ਨਾਲ। ਤਿਹ ਸੰਗ=ਤਿਸ ਧੂੜੇ ਨਾਲ। ੧੦

ਰਾਜੇ ਦਾ ਮੂੰਹ ਘੁਟ ਲਓ ਭਾਵ ਬੰਦ ਕਰ ਦਿਓ। ਸਾਹ ਬੰਦ ਕਰੋ। ੧੧

ਜਿਸ ਜਿਸ ਤਰਾਂ ਧੂੜਾ ਉਸ ਦੇ ਸਰੀਰ ਨੂੰ ਮਲਦੇ ਹਨ। ਇਸ ਛਲ ਦੇ ਨਾਲ ਹਕੀਮ ਦੀ ਰਾਹੀਂ ਰਾਜੇ ਦੇ ਪ੍ਰਾਣ ਰਾਣੀ ਨੇ ਲੈ ਲਏ ਹਨ ਭਾਵ ਮਾਰ ਦਿਤਾ। ੧੨

ਅਪਣੇ ਪੁਤ੍ਰ ਦੇ ਸਿਰ ਉਤੇ ਛੱਤ੍ਰ ਝੁਲਾਇਆ। ਸਾਰਿਆਂ ਵਜ਼ੀਰਾਂ ਨੂੰ ਰਾਜ ਵਿਚੋਂ ਕੱਢ ਦਿਤਾ ਹੈ। ਇਸ ਗਲ ਦਾ ਅਸਲੀ ਛਲ ਕਿਸੇ ਨਹੀਂ ਸਮਝਿਆ ਹੈ। ੧੩

## ਚਰਿਤ੍ਰ ੨੯੨

ਅਮੀ ਕਰਨ ਰਾਜਾ। ਘਰ ਵਿਚ ਇਸਤ੍ਰੀ। ਗੜ੍ਹਸਿ=ਸ਼ਹਿਰ ਜਾਂ ਕਿਲੇ ਦਾ ਰਾਜ ਕਰਦਾ ਸੀ। ਸੀਰਾਜੀ=ਅੱਲ, ਖਿਤਾਬ ਸੰਗਿਆ ਸੀ ਨਾਮ ਦੇ ਨਾਲ। ਜਗਤ ਵਿਚ ਇਹ ਤਖੱਲਸ ਦੇ ਨਾਮ ਨਾਲ ਓਹਨਾਂ ਨੂੰ ਬੁਲਾਇਆ ਜਾਂਦਾ ਸੀ। ੧

ਰਾਤ ਦਿਨ ਉਸੇ ਦੇ ਘਰ ਵਿਚ ਰਾਜਾ ਰਹਿੰਦਾ ਸੀ ਤੇ ਉਸੇ ਨੂੰ ਜੀਅ ਵਿਚ ਚੰਗਾ ਸਮਝਦਾ ਸੀ ਪਰ ਅਮਰ ਕਲਾ ਜੀਅ ਵਿਚ ਬੜੀ ਗੁਸੇ ਰਹਿੰਦੀ ਸੀ। ਅਸੁਰ ਕਲਾ ਨੂੰ ਪਤੀ ਰਾਜਾ ਰੋਜ਼ ਬੁਲਾਂਦਾ ਸੀ। ੨

ਬਨਕ=ਬਾਣੀਆਂ। ਮਦਨ ਕ੍ਰੀੜਾ=ਕਾਮ ਦੀ ਖੇਡ। ਅਨੰਦ ਕੌਰ=ਮੁੰਡੇ ਦਾ ਨਾਮ ਸੀ। ਬਾਮਾ=ਰਾਜੇ ਦੀ ਇਸਤ੍ਰੀ ਨੇ। ੩

ਅਸੁਰ ਕਲਾ ਨੂੰ ਅਮਰ ਕਲਾ ਨੇ ਅਪਣੀ ਹੱਥੀਂ ਮਾਰਿਆ ਹੈ। ਪਤੀ ਨੂੰ ਸੁਣਾਇਆ ਕੇ ਤੇਰੀ ਇਸਤ੍ਰੀ ਮਰ ਗਈ ਹੈ। ਤਖਤੇ ਦੇ ਹੇਠਾਂ ਮਿਤਰ ਨੂੰ ਰਖਿਆ ਹੈ। ਉਸ ਦੇ ਉਤੇ ਬੜਾ ਸੁੰਦਰ ਸਾਜ ਲਾਉਣਾ ਕੀਤਾ ਹੈ। ੪

ਤਖਤੇ ਦੇ ਹੇਠਾਂ ਮਿਤ੍ਰ ਨੂੰ ਛਪਾਇਆ ਹੈ। ਤਖਤੇ ਦੇ ਉਤੇ ਸੌਕਣ ਦੀ ਲੋਥ ਨੂੰ ਪਾ ਲਿਆ ਹੈ। ਇਸ ਛਲ ਦੇ ਨਾਲ ਅਪਣੇ ਮਿਤ੍ਰ ਨੂੰ ਬਾਹਰ ਕੱਢ ਦਿਤਾ ਹੈ। ੫

ਸੌਕਣ ਨੂੰ ਮਾਰ ਘਤਿਆ। ਪਤੀ ਨੂੰ ਛਲ ਲਿਆ, ਅਪਣੇ ਮਿਤ੍ਰ ਬਾਣੀਏ ਨੂੰ ਵੀ ਬਚਾ ਲਿਆ ਹੈ। ੬

## ਚਰਿਤ੍ਰ ੨੯੩

ਰਾਜ। ਦੁਲਾਰੀ=ਰਾਜੇ ਦੀ ਧੀ। ੧

ਮਹਿ=ਧਰਤੀ ਵਿਚ ਉਸ ਦੇ ਬਰਾਬਰ ਦੂਜਾ ਨਹੀਂ ਸੀ। ੨

ਪਿਆਰ ਕੀਤਾ। ਘਰ ਵਿਚ ਬੁਲਾਇਆ। ਪੱਕਾ ਕੀਤਾ। ੩

ਮਿੱਤ੍ਰ ਦੇ ਘੱਟਾ ਛਾਨਣ ਦੇ ਸੁਆਦ ਵਿਚ ਆਕੇ। ਉਸ ਨੂੰ ਹਸ ਕੇ ਇਸਤ੍ਰੀ ਨੇ ਇੱਕੁਰ ਆਖਿਆ। ਲੈ ਚਲੋ। ਹੇ ਪਤੀ ਕੋਈ ਜਾਂ ਕੁਛ ਛਲ ਇੱਕੁਰ ਦਾ ਬਣੌਣਾ ਕਰੋ। ੪

ਆਦਮੀ ਨੇ ਆਖਿਆ ਜੋ ਮੈਂ ਆਖਦਾ ਹਾਂ ਤੂੰ ਓਹੋ ਹੀ ਕਰ। ਕਿਸੇ ਦੂਸਰੇ ਆਦਮੀ ਨੂੰ ਅਸਲੀ ਗੱਲ ਨਾ ਦੱਸੀਂ। ਸ਼ਿਵਾਲੇ ਵਿਚ ਤੂੰ ਪੂਜਣ ਜਾਹ। ਓਥੇ ਹੀ ਮੈਂ ਤੈਨੂੰ ਪਿਆਰੀਏ ਪਿਆਰ ਨਾਲ ਪਾ ਲਵਾਂਗਾ ਭਾਵ ਨਾਲ ਲੈ ਚਲਾਂਗਾ। ਜੇ ਤੂੰ ਪਿਆਰੀਏ ਪਿਆਰੇ ਨੂੰ ਓਥੋਂ ਪਾਵੇਂਗੀ। ੫

ਪਤੀ ਨਾਲ ਇਹ ਗਲ ਆਖਕੇ ਦੇਹਰੇ ਨੂੰ ਚਲੀ ਗਈ ਹੈ। ਲੋਕਾਂ ਨੇ ਰਾਜਾ ਨਾਲ ਆਕੇ ਇਹ ਗਲ ਕੀਤੀ ਹੈ। ੬

ਸ਼ਿਵਜੀ ਦੇ ਨਾਲ ਹੀ ਮਿਲ ਗਈ ਹੈ। ਉਸ ਰਾਣੀ ਨੇ ਸਾਜੁਜ ਮੁਕਤੀ ਪਾ ਲਈ ਹੈ ਸਰੂਪ ਮੁਕਤੀ ਕੇਵਲ ਮੁਕਤੀ ਓਹ ਸਾਜਜ ਮੁਕਤੀ ਭਾਵ ਓਹ ਸ਼ਿਵਜੀ

ਦਾ ਰੂਪ ਹੀ ਹੋ ਗਈ ਹੈ । ਤਾਪ=ਦੁਖ । ੭
ਰਾਜਾ ਸੁਣਕੇ ਸ਼ਿਵਜੀ ਨਾਲ ਬੜਾ ਪਿਆਰ ਕਰਨ ਲੱਗਾ। ਇਸਤ੍ਰੀ ਨੂੰ ਵੀ ਧੰਨ ੮
ਆਖਣ ਲੱਗਾ। ਜਿਸ ਇਸਤ੍ਰੀ ਨੇ ਬੜਾ ਔਖਾ ਕੰਮ ਕੀਤਾ ਹੈ। ੯

## ਚਰਿਤ੍ਰ ੨੯੪

ਦੱਛਣ ਵਤੀ ਰਾਜਧਾਨੀ ਵੱਸਦੀ ਸੀ। ੧ ਦੂਸਰਾ ਸੂਰਜ। ੨
ਸੂਰਜ ਵਿਚਾਰਾ ਕੀ ਹੈ। ਵੇਖਕੇ ਵਿਕ ਰਹਿੰਦੀ ਸੀ। ੩
ਘੱਲਕੇ, ਗੋਲੀ, ਘਰ, ਬੁਲਾਇਆ । ੪
ਉਸ ਨਾਲ ਇਸਤਰੀ ਦੀ ਬਹੁਤ ਹੀ ਪ੍ਰੀਤੀ ਲੱਗ ਗਈ ਹੈ। ੫
ਰਾਜੇ ਨਾਲੋਂ ਪ੍ਰੇਮ ਤਿਆਗ ਦਿਤਾ। ਰਾਣੀ ਨੇ ਰਾਜੇ ਨੂੰ ਬਹੁਤ ਸ਼ਰਾਬ ਪਿਆਈ। ੬
ਸ਼ਰਾਬ ਨਾਲ ਮਸਤ ਪਏ ਰਾਜੇ ਨੂੰ ਕੁਛ ਖਬਰ ਨ ਰਹੀ। ਰਾਣੀ ਨੇ ਅਪਣੇ ਖਸਮ ਰਾਜੇ ਨੂੰ ਜੂੜਕੇ ਭਾਵ ਮੁਸ਼ਕਾਂ ਬੰਨਕੇ ਅਪਣੇ ਮਿਤਰ ਦੇ ਘਰ ਘੱਲ ਦਿਤਾ ਹੈ। ਰਾਣੀ ਦੇ ਮਿਤਰ ਨੂੰ ਪਰਜਾ ਨੇ ਰਾਜਾ ਹੀ ਕਰਕੇ ਸਮਝਿਆ ਹੈ। ਰਾਜੇ ਨੂੰ ਨੌਕਰ ਜਾਣਿਆਂ ਹੈ। ੭
ਰਾਜੇ ਤੇ ਨੌਕਰ ਦੀ ਸ਼ਕਲ ਇਕੋ ਜਹੀ ਸੀ । ਰਾਜਾ ਤੇ ਗਰੀਬ ਨੌਕਰ ਨਹੀਂ ਪਛਾਣਿਆਂ ਜਾਂਦਾ ਸੀ । ਰਾਜਾ ਵਿਚਾਰਾ ਸ਼ਰਮ ਦਾ ਮਾਰਿਆ ਕੁਛ ਗੱਲ ਨਹੀਂ ਕਰ ਸੱਕਦਾ ਸੀ। ੮
ਇਸਤਰੀ ਨੇ ਇੰਞ ਦਾ ਛਲ ਕੀਤਾ ਹੈ ਕਿ ਗਰੀਬ ਨੂੰ ਰਾਜਾ ਬਣਾ ਦਿਤਾ ਹੈ ਤੇ ਓਸੇ ਨੂੰ ਰਾਜ ਦੇ ਦਿਤਾ ਹੈ। ਰਾਣੀ ਦਾ ਪਤੀ ਲੱਜਿਆ ਦਾ ਮਾਰਿਆ ਫਕੀਰ ਬਣਕੇ ਬਣ ਨੂੰ ਚਲਿਆ ਗਿਆ ਹੈ ਸਾਰੇ ਰਾਜ ਭਾਗ ਨੂੰ ਛੱਡਕੇ। ੯

## ਚਰਿਤ੍ਰ ੨੯੫

ਬਾਮਾ=ਇਸਤਰੀ। ਆਨ=ਈਨ, ਹੁਕਮ। ਪਰਜਾ ਦੇ ਲੋਕ ਜਾਂ ਪਰਜਾ ਸਮੇਤ ਸਾਰੇ ਲੋਕ ਜਿਸਦੀ ਗੱਲ ਮੰਨਦੇ ਸਨ। ਰਾਣੀ ਨੂੰ ਹੀ ਦੂਜਾ ਰਾਜਾ ਮੰਨਦੇ ਸਨ। ੧
ਸੁਧਾ ਸੈਣ ਨੌਕਰ ਇਕ ਇਸ ਇਸਤਰੀ ਦੇ ਘਰ ਰਹਿੰਦਾ ਸੀ। ਇਸ ਨੌਕਰ ਦੇ ਨੇਤ੍ਰ ਵੇਖਕੇ ਇਸਤ੍ਰੀਆਂ ਪ੍ਰਸੰਨ ਹੋ ਰਹਿੰਦੀਆਂ ਹਨ। ਇਸ ਨੌਕਰ ਵਰਗਾ ਨ ਪਿਛੇ ਸੀ ਨ ਹੁਣ ਹੈ ਬ੍ਰਹਮਾਂ ਨੇ ਬਣਾਇਆ। ਮਾਨੋ ਨਰਾਂ, ਸੱਪਾਂ, ਰਾਗੀਆਂ ਦੀਆਂ ਇਸਤਰੀਆਂ ਦਾ ਜੰਮਿਆ ਹੋਇਆ ਹੈ। ਜਾਂ ਇਹਨਾਂ ਦਾ ਜੰਮਿਆ ਹੋਇਆ ਵੀ ਏਹੋ ਜਹਿਆ ਨਹੀਂ ਹੁੰਦਾ ਹੈ। ਇਹ ਹੈਰਾਨਗੀ ਵੀ ਹੈ ਕਿ ਇਸ ਇਹਨਾਂ ਵਿਚੋਂ ਕੇਹੜੀ ਇਸਤਰੀ ਨੇ ਜੰਮਿਆ ਹੈ ਭਾਵ ਬਹੁਤ ਹੀ ਸੁੰਦਰ ਹੈ। ੨
ਓਥੇ ਇਕ ਬੜਾ ਧਨੀ ਬਾਣੀਆਂ ਰਹਿੰਦਾ ਸੀ। ਜਿਥੇ ਪ੍ਰਜਾ ਸੈਨ ਰਾਜਾ ਰਾਜ ਕਰਦਾ ਸੀ। ਬਾਣੀਏ ਦੀ ਇਕ ਧੀ ਸੀ। ਓਹ ਧਰਤੀ ਅਸਤ੍ਰਾਨ ਉਤੇ ਧੰਨਤਾ ਯੋਗ ਸੀ ਭਾਵ

ਲੋਕ ਉਸਨੂੰ ਚੰਗਾ ਸਮਝਦੇ ਸੀ। ੩
*ਜਦੋਂ ਉਸ ਬਾਣੀਏਂ ਦੀ ਧੀ ਨੇ ਰਾਜੇ ਦੇ ਨੌਕਰ ਨੂੰ ਵੇਖਿਆ। ਤਾਂ ਉਸਦੇ ਸਰੀਰ ਨੂੰ ਸ਼ਿਵਜੀ ਦਾ ਵੈਰੀ ਕਾਮ ਤੀਰ ਮਾਰ ਗਿਆ ਹੈ। ੪
ਜਿੱਕੁਰ ਓਹ ਨੌਕਰ ਨਹੀਂ ਨਹੀਂ ਆਖੇ। ਉੱਕਰ ਓਹ ਇਸਤ੍ਰੀ ਹਠ ਨਾਲ ਉਸ ਨੂੰ ਫੜੀ ਜਾਵੇ ਭਾਵ ਸੱਦੀ ਜਾਵੇ। ਬਹੁਤ ਹੀ ਦੂਤੀਆਂ ਘੱਲੀਆਂ। ਪਰ ਓਹ ਕਿਸੇ ਤਰਾਂ ਵੀ ਘਰ ਨਹੀਂ ਆਇਆ ਹੈ। ੫
ਓਹ ਇਸਤ੍ਰੀ ਦੂਤੀਆਂ ਦੂਤਾਂ ਪਾਸ ਬਹੁਤ ਘਰ ਲੁਟਾਂਦੀ ਹੈ ਭਾਵ ਬਹੁਤ ਧਨ ਦੇਂਦੀ ਹੈ। ਘੜੀ ਮੁੜੀ ਉਸਦੇ ਘਰ ਤਾਂਈ ਘੱਲਦੀ ਹੈ। ੬
ਪਾਤਸ਼ਾਹ ਜਾਂ ਸ਼ਾਹੂਕਾਰ ਦੀ ਧੀ ਬਹੁਤ ਵਿਧੀਆਂ ਕਰਕੇ ਹਾਰ ਗਈ ਹੈ। ਪਰ ਉਸ ਨੌਕਰ ਨਾਲ ਪਰੇਮ ਨਹੀਂ ਹੋਇਆ ਹੈ। ਇਸਤ੍ਰੀ ਨੇ ਹੋਰ ਮੰਤ੍ਰ ਪਕਾਇਆ ਹੈ। ਇਕ ਦੂਤੀ ਨੂੰ ਓਥੇ ਫੇਰ ਘਲਿਆ ਹੈ। ੭
ਸਖੀ। ਜਿਸ ਘਰ ਵਿਚ ਮਿਤਰ ਦੀ ਖਬਰ ਮਿਲੀ ਹੈ। ਸਖੀ ਨੇ ਉਸ ਨੌਕਰ ਨੂੰ ਬਾਂਹ ਤੋਂ ਫੜਕੇ ਸੁਤੇ ਨੂੰ ਜਗਾਇਆ ਹੈ। ਹੇ ਪਤੀ ਹੁਣ ਕਿਉਂ ਨਹੀਂ ਚਲਦਾ ਹੈਂ ਤੈਨੂੰ ਰਾਣੀ ਨੇ ਸਦਿਆ ਹੈ। ੮
ਮੂਰਖ ਨੇ ਗੱਲ ਨਹੀਂ ਸਮਝੀ। ਜਿਥੇ ਸ਼ਾਹ ਦੀ ਧੀ ਬੈਠੀ ਹੋਈ ਸੀ। ੯
ਸ਼ਾਹ ਦੀ ਧੀ ਦਾ ਛਲ ਨਹੀਂ ਪਛਾਣਦਾ ਹੈ। ਓਹ ਨੌਕਰ ਸਮਝਦਾ ਹੈ ਕਿ ਰਾਣੀ ਮੇਰੇ ਉਤੇ ਮਸਤ ਹੋ ਗਈ ਹੈ। ੧੦
ਰਾਜੇ ਦੀ ਰਾਣੀ ਨੂੰ ਮੈਂ ਬੜਾ ਪ੍ਰਸੰਨ ਕਰਾਂਗਾ। ਜੋ ਮੈਂ ਮੂੰਹ ਤੋਂ ਮੰਗਾਂਗਾ ਓਹ ਮੈਂ ਰਾਣੀ ਤੋਂ ਪਾ ਲਵਾਂਗਾ। ੧੧
ਨੌਕਰ ਨੇ ਸ਼ਾਹ ਦੀ ਧੀ ਨਾਲ ਘੱਟਾ ਛਾਣਿਆਂ ਹੈ। ਮਨ ਵਿਚ ਸਮਝਦਾ ਹੈ ਕਿ ਇਹ ਰਾਜੇ ਦੀ ਰਾਣੀ ਹੈ। ਇਸ ਛਲ ਦੇ ਨਾਲ ਮੂਰਖ ਨੇ ਅਪਣਾ ਸਿਰ ਮੁੰਨਾ ਲਿਆਹੈ। ੧੨
ਇਹ ਮੂਰਖ ਨੌਕਰ ਸ਼ਾਹ ਦੀ ਧੀ ਨੂੰ ਹੀ ਰਾਜੇ ਦੀ ਰਾਣੀ ਮਨ ਵਿਚ ਸਮਝਦਾ ਹੈ। ਬੜਾ ਖੁਸ਼ੀ ਹੋਕੇ ਉਸ ਨਾਲ ਘੱਟਾ ਛਾਣਿਆ ਹੈ ਪਰ ਮਨ ਵਿਚ ਰਤਾ ਵੀ ਛਲ ਨਹੀਂ ਸਮਝਿਆ ਹੈ। ੧੩

## ਚਰਿਤ੍ਰ ੨੯੬

ਬਾਰਣੀ=ਪੱਛਮ ਦਿਸ਼ਾ ਦੀ ਨੁੱਕਰ ਵਿਚ। ਉਸ ਦੇ ਬਰਾਬਰ ਬ੍ਰਹਮਾ ਨੇ ਦੂਸਰਾ ਕੋਈ ਨਹੀਂ ਬਣਾਇਆ। ਉਸ ਦ੍ਰਿਸਟ ਬੁੱਧੀ ਰਾਜੇ ਦੀ ਧੀ ਦਾ ਨਾਮ ਬਿਖਿਆ ਸੀ ਜੋ ਇਕ ਬੜੀ ਸੋਭਨੀਕ ਸੀ। ਦੇਵਤਿਆਂ, ਦੈਂਤਾਂ, ਸੱਪਾਂ ਦੀ ਇਸਤ੍ਰੀ ਉਸ ਦੇ ਬਰਾਬਰ ਕੋਈ ਨਹੀਂ ਸੀ। ਜਾਂ ਕੌਣ ਸੀ। ੧

---

*ਪਤਾ ਨਹੀਂ ਲਗਾ ਹੈ ਕਿ ਇਹ ਰਾਜੇ ਦੀ ਲੜਕੀ ਹੈ ਜਾਂ ਬਾਣੀਏਂ ਦੀ ਹੈ।

ਤਾਤਾ=ਪਿਆਰਾ ਜਾਂ ਪਿਤਾ। ਬਿਖਿਆਤਾ=ਮਸ਼ਹੂਰ।
ਬੇਤਾ=ਜਾਨਣ ਵਾਲਾ। ਧਿਕਾਰੀ=ਅਧਿਕਾਰੀ, ਯੋਗ।

"ਚੰਦ੍ਰ ਹਾਂਸ ਭਗਤ"

ਪ੍ਰਭਾ ਸੈਨ ਰਾਜਾ ਉਸ ਬਿਖਿਆ ਨਾਮ ਵਾਲੀ ਲੜਕੀ ਦਾ ਬਾਪ ਸੀ। ਜੋ ਤਿੰਨਾਂ ਲੋਕਾਂ ਵਿਚ ਸੁੰਦਰ ਸੂਰਮਾ ਮਸ਼ਹੂਰ ਸੀ। ਓਥੇ ਇਕ ਹੋਰ ਵੱਡਾ ਰਾਜਾ ਆਇਆ। ਜੋ ਸਾਰਿਆਂ ਹਥਿਆਰਾਂ ਨੂੰ ਚਲੌਣਾ ਜਾਣਦਾ ਸੀ ਅਤੇ ਵਿਦਿਆ ਵੀ ਚੰਗੀ ਪੜ੍ਹਿਆ ਹੋਇਆ ਸੀ। ਭਾਵ ਉਸ ਬਿਖਿਆ ਲੜਕੀ ਦੇ ਨਗਰ ਵੱਲ ਇਕ ਦਿਨ ਧ੍ਰਿਸਟ ਬੁਧੀ ਦਾ ਘਲਿਆ ਹੋਇਆ ਚਿੱਠੀ ਲੈਕੇ ਓਹੋ ਹੀ ਚੰਦ੍ਰ ਹਾਸ ਆਇਆ ਸੀ। ੨

ਜਿਸ ਚੰਗੇ ਬਾਗ ਵਿਚ ਪ੍ਰਭਾ ਸੈਨ ਚੰਗਾ ਰਾਜਾ ਆਇਆ ਹੈ। ਉਸ ਦੀ ਸ਼ੋਭਾ ਵੇਖਕੇ ਜੀਅ ਨੂੰ ਬੜਾ ਅਨੰਦ ਵਧਿਆ ਹੈ। ਓਥੇ ਉਸਨੇ ਸੂਰਮਿਆਂ ਨੂੰ ਬੁਲਾਕੇ ਰਥ ਖੜਾ ਕੀਤਾ ਹੈ ਆਪ ਪੈਦਲ ਹੋ ਤੁਰਿਆ ਤੇ ਉਸ ਬਾਗ ਦਾ ਰਸਤਾ ਲਿਆ ਹੈ ਭਾਵ ਉਸ ਬਾਗ ਦੇ ਵਲ ਆਇਆ ਹੈ। ੩

ਜਦੋਂ ਉਸ ਰਾਜੇ ਨੇ ਸੁੰਦਰ ਬਾਗ ਵੇਖਿਆ। ਤਾਂ ਅਪਣੇ ਮਨ ਵਿਚ ਇਹ ਵਿਚਾਰਿਆ ਹੈ। ਹੁਣ ਥੋੜਾ ਜੇਹਾ ਸਮਾ ਏਥੇ ਬਿਸਰਾਮ ਕਰੀਏ। ਦੋ ਕੁ ਘੜੀਆਂ ਨੂੰ ਫੇਰ ਪਿੰਡ ਦਾ ਰਸਤਾ ਲਵਾਂਗੇ ਭਾਵ ਉਠਕੇ ਪਿੰਡ ਨੂੰ ਚਲਾਂਗੇ। ੪

ਘੋੜੇ ਖੜੇ ਕਰਕੇ ਓਹ ਦੋ ਘੜੀਆਂ ਸੁਤਾ। ਅਪਣੇ ਮਨ ਦਾ ਸਾਰਾ ਸ਼ੋਕ ਦੂਰ ਕੀਤਾ। ਓਥੇ ਰਾਜੇ ਦੀ ਧੀ ਬਿਖਿਆ ਵੀ ਆ ਗਈ ਹੈ। ਉਸ ਰਾਜੇ ਨੂੰ ਜਦੋਂ ਉਸ ਲੜਕੀ ਨੇ ਵੇਖਿਆ ਤਾਂ ਉਸਦੀ ਮੱਤ ਮਾਰੀ ਗਈ। ੫

ਰਾਜੇ ਦੀ ਧੀ ਨੇ ਮਨ ਵਿਚ ਇੱਕੁਰ ਵਿਚਾਰਿਆ ਹੈ। ਜਦੋਂ ਪ੍ਰਭਾ ਸੈਨ ਨੂੰ ਸੁਤਿਆਂ ਹੋਇਆਂ ਵੇਖਿਆ ਹੈ ਕਿ ਮੈ ਤਾਂ ਏਸੇ ਦੀ ਹੀ ਇਸਤ੍ਰੀ ਹਾਂ, ਏਹੋ ਹੀ ਮੇਰਾ ਖਸਮ ਹੈ। ਮੈ ਏਸੇ ਨੂੰ ਹੀ ਵਰਾਂਗੀ, ਮੈ ਅਜ ਇਸਦੀ ਗੋਲੀ ਹੋ ਗਈ ਹਾਂ। ੬

ਬਿਨਾ ਸ਼ੋਕ ਤੋਂ ਇਸਨੇ ਇਹ ਗੱਲ ਮਨ ਵਿਚ ਲੈ ਆਂਦੀ ਹੈ। ਮੈ ਏਸੇ ਨੂੰ ਵਰਾਂਗੀ ਜਾਂ ਇਹ ਰਾਜ ਧਾਨੀ ਨੂੰ ਛੱਡਕੇ ਕਿਤੇ ਹੋਰਥੇ ਚਲੀ ਜਾਵਾਂਗੀ ਕਿ ਮਹਿਲਾਂ ਨੂੰ ਛੱਡ ਜਾਵਾਂਗੀ ਭਾਵ ਏਸੇ ਨੂੰ ਵਰਨ ਦਾ ਹੀ ਹੈ। ਓਥੇ ਬਾਗ ਵਿਚ ਇਕ ਚਿਠੀ ਭੁੰਜੇ ਡਿੱਗੀ ਹੋਈ ਵੇਖੀ। ਇਸਤ੍ਰੀ ਨੇ ਮਨ ਵਿਚ ਇਹ ਗਲ ਵਿਚਾਰੀ ਹੈ। ੭

ਪਹਿਲਾਂ ਤਾਂ ਲੜਕੀ ਨੇ ਮਨ ਵਿਚ ਇਹ ਵਿਚਾਰਿਆ ਕਿ ਮੈ ਚਿਠੀ ਨੂੰ ਖੋਲ੍ਹਕੇ ਪੜਦੀ ਹਾਂ। ਫੇਰ ਵਿਚਾਰਿਆ ਕਿ ਮੈ ਵੇਦ ਦੀ ਤਾੜਨਾ ਤੋਂ ਡਰਦੀ ਹਾਂ ਭਾਵ ਧਾਰਮਕ ਪੁਸਤਕਾਂ ਵਿਚ ਲਿਖਿਆ ਹੋਇਆ ਹੈ ਕਿ ਕਿਸੇ ਦੀ ਚਿਠੀ ਖੋਲ੍ਹਕੇ ਨਹੀ ਪੜਨੀ ਚਾਹੀਦੀ ਹੈ। ਜੇਹੜਾ ਕੋਈ ਡਿਗੀ ਹੋਈ ਚਿਠੀ ਕਿਸੇ ਦੀ ਖੋਲ੍ਹਕੇ ਪੜੇ। ਪ੍ਰਮੇਸਰ ਉਸ ਨੂੰ ਨਰਕ ਵਿਚ ਸੁਟਦਾ ਹੈ। ੮

ਇੱਕੁਰ ਕਿਤਨਾ ਚਿਰ ਹੀ ਸ਼ੱਕ ਵਿਚ ਹੀ ਡੁੱਬੀ ਰਹੀ ਹੈ ਫਿਰ ਵੀ ਉਸ ਚਿਠੀ ਨੂੰ ਹੱਥ

ਵਿਚ ਫੜ ਲਿਆ ਹੈ। ਮਿਤ੍ਰ ਦੀ ਚਿਠੀ ਸਮਝ ਕੇ ਆਪਣੀ ਛਾਤੀ ਦੇ ਨਾਲ ਲਾ ਲਈ ਹੈ। ਕਦੀ ਹੱਥ ਵਿੱਚ ਛਪਾਂਦੀ ਹੈ ਕਦੀ ਨੰਗੀ ਕਰ ਲੈਂਦੀ ਹੈ। ਮਾਨੋ ਗਰੀਬ ਨੇ ਧਨ ਲੱਭਾ ਹੈ ਉਸ ਨੂੰ ਵੇਖਦਾ ਹੈ। ੯

ਤਾਂ ਇਸਤ੍ਰੀ ਨੇ ਮਨ ਵਿਚ ਇੱਕੁਰ ਵਿਚਾਰ ਕੀਤੀ। ਉਸ ਨੂੰ ਅਪਣਾ ਖਸਮ ਜਾਣਕੇ ਉਸਦੀ ਚਿੱਠੀ ਖੋਲ੍ਹੀ ਹੈ। ਜੇਹੜੀ ਕੋਈ ਇਸਤ੍ਰੀ ਆਪਣੇ ਖਸਮ ਦੀ ਚਿਠੀ ਜਾਣਕੇ ਖੋਲ੍ਹਦੀ ਹੈ। ਉਸਨੂੰ ਬ੍ਰਹਮਾ ਨਰਕ ਵਿਚ ਨਹੀ ਸੁਟਦਾ ਹੈ। ੧੦

ਰਾਜਾ ਧ੍ਰਿਸ਼ਟ ਬੁੱਧੀ ਇਕ ਸਮੇ ਵਿਚ, ਉਸ ਚੰਦ੍ਰ ਹਾਸ ਰਾਜੇ ਦੀ ਰਾਜਧਾਨੀ ਅੰਦਰ, ਪ੍ਰਾਣਾਂ ਨੂੰ ਨਾਸ ਕਰਨ ਵਾਲਾ ਗਿਆ ਸੀ। ਭਾਵ ਪ੍ਰਭਾ ਸੈਨ ਦੇ ਮਾਰਨ ਵਾਸਤੇ ਇਕ ਦਿਨ ਧ੍ਰਿਸ਼ਟ ਬੁਧੀ ਰਾਜਾ ਆਇਆ ਸੀ। ਉਸ ਨੇ ਮਨ ਵਿਚ ਇਹ ਇਛਿਆ ਕੀਤੀ ਹੈ। ਓਹ ਚਿੱਠੀ ਵੇਖਕੇ ਉਸ ਵਿਚ ਓਹ ਗਲ ਲਿਖ ਦਿੱਤੀ ਹੈ। ਪੁਤ੍ਰ ਮਦਨ ਸਿੰਘ। ੧੧ ਜਿਸ ਦੀ ਬੜੇ ਸੁੰਦਰ ਰੂਪ ਵਾਲੀ ਬਿਖਿਆ ਨਾਮ ਵਾਲੀ ਧੀ ਹੈ। ਓਸੇ ਵੱਲ ਚਿੱਠੀ ਵਿਚ ਲਿਖਕੇ ਸਾਰਾ ਹਾਲ ਪਾ ਕੇ ਘੱਲਿਆ ਹੈ। ਜਦੋਂ ਕਿ ਤੁਸੀਂ ਜਾਣ ਲੌ, ਏਥੇ ਪ੍ਰਭਾ ਸੈਣ ਰਾਜਾ ਆ ਗਿਆ ਓਸੇ ਸਮੇ ਵਿਹੁ ਲੈਕੇ ਓਸਨੂੰ ਦੇ ਦੇਣੀ ਭਾਵ ਮਾਰ ਦੇਣਾ। ੧੨

ਇਸਤ੍ਰੀ ਇਸ ਚਿੱਠੀ ਨੂੰ ਪੜਕੇ ਮਨ ਵਿਚ ਹੈਰਾਨ ਹੋ ਗਈ ਹੈ। ਮਿਤ੍ਰ ਦੀ ਰਖਿਆ ਵਾਸਤੇ ਇਸਤ੍ਰੀ ਨੇ ਇਕ ਜਤਨ ਭਾਵ ਛਲ ਕੀਤਾ ਹੈ। ਜੇਹੜਾ ਸੁਰਮਾ ਪਿਆਰੀ ਨੇ ਅਪਣਿਆਂ ਨੇਤ੍ਰਾਂ ਵਿਚ ਆਜ ਕੈ=ਪਾਇਆ ਹੋਇਆ ਸੀ ਓਸੇ ਸੁਰਮੇ ਨੂੰ ਹਥ ਵਿਚ ਲਿਆ ਹੈ। (ਐੜੇ ਨੂੰ ਕੰਨਾ ਲਾ ਦਿਤਾ ਹੈ) ਉਸ ਪ੍ਰਭਾ ਸੈਣ ਰਾਜੇ ਨੂੰ ਵਿਹੁ ਦੇਣੀ ਸੀ ਉਲਟਾ ਉਸ ਦੀ ਥਾਂ ਬਿਖਿਆ ਨਾਮ ਵਾਲੀ ਧੀ ਉਸਨੂੰ ਦੇ ਘੱਤੀ ਹੈ। ਭਾਵ ਦੇ ਦੇਵੇਗਾ। ਇਹ ਲਿਖਿਆ ਹੈ ਕਿ ਦੇ ਦੇਵੀਂ। ੧੩

ਜਿਸ ਵੇਲੇ ਇਸਤ੍ਰੀ ਚਲੀ ਗਈ (ਇਹ ਛਲ ਕਰਕੇ) ਤਾਂ ਰਾਜਾ ਵੀ ਜਾਗ ਪਿਆ। ਓਸੇ ਚਿੱਠੀ ਨੂੰ ਹਥ ਵਿਚ ਲੈਕੇ ਬੜਾ ਪ੍ਰੇਮੀ ਹੋਇਆ ਭਾਵ ਬਹੁਤ ਪ੍ਰਸੰਨ ਹੋਇਆ। ਓਹੋ ਹੀ ਚਿੱਠੀ ਲੈਕੇ ਉਸਦੇ ਪਿਓ ਦੇ ਹਥ ਆਕੇ ਦਿੱਤੀ ਹੈ। ਪਿਆਰੇ ਰਾਜੇ ਦਾ ਨਾਮ ਸੁਣਿਆਂ ਹੈ ਅਤੇ ਚਿੱਠੀ ਵੀ ਲੈਕੇ ਵੇਖੀ ਹੈ। ਭਾਵ ਰਾਜੇ ਚੰਦ੍ਰ ਹਾਸ ਨੇ ਉਸ ਦੇ ਪਿਓ ਦੀ ਚਿੱਠੀ ਦਿਤੀ ਹੋਈ। ਮਦਨ ਸਿੰਘ ਮਿਤ੍ਰ ਨੂੰ। ਪਿਓ ਦਾ ਨਾਮ। ਰਾਜਾ। ਮਦਨ ਸਿੰਘ ਨੇ ਓਹ ਚਿੱਠੀ ਚੰਗੀ ਤਰਾਂ ਪਛਾਣੀ ਹੈ, ਭਈ ਇਹ ਰਾਜੇ ਦੀ ਲਿਖਤ ਹੈ। ੧੪ ਜਦੋ ਰਾਜੇ ਨੇ ਖੋਲ੍ਹਕੇ ਚਿੱਠੀ ਪੜੀ ਹੈ। ਮਿਤ੍ਰ=ਪਿਤਾ ਨੇ ਜਾਂ ਹੇ ਮਿਤ੍ਰ ਰਾਜਾ ਭਾਵ ਹੇ ਮਦਨ ਸਿੰਘ। ਇਹ ਗੱਲ ਰਾਜੇ ਨੇ ਸੱਚੀ ਲਿਖੀ ਹੈ। ਮੇਰੀ ਚਿਠੀ ਪੜਕੇ ਮੇਰੀ ਲੜਕੀ ਭਾਵ ਬਿਖਿਆ ਨਾਮ ਵਾਲੀ ਕੰਨਿਆਂ ਇਸਨੂੰ ਦੇ ਦੇਣੀ। ਹੇ ਰਾਜਾ ਇਕ ਘੜੀ ਵੀ ਦੇਰ ਨਹੀ ਕਰਨੀ ਹੈ। ੧੫

ਬਿਖਿਆ ਰਾਜੇ ਦੀ ਧੀ ਮਹਾਂਰਾਜ ਨੇ ਜਾਂ ਚੰਦ੍ਰ ਹਾਂਸ ਨੂੰ ਰਾਜੇ ਦੀ ਮਦਨ ਸਿੰਘ ਨੇ ਦੇ ਦਿਤੀ ਹੈ।

ਸਿਖਿਆ ਹੈ—ਦੇਖੋ ਭਾਈ ਕਿਥੇ ਜਾਂ ਕੀ ਇਸਤ੍ਰੀ ਨੇ ਸੁੰਦਰ ਕਾਰ ਭਾਵ ਛਲ ਕੀਤਾ ਹੈ। ਰਾਜੇ ਨੇ ਇਸ ਗਲ ਦਾ ਕੁਛ ਛਲ ਵੀ ਨਹੀ ਸਮਝਿਆ ਹੈ। ਪ੍ਰਭਾ ਸੈਣ ਰਾਜਾ ਉਸ ਲੜਕੀ ਨੂੰ ਵਿਆਹਕੇ ਲੈ ਆਇਆ ਹੈ। ੧੬

## ਚਰਿਤ੍ਰ ੨੯੭

ਕੁਰਰੇ ਦੇਸ ਵਿਚ ਘਾਟਮ ਪੁਰ ਸ਼ਹਿਰ। ਬਾਲ=ਇਸਤ੍ਰੀ। ਹੇ ਰਾਜਾ ਸੁਣ। ਵਜੀਰ ਆਖਦਾ ਹੈ। ੧ ਸੌਦੇ ਵਾਸਤੇ। ਤਿਸ ਇਸਤ੍ਰੀ ਦਾ ਭਰਾ। ਪ੍ਰਦੇਸ ਨੂੰ ਗਿਆ। ਉਸਨੇ ਬਹੁਤ ਧਨ ਖੱਟ ਕਮਾਕੇ ਆਂਦਾ ਹੈ। ਰਾਤ ਨੂੰ। ਭੈਣ ਦੇ ਘਰ। ਭੈਣ ਨੇ ਭਰਾ ਨੂੰ ਗਲ ਨਾਲ ਲਾਕੇ ਬੜਾ ਪਿਆਰ ਜਤਾਇਆ। ਭਾਵ ਰੋ ਪਈ। ੨

ਭਰਾ ਨੇ ਵੀ ਸਾਰੀ ਗਲ ਭੈਣ ਨੂੰ ਆਖੀ। ਜੇਹੜਾ ਧਨ ਆਂਦਾ ਸੀ ਓਹ ਵੀ ਸਾਰਾ ਭੈਣ ਨੂੰ ਵਿਖਾ ਦਿਤਾ ਹੈ। ੩

ਮਰਯਮ ਬੇਗਮ ਇਸਤ੍ਰੀ ਨੇ ਭਰਾ ਨੂੰ ਮਾਰ ਘੱਤਿਆ। ਛੀਨ=ਖੋਹ। ੪

ਭੈਣ ਧਨ ਵੇਖਕੇ ਲੋਭ ਦੇ ਸਮੁੰਦਰ ਵਿਚ ਡੁਬ ਗਈ ਹੈ। ਪੈਰ ਦੇ ਨੌਹ ਤੋਂ ਸਿਰਦੀ ਚੋਟੀ ਤਕ। ੫ ਵਾਤ=ਉਪ ਸ਼ਬਦ ਹੈ ਭਰਾ ਦੇ ਨਾਲ ਨਿਰਾਰਥਕ ਪਦ ਹੈ। ਭੈਣ ਨੇ। ਗਲ ਵਿਚ। ਅਪਣੇ ਮਨ ਨੂੰ ਪਿਆਰ ਤੋਂ ਬਿਨਾ ਕਰ ਲਿਆ ਕੇਵਲ ਧਨ ਦੇ ਲੈਣ ਵਾਸਤੇ। ੬

ਸਵੇਰੇ ਰੋਣ ਲੱਗ ਪਈ। ਇਸਤਰੀ ਨੇ ਮੋਇਆ ਪਿਆ ਭਰਾ ਸਾਰਿਆਂ ਨੂੰ ਵਿਖਾ ਦਿਤਾ ਹੈ। ਸੱਪ ਲੜਕੇ। ੭

ਬੜੇ ਆਦਰ ਨਾਲ ਉਸ ਦਾ ਸਰੀਰ ਦਬਿਆ। ਫਿਰ ਨਿਆਇ ਕਰਨ ਵਾਲੇ ਕਾਜ਼ੀ ਨਾਲ ਆਪ ਇੱਕੁਰ ਗਲ ਕੀਤੀ ਸਾਰਾ ਸੱਪ ਦਾ ਝੂਠਾ ਮਕਰ ਦੱਸਿਆ। ਸਾਰਾ ਸਮਾਨ ਇਕ ਇਸ ਦਾ ਘੋੜਾ ਹੀ ਘੋੜਾ ਹੈ। ਸਾਜ ਦੇ ਨਾਲ ਬਾਜ=ਉਪ ਸ਼ਬਦ ਭਾਵ ਨਿਰਾਰਥਕ ਹੈ। ਹੋਰ ਕੁਛ ਥੋੜਾ ਜੇਹਾ ਏਹ ਇਸ ਦਾ ਧਨ ਵੀ ਹੈ। ੮

ਸੋ ਹੇ ਕਾਜ਼ੀ ਜੀ ਆਪ ਹੀ ਇਸ ਦੀ ਇਸਤਰੀ ਨੂੰ ਘਲ ਦਿਓ ਜਾਂ ਆਪ ਵੇਖ ਲਓ ਮੈਂ ਘੱਲ ਦੇਂਦੀ ਹਾਂ। ਮੈਨੂੰ ਫਾਰਖਤੀ ਭਾਵ ਉਸ ਦੀ ਇਸਤਰੀ ਵਲੋਂ ਮੈਨੂੰ ਖਤ ਲਿਖਾ ਦਿਓ ਕਿ ਮੈਂ ਸਾਰਾ ਧਨ ਸਮਾਨ ਵਸੂਲ ਪਾਇਆ ਹੈ। ਸੋ ਧਨ ਦੀ ਕਬਿਜਿ=ਵਸੂਲੀ ਕਾਜੀ ਤੋਂ ਹੀ ਲਿਖਾ ਲਈ ਹੈ। ਥੋੜਾ ਜੇਹਾ ਧਨ ਮੁਰਦੇ ਦੀ ਇਸਤ੍ਰੀ ਨੂੰ ਵੀ ਦਿਤਾ ਹੈ। ੯

ਭਰਾ ਨੂੰ ਮਾਰ ਕੇ। ਕਬਿਜਿ=ਫਾਰਖਤੀ ਵਸੂਲੀ। ਅਪਣੀ ਭਰਜਾਈ ਦੀ ਇਸਤ੍ਰੀ ਨੇ ਚੰਗੀ, ਨਿਸ਼ਾ=ਤਸੱਲ਼ੀ ਕਰ ਦਿਤੀ ਹੈ ਅਤੇ ਸਾਰਾ ਧਨ ਆਪ ਪਚਾ ਗਈ ਹੈ।੧੦

# ਚਰਿਤ੍ਰ ੨੯੯

ਰੂਮ ਦੇਸ ਵਿਚ ਜਿਥੇ ਯੂਨਾ ਸ਼ਹਿਰ ਹੈ। ਧੀ। ੧
ਧਰਤ੍ਰੀ=ਸ਼ਸਤ੍ਰਾਂ ਦੇ ਧਾਰਨ ਵਾਲਾ। ੨
ਉਸ ਨੂੰ ਔਂਦਿਆਂ ਰਾਣੀ ਨੇ ਵੇਖਿਆ। ਧੀ ਨਾਲ ਇਹ ਗਲ ਕੀਤੀ। ੩
ਜੇ ਇਹ ਆਦਮੀ ਕਿਸੇ ਰਾਜੇ ਦੇ ਘਰ ਜੰਮਦਾ ਤਾਂ ਇਹ ਵਰ ਤੇਰੇ ਯੋਗ ਸੀ। ਹੁਣ ਮੈਂ ਇੱਕੁਰ ਦਾ ਕੋਈ ਜਤਨ ਕਰਦੀ ਹਾਂ ਜੋ ਇਕੁਰ ਦਾ ਇਸ ਮੁੰਡੇ ਵਰਗਾ ਤੇਰੇ ਯੋਗ ਦਾ ਵਰ ਲੱਭ ਲਿਔਂਦੀ ਹਾਂ। ੪
ਇਸ ਗਲ ਦੀ ਅਵਾਜ ਮਾਂ ਵਲੋਂ, ਜਦੋਂ ਥੋੜੀ ਜਹੀ ਧੀ ਦੇ ਕੰਨਾਂ ਵਿਚ ਇੱਕੁਰ ਆ ਪਈ ਹੈ। ਧੀ ਓਸੇ ਵੇਲੇ ਤੋਂ ਓਧਰ ਵੇਖ ਰਹੀ ਹੈ ਕਾਮ ਅਤੇ ਸੁੰਦਰਤਾ ਦੇ ਹੰਕਾਰ ਨਾਲ ਭਰੀ ਹੋਈ। ਮਨ ਵਿਚ ਮੋਹੀ ਗਈ ਹੈ ਪਰ ਪ੍ਰਗਟ ਨਹੀਂ ਦੱਸੀ ਹੈ। ਸਾਰਾ ਦਿਨ ਗੁਵਾ ਦਿਤਾ ਉਸ ਉਤੇ ਬਲਿਹਾਰ ਹੀ ਜਾਂਦੀ ਰਹੀ ਹੈ। ੫
ਮਨ ਦੀ ਪੀੜ ਜਾਂ ਗੱਲ। ਹੇ ਪਿਆਰੇ ਜੇ ਤੂੰ ਉਸ ਨੂੰ ਬੁਲਾਕੇ ਮੈਨੂੰ ਮਿਲਾ ਦੇਵੇਂ। ਹਿਤੂ=ਪਿਆਰੀ। ੬
ਆਖਿਆ ਹੋਇਆ ਇਸਤ੍ਰੀ ਦਾ ਗੋਲੀ ਨੇ ਚੰਗੀ ਤਰਾਂ ਸਮਝ ਲਿਆ ਹੈ। ਪਰ ਗੋਲੀ ਨੇ ਇਹ ਭੇਤ ਕਿਸੇ ਨੂੰ ਨਹੀਂ ਦਸਿਆ ਹੈ। ਛੇਤੀ ਨਾਲ ਦੌੜਕੇ ਉਸ ਮੁੰਡੇ ਦੇ ਘਰ ਪਾਸ ਗਈ। ਗਿਆਨ ਦਿਤਾ। ੭
ਗਿਆਨ ਦੀ ਰੀਤ, ਜਿਥੇ ਅਗੇ ਇਸਤਰੀ ਪਈ ਰਸਤਾ ਵੇਖਦੀ ਖੜੋਤੀ ਸੀ। ਗੋਲੀ ਮਿਤ੍ਰ ਨੂੰ ਲੈਕੇ ਓਥੇ ਆ ਗਈ ਹੈ। ੮
ਮੁੰਡੇ ਨੂੰ ਵੇਖਕੇ ਕੁੜੀ ਫੁਲ ਗਈ। ਮਾਨੋ ਕੰਗਾਲ ਨੇ ਨੌ ਨਿਧੀ ਪਾ ਲਈ ਹੈ। ਹੱਸ ਹੱਸ ਕੇ ਗਲ ਨਾਲ ਲਾਇਆ ਹੈ। ੯
ਇਸਤਰੀ ਨੇ ਗੋਲੀ ਦਾ ਗਰੀਬ ਪੁਣਾ ਦੂਰ ਕਰ ਦਿਤਾ ਹੈ। ਗੋਲੀ ਦੇ ਪੈਰਾਂ ਉਤੇ ਸਿਰ ਰੱਖ ਕੇ ਬੈਠ ਗਈ ਹੈ। ਤੇਰੀ ਕ੍ਰਿਪਾ ਨਾਲ ਮੈਂ ਮਿਤ੍ਰ ਨੂੰ ਵੇਖਿਆ ਜਾਂ ਪ੍ਰਾਪਤਿ ਕੀਤਾ ਹੈ। ਮੈਂ ਕੀ ਆਖਾਂ ਭਾਵ ਮੈਂ ਕੇਹੜੇ ਸੁੰਦਰ ਸੁੰਦਰ ਸ਼ਬਦ ਵਰਤ ਕੇ ਤੇਰੀ ਉਪਮਾਂ ਆਖਾਂ ਮੇਰੇ ਪਾਸੋਂ ਤਾਂ ਆਖਿਆ ਹੀ ਨਹੀਂ ਜਾਂਦਾ ਹੈ। ੧੦
ਹੇ ਸਖੀ ਹੁਣ ਇਕ ਹੋਰ ਜਤਨ ਕਰ ਕੁਛ ਇੱਕੁਰ ਦਾ ਛਲ ਬਣਾ। ਜਿਸ ਕਰਕੇ ਸਦਾ ਇਸ ਵਰ ਨੂੰ ਹੀ ਪ੍ਰਾਪਤਿ ਕਰ ਲਵਾਂ। ਸਦਾ ਇਸ ਨੂੰ ਨਾਲ ਲੈਕੇ ਸਵਾਂ। ਪਰ ਹੋਰ ਕੋਈ ਸਮਝ ਨ ਸੱਕੇ। ਇਸ ਮੁੰਡੇ ਨੂੰ ਜਾਂ ਇਸ ਛਲ ਨੂੰ। ੧੦
ਰਾਜੇ ਨੂੰ ਵਜੀਰ ਆਖਦਾ ਹੈ—ਗੋਲੀ ਦੀ ਮਤ ਨਾਲ ਇਸਤਰੀ ਨੇ ਇਹ ਇੱਕੁਰ ਛਲ ਵਿਚਾਰਿਆ ਹੈ। ਹੇ ਪਿਆਰੇ ਰਾਜੇ ਜਾਂ ਹੇ ਪਿਆਰੇ ਲੋਕੋ ਸੁਣੋ ਸੋ ਮੈਂ ਆਪ ਨੂੰ ਆਖਦਾ ਹਾਂ। ਇਸਤ੍ਰੀ ਨੇ ਇਸ ਆਦਮੀ ਨੂੰ ਲੁਕਾਕੇ ਘਰ ਵਿਚ ਹੀ ਰਖ ਲਿਆ ਹੈ।

ਆਪਣੀ ਮਾਂ ਰਾਣੀ ਨੂੰ ਇੱਕਰ ਆਖਿਆ ਹੈ। ੧੨
ਹੇ ਮਾਂ ਜਿਸ ਆਦਮੀ ਨੂੰ ਤੂੰ ਸਲਾਹਿਆ ਸੀ। ਉਸ ਨੂੰ ਪ੍ਰਮੇਸਰ ਨੇ ਨਹੀਂ ਚਾਹਿਆ ਹੈ। ਉਸ ਦਾ ਕਲ ਕਾਲ ਹੋ ਗਿਆ ਭਾਵ ਓਹ ਮਰ ਗਿਆ ਹੈ। ਇਸ ਗੋਲੀ ਦੇ ਮੂੰਹ ਤੋਂ ਮੈਂ ਸੁਣਿਆਂ ਹੈ। ੧੩
ਧੀ ਦੀ ਮਾਂ ਵੀ ਆਖਦੀ ਹੈ। ਅਸੀਂ ਸਾਰੀਆਂ ਇਸਤ੍ਰੀਆਂ ਨੇ ਉਸ ਆਦਮੀ ਨੂੰ ਸਲਾਹਿਆ ਸੀ। ਇਸ ਲਈ ਉਸ ਨੂੰ ਪ੍ਰਮੇਸਰ ਨੇ ਨਹੀਂ ਲੋੜਿਆ ਹੈ। ਜਾਣਿਆਂ ਜਾਂਦਾ ਹੈ ਕਿ ਸਾਰੀਆਂ ਇਸਤ੍ਰੀਆਂ ਦੀ ਨਜ਼ਰ ਲੱਗ ਗਈ ਹੈ। ਇਸ ਲਈ ਉਸ ਨੂੰ ਮੌਤ ਲੈਕੇ ਦੌੜ ਗਈ ਹੈ। ੧੪
ਲੜਕੀ ਦੀ ਮਾਂ ਰਾਣੀ ਨੇ ਵੀ ਉਸ ਆਦਮੀ ਦਾ ਬੜਾ ਸ਼ੋਕ ਕੀਤਾ। ਉਸ ਦਿਨ ਨ ਅੰਨ ਖਾਧਾ ਨ ਪਾਣੀ ਪੀਤਾ। ਉਸ ਨੂੰ ਜੀਅ ਵਿਚ ਜਾਣਿਆਂ ਹੈ ਕਿ ਓਹ ਸੱਚੀ ਮੁਚੀ ਮਰ ਗਿਆ ਹੈ। ਯਾਕੋ=ਇਸ ਆਖਣ ਦਾ ਭਾਵ ਜੋ ਲੜਕੀ ਨੇ ਛਲ ਨਾਲ ਆਖਿਆ ਹੈ ਇਸ ਦਾ ਇਸਦੀ ਮਾਂ ਨੇ ਵੀ ਕੋਈ ਛਲ ਵਲ ਨਹੀਂ ਸਮਝਿਆ ਹੈ। ੧੫
ਗੋਲੀ ਆਖਦੀ ਹੈ। ਜਿਸਤਰਾਂ ਦਾ ਸੁੰਦਰ ਆਦਮੀ ਤੁਸਾਂ ਓਹ ਵੇਖਿਆ ਸੀ। ਨ ਪਿਛੇ ਹੋਇਆ ਹੈ ਨ ਹੁਣ ਹੈ ਨ ਅੱਗੇ ਹੋਵੇਗਾ ਮੈਂ ਇਹ ਠੀਕ ਵਿਚਾਰਿਆ ਹੈ। ਜੇਹੜਾ ਆਦਮੀ ਮਰ ਗਿਆ ਹੈ ਉਸ ਦੀ ਭੈਣ ਇੱਕ ਉਸ ਦੇ ਘਰ ਵਿਚ ਹੈ। ਜਿਸ ਨੂੰ ਉਸ ਦਾ ਇਹ ਭਰਾ ਉਸ ਅਪਣੇ ਨਗਰ ਵਿਚ ਪਿਛੇ ਛੱਡ ਆਇਆ ਸੀ ਤੇ ਆਪ ਏਥੇ ਆਕੇ ਮਰ ਗਿਆ ਹੈ। ੧੬
ਗੋਲੀ ਆਖਦੀ ਹੈ ਹੇ ਰਾਣੀ ਜੀ ਜੇ ਤੁਸੀਂ ਮੈਨੂੰ ਆਖੋ ਤਾਂ ਮੈਂ ਓਥੇ ਜਾਵਾਂ। ਮੈਂ ਉਸ ਮਰ ਗਏ ਹੋਏ ਮੁੰਡੇ ਦੀ ਭੈਣ ਨੂੰ ਲੱਭ ਕੇ ਲੈ ਆਵਾਂ। ਓਹ ਬੜੀ ਸਿਆਣੀ ਸਾਰਿਆਂ ਗੁਣਾਂ ਦੀ ਖਾਣ ਹੈ। ੧੭
ਛੇਤੀ ਨਾਲ ਵਿਦਿਆ ਕਰਕੇ ਘੱਲ ਦਿਤੀ ਹੈ। ਰਾਣੀ ਨੇ ਗੋਲੀ। ੧੮
ਕੁਮਾਰ=ਮੁੰਡੇ ਦੇ ਘਰ। ਅੱਠ ਮਹੀਨੇ ਓਥੇ ਹੀ ਲੁਕ ਰਹੀ ਹੈ ਕਿਸੇ ਦੂਸਰੀ ਇਸਤ੍ਰੀ ਨੇ ਨਹੀਂ ਵੇਖਿਆ ਹੈ। ੧੯
ਉਸ ਆਦਮੀ ਦਾ (ਜੇਹੜਾ ਮਰ ਗਿਆ ਦੱਸਿਆ ਹੋਇਆ ਸੀ ਤੇ ਜਿਸਦਾ ਲੜਕੀ ਦੀ ਮਾਂ ਸ਼ੋਕ ਵੀ ਕਰ ਚੁੱਕੀ ਸੀ) ਭੇਸ ਇਸਤ੍ਰੀ ਦਾ ਕਰ ਦਿਤਾ ਹੈ (ਗੋਲੀ ਨੇ) ਸਾਰੀਆਂ ਇਸਤ੍ਰੀਆਂ ਇਸ ਮੁੰਡੇ ਨੂੰ ਜੋ ਇਸਤ੍ਰੀ ਦਾ ਰੂਪ ਬਣਿਆ ਹੋਇਆ ਹੈ ਵੇਖਕੇ ਰਿਦੇ ਵਿਚ ਪ੍ਰਸੰਨ ਹੋਈਆਂ ਹਨ। ੨੦
ਹੇ ਰਾਣੀ ਰਾਜੇ ਦੀ ਇਸਤ੍ਰੀ ਸੁਣ ਜੋ ਮੈਂ ਆਖਦੀ ਹਾਂ। ਇਸ ਇਸਤ੍ਰੀ ਨੂੰ ਤੁਸੀ ਅਪਣੀ ਲੜਕੀ ਦੇ ਪਾਸ ਸੌਂਪ ਦਿਓ (ਓਥੇ ਇਹਦਾ ਚੰਗਾ ਮਨ ਲੱਗਾ ਰਿਹਾ ਕਰੇਗਾ) ਪਰ ਇਹ ਗਲ ਤੂੰ ਆਪਣੇ ਖਸਮ ਨੂੰ ਨ ਦੱਸੀਂ। ੨੧
ਜੇ ਇਸਤ੍ਰੀ ਨੂੰ ਰਾਜੇ ਨੇ ਵੇਖਲਿਆ ਤਾਂ ਤੇਰੇ ਘਰ ਵਿਚ ਭੁੱਲਕੇ ਵੀ ਨਹੀਂ ਆਵੇਗਾ ਭਾਵ ਤੇਰਾ ਖਸਮ ਇਸਨੂੰ ਸੁੰਦਰ ਇਸਤ੍ਰੀ ਜਾਣਕੇ ਕਰ ਲਵੇਗਾ। ਇਸਨੂੰ ਲੈਕੇ

ਅਪਣੀ ਇਸਤ੍ਰੀ ਬਣਾ ਲਵੇਗਾ। ਹੇ ਪਿਆਰੀ ਤੂੰ ਮੂੰਹ ਹੀ ਟੱਡਦੀ ਰਹਿ ਜਾਵੇਂਗੀ। ੨੨

ਰਾਜਾ ਵਜੀਰ ਆਪੋ ਵਿਚ ਦੀ ਗੱਲਾਂ ਕਰਦੇ ਹਨ ਤੇ

ਕਵੀ ਵਾਚ ਦਾ ਭਾਵ ਇਹ ਹੈ ਕਿ ਰਾਜਾ ਵਜੀਰ ਨੂੰ ਆਖਦਾ ਹੈ।

ਰਾਜਾ ਆਖਦਾ ਹੈ ਹੇ ਵਜੀਰ ਤੂੰ ਬੜੀ ਸੋਹਣੀ ਕਹਾਣੀ ਮੈਨੂੰ ਸੁਣਾਈ ਹੈ ਜੋ ਉਸ ਗੋਲੀ ਦੀ ਉਸ ਰਾਣੀ ਨੂੰ ਗੱਲ ਆਖੀ ਹੋਈ ਹੈ (ਮੈਂ ਸੁਣਕੇ ਬੜਾ ਪ੍ਰਸੰਨ ਹੋਇਆ ਹਾਂ। ਇਸਤ੍ਰੀਆਂ ਦੇ ਛਲਾਂ ਦੀ ਰੀਤੀ ਕਿਸੇ ਨੇ ਵੀ ਨਹੀਂ ਸਮਝੀ ਹੈ। ਉਸ ਇਸਤ੍ਰੀ ਨੂੰ (ਜੋ ਅਸਲ ਵਿਚ ਆਦਮੀ ਸੀ ਤੇ ਪਹਿਲੇ ਰਾਣੀ ਦੀ ਧੀ ਨਾਲ ਘੱਟਾ ਛਾਣ ਚੁਕਾ ਸੀ) ਗੋਲੀ ਨੇ ਛਲ ਨਾਲ ਰਾਣੀ ਦੀ ਧੀ ਦੇ ਘਰ ਵਿਚ ਰੱਖਿਆ ਹੈ। ਰਾਣੀ ਨੇ ਵੀ ਡਰਦਿਆਂ ਮਾਰਿਆਂ ਕਿ ਮਤੇ ਮੇਰਾ ਖਸਮ ਇਸਨੂੰ ਚੰਗੀ ਇਸਤ੍ਰੀ ਜਾਣਕੇ ਕਰ ਨ ਲਵੇ ਰਾਜੇ ਨਾਲ ਇਸਦੇ ਰੱਖਣ ਦਾ ਕੋਈ ਭੇਤ ਨਹੀਂ ਆਖਿਆ ਹੈ। ੨੩

ਰਾਜੇ ਦੀ ਧੀ ਜੋ ਚਾਹੁੰਦੀ ਸੀ ਓਹ ਗੱਲ ਹੋਗਈ ਹੈ। ਇਸ ਛਲ ਦੇ ਨਾਲ ਗੋਲੀ ਰਾਣੀ ਨੂੰ ਛਲ ਗਈ ਹੈ ਭਾਵ ਇਸ ਗਲ ਦਾ ਰਾਣੀ ਨੂੰ ਵੀ ਪਤਾ ਨਹੀਂ ਹੈ ਕਿ ਮੇਰੀ ਧੀ ਦੇ ਘਰ ਵਿਚ ਕੋਈ ਆਦਮੀ ਰਹਿੰਦਾ ਹੈ ਓਹ ਜਾਣਦੀ ਹੈ ਕਿ ਮੇਰੀ ਧੀ ਪਾਸ ਇਕ ਸੁੰਦਰ ਕੁੜੀ ਰਹਿੰਦੀ ਹੈ। ਉਸਨੂੰ ਸਗੋਂ ਖੁਲ੍ਹਾ ਕਰਕੇ ਘਰ ਵਿਚ ਰਖਿਆ ਹੈ। ਰਾਣੀ ਨੇ ਰਾਜੇ ਨੂੰ ਕੋਈ ਭੇਤ ਨਹੀਂ ਆਖਿਆ ਹੈ। ੨੪

ਇਸ ਛਲ ਨਾਲ ਇਸਤ੍ਰੀ ਨੇ ਆਪਣੇ ਮਿਤ੍ਰ ਦੀ ਪ੍ਰਾਪਤੀ ਕੀਤੀ ਹੈ। ਸਾਰੀਆਂ ਇਸਤ੍ਰੀਆਂ ਮੂੰਹ ਟਡਦੀਆਂ ਹੀ ਰਹਿ ਗਈਆਂ ਹਨ। ੨੫

ਬਪਰੇ=ਵਿਚਾਰੇ, ਇਹ ਇਕ ਤਰਾਂ ਦੀ ਗਾਲ ਹੈ ਕਿ ਇਹ ਕਿੰਨ੍ਹਾਂ ਵਿਚ ਹਨ। ਦੇਵਤੇ ਦੈਂਤ ਵੀ ਇਸਤ੍ਰੀਆਂ ਦੇ ਛਲਾਂ ਨੂੰ ਨਹੀਂ ਸਮਝ ਸਕਦੇ ਹਨ। ੨੬

## ਚਰਿਤ੍ਰ ੨੯੯

ਦੱਖਣ ਸੈਨ ਰਾਜਾ ਬਗਦਾਦ ਸ਼ਹਿਰ ਵਿਚ ਸੁਣਿਆ ਹੈ। ਉਸਦੇ ਘਰ ਵਿਚ ਦੱਛਣ ਦੇਈ ਇਸਤ੍ਰੀ ਰਹਿੰਦੀ ਸੀ ਕਾਮਦੇਵ ਦੀ ਇਸਤ੍ਰੀ ਦੇ ਭੇਸ ਭਾਵ ਰੂਪ ਵਾਲੀ ਭਾਵ ਬਹੁਤ ਸੁੰਦਰ ਸੀ। ੧ ਮਹਿ ਮਹਿ=ਧਰਤੀ ਵਿਚ। ਧਰੱਤ੍ਰੀ=ਸ਼ਸਤ੍ਰ ਧਾਰੀ। ਖਤ੍ਰੀ=ਸੂਰਮਾ। ੨ ਲੜਕੇ ਦਾ ਰੂਪ ਵੇਖਿਆ। ਕਾਮ ਦੇਵ ਦੀ ਮਸਤੀ ਵਿਚ ਭਰ ਗਈ ਜਾਂ ਮਸਤ ਹੋਗਈ। ਐਨ=ਘਰ ਦੀ। ੩

ਇਸਤ੍ਰੀ ਨੇ ਬੁਲਾਈ। ਸਖੀ ਨੇ ਆਕੇ ਇਸਤ੍ਰੀ ਨੂੰ ਨਮਸਕਾਰ ਕੀਤੀ। ਇਸਤ੍ਰੀ ਨੇ ਆਪਣੇ ਮਨ ਦਾ ਸਾਰਾ ਭੇਤ ਸਖੀ ਨੂੰ ਦਿਤਾ ਕਿ ਮੈਂ ਮਰ ਗਈ ਹਾਂ ਤੂੰ ਉਸਨੂੰ ਛੇਤੀ ਬੁਲਾ। ਤੀਰ=ਪਾਸ। ੪ ਬਾਰ=ਦੇਰ। ਤਨ=ਨਾਲ, ਨੂੰ,। ਬ੍ਰਿਥ=ਗੱਲ, ਪੀੜਾ। ਕਸਬ=ਕੰਮਕਾਰ ਬੱਸ ਕਰ ਬੈਠੀ ਹੈ ਜਾਂ ਕਿਸਤਰਾਂ ਛੁਟੇ ਹੁਣ ਪ੍ਰੀਤੀ ਲੱਗੀ ਹੋਈ। ੫ ਘਰ ਪਵਿਤ੍ਰ ਜਾਂ ਸਫਲ ਕਰੋ। ਪੈਰ ਦਿਓ। ਚਿਰ ਨ ਲਾਓ। ਹੇ ਰਾਜਾ। ਇਸਤ੍ਰੀ ਦੀ ਸੇਜਾ। ੬

ਜਿਸਤਰਾਂ ਕਿਸਤਰਾਂ ਸਖੀ ਨੇ ਉਸਦਾ ਮਨ ਮੋਹ ਲਿਆ ਹੈ। ਇਸਤ੍ਰੀ ਨੂੰ ਮੁੰਡਾ ਲਿਆ ਮਿਲਾਯਾ। ਉਸਨੇ ਇਸਤ੍ਰੀ ਨੂੰ ਬੜਾ ਪ੍ਰਸੰਨ ਕੀਤਾ। ੭
ਰਾਤ ਬੀਤ ਗਈ। ਕਾਮ ਦੇ ਸਾਰੇ ਤਾਪ ਦੂਰ ਕੀਤੇ। ੮
ਸਵੇਰ ਹੋਇਆ, ਰਾਤ ਗਈ। ਚਿੜੀਆਂ ਬੋਲੀਆਂ। ਥੱਕ ਗਏ। ੯
ਸੁਤਿਆਂ ਨੇ ਨੀਂਦ ਛੱਡੀ। ੧੦ ਸੱਤੇ ਸੁੱਧਾਂ ਧੀਰਜ ਆਦਕ। ੧੦
ਧਨ ਦਾ ਘਾਟਾ ਕੋਈ ਨਹੀਂ ਹੈ ਚਲੋ ਕਿਤੇ ਚਲੇ ਚੱਲੀਏ। ੧੨
ਮੈਨੂੰ ਆਪਣੇ ਨਾਲ ਲੈ ਚੱਲ। ਫਕੀਰ ਦਾ ਭੇਖ। ੧੩
ਇਸਤ੍ਰੀ ਆਖਿਆ। ਏਥੇ ਤਾਂ ਅਕਾਸ਼ ਦੇ ਪੰਛੀ ਵੀ ਮਾਰੇ ਜਾਂਦੇ ਹਨ। ੧੪
ਜੇ ਤੈਨੂੰ ਮੈਨੂੰ ਰਾਜਾ ਵੇਖ ਲਵੇ। ਮੇਰਾ ਤੇਰਾ ਭੇਤ ਕੋਈ ਦੂਸਰਾ ਨ ਪਾ ਸਕੇ। ੧੫
ਬਸ ਓਸੇ ਵੇਲੇ ਇਸਤ੍ਰੀ ਸੂਲ ੨ ਭਾਵ ਦੁਖ ਹੈ ੨ ਇੱਕੁਰ ਆਖਕੇ ਜਮੀਨ ਉਤੇ ਜਾ ਪਈ ਕਿ ਹੈ ਮੈ ਮਰਗਈ ਜੇ। ਮਾਨੋ ਸੱਚੀ ਮੁੱਚੀ ਹੀ ਮਰ ਗਈ ਹੈ। ਹੈ ਹੈ ਕਰਦੀ ਨੂੰ ਖਸਮ ਨੇ ਆਕੇ ਚੁਕਿਆ। ੧੬
ਮਰਨਾ ਨ ਪਾਵੇ। ਫੇਰ ਜੀਊਂਕੇ ਮੇਰੀ ਹੀ ਸੇਜ ਨੂੰ ਸੋਭ ਨੀਕ ਕਰੇ ਭਾਵ ਇੱਕੁਰ ਖਸਮ ਤਰਲੇ ਕਰਦਾ ਹੈ ਹਕੀਮ ਦੇ। ਮਿਤ੍ਰ ਚਲਿਆ ਗਿਆ ਹੈ। ੧੭
ਜਿਸਨੇ ਰਾਤ ਦੀ ਸਾਰੀ ਕਾਰ ਰਤੀ ਦੀ ਪਛਾਣੀ ਹੋਈ ਸੀ ਉਸਨੇ ਇਹ ਸਾਰਾ ਛਲ ਸਮਝਿਆ ਹੋਇਆ ਸੀ। ਜਾਂ ਉਸਨੂੰ ਇਸਤ੍ਰੀ ਨੇ ਸਮਝਾਇਆ ਹੋਇਆ ਸੀ ਸਖੀ ਆਖਦੀ ਹੈ ਹੇ ਰਾਜਾ ਜੀ ਇਕ ਇਸਤ੍ਰੀ ਮੇਰੀ ਸਹੇਲੀ ਹੈ ਜੇਹੜੀ ਬੜੀ ਹੀ ਹਕੀਮਣੀ ਹੈ। ਉਸਦੇ ਅਗੇ ਇਹ ਹਕੀਮ ਵਿਚਾਰੇ ਕੀ ਹਨ। ੧੮
ਰਾਣੀ ਬਚ ਰਹੇਗੀ ਜਾਂ ਓਹ ਹਕੀਮਣੀ ਬਚਾਵੇਗੀ ਰਾਣੀਨੂੰ ਚਿਰਨਹੀਂਲਾਵੇਗੀ। ੧੯
ਓਹੋ ਸਿਆਣੀ ਇਸਤ੍ਰੀ ਬੁਲਾ ਘੱਲੀ ਹੈ। ਜੇਹੜਾ ਆਦਮੀ ਉਸ ਨੇ ਇਸਤ੍ਰੀ ਕਰਕੇ ਆਖਿਆ ਸੀ। ਉਸ ਨੂੰ ਹੀ ਹਕੀਮਣੀ ਕਰਕੇ ਰਖਿਆ ਹੋਇਆ ਸੀ। ੨੦
ਤਦੋਂ ਸਖੀ ਰਾਜੇ ਦੀ ਆਗਿਆ ਪਾਕੇ ਉਸ ਹਕੀਮਣੀ ਪਾਸ ਗਈ। ਉਸ ਨੂੰ ਇਸਤਰੀ ਦਾ ਭੇਸ ਕਰਕੇ ਲੈ ਆਈ। ਜਦੋਂ ਉਸ ਹਕੀਮਣੀ ਨੇ ਆਕੇ ਇਸਤ੍ਰੀ ਦੀ ਨਬਜ਼ ਵੇਖੀ। ੨੧
ਰਾਜ ਰੋਗ=ਵੱਡੇ ਰੋਗ ਭਾਵ ਲਹੂ ਤੇ ਖੰਗ ਆਦਿਕ ਵੱਡੇ ਰੋਗ ਨੇ ਰਾਣੀ ਨੂੰ ਫੜਿਆ ਭਾਵ ਦਬਾਇਆ ਹੋਇਆ ਹੈ। ਇਹ ਰੋਗ ਛੇਤੀ ਛੇਤੀ ਦੂਰ ਨਹੀਂ ਕੀਤਾ ਜਾਂਦਾ ਹੈ। ੨੨
ਯਾਰ=ਇਸਤਰੀ ਦਾ ਮਿਤ੍ਰ ਜੋ ਹਕੀਮਣੀ ਬਣਿਆਂ ਹੋਇਆ ਸੀ ਜਿਕੁਰ ਇਸਨੇ ਰਾਜੇ ਨੂੰ ਗੱਲ ਦੱਸੀ। ਅਪਣੀ ਇਸਤ੍ਰੀ ਦੇ ਘਰ ਉਸ ਹਕੀਮਣੀ ਨੂੰ ਨੌਕਰ ਹੀ ਰੱਖ ਲਿਆ ਹੈ। ਜਿਸਨੂੰ ਆਦਮੀ ਤੋਂ ਇਸਤ੍ਰੀ ਕਰਕੇ ਆਖਿਆ ਹੋਇਆ ਸੀ। ੨੩
ਰਾਤ ਦਿਨ ਇਸਤ੍ਰੀ ਦੇ ਘਰ ਵਿਚ ਹੀ ਓਹ ਸੌਂ ਰਹਿੰਦਾ ਹੈ। ਤਰਨੀ=ਇਸਤ੍ਰੀ ਰਾਜੇ ਦੀ ਰਾਣੀ ਜਦੋਂ ਚਾਹੁੰਦੀ ਹੈ। ਅੱਠ ਵਰੇ ਤਕ ਮੂਰਖ ਰਾਜੇ ਨੇ

ਅਪਣਾ ਸਿਰ ਮੁੰਨਾਇਆ। ੨੪
ਇਸਤ੍ਰੀ ਨੇ ਚੰਗਾ ਛਲ ਕਰਕੇ। ਭਜਯੋ=ਘੱਟਾ ਛਾਣਿਆਂ। ੨੫

## ਚਰਿਤ੍ਰ ੨੯੦

ਜਿਸਦੇ ਬਰਾਬਰ ਕੋਈ ਦੇਵਤਿਆਂ ਦੀ ਧੀ ਨਹੀ ਸੀ ਲਗਦੀ। ੧
ਉਸਦੇ ਬਰਾਬਰ ਕਿਸੇ ਜਗ੍ਹਾ ਵੀ ਕੋਈ ਸੁੰਦਰ ਨਹੀ ਸੀ। ਆਦਮੀਆਂ, ਸੱਪਾਂ ਦੀਆਂ ਇਸਤ੍ਰੀਆਂ ਦਾ ਮਨ ਵੇਖਕੇ ਉਸਨੂੰ ਲੱਜਿਆ ਖਾਂਦਾ ਸੀਕਿ ਅਸੀਂ ਕੀ ਸੁੰਦਰ ਹਾਂ। ੨
ਰਾਜੇ ਦੀ ਇਸਤ੍ਰੀ ਨੇ ਜਦੋਂ ਉਸਨੂੰ ਵੇਖਿਆ। ਮਨ, ਬਾਣੀ, ਸਰੀਰ ਕਰਕੇ। ੩
ਅਪਣੀ ਮਿਤ੍ਰ ਜਾਣਕੇ ਇਕ ਪਿਆਰੀ ਗੋਲੀ ਬੁਲਾਈ। ਜਾਂ ਤਾਂ ਇਸ ਆਦਮੀ ਨੂੰ ਤੂੰ ਮੇਰੇ ਨਾਲ ਮਿਲਾ ਦੇਹ। ਨਹੀਂ ਤਾਂ ਤੂੰ ਮੈਨੂੰ ਕਲ ਆਕੇ ਨਹੀ ਵੇਖੇਂਗੀ ਭਾਵ ਮੈ ਮਰ ਜਾਵਾਂਗੀ। ੪ ਨਹੀਂ ਤਾਂ ਰਾਣੀ ਮੋਈ ਹੋਈ ਨੂੰ। ੫
ਸਿਆਣੀ ਸਖੀ ਸਮਝ ਗਈ ਕਿ ਇਸ ਲਈ ਇਸਦੀ ਨੀਂਦ ਭੁੱਖ ਦੂਰ ਹੋ ਗਈ ਹੈ। ੬
ਥੋੜੀ ਜਹੀ ਦੇਰ ਨਹੀਂ ਹੋਈ। ਬਹੁਤ ਰੀਤੀ ਅਨੁਸਾਰ ਗਿਆਨ ਦੇਕੇ। ਜਿਸ ਵਾਸਤੇ ਅੱਗੇ ਇਸਤ੍ਰੀ ਸੇਜਾ ਵਿਛਾਕੇ ਬੈਠੀ ਹੋਈ ਸੀ। ਓਥੇ ਹੀ ਉਸਨੂੰ ਲੈ ਆਂਦਾ ਹੈ। ੭
ਵਿਸ਼ਈਆਂ ਵਾਸਤੇ ਅਮਲ ਪੀਣਾ ਚੰਗਾ ਹੈ ਇਸ ਲਈ ਏਥੇ ਅਮਲ ਨੂੰ ਸਲਾਹਿਆ ਹੈ। ਚਬਾਯੋ ਦਾ ਅਰਥ ਏਥੇ ਪੀਣਾ ਹੈ ਜਾਂ ਅਫੀਮ ਖਾਧੀ। ਭੰਗ ਤੇ ਸ਼ਰਾਬ ਪੀਤੀ ਤੇ ਕੁਝ ਹੋਰ ਖਾਣ ਵਾਲੀ ਵਸਤੂ ਚੱਬੀ ਵੀ। ੮
ਜਦੋਂ ਸ਼ਰਾਬ ਨਾਲ ਉਸ ਨੂੰ ਮਸਤ ਕਰ ਦਿਤਾ। ਤਾਂ ਬਾਹਾਂ ਤੋਂ ਫੜਕੇ ਮੰਜੇ ਉਤੇ ਸੁੱਟ ਦਿਤਾ। ੯
ਤਰਨ=ਜੁਆਨ ਆਦਮੀ। ਤਰਨਿ=ਜੁਆਨ ਇਸਤ੍ਰੀ। ਰਾਤੇ=ਰੱਤਾ, ਪਰੇਮੀ ਹੋਇਆ ੨। ਕੌਣ ਹਾਰ ਮੰਨੇ ਦੋਹਾਂ ਵਿਚੋਂ। ਚਹੁਆਂ ਵੇਦਾਂ ਦਾ ਭੇਤ ਇਹ ਜਾਨਣਾ ਕੀ ਅਰਥ ਹੈ ਭਾਵ ਹਿਕਮਤ ਜਾਂ ਕੋਕ ਸ਼ਾਸਤ੍ਰ ਆਦਕ ਗ੍ਰੰਥ ਜੋ ਸਿਆਣਿਆਂ ਨੇ ਬਣਾਇ ਹਨ ਓਨਾਂ ਪੁਸਤਕਾਂ ਦੇ ਪੜ੍ਹੇ ਹੋਇ ਇਸ ਗਲ ਨੂੰ ਸਮਝਦੇ ਹਨ ਕਿ ਦੋਹਾਂ ਵਿਚੋਂ ਜੁਆਨ ਅਵਸਥਾ ਸਮੇਂ ਕੋਈ ਹਾਰ ਨਹੀਂ ਮੰਨ ਸਕਦਾ ਹੈ। ੧੦
ਜਦੋਂ ਇਸਤ੍ਰੀ ਜੁਆਨ, ਜੁਆਨ ਆਦਮੀ ਨੂੰ ਪਾਂਦੀ ਹੈ। ਛਡਿਆ ਨਹੀਂ ਜਾਂਦਾ ਹੈ। ੧੧
ਇਸਤ੍ਰੀ ਰਾਜੇ ਦੇ ਵੱਸ ਹੋ ਗਈ ਹੈ। ਪਰਾਈ ਤੋਂ ਅਪਣੀ ਬਣ ਗਈ ਹੈ। ਛੈਲ=ਜੁਆਨ ਸੁੰਦਰ। ਸੁੰਦਰ ਇਸਤ੍ਰੀ ਨੂੰ ਛਬੀਲਾ ਸੁੰਦਰ ਆਦਮੀ ਚੰਗਾ ਲਗਦਾ ਹੈ। ੧੨
ਮਤਨ=ਭੇਤਾਂ ਨੂੰ। ਹੋਰ ਆਦਮੀ ਦੀ ਕੁਸ਼ਾਮਤ ਨਹੀਂ ਰੱਖਦਾ ਭਾਵ ਮਨ ਵਿਚ ਡਰਦਾ ਨਹੀ ਹੈ। ੧੩
ਰਾਜਾ, ਇਸਤਰੀ ਨੂੰ ਜਾਂ ਰਾਜੇ ਦੀ ਇਸਤ੍ਰੀ ਨੂੰ। ੧੪
ਇਸਤ੍ਰੀ ਨੂੰ ਮਿਤ੍ਰ ਨੇ ਬਹੁਤ ਹੀ ਪ੍ਰਸੰਨ ਕੀਤਾ ਹੈ। ਇਸਤ੍ਰੀ ਨੇ ਆਖਿਆ ਹੇ ਪਿਆਰੇ ਜੋ ਮੈਂ ਆਖਦੀ ਹਾਂ ਸੋ ਤੂੰ ਸੁਣ। ੧੬

ਹੁਣ ਜੇ ਤੂੰ ਆਖੇਂ ਤੇ ਤਾਂ ਮੈਂ ਤੇਰਾ ਪਾਣੀ ਭਰ ਲਿਆਇਆ ਕਰਾਂ। ਤੇਰੇ ਵਾਸਤੇ ਮੈਂ ਅਨੇਕਾਂ ਵਾਰੀ ਬਜਾਰ ਵਿਚ ਜਾ ਵਿਕਾਂ ਭਾਵ ਜੇ ਤੂੰ ਆਖੇਂ ਤੇ ਮੈਂ ਤੇਰੇ ਹੁਕਮ ਨਾਲ ਬਜਾਰ ਵਿਚ ਮੁਲ ਵਿਕ ਜਾਵਾਂ ਪਰ ਫਿਰ ਵੀ ਤੇਰੇ ਬਿਨਾਂ ਹੋਰ ਕਿਤੇ ਰਹਾਂ ਨ, ਤੇਰੇ ਹੀ ਪਾਸ ਆਕੇ ਰਹਾਂ। ਐਡਾ ਪਿਆਰ ਜਤਾਇਆ ਹੈ। ੧੮

ਰਾਜੇ ਨੇ ਹੱਸਕੇ। ਮੈਂ ਦਾਸ ਹਾਂ ਤੇਰਾ। ਤੇਰੇ ਵਰਗੀ ਇਸਤਰੀ। ਮਿਤਰ ਨੇ ਆਖਿਆ ਮੇਰੀ ਭਗਤੀ ਪੂਰੀ ਹੋ ਗਈ ਹੈ ਭਾਵ ਜੋ ਮੈਂ ਪ੍ਰਮੇਸਰ ਦੀ ਸੇਵਾ ਅਰਾਧਣਾ ਕੀਤੀ ਸੀ ਸੋ ਮੈਨੂੰ ਪ੍ਰਾਪਤਿ ਹੋਈ ਹੈ। ੧੯

ਹੇ ਮਿਤ੍ਰ ਓਹ ਗੱਲ ਮੈਂ ਤੇਰੇ ਪਾਸ ਆਖਦੀ ਹਾਂ (ਇਹ ਪੰਗਤੀ ਰਾਜੇ ਭਾਵ ਮਿਤ੍ਰ ਵਲੋਂ ਵੀ ਲੱਗਦੀ ਹੈ ਕਿ ਹੇ ਇਸਤ੍ਰੀ ਮੈਂ ਤੈਨੂੰ ਆਖਦਾ ਹਾਂ ਇਸ ਲਈ ਤੈਨੂੰ ਸਦਾ ਹੰਢੌਂਦੇ ਰਹੀਏ ਭਾਵ ਅਨੰਦ ਲਈਏ। ੨੦

ਮਿਤ੍ਰ ਹੀ ਆਖਦਾ ਹੈ ਕਿ ਤੂੰ ਕੋਈ ਇੱਕੁਰ ਦਾ ਜਤਨ ਕਰ ਜਿਸ ਕਰਕੇ ਤੂੰ ਸਦਾ ਮੈਨੂੰ ਪ੍ਰਾਪਤਿ ਕਰ ਸਕੇਂ। ਨ ਕੁੱਤਾ ਵੇਖੇ ਤੇ ਨ ਭੌਂਕਣਾ ਪਾਵੇ। ੨੧

ਹੇ ਮਿਤ੍ਰ ਤੁਸੀਂ ਵਾਲਾਂ ਨੂੰ ਨਾਸ ਕਰਨ ਵਾਲੀ ਬੂਟੀ ਮੂੰਹ ਉਤੇ ਲਾ ਲਓ। ੨੨

ਰਾਣੀ ਨੇ ਵਾਲਾਂ ਨੂੰ ਨਾਸ ਕਰਨ ਵਾਲੀ ਬੂਟੀ ਮੰਗਾ ਦਿਤੀ ਹੈ। ਰਾਣੀ ਨੇ ਲੈਕੇ ਉਸ ਮਿਤਰ ਦੇ ਮੂੰਹ ਨਾਲ ਆਪ ਲਾ ਦਿਤੀ ਹੈ। ਫੇਰ ਉਸ ਮਿਤਰ ਨੂੰ ਇਸਤਰੀ ਦੇ ਹੀ ਕਪੜੇ ਦੇ ਦਿਤੇ ਹਨ। ੨੩

ਫੇਰ ਉਸ ਦੇ ਮੋਢੇ ਉਤੇ ਬੀਨ ਵੀ ਧਰ ਦਿਤੀ ਹੈ। ਸੁਣਨ ਵਾਸਤੇ। ਜਦੋਂ ਓਹ ਬੀਨ ਬਹਿਕੇ ਵਜਾਂਦੀ ਹੈ। ਜਾਂ ਬੀਨ ਦੀਆਂ ਤਾਰਾਂ ਵਜਾਂਦੀ ਹੈ। ੨੪

ਰਾਜਾ ਬੀਨ ਨੂੰ ਸੁਣਕੇ ਉਸ ਨੂੰ ਇਸਤਰੀ ਸਮਝਦਾ ਹੈ। ਉਸ ਆਦਮੀ ਬੀਨ ਵਜਾਉਣ ਵਾਲੇ ਨੂੰ ਰਾਜਾ ਇਸਤ੍ਰੀ ਸਮਝਦਾ ਹੈ। ਉਸ ਦਾ ਰੂਪ ਵੇਖਕੇ ਰਾਜਾ ਵੀ ਬੇਈਮਾਨ ਹੋ ਗਿਆ ਹੈ। ਦਿਵਾਨਾ=ਕਮਲਾ ਹੋ ਗਿਆ ਹੈ। ੨੫

ਰਾਜੇ ਨੇ ਇਕ ਗੋਲੀ ਨੂੰ ਬੁਲਾਇਆ। ਬਹੁਤ ਧਨ ਦੇਕੇ ਘੱਲੀ। ਹਸਕੇ ਅਪਣੇ ਮਿਤ੍ਰ ਨੂੰ ਜਾਂ ਉਸ ਗੋਲੀ ਨੂੰ ਰਾਣੀ ਨੇ ਆਖਿਆ। ੨੬

ਮਤੇ ਤੈਨੂੰ ਇਹ ਮੇਰਾ ਪਤੀ ਹੀ ਵਰ ਲਵੇ। ਤੇ ਸਾਡੇ ਨਾਲ ਸਾਰਾ ਪਿਆਰ ਛੱਡ ਦੇਵੇ। ਇਸ ਲਈ ਮੈਂ ਤੈਨੂੰ ਅਪਣੇ ਨਾਲ ਲੈਕੇ ਸੌਂਦੀ ਹਾਂ। ਮੈਂ ਅਪਣੇ ਮਨ ਦੇ ਸਾਰਿਆਂ ਫਿਕਰਾਂ ਨੂੰ ਖਾਂਦੀ ਹਾਂ ਭਾਵ ਦੁਖ ਦੂਰ ਕਰਦੀ ਹਾਂ। ੨੭

ਰਾਜਾ ਜੇਹੜੀ ਵੀ ਗੋਲੀ ਉਸ ਬੀਨ ਵਾਲੀ ਪਾਸ ਘੱਲਦਾ ਹੈ। ਓਹ ਗੋਲੀ ਉਸ ਪਾਸ ਆ ਤਾਂ ਜਾਂਦੀ ਹੈ। ਪਰ ਉਸਨੂੰ ਅੱਗੇ ਰਾਣੀ ਨਾਲ ਸੁੱਤਿਆਂ ਵੇਖਦੀ ਹੈ। ਸੋ ਇਹ ਸਾਰੀ ਗੱਲ ਰਾਜੇ ਨੂੰ ਜਾ ਆਖਦੀ ਹੈ। ੨੮

ਰਾਣੀ ਵੀ ਅਪਣੇ ਪਤੀ ਰਾਜੇ ਦੀ ਬੇਈਮਾਨੀ ਸਮਝ ਗਈ ਹੈ। ਇਸ ਲਈ ਉਸਨੂੰ ਛੋਡਦੀ ਨਹੀਂ ਹੈ। ਰਾਤ ਦਿਨ ਅਪਣੇ ਨਾਲ ਹੀ ਲੈਕੇ ਸੌਂਦੀ ਹੈ। ਸਖੀ ਰਾਜੇ ਨੂੰ ਆਖਦੀ ਹੈ ਮੇਰਾ ਕੋਈ ਦਾ ਨਹੀਂ ਲਗਦਾ ਹੈ। ੨੯

ਓਥੇ ਫੇਰ ਰਾਜਾ ਆਪ ਖੁਦ ਵੇਖਣ ਵੀ ਔਂਦਾ ਹੈ। ਅਪਣੀ ਇਸਤ੍ਰੀ ਨਾਲ ਮਿਤਰ ਨੂੰ ਸੁੱਤੀ ਹੋਈ ਵੇਖਦਾ ਹੈ। ਜਾਰ=ਏਥੇ ਜਾਰ ਦਾ ਅਰਥ ਰਾਜੇ ਦੀ ਯਾਰ ਦਾ ਅਰਥ ਵੀ ਲਗਦਾ ਹੈ ਕਿ ਜਿਸ ਨੂੰ ਰਾਜਾ ਅਪਣੀ ਯਾਰ ਸਮਝਦਾ ਹੈ ਅਤੇ ਦੂਜਾ ਅਰਥ ਇਹ ਹੈ ਕਿ ਅਪਣੀ ਇਸਤਰੀ ਤਾਂ ਅਗੇ ਉਸ ਯਾਰ ਨੂੰ ਅਪਣੇ ਨਾਲ ਅਪਣਾ ਯਾਰ ਸਮਝਕੇ ਲੈਕੇ ਸੁੱਤੀ ਪਈ ਹੈ। ਰਾਜੇ ਦੀ ਪੇਸ਼ ਕੋਈ ਨਹੀਂ ਜਾਂਦੀ ਹੈ। ਕਿਉਂਕਿ ਓਹ ਇਸਤ੍ਰੀ ਦੇ ਭੇਸ ਵਿਚ ਰਾਣੀ ਨਾਲ ਸੁੱਤਾ ਪਿਆ ਹੈ ਪਰ ਰਾਜਾ ਮੂਰਖ ਨਹੀਂ ਸਮਝਦਾ ਹੈ। ਰਾਜਾ ਮੂਰਖ ਅਪਣੀ ਇਸਤਰੀ ਨੂੰ ਵਿਸਾਰਕੇ ਉਸ ਨਾਲ ਘੱਟਾ ਛਾਨਣਾ ਚਾਹੁੰਦਾ ਹੈ (ਵੇਖੋ ਇਹ ਇਸਤਰੀਆਂ ਵਾਲਿਆਂ ਦਾ ਹਾਲ ਹੈ ਅਪਣੀਆਂ ਇਸਤਰੀਆਂ ਨੂੰ ਛੱਡਦੇ ਹਨ ਤੇ ਹੋਰਨਾਂ ਨੂੰ ਤੱਕਦੇ ਹਨ) । ਰਾਜਾ ਰੋਜ ਔਂਦਾ ਹੈ ਅਰ ਖਾਲੀ ਹੀ ਚਲਿਆ ਜਾਂਦਾ ਹੈ ਸਗੋਂ ਰਾਜਾ ਆਪ ਸ਼ਰਮਿੰਦਾ ਹੁੰਦਾ ਹੈ ਅਤੇ ਓਹ ਰਾਜੇ ਦੀ ਇਸਤ੍ਰੀ ਉਸ ਨੂੰ ਛੱਡਦੀ ਨਹੀਂ ਹੈ ਸਦਾ ਨਾਲ ਲੈਕੇ ਹੀ ਸੁਤੀ ਰਹਿੰਦੀ ਹੈ। ਇਹ ਅਜਬ ਤਮਾਸ਼ਾ ਬਣਿਆਂ ਹੈ। ੩੦

ਸਿਰ ਨੂੰ ਹਿਲਾ ਕੇ ਰਾਜੇ ਨੇ ਇੱਕਰ ਆਖਿਆ ਹੈ । ਸਾਰਾ ਭੇਤ ਰਾਣੀ ਨੇ ਸਮਝ ਲਿਆ ਹੈ । (ਮਨ ਵਿਚ ਬੜਾ ਸ਼ਰਮਿੰਦਾ ਹੋਇਆ ਹੈ) ਮੇਰਾ ਕੋਈ ਦਾ ਨਹੀਂ ਲੱਗਦਾ ਹੈ । ੩੧

ਰਾਣੀ ਨੇ ਵੀ ਸਾਰੀਆਂ ਸਖੀਆਂ ਨੂੰ ਖੋਲਕੇ ਇਹ ਸਾਰਾ ਭੇਤ ਦੱਸ ਦਿਤਾ ਹੈ । ਜਦੋਂ ਕਿਤੇ ਮਤੇ ਰਬ ਸਬਬ ਨਾਲ ਇਸ ਨੂੰ ਸੁਤਿਆਂ ਪਿਆ ਰਾਜਾ ਵੇਖ ਲਵੇ। ਤਾਂ ਮਤੇ ਕਿਤੇ ਫੜਕੇ ਘੱਟਾ ਛਾਨਣ ਵਾਸਤੇ ਲੈ ਨ ਜਾਵੇ। ੩੨

ਇਸ ਵਾਸਤੇ ਮੈਂ ਸਦਾ ਇਸ ਨੂੰ ਨਾਲ ਲੈਕੇ ਸੌਂਦੀ ਹਾਂ। ਰਾਜੇ ਤੋਂ ਡਰਦੀ ਮਤੇ ਕਿਤੇ ਮੇਰਾ ਖਸਮ ਇਸ ਦਾ ਧਰਮ ਨ ਨਾਸ ਕਰ ਦੇਵੇ ਇਹ ਵਿਚਾਰੀ ਗਰੀਬਣੀ ਬੀਨ ਵਜੌਣ ਵਾਲੀ ਮੈਂ ਮਨ ਪ੍ਰਸੰਨ ਕਰਨ ਵਾਸਤੇ ਪਾਸ ਆਂਦੀ ਹੋਈ ਹੈ । ਇਸ ਲਈ ਮੈਂ ਅਪਣਿਆਂ ਅੰਗਾਂ ਨਾਲ ਇਸ ਦੇ ਅੰਗ ਜੋੜ ਕੇ ਸੌਂਦੀ ਹਾਂ ਭਾਵ ਘੁਟ ਕੇ ਜੱਫੀ ਪਾਕੇ। ਅਗੋਂ ਇਹ ਗਲ ਸੁਣ ਕੇ ਸਭ ਇਸਤ੍ਰੀਆਂ ਚੰਗੀ ਚੰਗੀ ਗੱਲ ਆਖ ਦੀਆਂ ਹਨ ਕਿ ਤੂੰ ਚੰਗਾ ਕਰਦੀ ਹੈਂ । ਜਿਸ ਕਿਸਤਰਾਂ ਮੈਂ ਇਸਤ੍ਰੀ ਅਪਣੇ ਪਤੀ ਤੋਂ ਬਚਾਕੇ ਰੱਖੀ ਹੈ। ੩੩

ਦਿਨ ਦੀਵੀਂ ਸੌਂਦੀ ਹੈ ਅੰਗਾਂ ਨਾਲ ਅੰਗ ਜੋੜ ਕੇ ਭਾਵ ਘੁਟ ਕੇ ਜੱਫੀ ਪਾਕੇ । ਮੂਰਖ ਰਾਜਾ ਇਹ ਭੇਤ ਨਹੀਂ ਸਮਝਦਾ ਹੈ । ਪਾਣੀ ਤੋਂ ਬਿਨਾ ਹੀ ਅਪਣਾ ਸਿਰ ਮੁੰਨਾਈ ਜਾਂਦਾ ਹੈ । ੩੪

## ਚਰਿਤ੍ਰ ੨੯੧

ਸ਼ੋਭ ਦਾ ਸੀ । ਕੋ ਹੈ=ਓਥੋਂ ਦਾ ਰਾਜਾ ੍ਰੀ ਸੀ । ਸਾਰੇ ਪੰਡਤ ਵੀ ਉਸ ਉਤੇ ਲੋਭੇ ਰਹਿੰਦੇ ਸੀ । ੧

ਰਹੈ=ਰਾਣੀ ਦਾ ਬੜਾ ਸੁੰਦਰ ਰੂਪ ਪ੍ਰਕਾਸ਼ ਦਾ ਰਹਿੰਦਾ ਸੀ । ਜਗਤ ਉਸ ਨੂੰ ਦੂਜਾ ਚੰਦ ਆਖਦਾ ਸੀ। ਉਚੀਆਂ ਨੀਵੀਆਂ ਪਾਣੀ ਭਰਨ ਵਾਲੀਆਂ ਸਾਰੀਆਂ ਜਾਤਾਂ ਦੀਆਂ ਇਸਤ੍ਰੀਆਂ ਜਾਣ ਦੀਆਂ ਸਨ । ੨

ਦਿਲ ਵਾਲੀ ਰਾਇ ਨਾਮ ਸੀ । ਅੰਸ ਮਾਲੀ=ਸੂਰਜ । ਉਸ ਦੀ ਸ਼ੋਭਾ ਵੇਖ ਕੇ ਉਸ ਉਤੇ ਰਾਣੀ ਫਸ ਗਈ ਹੈ । ੩

ਰਾਜੇ ਦੀ ਇਸਤਰੀ ਨਾਲ ਮਿਲਿਆ । ੪

ਕਲੋਲਹਿ=ਘੱਟਾ ਛਾਨਣਾ । ਰਸਕਿ=ਰਸ ਲੈਣ ਵਾਲੇ ਦੋਵੇਂ । ੬

ਰਾਣੀ ਉਸ ਦੇ ਘੱਟਾ ਛਾਨਣ ਉਤੇ ਬਹੁਤ ਹੀ ਪ੍ਰਸੰਨ ਹੋਈ । ਸਿਧਾਰੋ=ਚਲੀ ਜਾਵਾਂਗੀ। ੭ ਇਹ ਰਾਜ ਸਿੰਘਾਸਣ ਮੇਰੇ ਕਿਸ ਕੰਮ ਹੈ। ਮੈਨੂੰ ਇਹ ਰਾਜਾ ਵੀ ਚੰਗਾ ਨਹੀਂ ਲੱਗਦਾ । ਮੈਂ ਤਾਂ ਅਪਣੇ ਮਿੱਤ੍ਰ ਦੇ ਨਾਲ ਹੀ ਜਾਵਾਂਗੀ । ਦੁਖ ਸੁਖ ਅਪਣੇ ਸਿਰ ਉਤੇ ਸਹਾਰਾਂਗੀ । ੮

ਜਿਥੇ ਉਜਾੜ ਵਿਚ ਸ਼ੇਰ ਮਾਰ ਦੇ ਹੁੰਦੇ ਸੀ । ਓਥੇ ਇੱਕ ਢੱਠਾ ਹੋਇਆ ਖਾਲੀ ਠਾਕਰ ਦੁਆਰਾ ਸੀ । ਰਾਣੀ ਪਾਲਕੀ ਉਤੇ ਚੜ੍ਹਕੇ ਓਥੇ ਚਲੀ ਗਈ। ਮਿਤ੍ਰ ਨੂੰ ਵੀ ਓਥੋਂ ਦੀ ਹੀ ਓਥੇ ਮਿਲਾਪ ਦੀ ਥਾਂ ਦਸੀ ਸੀ। ੯

ਪਿਸ਼ਾਬ ਕਰਨ ਦੀ ਇਛਿਆ ਕਰਕੇ ਪਾਲਕੀ ਤੋਂ ਉਤਰ ਬੈਠੀ ਹੈ। ਜਾਂਦੀ ਹੋਈ ਜਮੀਨ ਉਤੇ ਥੋੜਾ ੨ ਰਾਹ ਵਿਚ ਲਹੂ ਸੁਟਦੀ ਗਈ ਹੈ । ੧੦

ਰਾਣੀ ਨੂੰ ਲੈਕੇ ਇਕ ਸ਼ੇਰ ਦੌੜ ਗਿਆ ਹੈ । ੧੧

ਸੂਰਮਿਆਂ ਨੇ ਸ਼ੇਰ ਦਾ ਨਾਮ ਸੁਣਿਆਂ । ਬੜੇ ਡਰ ਗਏ ਅਤੇ ਤਲ-ਵਾਰਾਂ ਹੱਥਾਂ ਵਿਚ ਚੁਕੀਆਂ । ਰਾਜੇ ਨੂੰ ਵੀ ਸਾਰੀ ਖਬਰ ਜਾ ਦਿਤੀ। ਰਾਣੀ ਨੂੰ ਸ਼ੇਰ ਲੈ ਗਿਆ ਹੈ । ੧੨

ਰਾਜਾ ਸਿਰ ਨੂੰ ਹਿਲਾਂਦਾ ਮੂੰਹ ਵੱਡਦਾ ਹੀ ਰਿਹਾ ਹੈ । ਭਈ ਹੋਣ ਹਾਰ ਹੋ ਗਈ ਹੈ ਹੁਣ ਮੈਂ ਕੀ ਕਰਾਂ । ੧੩

## ਚਰਿਤ੍ਰ ੨੯੨

ਨ੍ਰਿਪਾਰੋ=ਰਾਜਾ। ਜਿਸ ਦੇ ਬਰਾਬਰ ਨ ਕੰਨੀ ਸੁਣੀ ਹੈ ਨ ਅੱਖੀਂ ਵੇਖੀ ਹੈ। ੧

ਸਵਾਯੋ=ਚੰਗਾ ਸਵਾਇਆ। ਇਸਤ੍ਰੀ ਨੇ ਵੇਖਿਆ । ੨

ਛਾਤੀ ਦਾ ਕਪੜਾ ਤੇ ਗਲ ਦੀ ਅੰਗੀਆ ਭਾਵ ਕੁੜਤਾ ਵੀ ਨਹੀਂ ਸੰਭਾਲਦੀ ਹੈ । ਆਖਣ ਹੁਣ ਕੁਛ ਲੱਗਦੀ ਹੈ ਤੇ ਫੇਰ ਕੁਛ ਹੋਰ ਆਖਣ ਲੱਗ ਪੈਂਦੀ ਹੈ । ਪਤੀ ੨ ਹੀ ਮੂਹੋਂ ਬੋਲਦੀ ਰਹਿੰਦੀ ਹੈ। ਰਾਤ ਦਿਨ ਅੱਖੀਆਂ ਤੋਂ ਪਾਣੀ ਵਗਦਾ ਹੈ। ੩

ਮੂਹੋਂ ਆਖ ਕੇ ਉਸ ਨੂੰ ਉਤਰ ਦੇਣਾ ਨਹੀਂ ਔਂਦਾ ਹੈ। ਭੁਆਟਣੀਆਂ ਖਾ ਖਾਕੇ ਛਾਤੀ ਨਾਲ ਜ਼ਮੀਨ ਉਤੇ ਡਿੱਗ ਪੈਂਦੀ ਹੈ । ੪

ਰਾਜਾ ਵੇਖਕੇ ਹੈਰਾਨ ਹੋ ਰਹਿੰਦਾ ਹੈ। ਇਸ ਇਸਤਰੀ ਨੂੰ ਕੀ ਹੋ ਗਿਆ। ੫

ਜਿਸ ਕਰਕੇ ਇਹ ਰਾਣੀ ਨ ਮਰੇ । ਜੋ ਓਹ ਮੰਗੇ ਗੀ ਸੋ ਮੈਂ ਦਿਆਂਗਾ ਭਾਵ ਜੇਹੜੀ ਸਖੀ, ਇਸਤ੍ਰੀ ਜਾਂ ਕੋਈ ਆਦਮੀ ਇਸ ਦਾ ਇਲਾਜ ਕਰੇਗਾ ਇਸ ਨੂੰ ਕਮਲੀ ਤੋਂ ਰਾਜ਼ੀ ਕਰੇਗਾ ਉਸ ਨੂੰ ਮੈਂ ਮੂੰਹੋਂ ਮੰਗੀ ਵਸਤੂ ਦਿਆਂਗਾ । ਮੈਂ ਰਾਣੀ ਵਾਸਤੇ ਕਾਸ਼ੀ ਦਾ ਆਰਾ ਸਿਰ ਉਤੇ ਲੈਣ ਨੂੰ ਤਿਆਰ ਹਾਂ । ੬

ਸਿਰ ਉਤੇ ਚੁਕ ਕੇ ਉਸ ਦੇ ਅੱਗੇ ਪਾਣੀ ਭਰਾਂਗਾ । ਰਾਣੀ ਸਮੇਤ ਮੈਂ ਉਸ ਇਲਾਜ ਕਰਨ ਵਾਲੇ ਨੂੰ ਰਾਜ ਵੀ ਦੇ ਦਿਆਂਗਾ । ੭

ਓਹ ਆਦਮੀ ਸਾਨੂੰ ਭਾਵ ਮੈਨੂੰ ਮੁੜ ਕੇ ਜਿਵਾਵੇਗਾ ਭਾਵ ਮੈਂ ਵੀ ਜ਼ਿੰਦਾ ਹੋ ਜਾਵਾਂਗਾ ਰਾਣੀ ਸਮੇਤ ਓਹ ਸਾਥੋਂ ਅੱਧਾ ਰਾਜ ਲੈ ਲਵੇ । ਇਕ ਰਾਤ ਵਾਸਤੇ ਅਸੀਂ ਉਸ ਨੂੰ ਇਸਤ੍ਰੀ ਵੀ ਦੇ ਦਿਆ ਕਰਾਂਗੇ । ੮

ਅਪਣੀ ਇਸਤ੍ਰੀ ਨੂੰ ਲੈਕੇ ਅਸੀਂ ਵੀ ਅਨੰਦ ਲੈ ਲਿਆ ਕਰਾਂਗੇ। ੯

ਇੱਕ ਸਖੀ ਨੇ ਦੋਵੇਂ ਹੱਥ ਜੋੜ ਕੇ ਆਖਿਆ । ਜੋ ਉਸ ਸਖੀ ਨੇ ਰਾਜੇ ਨੂੰ ਬਚਨ ਆਖੇ । ਕਵੀ ਜੀ ਆਖਦੇ ਹਨ ਓਹ ਅਸੀਂ ਤੁਹਾਨੂੰ ਆਖਦੇ ਹਾਂ ਜਾਂ ਵਜ਼ੀਰ ਰਾਜਾ ਨੂੰ ਆਖਦਾ ਹੈ । ੧੦

ਇਕ ਹਕੀਮ ਤੁਸੀਂ ਉਸ ਰਾਣੀ ਵਾਸਤੇ ਸੱਦੋ । ਇਲਾਜ । ਦੁਖ ਦੂਰ ਕਰੇਗਾ । ੧੧ ਰਾਣੀ ਦੀ ਨਬਜ਼ ਵਿਖਾਈ ਹੈ । ਵੈਦ ਸੁਖ ਦੇਣ ਵਾਲਾ ਵੇਖ ਕੇ ਬੋਲਿਆ ਹੈ । ੧੨

ਜੇਹੜਾ ਦੁਖ ਇਸ ਇਸਤ੍ਰੀ ਨੂੰ ਦੁਖਾ ਰਿਹਾ ਹੈ। ਓਹ ਦੁਖ ਮੈਂ ਤੁਹਾਨੂੰ ਆਖ ਨਹੀਂ ਸੱਕਦਾ ਹਾਂ। ਜੇਕਰ ਤੁਸੀਂ ਮੇਰੀ ਜਾਨ ਮਾਫ ਕਰ ਦਿਓ। ੧੩

ਇਸ ਲਈ ਕਾਮ ਦੇ ਰੋਗ ਨੇ ਇਸ ਨੂੰ ਫੜ ਲਿਆ ਹੈ । ਮੇਰੇ ਪਾਸੋਂ ਤਾਂ ਇਸ ਦਾ ਇਲਾਜ ਨਹੀਂ ਕੀਤਾ ਜਾਂਦਾ ਹੈ । ੧੪

ਇਹ ਇਸਤ੍ਰੀ ਕਾਮ ਰੂਪ ਸ਼ਰਾਬ ਦੀ ਮਸਤੀ ਨਾਲ ਭਰ ਗਈ ਹੈ। ੧੫

ਤਾਂ ਤੁਸੀਂ ਇਸਦਾ ਇਲਾਜ ਕਰਾ ਸਕਦੇ ਹੋ । ਪਹਿਲੇ ਤੁਸੀਂ ਮੇਰੇ ਹੱਥ ਉਤੇ ਬਚਨ ਦੇ ਦਿਓ ਭਾਵ ਪੱਕੀ ਗਲ ਕਰ ਲਓ । ੧੬

ਅਸਾਂ ਵੀ ਏਹੋ ਹੀ ਮਨ ਵਿਚ ਗਿਣ ਰੱਖੀ ਹੈ। ੧੭ ਫੇਰ ਇਸਤ੍ਰੀ ਦਾ ਇਲਾਜ ਕੀਤਾ। ੧੮ ਮੂਰਖ ਖਸਮ ਨੇ ਛਲ ਨਹੀਂ ਸਮਝਿਆ ਹੈ। ਪ੍ਰਗਟ ਹੀ ਅਪਣਾ ਸਿਰ ਮੁਨਾਇਆ ਹੈ। ੧੯

ਦੂਸਰੇ ਦਿਨ ਮਿਤ੍ਰ ਦੇ ਸਿਰ ਉਤੇ। ਰਾਜ ਸਿੰਘਾਸਣ ਉਤੇ ਬਹਾਕੇ ਉਸਦੇ ਸਿਰ ਉਤੇ ਛਤ੍ਰ ਫਿਰੌਂਦੀ ਹੈ। ੨੨

## ਚਰਿਤ੍ਰ ੨੯੩

ਚੰਦ ਨੇ ਚਾਨਣੀ ਉਸਤੋਂ ਲਈ ਹੈ ਭਾਵ ਬਹੁਤ ਸੁੰਦਰ ਹੈ। ੧

ਅਪਣੀ ਇਸਤ੍ਰੀ ਦੇ ਡਰ ਕਰਕੇ ਬਹੁਤ ਡਰਦਾ ਹੈ। ੨

ਇਸਤ੍ਰੀ ਜਿਸਨੂੰ ਮਾਰਿਆ ਚਾਹੁੰਦੀ ਹੈ ਮਾਰ ਘੱਤਦੀ ਹੈ। ਜਿਸਦੇ ਪ੍ਰਾਣ ਬਚੌਣਾ ਚਾਹੁੰਦੀ ਹੈ ਬਚਾ ਲੈਂਦੀ ਹੈ। ੩ ਪਰ ਰਾਜਾ ਅਪਣੀ ਇਸਤ੍ਰੀ ਦੇ ਡਰ ਕਰਕੇ ਡਰਦਾ ਹੈ ਇਸ ਲਈ ਵੇਸਵਾ ਨੂੰ ਨਹੀਂ ਬੁਲਾ ਸਕਦਾ ਹੈ। ੪
ਰਾਜਾ ਮੈਨੂੰ ਕੁਛ ਨ ਆਖੇ ਭਾਵ ਰਾਜੇ ਨੂੰ ਮੈਂ ਪਹਿਲਾਂ ਹੀ ਆਖ ਲਵਾਂ ਤੇ ਅਪਣੀ ਗਲਤੀ ਜੋ ਮੈਂ ਅਗੇ ਕਰਨੀ ਹੈ ਮਾਫ ਕਰਾ ਲਵਾਂ। ੫
ਰਾਤ ਨੂੰ ਜਦੋਂ ਉਸਦੇ ਪਾਸ ਓਥੇ ਮਹਿਲਾਂ ਵਿਚ ਰਾਜਾ ਆਇਆ। ਮੇਰੇ ਨਾਲੋਂ ਤੂੰ ਉਸ ਵੇਸਵਾ ਨੂੰ ਸੁੰਦਰ ਜਾਣਦਾ ਹੈ। ਹੇਰਾਜਾ ਜਿਸ ਨਾਲ ਤੂੰ ਪ੍ਰੀਤੀ ਕਰਦਾ ਹੈਂ। ੬
ਇਸ ਲਈ ਮੈਨੂੰ ਬੜਾ ਗੁੱਸਾ ਹੋਇਆ ਹੈ। ਹੇ ਰਾਜਾ ਤੂੰ ਵੇਸਵਾ ਦੇ ਘਰ ਕਿਉਂ ਗਿਆ ਹੈਂ (ਅਜੇ ਰਾਜਾ ਵੇਸਵਾ ਦੇ ਘਰ ਗਿਆ ਨਹੀਂ ਹੈ ਤੇ ਇਹ ਰਾਣੀ ਅਗੋਂ ਹੀ ਉਸਨੂੰ ਘੂਰਨ ਲਗ ਪਈ ਹੈ। ਇਹ ਜੇਹੜਾ ਤੂੰ ਮੇਰੇ ਨਾਲ ਬਿਭਚਾਰ ਕਰਦਾ ਹੈਂ ਸਮਝ ਲੈ ਅਪਣੀ ਭੈਣ ਨਾਲ ਬਿਭਚਾਰ ਕਰਦਾ ਹੈਂ ਭਾਵ ਮੈਂ ਤੇਰੀ ਭੈਣ ਹਾਂ (ਅਜ ਤੋਂ ਲੈਕੇ ਤੂੰ ਮੈਨੂੰ ਆਪਣੀ ਭੈਣ ਸਮਝ) ਨਹੀ ਤਾਂ ਤੂੰ ਮੇਰੇ ਨਾਲੋਂ ਪ੍ਰੀਤੀ ਛੱਡਦੇ। ੭
ਤੇਰੇ ਸਿਰ ਵਿਚ ਫੁਲ ਪਾ ਆਵਾਂਗੀ ਭਾਵ ਤੇਰੇ ਸਿਰ ਵਿਚ ਸੁਆਹ ਪਾਕੇ ਮਿਤ੍ਰ ਦੇ ਘਰ ਜਾਵਾਂਗੀ। ੮ ਹੇ ਰਾਜਾ ਵੇਸਵਾ ਦੇ ਘਰ ਜਾਣ ਤੋਂ ਪਹਿਲਾਂ ਮੈਨੂੰ ਇਹ ਲਿਖ ਦੇਹ ਕਿ ਤੂੰ ਵੀ ਬੇਸ਼ਕ ਜਿਸਦੇ ਘਰ ਜਾਣਾ ਚਾਹੇ ਚਲੀ ਜਾਹ ਜਾਂ ਜਿਸਨੂੰ ਬੁਲਾ ਲੈਣਾ ਚਾਹੇਂ ਘਰ ਵਿਚ ਬੁਲਾ ਲੈ ਤੇ ਘੱਟਾ ਛਾਣ ਲੈ। ੯
ਸ਼ਰਮ ਦਾ ਮਾਰਿਆ ਇਸਤ੍ਰੀ ਦੇ ਨੇਤ੍ਰਾਂ ਨਾਲ ਨੇਤ੍ਰ ਜੋੜ ਰਿਹਾ ਹੈ ਤੇ ਚੁਪ ਹੋ ਰਿਹਾ ਹੈ ਕੁਛ ਨਹੀਂ ਆਖ ਸਕਦਾ ਹੈ। ਇਸ ਮੇਰੀ ਇਸਤ੍ਰੀ ਨੇ ਕਿਸ ਪਾਸੋਂ ਜਾਂ ਇਸਤਰਾਂ ਭੇਤ ਵੇਖ ਲਿਆ ਹੈ। ੧੦
ਠਟ ਦੀ=ਠਟ ਲਈ ਹੈ। ਉਸ ਵੇਸਵਾ ਦੇ ਭਜਨ ਦਾ ਕੀ ਉਪਾ ਕਰੀਏ। ਮੇਰੇ ਪਾਸੋਂ ਵੇਸਵਾ ਛੱਡੀ ਤਾਂ ਨਹੀਂ ਜਾਂਦੀ ਹੈ। ੧੧
ਹੁਣ ਇਹ ਗੱਲ ਰਾਣੀ ਤਕ ਚਲੀ ਤਾਂ ਗਈ ਹੈ ਜਾਂ ਸਮਝੋ ਕਿ ਰਾਣੀ ਤਾਂ ਮੈਥੋਂ ਗਈ ਹੈ। ਸਹੀ=ਵੇਖ ਲਈ ਹੈ ਭਾਵ ਇਸਨੇ ਮੇਰੀ ਪ੍ਰੀਤੀ ਵੇਸਵਾ ਨਾਲ ਵੇਖ ਲਈ ਹੈ। ਉਸਨੂੰ ਭਜਨ ਨਾਲ ਇਸਤ੍ਰੀ ਮੇਰੇ ਪਾਸੋਂ ਚਲੀ ਜਾਣੀ ਹੈ ਜਾਂ ਚਲੀ ਹੀ ਗਈ ਹੈ। ੧੨
ਮੁੜਕੇ ਫੇਰ ਪਤੀ ਆਇਆ ਹੈ ਤੇ ਫੇਰ ਉਸਨੂੰ ਸਾਫ ਅੱਖਰਾਂ ਵਿਚ ਹੀ ਸਾਰੀ ਗਲ ਆਖਦੀ ਹੈ। ੧੩ ਹੇ ਪਤੀ ਹੁਣ ਤੂੰ ਬੀਰਜ ਤੋਂ ਬਿਨਾ ਨਮਰਦ ਹੋਗਏ ਹੋ। ਇਸ ਲਈ ਹੁਣ ਸਾਡੇ ਘਰ ਵਿਚ ਪੁਤ੍ਰ ਨਹੀ ਹੋਣਾ ਹੈ। ਜਦੋਂ ਤੇਰੀ ਇਸਤ੍ਰੀ ਨੂੰ ਕੋਈ ਹੋਰ ਲੋਕ ਪਰਜਾ ਦੇ ਆਦਮੀ ਆਣਕੇ ਭਜਣਗੇ ਤਾਂ ਤੇਰੇ ਘਰ ਜਰੂਰ ਪੁਤ੍ਰ ਹੋਵੇਗਾ। ੧੪ ਆਪ ਵੇਸਵਾ ਦੇ ਘਰ ਜਾਣਾ ਕੀਤਾ ਹੈ। ੧੫
ਇਸਤ੍ਰੀ ਵੀ ਜਿਸਨੂੰ ਚਾਹੁੰਦੀ ਹੈ ਘਰ ਵਿਚ ਬੁਲਾ ਲੈਂਦੀ ਹੈ। ੧੬
ਰਾਣੀ ਨੇ ਵੇਸਵਾ ਨੂੰ ਆਪ ਬੁਲਾਇਆ ਹੈ। ਇਹ ਛਲ ਕਰਕੇ ਵੇਸਵਾ ਦੀ ਰਾਹੀਂ ਰਾਜਾ ਪਾਸੋਂ ਵੀ ਇਹ ਫੇਰ ਲਿਖਵਾ ਲਿਆ ਹੈ ਕਿ ਮੈਂ ਖੁਲੀ ਤਰਾਂ ਜਿਸ ਨਾਲ

ਚਾਹਾਂ ਘੱਟਾ ਛਾਣਾਂ। ੧੭

## ਚਰਿੱਤ੍ਰ ੨੯੪

ਉਸ ਇਸਤ੍ਰੀ ਤੋਂ ਹੀ ਜਗਤ ਵਿਚ ਚਾਨਣ ਹੋਇਆ ਹੈ। ੧
ਬ੍ਰਹਮਾ ਨੇ। ਦੂਸਰੇ ਨੂੰ ਨਹੀਂ ਦਿੱਤਾ। ਬਣਿਆਂ ਤਣਿਆਂ ਹੋਇਆ। ਰਾਣੀ ਨਾਲੋਂ ਬਹੁਤ ਸੁੰਦਰ। ੨ ਇਸਤ੍ਰੀ ਦੇ ਸਰੀਰ ਨੂੰ ਕਾਮ ਨੇ ਤੀਰ ਮਾਰਿਆ। ੩
ਇਕ ਪਿਆਰੀ ਗੋਲੀ ਘਲਕੇ ਉਸਨੂੰ ਆਪਣੇ ਘਰ ਸਦਾਇਆ ਹੈ। ੪
ਰਾਣੀ ਨੂੰ ਮਿਤ੍ਰ ਬਹੁਤ ਹੀ ਚੰਗਾ ਲੱਗਾ। ਰਾਣੀ ਨੇ ਇੱਕੁਰ ਦਾ ਉਸਨੂੰ ਗਿਆਨ ਦਸਿਆ। ਆਖਿਆ। ਕਿ ਜਿਥੇ ਬਹੁਤ ਵੱਡੀ ਉਜਾੜ ਹੈ। ੫
ਰੁਖ ਹੇਠਾਂ। ੬ ਬਚਨ ਮੰਨ ਲਏ। ਫਕੀਰ ਦਾ ਭੇਖ ਧਾਰਿਆ। ਤਰ=ਹੇਠਾਂ। ਮਾਰ=ਲਾਇਆ ਭਾਵ ਆਸਨ ਵਛਾਇਆ ਹੈ। ੭
ਮੈਂ ਸੁਤੀ ਪਈ ਸੀ ਅੱਜ ਮੈਨੂੰ ਇਕ ਸੁਫਨਾ ਆਇਆ ਹੈ। ਪੈਰ ਦੇ ਨਾਲ ਹਿਲਾਕੇ ਉਸਨੇ ਮੈਨੂੰ ਜਗਾਇਆ ਹੈ। ੮
ਹੇ ਰਾਜਾ ਜੀ ਮੈਂ ਤੁਹਾਨੂੰ ਸੱਚ ਆਖਦੀ ਹਾਂ। ਮੇਰੀ ਤੁਸੀ ਇਕ ਗਲ ਮਨ ਵਿਚ ਰਖੋ। ਮੂਨਾ=ਮੂਨੀ। ੯ ਹੇ ਰਾਜਾ ਜੀ ਤੇਰੇ ਸਮੇਤ ਮੈਂ ਉਸਨੂੰ ਜਾਕੇ ਵੇਖਾਂ ਤੇ ਲਿਆਵਾਂ। ੧੨ ਵਰ੍ਹੇ ਤਕ ਉਸਦੇ ਨਾਲ ਸੁੱਤੀ ਰਹਾਂ। ਸ਼ਕ ਤੋਂ ਬਿਨਾ ਇਹ ਗਲ ਸਮਝਕੇ ਕਿ ਸਾਡੇ ਘਰ ਜ਼ਰੂਰ ਪੁਤ੍ਰ ਹੋਵੇਗਾ। ੧੦
ਉਸਦਾ ਕਿਤੇ ਕਦੀ ਵੀ ਬੀਰਜ ਨਹੀਂ ਨਿਕਲਿਆ ਹੈ। ਰੰਭਾ ਆਦਕ ਸੁੰਦਰ ਇਸਤ੍ਰੀਆਂ ਵੀ ਖਪਕੇ ਹਾਰ ਗਈਆਂ ਹਨ। ਰਿਖੀ ਵਰਤ ਧਾਰੀ ਆਪਣੇ ਵਰਤ ਤੋਂ ਨਹੀਂ ਟਲਿਆ ਹੈ। ੧੧ ਆਓ ਤੂੰ ਤੇ ਮੈਂ ਦੋਵੇਂ ਓਥੇ ਜਾਈਏ। ਮੂਨੀ ਨੂੰ। ਪੈਰੀਂ ਪੈਕੇ। ੧੨ ਵਰ੍ਹੇ ਉਸਨੂੰ ਮੇਰੇ ਨਾਲ ਸੁਆਓ। ੧੨
ਜਿਸ ਜੰਗਲ ਵਿਚ ਰੁੱਖ ਅਕਾਸ਼ ਨਾਲ ਛੂਹ ਰਹੇ ਹਨ। ਓਹ ਰੁਖ ਬੜੇ ਡਰੌਣੇ ਹਨ ਆਖੇ ਨਹੀਂ ਜਾਂਦੇ ਹਨ ਜਾਂ ਸੰਘਣੇ ਤੇ ਡਰੌਣੇ ਹਨ ਜਾਂ ਡਰੌਣੇ ਤੋ ਡਰੌਣੇ ਹਨ। ੧੪
ਅੱਜ ਅਸਾਂ ਸਚ ਅੱਖਾਂ ਨਾਲ ਵੇਖ ਲਿਆ ਹੈ। ੧੫
ਅੱਖਾਂ ਨਹੀਂ ਉਘਾੜਦਾ ਹੈ। ਰਾਜਾ ਸੀਸ ਨੂੰ ਹਿਲਾਂਦਾ ਹੈ ਕਿ ਦੇਖੋ ਇਹ ਕਿੱਡਾ ਭਾਰਾ ਮੂਨੀ ਹੈ। ੧੬ ਰਾਜੇ ਨੂੰ ਆਖਿਆ ਕਿ ਤੂੰ ਏਥੇ ਕਿਸ ਵਾਸਤੇ ਆਇਆ ਹੈਂ। ੧੭ ਜੰਗਲ ਦੇ ਰਹਿਣ ਵਾਲੇ। ਕਿਸ ਥਾਂ ਵੱਸਦੇ ਹਨ। ਅਸੀਂ ਬੌਰੇ ਹਾਂ ਪ੍ਰਮੇਸਰ ਦੇ ਰਸ ਵਿਚ ਰਚੇ ਰਹਿੰਦੇ ਹਾਂ। ੧੮
ਇਹ ਪਦਾਰਥ ਸਾਡੇ ਕਿਸ ਕੰਮ ਹਨ। ਹੇ ਰਾਜਾ ਜੋ ਤੂੰ ਸਾਨੂੰ ਲਿਆਕੇ ਵਿਖਾਂਦਾ ਹੈ। ੧੯
ਰਾਜਾ ਆਖਦਾ ਹੈ ਕਿਰਪਾ ਕਰਕੇ ਰਾਜ ਘਰ ਵਿਚ ਚਲੋ। ਪਾਪਾਂ ਨੂੰ ਦੂਰ ਕਰੋ। ਫੇਰ ਜੰਗਲ ਦਾ ਰਸਤਾ ਫੜ ਲੈਣਾਂ। ੨੦
ਤਰਲੇ ਕੀਤੇ। ੨੧ ਤੁਹਾਡਾ ਪਤਾ ਸਾਨੂੰ ਸ਼ਿਵਜੀ ਨੇ ਆਪ ਦਸਿਆ

ਹੈ । ਸਾਨੂੰ ਸੁਤਿਆਂ ਨੂੰ ਜਗਾ ਕੇ ਏਥੇ ਘੱਲਿਆ ਹੈ । ਰਾਜੇ ਨੇ ਆਖਿਆ ਹੈ ਇਸ ਲਈ ਤੁਸੀਂ ਜੇ ਸਾਡਾ ਆਖਿਆ ਨਹੀਂ ਮੰਨ ਦੇ ਤਾਂ ਸ਼ਿਵਜੀ ਮਹਾਰਾਜ ਦਾ ਆਖਿਆ ਤਾਂ ਜਰੂਰ ਮੰਨੋ । ੨੨

ਫੇਰ ਮੁਨੀ ਨੇ ਰਾਜੇ ਨਾਲ ਘਰ ਜਾਣ ਦੀ ਗੱਲ ਮੰਨ ਲਈ ਹੈ। ਰਾਜੇ ਨਾਲ ਤੁਰ ਪਿਆ ਘਰ ਵਿਚ ਪੈਰ ਆ ਪਾਇਆ ਹੈ। ੨੩

ਇਹ ਤਾਂ ਇਹਨਾਂ ਗ੍ਰਹਸਤੀਆਂ ਦੇ ਸਾਜ ਭਾਵ ਖਾਣੇ ਹਨ ਸਾਡੇ ਇਹ ਕਿਸ ਕੰਮ ਹਨ ਅਸੀਂ ਨਹੀਂ ਇਹ ਚੰਗੇ ੨ ਖਾਣੇ ਖਾਂਦੇ । ੨੪

ਅਸੀਂ ਤਾਂ ਇਸਤ੍ਰੀਆਂ ਨਾਲ ਅੱਖਾਂ ਵੀ ਨਹੀਂ ਜੋੜਦੇ ਹਾਂ ਅਤੇ ਇਹਨਾਂ ਰਸਾਂ ਕਸਾਂ ਭਾਵ ਸੁਵਾਦੀ ਖਾਣਿਆਂ ਨੂੰ ਕਦੀ ਵੀ ਨਹੀਂ ਖਾਂਦੇ ਹਾਂ। ੨੫

ਤਦੋਂ ਰਾਜੇ ਨੇ ਉਸ ਨੂੰ ਸੱਚਾ ਮੁਨੀ ਮੰਨਿਆਂ ਹੈ। ਰਾਤ ਨੂੰ ਆਪ ਰਾਜੇ ਨੇ ਅਪਣੀ ਇਸਤ੍ਰੀ ਦੇ ਨਾਲ ਸਵਾਇਆ ਹੈ ਮੂਰਖ ਨੇ ਛਲ ਨਹੀਂ ਸਮਝਿਆ ਹੈ। ੨੬

ਮੂਰਖ ਨੇ ਅਪਣੇ ਹਥੀਂ ਸੇਜ ਵਿਛਾਈ ਹੈ । ਉਸ ਨੂੰ ਆਪਣੀ ਇਸਤਰੀ ਦੇ ਨਾਲ ਸਵਾਂਦਾ ਹੈ । ੨੭

ਜਦੋਂ ਇਸਤਰੀ ਜਾਣਦੀ ਹੈ ਕਿ ਹੁਣ ਮੇਰਾ ਪਤੀ ਨਹੀਂ ਵੇਖਦਾ ਹੈ। ਖੁਆਰੀ=ਖੁਆਂਦੀ ਹੈ । ੨੮

ਕ੍ਰਿਯਾ=ਉਲਟੀ ਛਲ ਦੀ ਕ੍ਰਿਯਾ=ਕਾਰ। ਅਪਣੇ ਉਤੇ ਤੁਲਾਈ ਪਾ ਲਈ ਹੈ । ਰਾਜਾ ਉਤੇ ਬਹਿਕੇ ਮੁਕੀਆਂ ਸਹਿਜੇ ੨ ਲਾਂਦਾ ਹੈ ਭਾਵ ਮੁਠੀਆਂ ਭਰਦਾ ਹੈ । ਓਹ ਰਿਖੀ ਅੰਦਰ ਭਾਵ ਹੇਠਾਂ ਰਾਣੀ ਨਾਲ ਘੱਟਾ ਛਾਣਦਾ ਹੈ। ੨੯

ਪਾਵਦ=ਪੈਰ ਵਾਲੇ ਪਾਸੇ ਬਹਿਕੇ ਮੁਕੀਆਂ ਮਾਰਦਾ ਹੈ। ੩੦

ਪਤੀ ਨੂੰ ਛਲਿਆ ਹੈ । ਰਾਜੇ ਦੇ ਵੇਖਦਿਆਂ ਰਿਖੀ ਨੇ ਇਸਤਰੀ ਨੂੰ ਗੌਣ ਕੀਤਾ ਹੈ । ਇਸਤਰੀ ਤੋਂ ਸਿਰ ਮੁਨਾ ਲਿਆ ਹੈ । ੩੧

## ਚਰਿਤ੍ਰ ੨੯੫

ਨਰਵਰ=ਆਦਮੀਆਂ ਵਿਚ ਚੰਗਾ, ਸ੍ਰੇਸ਼ਟ । ਸਰਬਰ=ਬਰਾਬਰ, ਦਾਰ=ਇਸਤਰੀ। ਦੇਵਤਿਆਂ ਦੈਂਤਾਂ ਦੀਆਂ ਧੀਆਂ ਉਸਦੇ ਬਰਾਬਰ ਸੁੰਦਰ ਨਹੀਂ ਸਨ। ੧

ਉਸਦੀ ਸੁੰਦਰਤਾ ਕਹਿਣ ਵਿਚ ਨਹੀਂ ਔਂਦੀ ਸੀ। ਉਸ ਇਸਤ੍ਰੀ ਨੂੰ ਵੇਖਕੇ ਕਾਮ ਵੀ ਲਲਚ ਜਾਂਦਾ ਸੀ। ਜੁਆਨੀ ਦੀ ਸੋਭਾ ਉਸਨੇ ਬਹੁਤ ਹੀ ਧਰੀ ਹੋਈ ਸੀ। ਕਾਮ ਰੂਪ ਸੁਨਿਆਰੇ ਨੇ ਮਾਨੋ ਸੱਚੇ ਵਿਚ ਭਰੀ=ਢਾਲੀ ਹੋਈ ਸੀ। ੨

ਮਾਨੋ ਓਹ ਸ਼ੋਭਾ ਦਾ ਹੀ ਜੰਮਿਆਂ ਹੋਇਆ ਸੀ । ਜਿਕੁਰ ਦਾ ਰਾਣੀ ਦੇ ਪੁਤ ਦਾ ਰੂਪ ਸੀ । ੪

ਲੱਜਿਆ ਦੇ ਸਾਜ ਨੂੰ ਛੱਡਕੇ। ਨਹੀਂ ਤਾਂ ਛੁਰੀ ਮਾਰਕੇ ਮਰ ਜਾਈਏ। ੫

ਇਕ ਦਿਨ ਉਸਦੇ ਖਸਮ ਨੇ ਉਸ ਨੂੰ ਵੇਖ ਲਿਆ। ੬

ਤੂੰ ਕਿਸ ਵਾਸਤੇ ਏਥੇ ਆਈ ਹੈਂ। ਦਸ ਖਾਂ ਤੂੰ ਅੱਖਾਂ ਲਾਕੇ ਕਿਸ ਨੂੰ ਵੇਖਦੀ ਪਈ ਹੈਂ। ੭

ਜਿਕੁਰ ਦਾ ਤੇਰਾ ਪੁਤ ਸੁਰਗ ਨੂੰ ਚਲਿਆ ਗਿਆ ਹੈ। ਓਹੋ ਹੀ ਮਾਨੋ ਦੂਸਰਾ ਰੂਪ ਧਰਕੇ ਏਥੇ ਆ ਗਿਆ ਹੈ। ਇਸ ਮੁੰਡੇ ਨੂੰ ਤੂੰ ਸੱਦਕੇ ਮੇਰੇ ਪਾਸ ਮੰਜੇ ਉਤੇ ਸੁਆਇਆ ਕਰ। ੮

ਰਾਜੇ ਨੇ ਫੇਰ ਉਸ ਇਸਤਰੀ ਅਪਣੀ ਦਾ ਆਪ ਹੀ ਭਰਵਾ=ਦਲ-ਪੁਣਾ ਆਪ ਕੀਤਾ ਹੈ। ੯

ਦੱਲ ਪੁਣੇ ਦੀ ਕਾਰ ਨੂੰ ਆਪ ਕੀਤਾ ਹੈ। ਚਾਰੁ=ਸੁੰਦਰ। ਉਸਦੀ ਇਸਤ੍ਰੀ ਦੂਤੀ ਘੱਲਣ ਤੋਂ ਬਚ ਗਈ ਹੈ। ਅਪਣੇ ਰਾਜੇ ਦੀ ਹੀ ਦੂਤੀ ਬਣਾ ਰੱਖੀ ਹੈ। ੧੦

ਰਾਣੀ ਉਸ ਮੁੰਡੇ ਨੂੰ ਅਪਣੇ ਮੰਜੇ ਦੇ ਪਾਸ ਸੁਆਂਦੀ ਹੈ। ਆਖਦੀ ਹੈ ਕਿ ਇਹ ਮੁੰਡਾ ਮੇਰੇ ਪੁਤ ਵਰਗਾ ਹੈ। ੧੧

ਜੇ ਕੋਈ ਹੋਰ ਘਰ ਦੀ ਗੋਲੀ ਆਦਕ ਇਸਤਰੀ ਉਸ ਨੂੰ ਕੁਛ ਮਾੜਾ ਅੰਨ ਲਿਆਕੇ ਖੁਆਂਦੀ ਹੈ। ਤਾਂ ਰਾਣੀ ਉਸ ਨੂੰ ਝਿੜਕਕੇ ਪਰੇ ਕਰ ਦੇਂਦੀ ਹੈ। ਖਵਾਰਾ=ਖੁਆਇਆ। ੧੨

ਰਾਜਾ ਹੰਕਾਰੀ ਵੀ ਸੁੱਤਾ ਪਿਆ ਜਾਗ ਉਠਿਆ ਹੈ। ਧਿਰਕਾਰ ੨ ਬਚਨ ਆਖਕੇ ਰਾਜੇ ਨੇ ਇਸਤ੍ਰੀ ਨੂੰ ਗੁਸੇ ਨਾਲ ਆਖਿਆ ਹੈ। ੧੫

ਇਸਤਰੀ ਉਸ ਸਮੇਂ ਛੇਤੀ ਨਾਲ ਬੋਲੀ ਹੈ ਕਿ ਮੈਂ ਤਾਂ ਇਸਨੂੰ ਪੁਤ ਸਮਝਦੀ ਹਾਂ ਮੇਰਾ ਮਨ ਠੰਢਾ ਨਹੀ ਹੁੰਦਾ ਕਿ ਜਿਤਨਾਂ ਚਿਰ ਮੈਂ ਇਸ ਨੂੰ ਚੁੰਮ ਨ ਲਵਾਂ। ਮੈਂ ਇਸ ਨੂੰ ਪੁਤ ਕਰਕੇ ਘਰ ਵਿਚ ਰੱਖਿਆ ਹੋਇਆ ਹੈ, ਮੇਰਾ ਇਸ ਨਾਲ ਬੜਾ ਪਿਆਰ ਹੈ। ਮਾਨੋ ਇਹ ਤਾਂ ਮੇਰੇ ਪੁਤ ਦੀ ਹੀ ਸ਼ਕਲ ਹੈ। ੧੬

ਰਾਜੇ ਨੇ ਇਹ ਗਲ ਸੱਚ ਸਮਝੀ। ਧਾਈ=ਦੌੜੀ। ਜੇਹੜਾ ਰਾਜੇ ਨੂੰ ਗੁੱਸਾ ਵਧਿਆ ਹੋਇਆ ਸੀ ਓਹ ਛੱਡ ਦਿੱਤਾ ਹੈ। ੧੭

ਇਸਤ੍ਰੀ ਨੇ ਇਸ ਛਲ ਨਾਲ ਬੰਗਸਰਾਇ ਮੁੰਡੇ ਜਾਂ ਰਾਜੇ ਨੂੰ ਅਪਣੇ ਘਰ ਵਿਚ ਰੱਖਿਆ ਹੈ। ਦਿਨੇ ਤਾਂ ਉਸ ਨੂੰ ਪੁਤ੍ਰ ਆਖਦੀ ਹੈ ਅਤੇ ਰਾਤ ਨੂੰ ਇਸਤਰੀ ਉਸ ਨਾਲ ਘੱਟਾ ਛਾਣਦੀ ਹੈ। ੧੮

## ਚਰਿਤ੍ਰ ੨੯੬

ਬੰਗਸ ਸੈਣ ਬੰਗਸ ਦੇਸ ਦਾ ਰਾਜਾ ਸੀ। ਜਿਸਦਾ ਘਰ ਸਭ ਵਸਤੂਆਂ ਨਾਲ ਭਰਿਆ ਹੋਇਆ ਸੀ। ਜਾਂ ਜਿਸਦੇ ਘਰ ਸਭ ਵਸਤੂਆਂ ਭਰੀਆਂ ਪਈਆਂ ਸਨ। ਤਿੰਨਾਂ ਲੋਕਾਂ ਦੀਆਂ ਇਸਤ੍ਰੀਆਂ ਜਿਸਨੂੰ ਵੇਖਕੇ ਗੁਸੇ ਭਾਵ ਖਿੜਦੀਆਂ ਸਨ। ੧

ਸ਼ਾਹੂਕਾਰ ਦੀ ਧੀ। ਕਾਮ ਦੀ ਇਸਤਰੀ ਰਤੀ ਵੀ। ੨

ਹਜਾਰਾਂ ਊਠ ਮੋਤੀਆਂ ਦੇ ਲੱਦੇ ਹੋਇ ਸਨ। ਜੇਹੜਾ ਵੇਖਦਾ ਸੀ ਓਹੋ

ਹੀ ਰੀਝਕੇ ਰਹਿੰਦਾ ਸੀ। ੩
ਉਸਨੂੰ ਘਰ ਬੁਲਾਕੇ ਉਸ ਦਾ ਪ੍ਰਸ਼ਾਦ ਤਿਆਰ ਕੀਤਾ। ਹੇ ਭਰਾਓ ਇਹ ਮੇਰਾ ਭਰਾ ਉਸ ਥਾਂ ਤੋਂ ਆਇਆ ਹੈ ਇਹ ਉਡਾ ਦਿਤਾ ਹੈ ਭਾਵ ਮਸ਼ਹੂਰ ਕੀਤਾ ਹੈ। ੪
ਤਰਾਂ ੨ ਦੇ ਅਮਲ ਛਾਣ ਬਣਾਕੇ ਆਂਦੇ ਹਨ। ਸੋਨੇ ਦੇ ਭਾਂਡਿਆਂ ਵਿਚ ਪਾਣੀ ਭਰਕੇ ਰਖਿਆ ਹੈ ਤੇ ਸੋਨੇ ਦੇ ਥਾਲਾਂ ਵਿਚ ਅੰਨ ਪਰੋਸ ਰਖਿਆ ਹੈ। ਸਤ ਵਾਰੀ ਫੁਲਾਂ ਤੋਂ ਸ਼ਰਾਬ ਕੱਢਕੇ ਆਂਦੀ ਹੈ। ੫
ਸੁੱਖਾ ਪੀਕੇ। ਜਦੋਂ ਰਸ ਵਤ=ਵਾਲੇ ਜਾਂ ਰਸ ਕਰਕੇ ਮਸਤ ਹੋ ਗਏ ਤਾਂ ਇਸਤਰੀ ਨੇ ਇੱਕੁਰ ਕੀਤਾ। ੬
ਅਸੀਂ ਕਾਮ ਦਾ ਦੁਖ ਨਾਸ ਕਰੀਏ। ਕੀ ਤੂੰ ਮਨ ਵਿਚ ਹੈਰਾਨ ਹੋ ਰਿਹਾ ਹੈ। ਇਸਤਰੀ ਨੇ ਇੱਕੁਰ ਆਖਿਆ ਹੈ। ੭
ਮੰਗਲਾ ਇਸਤਰੀ ਬੜੀ ਸ਼ਰਮਿੰਦੀ ਹੋਈ। ਬੜਾ ਗੁੱਸਾ ਕੀਤਾ ਤੇ ਪਰੇਮ ਭੁਲਾ ਦਿੱਤਾ। ਅੱਧੋ ਅੱਧੀ ਉਸਨੂੰ ਚੀਰ ਘੱਤਿਆ। ੮
ਇਸ ਪਾਪਣਿ ਇਸਤਰੀ ਨੇ ਬੜਾ ਭੈਆਨਕ ਪਾਪ ਕੀਤਾ ਹੈ। ਇਸ ਆਦਮੀ ਨੂੰ ਮਸਤ ਹਾਥੀ ਨੇ ਚੀਰ ਸੁਟਿਆ ਹੈ। ਦੇਖੋ ਓਇ ਲੋਕੋ ਕਿੱਡਾ ਹਨੇਰ ਆਇਆ ਹੈ। ਕਿਸੇ ਆਦਮੀ ਨੇ ਵੀ ਆਕੇ ਕਰੀ=ਹਾਥੀ ਨੂੰ ਨਹੀਂ ਹਟਾਇਆ ਹੈ। ੯
ਇਸਤ੍ਰੀ ਉਸ ਦੇ ਧਨ ਦੀ ਵਾਰਸ ਆਪ ਬਣ ਬੈਠੀ ਹੈ। ਉਸ ਨੂੰ ਜੀਅ ਤੋਂ ਮਾਰ ਕੇ ਉਸ ਦੀ ਸਾਰੀ ਮਾਤ੍ਰਾ=ਦੌਲਤ ਆਪ ਸਾਂਭ ਲਈ ਹੈ। ਉਸ ਨੇ ਘੱਟਾ ਨਹੀਂ ਛਾਣਿਆਂ ਸੀ ਇਸ ਲਈ ਉਸ ਨੂੰ ਮਾਰਿਆ ਹੈ। ੧੦
ਜੇਹੜਾ ਨਹੀਂ ਰਮਿਆ ਸੀ ਉਸ ਇਸਤਰੀ ਦੇ ਨਾਲ। (ਇਹ ਪੰਗਤੀ ਪਿਛੇ ਵੀ ਤਿੰਨ ਜਗਾ ਆ ਚੁਕੀ ਹੈ)। ੧੧

## ਚਰਿਤ੍ਰ ੨੯੭

ਬਿਜੈ ਸੂਰ=ਜਾਤੀ ਸੀ ਖੱਤਰੀ ਦੀ। ਸਿਧ ਪਾਲ=ਨਾਮ ਸੀ। ਦਿਲੀ ਦੇ ਰਾਜੇ ਸੰਮਸ ਦੀਨ ਦਾ ਦੀਵਾਨ ਸੀ। ੧
ਦੀਵਾਨ ਦੇ ਦੋ ਪੁਤਰ ਤੇ ਇਕ ਧੀ ਸੀ। ੨
ਸਾਰੇ ਦੇਸ ਕਈ ਤਰਾਂ ਦੇ ਜਿਸ ਦੀ ਈਨ ਮੰਨਦੇ ਸਨ। ਦਿੱਲੀ ਦੇ ਪਾਤਸ਼ਾਹ ਨੇ ਸ਼ਿਕਾਰ ਜਾਂਦਿਆਂ ਰਸਤੇ ਵਿਚ ਕੀ ਵੇਖਿਆ। ਇਕ ਸ਼ੇਰਨੀ ਉਸ ਸਮੇਂ ਬਾਰਾ=ਬੱਚਾ ਜੰਮ ਦੀ ਪਈ ਸੀ। ੩
ਜਾਂਦਿਆਂ ੨ ਉਸ ਨੇ ਸ਼ੇਰਨੀ ਨੂੰ ਵੇਖਿਆ। ਦੀਵਾਨ ਨਾਲ ਸੀ। ਹੋਰ ਬਹੁਤੀ ਚਾਰ ਤਰਾਂ ਦੀ ਫੌਜ ਵੀ ਨਾਲ ਸੀ। ੪
ਦਿੱਲੀ ਦੇ ਪਾਤਸ਼ਾਹ ਨੇ ਉਸ ਸ਼ੇਰਨੀ ਉਤੇ ਕਰੀ=ਹਾਥੀ ਝੁਕਾਇਆ ਭਾਵ ਉਸ

ਵਲ ਪ੍ਰੇਰਿਆ ਹੈ ਉਸ ਸ਼ੇਰਨੀ ਨੂੰ ਬੱਚਾ ਜੰਮਦੀ ਨੂੰ ਮਾਰਨਾ ਚਾਹਿਆ ਹੈ । ਉਸ ਸਮੇਂ ਸ਼ੇਰਨੀ ਤੋਂ ਸ਼ੇਰ ਜਨਮ ਲੈ ਰਿਹਾ ਸੀ । ਅੱਧਾ ਬੱਚਾ ਅਜੇ ਮਾਂ ਦੀ ਕੁਖ ਵਿਚ ਹੀ ਸੀ । ਉਸ ਸ਼ੇਰ ਬੱਚੇ ਨੇ ਜੋ ਜਨਮ ਲੈ ਰਿਹਾ ਸੀ ਜੇਹੜਾ ਅਜੇ ਅੱਧਾ ਹੀ ਬਾਹਰ ਨਿਕਲਿਆ ਸੀ ਉਸ ਅੱਧੇ ਨੇ ਹੀ ਹਾਥੀ ਦੇ ਮੱਥੇ ਉਤੇ ਪੰਜਾ ਮਾਰਨਾ ਕੀਤਾ ਹੈ । ਦੂਸਰਾ ਅਰਥ—ਅਜੇ ਅੱਧਾ ਬੱਚਾ ਸ਼ੇਰਨੀ ਨੇ ਜੰਮਿਆਂ ਹੈ ਭਾਵ ਐਸ ਸਮੇਂ ਅਜੇ ਸ਼ੇਰਨੀ ਬੜੇ ਦੁਖ ਵਿਚ ਹੈ ਪਰਸੂਤ ਦਾ ਬੜਾ ਦੁਖ ਹੁੰਦਾ ਹੈ ਪਰ ਫੇਰ ਵੀ ਹਾਥੀ ਨੂੰ ਮਾਰਨ ਵਲੋਂ ਨਹੀਂ ਹਟੀ ਹੈ । ੫

ਓਥੇ ਇਕ ਕਵੀਸ਼ਰ ਨੇ ਇੱਕੁਰ ਦਾ ਇਹ ਤਮਾਸ਼ਾ ਵੇਖਿਆ। ਬਾਦਸ਼ਾਹ ਨੂੰ ਸੁਣਾ ਕੇ ਇਹ ਇਕ ਦੋਹਰਾ ਉਚਾਰਿਆ । ਵਜੀਰ ਜਾਂ ਦਸਮ ਗ੍ਰੰਥ ਦਾ ਕਰਤਾ ਆਖਦਾ ਹੈ ਹੇ ਪਿਆਰੇ ਸੁਣੋ ਓਹ ਦੋਹਰਾ ਮੈਂ ਤੁਹਾਨੂੰ ਸੁਣਾਂਦਾ ਹਾਂ । ਓਹ ਦੋਹਰਾ ਉਸ ਪਾਤਸ਼ਾਹ ਨੇ ਮਨ ਤੋਂ ਨਹੀਂ ਟਾਲਿਆ ਭਾਵ ਭੁਲਾਇਆ ਹੈ । ੬

**ਸਿੰਘ ਸਾਪ ਅਰ ਪਦਮਨੀ ਇਨਕਾ ਇਹੈ ਸੁਭਾਉ॥**
**ਜ੍ਯੋਂ ਜ੍ਯੋਂ ਦੁਖ ਗਾਢੋ ਪਰੈ ਤ੍ਯੋਂ ਤ੍ਯੋਂ ਆਗੇ ਪਾਉ॥**

ਸ਼ੇਰ ਅਤੇ ਸੂਰਮਾ ਜੰਗ ਆਦਿਕ ਦੇ ਦੁਖ ਸਮੇਂ ਅੱਗੇ ਹੀ ਅਗੇ ਹੁੰਦੇ ਹਨ ਪੈਰ ਪਿਛਾਹਾਂ ਨਹੀਂ ਕਰਦੇ ਹਨ ਇੱਕੁਰ ਹੀ ਪਦਮਨੀ ਇਸਤ੍ਰੀ ਪਤੀ ਦੇ ਮਿਲਾਪ ਸਮੇ ਬੜੀ ਅਨੰਦ ਹੁੰਦੀ ਹੈ ਇਹਨਾਂ ਤਿੰਨਾਂ ਦਾ ਇਕ ਸੁਭਾਉ ਹੈ। ਇਹ ਵੱਡੇ ਦੁਖ ਵੇਲੇ ਅਗੇ ਹੁੰਦੇ ਹਨ ਇਹ ਇਸਤਰੀ ਬਹੁਤ ਘੱਟਾ ਛਾਨਣ ਤੇ ਸਗੋਂ ਬਹੁਤ ਪ੍ਰਸੰਨ ਹੁੰਦੀ ਹੈ । ੭

ਕਵੀਸ਼ਰ । ਕੰਨੀ ਸੁਣਿਆਂ। ਦੀਵਾਨ ਨੂੰ ਬੁਲਾ ਘਲਿਆ । ੮

ਇੱਕੁਰ ਮਾਲਕ ਨੇ ਆਖਿਆ । ਤੂੰ ਮੇਰਾ ਸਿਆਣਾ ਵਜੀਰ ਹੈ । ੯

ਸਾਰੀ ਫੌਜ ਦੇਕੇ ਮੈਨੂੰ ਸੰਗਲਾਦੀਪ ਘੱਲ । ੧੦

ਜੰਗ ਕਰਕੇ ਓਥੋਂ ਪਦਮਨੀ ਲਿਆਵਾਂਗਾ । ੧੧

ਏਸੇ ਕਚੈਹਰੀ ਭਾਵ ਪਾਤਸ਼ਾਹ ਦੇ ਪਾਸ ਇਕ ਵੈਰੀ ਏਸੇ ਵਜ਼ੀਰ ਦਾ ਸੀ। ਇਸ ਦੇ ਘਰ ਦਾ ਬਾਦਸ਼ਾਹ ਨੂੰ ਉਸ ਨੇ ਸਾਰਾ ਭੇਤ ਦਸਿਆ ਕਿ ਇਸ ਤੇਰੇ ਵਜ਼ੀਰ ਦੇ ਘਰ ਹੀ ਪਦਮਣੀ ਧੀ ਹੈ । ੧੨

ਘਰ। ਧੀ। ਬਰਾਬਰ । ਮਨੁਖ ਘੱਲ ਕੇ ਮੰਗਾ ਕੇ ਉਸ ਨੂੰ ਵੇਖ ਲੌ । ਜੇ ਓਹ ਪਦਮਨੀ ਵਰਗੀ ਨ ਹੋਈ ਤਾਂ ਉਸ ਦੇ ਪਿਛੋਂ ਫਿਰ ਪਦਮਨੀ ਦੀ ਖੋਜ ਸੰਗਲ ਦੀਪ ਤੋਂ ਵੀ ਕਰ ਲੈਣੀ । ੧੩

ਛੇਤੀ ਨਾਲ ਗੋਲੀ ਉਸ ਦੇ ਘਰ ਘੱਲੀ । ਓਹ ਦੂਤੀ ਸਿਆਣੀ ਤੇ ਲਿਖਣ ਵਾਲੀ, ਸੁੰਦਰ ਪ੍ਰਕਾਸ਼ ਵਾਲੀ ਸੀ । ਮਾਨੋ ਓਹ ਦੇਵਤਿਆਂ ਦਾ ਮਕਾਨ ਬਣਾਉਣ ਵਾਲੇ ਦੇਵਤੇ ਦੀ ਧੀ ਹੈ । ੧੪

ਮਾਨੋ ਓਹ ਕਾਮ ਦੀ ਦੂਸਰੀ ਮੂਰਤੀ ਹੈ । ੧੫
ਚਿਤੇਰਨੀ=ਗੋਲੀ । ਪ੍ਰਿਤਮਾ=ਤਸਵੀਰ । ਜਦੋਂ ਓਹ ਮੂਰਤੀ ਹਥ ਉਤੇ ਲੈਕੇ ਪਾਤਸ਼ਾਹ ਨੇ ਵੇਖੀ। ਮਾਨੋ ਖਿੱਚ ਕੇ । ੧੬
ਮਸਤ ਹੋਕੇ ਝੂਲਿਆ। ਮਾਨੋ ਜ਼ਖਮੀ ਭੁਆਟਣੀਆਂ ਖਾਂਦਾ ਹੈ। ਬੋੜੀ। ਕੌਡੀਆਂ ਵਾਲੇ ਸੱਪ। ੧੭ ਇਕ ਦਿਨ ਪਾਤਸ਼ਾਹ ਨੇ ਪਰਾਹੁਣ ਚਾਰੀ ਕੀਤੀ। ਸ਼ਹਿਰ ਦੀਆਂ ਸਾਰੀਆਂ ਚੰਗੀਆਂ ੨ ਇਸਤ੍ਰੀਆਂ ਨੂੰ ਘਰ ਵਿਚ ਸਦਾਇਆ ਜਦੋਂ ਅਪਣੇ ਦੀਵਾਨ ਦੀ ਧੀ ਘਰ ਵਿਚ ਆਈ। ਸਾਰੀ ਸਭਾ ਦੀਵੇ ਵਾਂਗ ਜਗਣ ਲਗ ਪਈ ਭਾਵ ਸਾਰੀਆਂ ਇਸਤ੍ਰੀਆਂ ਨੂੰ ਉਸਨੇ ਚਾਨਣ ਕਰ ਦਿਤਾ ਓਹ ਸਾਰੀਆਂ ਨਾਲੋਂ ਸੋਹਣੀ ਸੀ । ੧੮
ਦੀਵਾਨ ਦੀ ਧੀ ਨੂੰ ਇਕ ਛੇਕ ਵਿਚੋਂ ਦੀ ਪਾਤਸ਼ਾਹ ਨੇ ਵੇਖਿਆ ਇਸਤ੍ਰੀ ਦੇ ਰੂਪ ਉਤੇ ਮਨ ਵਿਕ ਗਿਆ। ਪਛਾਣਿਆਂ ਹੈ ਕਿ ਮੇਰਾ ਸਰੀਰ ਮੁਰਦਾ ਹੈ। ੫੯
ਧੀ ਦੇਹ ਜਾਂ ਸਿਰ ਉਤੇ ਮੌਤ ਲੈ। ੨੦ ਹੇ ਦੀਵਾਨ ਤੇਰੇ ਭਾਗ ਧੰਨ ਹਨ। ਸਵੇਰੇ ਤੇਰੇ ਘਰ ਪਾਤਸ਼ਾਹ ਆਪ ਔਣਗੇ। ੨੧
ਮੱਥਾ ਹਿਲਾਇਆ। ਹੇ ਪ੍ਰਮੇਸ਼ਰ ਸਾਡੀ ਤੂੰ ਕੀ ਦਸ਼ਾ ਕੀਤੀ ਹੈ। ਦੁਖ ਦੇਣ ਵਾਲੀ। ੨੨
ਜੇ ਧੀ ਨਹੀ ਦੇਂਦਾ ਹਾਂ ਤਾਂ ਕੰਮ ਵਿਗੜਦਾ ਹੈ। ਜੇ ਦਈ=ਦੇਵੇ ਤਾਂ ਛਤ੍ਰੀਆਂ ਦੀ ਲੱਜਿਆ ਜਾਤ=ਜਾਂਦੀ ਹੈ। ਮੁਸਲਮਾਨਾਂ ਦੇ ਘਰ ਵਿਚ। ਅਜੇ ਤਕ ਕੋਈ ਛੱਤ੍ਰਾਣੀ ਨਹੀ ਗਈ ਹੈ। ੨੩ ਅਜੇ ਤਕ ਕਿਸੇ ਛੱਤ੍ਰੀ ਪਾਸੋਂ ਇਹ ਗਲ ਨਹੀ ਹੋਈ ਹੈ। ਧੀ ਘਰ ਤੋਂ ਕੱਢਕੇ ਕਿਸੇ ਤੁਰਕ ਨੂੰ ਉਸਨੇ ਦਿੱਤੀ ਹੋਵੇ। ਰਜਪੂਤਾਂ ਤੋਂ ਤਾਂ ਇਹ ਗੱਲਾਂ ਹੁੰਦੀਆਂ ਆਈਆਂ ਹਨ। ਅਪਣੀਆਂ ਮੁਸਲਮਾਨਾਂ ਦੇ ਘਰੀ ਘੱਲਦੇ ਹਨ। ੨੪ ਹਾਂਡਨ=ਇਕ ਹਾਡੇ ਜਾਤ ਦੇ ਰਜਪੂਤ ਵੀ ਹਨ ਪਰ ਇਹ ਇਹਨਾਂ ਹਾਡਿਆਂ ਤੇ ਇਕ ਖੱਤ੍ਰੀਆਂ ਨੇ। ਮੁਸਲਮਾਨਾਂ ਨੂੰ ਧੀਆਂ ਨਹੀਂ ਦਿੱਤੀਆਂ ਹਨ। ੨੫ ਧੀ। ਜੈ ਹੈ=ਚਲਿਆ ਜਾਂਦਾ ਹੈ। ਜੇਹੜਾ ਛੱਤ੍ਰੀ ਮੁਸਲਮਾਨ ਨੂੰ ਧੀ ਦੇਂਦਾ ਹੈ। ੨੬
ਓਹ ਓਨ੍ਹਾਂ ਰਜਪੂਤਾਂ ਦੀਆਂ ਧੀਆਂ ਹਾਡੀਆਂ ਤੋਂ ਬੇਗਮਾਂ ਕਹਾਈਆਂ ਹਨ ਭਾਵ ਰਜਪੂਤਾਂ ਨੇ ਮਾੜਾ ਕੰਮ ਕੀਤਾ ਹੈ। ੨੭
ਹੁਣ ਮੈ ਅਕਲ ਵਿਚ ਇਹ ਗਲ ਧਾਰਦਾ ਹਾਂ। ਮੰਡੋ=ਇਸਥਿਤ ਹੋਕੇ। ਹੁਣ ਮੈ ਗੁੱਸੇ ਹੋਕੇ ਸੂਰਮਿਆਂ ਵਾਂਙੂ ਮਦਾਨ ਵਿਚ ਟਿਕਕੇ ਜੰਗ ਕਰਦਾ ਹਾਂ। ਸੰਜੋਆ ਪਾਕੇ। ਹਥ ਵਿਚ ਤਲਵਾਰ ਲੈਕੇ। ਕਾਠੀਆਂ ਵਾਲੇ ਸੂਰਮੇ ਮਾਰਾਂਗਾ। ੨੮
ਬੁਲ ਇਆ। ਹੇ ਪਿਤਾ। ਬੋੜੀ। ੨੯
ਰੇ=ਹੇ ਪਿਤਾ। ਸੂਰਮਿਆਂ ਦੇ ਕੰਮਾਂ ਕੀਤਿਆਂ ਨੂੰ ਕਵੀਸ਼ਰ ਗਾਂਦੇ ਹਨ। ਹੇ ਪਿਤਾ ਮੈਨੂੰ ਦੇਹ ਨ ਤੇ ਜੰਗ ਕਰ। ਦਾਨ ਦੇਣਾ ਤੇ ਤਲਵਾਰ ਚਲੌਣੀ ਦੋ ਕੰਮ ਜਸ ਵਾਲੇ ਹਨ। ੩੦ ਹਥੋਂ ਤੁਲਵਾਰ ਨ ਛੱਡੋ ਪਰ ਸਿਰ ਤੇ ਤਲਵਾਰ ਨੂੰ ਸਹਾਰ

ਲਓ ਭਾਵ ਸਿਰ ਬੇਸ਼ਕ ਵਢਾ ਲੌ। ਹੇ ਪਿਤਾ ਮਦਾਨ ਵਿਚ ਟਿਕ ਰਹੋ। ਪਠੇ=ਪੱਠੇ ਜਵਾਨ ਸੂਰਮਿਆਂ ਨੂੰ ਮਾਰੋ ਤੀਰ ਮਾਰਕੇ। ਵੈਰੀਆਂ ਨੂੰ ਮਾਰਕੇ ਫੇਰ ਮੈਨੂੰ ਮਾਰਕੇ ਆਪ ਮਰ ਜਾਣਾ। ੩੧ ਫੜਕੇ ਮਾਰ ਘੱਤੋ। ੩੨

ਦੀਵਾਨ। ਧੀ। ਰਾਣੀਆਂ ਦੇ ਮਹਿਲਾਂ ਤੋਂ। ਬੁਲਾ ਦੇ ਮੁਸਲਮਾਨਾਂ ਨੂੰ। ੩੩

ਏ ਪਾਤਸ਼ਾਹ ਪ੍ਰਮੇਸਰ ਨੇ ਵਡੇ ਬਣਾਏ ਹਨ। ਸਾਡੇ ਤੁਹਾਡੇ ਵਰਗੇ ਇਹਨਾਂ ਦੀ ਪੈਰੀਂ ਲਾਏ ਹਨ। ਜੋ ਪਾਤਸ਼ਾਹ ਨੇ ਆਖਿਆ ਹੈ ਸੋ ਅਸਾਂ ਮੰਨ ਲਿਆ ਹੈ। ੩੪

ਓਹ ਮੁਸਲਮਾਨ, ਪਾਤਸ਼ਾਹ ਦੇ ਪਾਸ ਗਏ ਹਨ। ਬੜੇ ਖੁਸ਼ੀ ਹੋਏ ਹਨ। ਮਨ ਵਿਚ ਆਖਦੇ ਹਨ ਅਜੇ ਤਕ ਛੱਤ੍ਰੀਆਂ ਨੇ ਮੁਸਲਮਾਨਾਂ ਨੂੰ ਧੀ ਨਹੀ ਦਿੱਤੀ ਸੀ। ਇਹ ਗਲ ਬੜੀ ਚੰਗੀ ਹੋਈ ਹੈ ਕਿ ਅਸੀ ਇਹਨਾਂ ਨੂੰ ਹਸਾਂ ਗੇ ਭਾਵ ਮਖੌਲ ਕਰਿਆ ਕਰਾਂਗਾ। ੩੫ ਅਜੇ ਤਕ ਤੁਰਕਾਂ ਦੇ ਘਰ ਛੱਤ੍ਰਾਣੀ ਕੋਈ ਨਹੀ ਗਈ ਹੈ। ੩੬ ਸਵੇਰੇ ਜਾਂ ਪਰਾਣ ਨਹੀ ਜਾਂ ਛੱਤ੍ਰੀ ਨਹੀ ਹਨ। ੩੭

ਸੰਜੋਆ। ਜੰਗ ਵਿਚ ਅਮਲ ਖਾਣਾ ਚੰਗਾ ਲਿਖਿਆ ਹੈ। ਸਵੇਰ ਨੂੰ ਜੰਗ ਮੱਚੇਗਾ। ਭੈਆਨਕ। ੩੮ ਕੇਸਰੀ ਰੰਗ ਦਾ ਚੋਲਾ। ਚਾਰ ਮਾਸੇ ਅਫੀਮ ਖਾਕੇ। ਘੋੜਾ। ਬਰਛੀ ਲਿਸ਼ਕਦੀ। ੩੯

ਡਰ ਛੱਡਕੇ ਤਲਵਾਰ ਚਲਾਓ। ਰੇਤੀ=ਰਨ ਭੂਮਕਾ ਵਿਚ। ੪੦

ਜੇਹੜਾ ਵੈਰੀ ਘਰ ਵਿਚ ਆ ਜਾਵੇ ਉਸਨੂੰ ਨਹੀ ਮਾਰਨਾ ਚਾਹੀਦਾ ਹੈ। ਦੀਵਾਨ ਨੇ ਅਪਣੇ ਲਛਮਣ ਪੁਤ੍ਰ ਨੂੰ ਇਸਤ੍ਰੀ ਆਖਕੇ ਡੋਲੇ ਵਿਚ ਪਾ ਦਿਤਾ ਹੈ। ਡੋਲੇ ਦੇ ਨਾਲ ਸਤਾਰਾਂ ਸੌ ਸੂਰਮਾ ਗਿਆ ਇਸਤ੍ਰੀਆਂ ਦਾ ਭੇਸ ਕਰਕੇ। ੪੨

ਪਾਤਸ਼ਾਹ ਨੇ ਕਾਮਦਾ ਲੋਭੀ ਹੋਕੇ ਹਥ ਚਲਾਇਆ। ਲਛਮਣ ਨੇ(ਜੋ ਇਸਤ੍ਰੀਆਂ ਦੇ ਰੂਪ ਵਿਚ ਸੀ) ਤਲਵਾਰ ਕੱਢਕੇ ਮਾਰ ਘੱਤਿਆ। ੪੩

ਪਾਤਸ਼ਾਹ ਨੂੰ ਮਾਰਕੇ ਲਛਮਨ ਨੇ ਆਪ ਆਦਮੀ ਦਾ ਰੂਪ ਕਰ ਲਿਆ। ੪੪

ਮੈਨੂੰ ਪਾਤਸ਼ਾਹ ਨੇ ਅਮਲ ਵਾਸਤੇ ਬਾਹਰ ਸ਼ਹਿਰ ਨੂੰ ਘੱਲਿਆ ਹੈ। ਤੁਹਾਨੂੰ ਸਾਰਿਆਂ ਚੌਕਾ ਦਾਰਾਂ ਨੂੰ ਮੇਰੀ ਰਾਹੀ ਇਹ ਆਖ ਘੱਲਿਆ ਹੈ। ਮੇਰੇ ਘਰ ਅੰਦਰ ਕੋਈ ਨ ਆਵੇ। ਜੋ ਆਵੇਗਾ ਮਾਰਿਆ ਜਾਵੇਗਾ। ੪੫

ਕੁਮਕ=ਫੌਜ ਜੋ ਸਹੈਤਾ ਕਰਨ ਵਾਲੀ ਸੀ। ਕੁਲਾਹਲ=ਅਨੰਦ। ੪੬

ਸਦਿਯਾਨੇ=ਖੁਸ਼ੀ ਦੇ ਵਾਜੇ ਵਜੇ। ਮੁਚੰਗ=ਵੀ ਇਕ ਵਾਜੇ ਦਾ ਨਾਮ ਹੈ। ਮੰਦਲ=ਢੋਲ ਵਰਗਾ ਵਾਜਾ। ਤੂਰ=ਫੂਕ ਨਾਲ ਵਜੌਣ ਵਾਲੇ ਵਾਜੇ। ਉਪੰਗ=ਵੀ ਇਕ ਵਾਜੇ ਦਾ ਹੀ ਨਾਮ ਹੈ। ਅਪਾਰੇ=ਬਹੁਤ। ੪੭ ਮਾਰੂ ਰਾਗ ਦੀ ਅਵਾਜ ਕੰਨੀ ਸੁਣਕੇ। ਖਾਨ ਖਵੀਨ=ਨਾਮ ਹੈ। ਖੱਬੀ ਖਾਂ। ਟੁੱਟਕੇ ਆ ਪਏ। ੪੮

ਦ੍ਰੈਖਨ ਵਾਲੀ ਇਸਤ੍ਰੀ ਨੇ ਇੱਕੁਰ ਦਾ ਕੇਹੜਾ ਜੰਮਿਆਂ ਹੈ ਭਾਵ ਮਾਂ ਜੰਗ ਦਾ ਵਾਜਾ ਆ ਵਜਾਇਆ ਹੈ। ੪੯ ਚੁੰਗ=ਟੋਲੇ। ਚੋਪ=ਖੁਸ਼ੀ ਨਾਲ। ਜਿਥੇ ਲਛਮਣ ਨੇ ਸ਼ਮਸ ਦੀਨ ਨੂੰ ਮਾਰਿਆ ਸੀ। ੫੦

ਲੋਦੀਆਂ ਦੀ ਜਾਤ ਵਡੇ ਮੁਖੀ ਰੁਹੇਲੇ=ਸੂਰਮੇ। ਨਿਯਾਜੀ=ਵੀ ਜਾਤ ਹੈ। ਸਾਰੀਆਂ ਪਠਾਣਾਂ ਦੀਆਂ ਜਾਤਾਂ ਹਨ। ਦਾਊ ਜਈ=ਸਾਰੀਆਂ ਜਾਤੀਆਂ ਹਨ ਪਠਾਣਾਂ ਦੀਆਂ। ਆਫਰ ਵੀ ਜਾਤੀ ਹੈ। ਤੁਰੇ=ਘੋੜੇ। ੫੧

ਬਾਵਨ ਖੇਲ ਵੀ ਜਾਤੀ ਹੈ। ਸਾਰੇ ਅਰੜਾਕੇ ਆ ਪਏ ਹਨ। ੫੨

ਕਾਠੀਆਂ ਵਾਲੇ ਸੂਰਮੇ ਦਰਵਾਜਿਆਂ ਅਗੇ ਨਹੀਂ ਸਮਾ ਸਕਦੇ। ਭਾਵ ਬਹੁਤ ਭੀੜ ਹੈ। ਤੀਰਾਂ ਦੀ ਹਨੇਰੀ। ੫੩

ਮਾਨੋ ਸੂਰਜ ਉਲਟ ਕੇ ਪਲਟ ਗਿਆ ਹੈ। ਭਾਵ ਧੂੜ ਨਾਲ ਢੱਕਿਆ ਗਿਆ ਹੈ ਸੂਰਜ ਦਾ ਰੰਗ ਮਿੱਟੀ ਰੰਗਾ ਹੋ ਗਿਆ ਹੈ। ਜਿੱਕੁਰ ਸਮੁੰਦਰ ਪਾਣੀ ਨੂੰ ਛੱਡਦਾ ਭਾਵ ਉਛਲਦਾ ਹੈ। ੫੪

ਜਿੱਕੁਰ ਬੇੜੀ ਨਦੀ ਦੀ ਡੂੰਘੀ ਧਾਰ ਭਾਵ ਰੋੜ੍ਹ ਪਾਣੀ ਵਿਚ ਡਾਵਾਂ ਡੋਲ ਹੁੰਦੀ ਹੈ। ਰੁੜੀ ਜਾਂਦੀ ਹੈ। ਮਾਨੋ ਇੰਦ੍ਰ ਦੀ ਇਸਤਰੀ ਸੱਚੀ, ਇੰਦਰ ਤੋਂ ਬਿਨਾ ਹੋ ਗਈ ਹੈ। ੫੫

ਜਦੋਂ ਬਾਣਾ ਵਾਲੀ ਫੌਜ ਨੂੰ ਕੱਠਿਆਂ ਕਰਕੇ ਪਠਾਣ ਆਏ। ਏਧਰ ਗੁਸੇ ਨਾਲ ਸਾਰੇ ਛੱਤ੍ਰੀ ਸੂਰਮੇ ਦੌੜ ਕੇ ਆਏ ਹਨ। ਦੋਹਾਂ ਪਾਸਿਆਂ ਤੋਂ ਭਾਰੇ ਤੀਰ ਚਲੇ ਹਨ। ਕਢੇ ਨਹੀਂ ਜਾਂਦੇ। ੫੭

ਤਾਂ ਲੱਛਮਣ ਕੁਮਾਰ ਨੇ ਗੁਸਾ ਕਰਕੇ। ਸਾਰੇ ਹਥਿਆਰ ਲੈਕੇ ਬਾਣਾਂ ਵਾਲੇ ਖਾਨ ਮਾਰ ਘਤੇ ਹਨ। ਕਈ ਸੂਰਮੇ ਮਦਾਨ ਅੰਦਰ ਇੱਕੁਰ ਮਾਰੇ ਪਏ ਹਨ। ਓਹ ਸੂਰਮੇ ਇੰਦਰ ਦੇ ਝੰਡਿਆਂ ਬਰਾਬਰ ਕਟੇ ਪਏ ਬਿਰਾਜਦੇ ਹਨ। ੫੮

ਪਰੇ=ਪਏ ਹਨ। ਸੌਂਡੀਨ=ਸੂਰਮਿਆਂ ਜਾਂ ਹਾਥੀਆਂ ਦੇ ਕਰੋੜਾਂ ਸਿਰ ਝੜੇ ਪਏ ਕਿਸੇ ਜਗਾ ਪਏ ਹਨ। ਝੜੇ=ਡਿਗੇ ਜਾਂ ਵੱਢੇ ਪਏ। ਕਿਸੇ ਜਗਾ ਊਠ ਮਾਰੇ ਜ਼ਮੀਨ ਉਤੇ ਪਏ ਹਨ। ਕਿਸੇ ਜਗਾ ਜੰਗ ਵਿਚ ਨੰਗੀਆਂ ਤਲਵਾਰਾਂ ਤੇ ਖੰਡੇ ਚਮਕਦੇ ਹਨ। ੫੯

ਕਿਸੇ ਜਗਾ ਜਮੀਨ ਉਤੇ ਇੱਕੁਰ ਬਾਣ ਕੱਟੇ ਪਏ ਹਨ। ਜਿੱਕੁਰ ਜੱਟ ਨੇ ਕਮਾਦ ਬੀਜਣ ਵਾਸਤੇ ਬਾਹਰ ਟੁੱਕ ੨ ਕੇ ਕੱਢਿਆ ਹੈ ਕਿਤੇ ਢਿੱਡ ਵਿਚ ਵੱਜੀ ਹੋਈ ਕਟਾਰੀ ਈਕਣ ਚਮਕਦੀ ਹੈ। ਮਾਨੋ ਮੱਛੀ ਜਾਲੀ ਵਿੱਚ ਬੱਧੀ ਹੋਈ ਜਾਂ ਵਿੰਨ੍ਹੀ ਹੋਈ (ਫਸੀ ਪਈ) ਸੋਹਣੀ ਲਗਦੀ ਹੈ। ੬੦

ਕਿਤੇ ਢਿੱਡ ਪਾਟੇ ਪਏ ਜੰਗ ਵਿਚ ਘੋੜੇ ਪਏ ਹਨ। ਕਿਤੇ ਮਸਤ ਹਾਥੀ ਕਿਤੇ ਖਾਲੀ ਘੋੜੇ ਫਿਰ ਰਹੇ ਹਨ। ਕਿਤੇ ਸ਼ਿਵਜੀ ਸਿਰਾਂ ਦੀ ਮਾਲਾ ਪਰੋਂਦਾ ਹੈ। ੬੧

ਕਿਤੇ ਵਡੇ ਦੰਦ ਕੱਢਕੇ ਦੈਂਤ ਫਿਰਦੇ ਹਨ। ਕਈ ਜੰਗ ਵਿਚ ਮਾਰੇ ਪਏ ਹਨ ਓਨਾਂ ਦੇ ਸਰੀਰ ਤੋਂ ਲਹੂ ਉਛਲਕੇ ਨਿਕਲਦਾ ਹੈ। ਕਿਸੇ ਜਗਾ ਈਕਣ ਤਾਜ ਸੰਜੋਆਂ ਤੇ ਟੋਪ ਡਿਗੇ ਪਏ ਹਨ। ਜੀਕਣ ਸਰਦੀ ਦੇ ਸਮੇਂ ਦਰਜੀ ਪੁਸ਼ਾਕੇ ਵਿਓਂਤ ੨ ਸੁਟਦਾ ਹੈ। ੬੨ ਓਥੇ ਘੋੜਿਆਂ ਹਾਥੀਆਂ ਦੀ ਲਹੂ ਦੀ ਧਾਰਾ ਸਰੀਰ ਵਿਚੋਂ ਇਉਂ ਡਿੱਗ ਰਹੀ ਹੈ। ਜੀਕਣ ਫੁਹਾਰਿਆਂ ਵਿਚੋਂ ਫੁਹਾਰ ਪੈਂਦੀ ਹੈ। ਮਾਨੋ ਦੂਸਰਾ ਪ੍ਰਲੈ ਦਾ ਸਮਾ ਆਇਆ ਹੈ। ਜਿਥੇ ਕਰੋੜਾਂ ਸੂਰਮਿਆਂ ਨਾਲ ਸੂਰਮਾ ਆਕੇ

ਲੜਿਆ ਹੈ। ੬੩ ਓਥੇ ਕਰੋੜਾਂ ਹਾਥੀਆਂ ਦੇ ਸਿਰ ਕਟੇ ਪਏ ਹਨ। ਕਿਤੇ ਸੂਰਮੇ ਮਾਰੇ ਡਿਗੇ ਪਏ ਹਨ ਓਨਾਂ ਦੇ ਪੇਟ ਫਟੇ ਪਏ ਹਨ। ਪਠੈ=ਬਹਾਦਰ ਪੱਠੇ ਸੂਰਮੇ ਭਾਵ ਜਵਾਨ। ਪਖਰਾਰੇ=ਸੰਜੋਆਂ ਵਾਲੇ। ਕਿਤੇ ਮਾਰੂ ਰਾਗ ਦਾ ਵੱਡਾ ਅਵਾਜ ਵੱਜਦਾ ਹੈ। ੬੪ ਭੇਰੀ=ਤੂਤੀਆਂ। ਵਡੇ ਵਾਜੇ ਵਜਦੇ ਹਨ। ਗੱਜਣ ਵਾਲੇ ਰਾਜੇ ਹਸਕੇ ਬਾਹਾਂ ਨੂੰ ਠੋਕਦੇ ਭਾਵ ਥਾਪੀਆਂ ਮਾਰਦੇ ਹਨ। ਧੌਂਸੇ, ਤੂਤੀਆਂ, ਛੈਣੇ ਭਾਰੀ ਵੱਜਦੇ ਹਨ। ਓਥੇ ਰਾਜੇ ਹਠੀਏ ਗੁਸਾ ਕਰਦੇ ਹਨ। ੬੫
ਕਿਤੇ ਡਰੌਣੇ ਸ਼ਬਦ ਤੂਤੀਆਂ ਦੇ। ਕਿਤੇ ਬੀਨ ਵਾਜੇ ਕਿਤੇ ਸਰਨਾਈਆਂ ਇਕਤਰਾਂ ਦੇ ਫੂਕ ਮਾਰਨ ਵਾਲੇ ਹੀ ਵਾਜੇ ਹਨ ਓਨਾਂ ਦੇ ਨਾਦੈ=ਅਵਾਜ। ਕਿਸੇ ਜਗਾ ਬੀਨ ਵਜਦੀ ਹੈ ਕਿਤੇ ਚੰਗੇ ਰੰਗ ਵਾਲੇ ਸੂਰਮੇ ਬਾਜੇ=ਲੜਦੇ ਹਨ। ਰੁਚੰਗਾ ਉਪੰਗਾ ਮੁਚੰਗਾ=ਵਾਜੇ ਹਨ ਮ੍ਰਿਦੰਗਾ=ਮਰਦੰਗ ਵਾਜਾ ਜੋੜੀ ਵਰਗਾ ਹੁੰਦਾ ਹੈ। ਰੁਚੰਗਾ=ਦਾ ਅਰਥ ਰੁਚੀ ਪੂਰਬਕ ਵੀ ਹੈ। ੬੬
ਝਰੋਖਾ=ਮਹਲਾਂ ਦੀਆਂ ਬਾਰੀਆਂ ਹੇਠਾਂ। ਭੀਮ=ਭੀਸ਼ਮ ਪਿਤਾਮਾ। ੬੭
ਗਾਲ=ਗੱਪਾਂ ਮਾਰਦੇ ਹਨ ਖੜੋਤੇ ਹੋਏ ਕਿਤੇ ਇਸਤ੍ਰੀ ਦੇ ਭੇਸਦਾ ਸਾਜ ਲੈਕੇ ਭਾਵ ਕਪੜੇ ਪਾਕੇ। ਹਠੀਏ ਭੱਜਕੇ ਬਾਜੀ ਛੱਡ ਚਲੇ ਹਨ। ੬੮ ਖੇਦੇ=ਵਿੰਨ੍ਹ ਘਤੇ। ਕਈ ਜੰਗ ਵਿਚ ਮਾਰ ਘਤੇ ਕਈ ਖਿੰਗ=ਘੋੜੇਜੰਗਵਿਚ ਸੂਰਮਿਆਂ ਨੇ ਲਤਾੜਘਤੇਹਨ। ਜਿਥੇ ਬੜੇ ਹਠੀਏ ਮਾਵਾਂ ਦੇ ਪੁਤਰ ਸੂਰਮੇ ਘਾਏ ਗਏ ਹਨ। ਓਸੇ ਜਗਾ ਟੋਲਾ ਬੰਨ ਕੇ ਸਿਧ ਪਾਲ ਜੀ ਆਪ ਆ ਗਏ ਹਨ। ੬੯
ਜਦੋਂ ਸਿੱਧ ਪਾਲ ਨੂੰ ਪਠਾਣ ਨੇ ਵੇਖਿਆ। ਕਿਸੇ ਵੀ ਹਥਿਆਰ ਨੂੰ ਹਥ ਵਿਚ ਲੈਕੇ ਨਹੀਂ ਸੰਭਾਲਿਆ ਹੈ। ਮਾਨੋ ਛਿੱਛਰੇ ਦੇ ਪੁਰਾਣੇ ਪੱਤੇ ਹਵਾ ਨੇ ਉਡਾ ਘੱਤੇ ਹਨ। ੭੦
ਹਠੀਏ ਸੂਰਮੇ ਜਿਹੜੇ ਵੀ ਲੜੇ ਸਨ ਸਭ ਮਾਰੇ ਗਏ ਹਨ। ਕਈ ਵਿੰਨ ਕੇ ਕਿਲੇ ਵਿਚ ਸੁਟ ਦਿਤੇ ਹਨ। ੭੧
ਜਿਸ ਨੇ ਤਲਵਾਰ ਨੂੰ ਚੁਕਿਆ ਉਸੇ ਨੂੰ ਮਾਰਿਆ ਹੈ। ਜੰਗ ਮਚਿਆ ਵੇਖਿਆ ਤਾਂ ਸੂਰਮੇ ਬੜੇ ਗੁਸੇ ਵਿਚ ਆਏ। ੭੨
ਨਾਦ=ਰਣ ਸਿੰਙੇ ਵੱਜਦੇ ਹਨ। ਨਾਦ=ਸੰਖ ਪੂਰ ਦੇ ਹਨ। ਪਰੀਆਂ ਨੇ ਵੇਖਿਆ ਹੈ ਸੂਰਮਿਆਂ ਨੂੰ। ਕਈ ਗੱਜਦੇ ਹਨ ਕਈ ਦੌੜ ਜਾਂਦੇ ਹਨ। ੭੩
ਦੀਵਾਨ ਨੇ ਸਾਰੇ ਖਾਨ ਮਾਰ ਕੇ ਓਨਾਂ ਦੇ ਘੋੜੇ, ਵਾਜੇ ਖੋਹ ਲਏ ਹਨ। ਫੇਰ ਦੂਰ ਰਹਿਣ ਵਾਲੇ ਸਾਰੇ ਖਾਨ ਆ ਗਏ। ਓਨਾਂ ਮਸਤ ਹਾਥੀ ਵਾਗੂੰ ਦੀਵਾਨ ਨੂੰ ਘੇਰ ਲਿਆ। ਜਾਤ ਦੀ ਥਾਂ ਤਾਜ=ਛੱਤ੍ਰ ਪਾਠ ਹੈ। ੭੪
ਜਿਤਨੇ ਖਾਨ ਦੌੜ ਗਏ ਸੀ ਓਹ ਸਾਰੇ ਫਿਰ ਆ ਗਏ। ਦੀਵਾਨ ਦੇ ਹਠੀ ਵੀ ਚਹੁੰਆਂ ਪਾਸਿਆਂ ਤੋਂ ਗੱਜੇ। ਹੇ ਛੱਤ੍ਰੀਆ ਕਿਥੇ ਜਾਵੇਂਗਾ ਤੈਨੂੰ ਜਾਣ ਨਹੀਂ ਦਿਆਂਗੇ। ਏਸੇ ਥਾਂ ਛੇਤੀ ਨਾਲ ਤੈਨੂੰ ਅਜ ਮਾਰਾਂਗੇ। ੭੫

ਸੂਰਮਾ ਗੁਸੇ ਨਾਲ ਲੜਿਆ। ਸਾਰੇ ਸ਼ਸਤ੍ਰ ਚਲੌਣ ਵਿਚ ਸੂਰਮਾ ਹੈ ਬਹੁਤ ਲੋਹੇ ਨੂੰ ਵਰਤਣ ਵਿਚ ਪੂਰਾ ਹੈ। ਅਪਣੀ ਸੈਨਾ ਨੂੰ ਇੱਕੁਰ ਹੁਕਮ ਦਿੱਤਾ ਹੈ। ਜਿੱਕੁਰ ਬਾਂਦਰਾਂ ਦੀ ਫੌਜ ਨੂੰ ਰਾਮ ਨੇ ਹੁਕਮ ਦਿਤਾ ਸੀ। ੭੬

ਕਈ ਵਿੰਨਕੇ ਕਿਲੇ ਦੇ ਓਲੇ ਸੁੱਟ ਘਤੇ ਹਨ। ੭੭

ਕਿਤੇ ਸੂਰਮੇ ਬਾਣਾਂ ਵਾਲੇ ਘੋੜਿਆਂ ਨੂੰ ਫੇਰਦੇ ਹਨ ਜਾਂ ਘੋੜਿਆਂ ਨੂੰ ਪੁਠਿਆਂ ਕਰਕੇ ਮਾਰਦੇ ਹਨ। ਕਈ ਬਾਣਾਂ ਵਾਲੇ ਬਾਣਾਂ ਵਾਲੀ ਫੌਜ ਨਾਲ ਆਕੇ ਜੁਟ ਪਏ ਹਨ। ਕਿਸੇ ਜਗਾ ਘੋੜਿਆਂ ਦੇ ਸਵਾਰ ਛਤ੍ਰੀ=ਸੂਰਮੇ ਤਲਵਾਰਾਂ ਲੈਕੇ ਉਛਲਦੇ ਹਨ। ਜੁਧ ਦਾ ਜੋਰ ਜਾਗਦਾ ਹੈ। ੭੮

ਡਰੌਣੇ ਵਾਜੇ ਵੱਜੇ ਹਨ ਜੋ ਮਾਰੂ ਰਾਗ ਦੇ ਧੌਂਸੇ ਹਨ। ਸੂਰਮੇ ਖੰਡੇ ਖੋਹਲਕੇ ਇੱਕੁਰ ਉਠੇ ਹਨ। ਪ੍ਰਲੈ ਕਾਲ ਦੀ ਅੱਗ ਦੀ ਲਾਟ ਵਾਂਗੂ। ੭੯

ਟਿਕੇ ਕਟੇ ਪਏ ਤੇ ਟੋਪ ਟੁਟੇ ਪਏ। ਕਿਤੇ ਰਾਜਿਆਂ ਦੀਆਂ ਸੰਜੋਆਂ ਛੁੱਟੀਆਂ ਪਈਆਂ ਹਨ। ਜਾਂ ਛੱਡਕੇ ਡਿਗੇ ਪਏ ਹਨ। ਚਰਮ=ਢਾਲਾਂ। ਚੌਰ ਹੰਸ ਵਰਗੇ ਹਨ। ੮੦

ਝੰਡੇ ਕਟੇ ਜਮੀਨ ਉਤੇ ਪ੍ਰਕਾਸ਼ ਰਹੇ ਹਨ। ਹਵਾ ਨੇ ਬਹੁਤ ਰੁਖ ਤੋੜੇ ਹਨ। ਅੱਧੇ ਕਟੇ ਘੋੜੇ ਡਿਗੇ ਪਏ ਹਨ। ਹਾਥੀ ਟੋਟੇ ਹੋਏ ਪਏ ਹਨ। ੮੧

ਡੋਬ=ਗਸ਼ ਪੈ ਗਈ ਹੈ ਜਾਂ ਲਹੂ ਦੇ ਡੋਬ ਵਿਚ ਡੁਬੇ ਪਏ ਹਨ। ਭੁਆਟਣੀਆਂ ਖਾਕੇ ਡਿਗੇ ਪਏ ਹਨ। ਵਡੇ ੨ ਹਾਥੀ ਤੇ ਘੋੜੇ ਮਾਰੇ ਪਏ ਧਰਤੀ ਉਤੇ ਫਿਰ ਰਹੇ ਹਨ ਜਾਂ ਵਡੇ ੨ ਘੋੜਿਆਂ ਦੇ ਸਵਾਰ ਗੱਜਦੇ ਧਰਤੀ ਉਤੇ ਫਿਰਦੇ ਹਨ। ਬੂਟਿਆਂ ਵਿਚ ਜਾ ਲੁਕੇ ਹਨ। ਪਿਠ ਉਤੇ ਜ਼ਖਮ ਲਗੇ ਪਏ ਹਨ ਇਸ ਲਈ ਸ਼ਰਮ ਦੇ ਮਾਰੇ ਮੂੰਹ ਨਹੀਂ ਵਿਖਾਂਦੇ ਹਨ। ੮੨

ਜੋਰ ਨਾਲ ਦੌੜਦਿਆਂ ਜਾਂਦਿਆਂ ਕਿਸੇ ਜਗਾ ਕਈਆਂ ਦੇ ਕੇਸ ਰੁਖਾਂ ਨਾਲ ਅੜ ਜਾਂਦੇ ਹਨ। ਵੈਰੀ ਦੇ ਭੌਰੇ=ਭੁਲੇਖੇ ਡਰਪੋਕ ਆਖਦੇ ਹਨ ਕਿ ਹੈ ਹੈ ਸਾਨੂੰ ਛੱਡ ਦਿਓ। ਤਲਵਾਰਾਂ ਕੱਢੀਆਂ ਪਈਆਂ ਹਨ ਪਰ ਪਿਛੇ ਨਹੀਂ ਵੇਖਦੇ ਹਨ ਡਰਪੋਕ ਕਾਜੀ ਭਜੇ ਭਜੇ ਜਾਂਦੇ ਹਨ ਜੰਗਦੀ ਬਾਜੀ ਨਹੀਂ ਸੰਭਾਲਦੇ ਹਨ। ੮੩

ਕਈ ਪਠਾਣ ਤੋੜ ਸੁਟੇ ਹਨ। ਕਈ ਆਦਮੀਆਂ ਦੇ ਕਪੜਿਆਂ ਦੇ ਜੋਰੈ=ਜੋੜਿਆਂ ਭਾਵ ਪੁਸ਼ਾਕਿਆਂ ਨੂੰ ਛਡਕੇ ਇਸਤ੍ਰੀਆਂ ਦਾ ਭੇਸ ਧਾਰ ਲੈਂਦੇ ਹਨ। ਕਈ ਭੇਟਾ ਦੇਕੇ ਤਰਲੇ ਕਰਦੇ ਹਨ। ਜਿਸਦੇ ਹਥ ਵਿਚ ਤਲਵਾਰ ਫੜੀ ਹੀ ਵੇਖ ਲੈਂਦੇ ਹਨ। ੮੪

ਜੀਵਦੇ ਸੂਰਮੇ ਦੌੜ ਗਏ। ਟੋਲੇ ਬੰਨ੍ਹਕੇ ਆਏ। ਜੰਗ ਰੂਪ ਅੱਗ ਵਿਚ ਪ੍ਰਾਨ ਸਾੜ ਸੁਟੇ। ਨਹੀ ਰਹੇ ਅੱਗ ਦੇ ਵਿੱਚ। ਨਹੀਂ ਦੌੜੇ ਪੈਰਾ=ਇਕ ਕਦਮ। ੮੫

ਕਈ ਨਰਕ ਵਾਸੀ ਓਸੇ ਸਮੇ ਹੋ ਗਏ। ਜਿਹੜੇ ਡਰਪੋਕ ਭਜੇ ਜਾਂਦੇ ਮੋਏ ਹਨ। ੮੬

ਕਈ ਡਰਪੋਕ ਸੂਰਮੇ ਮਾਰੇ ਬਿਨਾ ਮਰ ਗਏ ਹਨ। ਬਿਨਾ ਤੀਰ ਮਾਰਿਆਂ ਡਰ ਕਰਕੇ ਡਿਗ ਪਏ ਹਨ। ਕਈਆਂ ਅੱਗੇ ਆਕੇ ਪ੍ਰਾਣ ਦਿਤੇ। ਓਹ ਸੁਰਗ ਦੇ ਰਸਤੇ ਪਏ। ੮੬

ਡਰਪੋਕ ਨਸੇ ਜਾਂਦੇ ਮਾਰੇ ਗਏ। ਓਹ ਜਮੀਨ ਨੇ ਹੀ

ਖਾਧੇ ਭਾਵ ਜਮੀਨ ਉਤੇ ਪਏ ਕਾਵਾਂ ਕੁਤਿਆਂ ਕੀੜਿਆਂ ਖਾਧੇ ਓਹ ਅੱਗ ਵਿਚ ਨਹੀ ਸਾੜੇ ਗਏ ਹਨ। ਬੜੀ ਭਾਰੀ ਭੀੜ ਹੋਈ। ਸੂਰਮਿਆਂ ਨੂੰ ਖਲੋਤਿਆਂ ਵੇਖਕੇ ਸਾਰੀ ਦੇਹ ਕੰਬਦੀ ਹੈ। ਜਾਂ ਭੀਰ=ਡਰਪੋਕਾਂ ਖਲੋਤਿਆਂ ਦੀ ਦੇਹ ਕੰਬਦੀ ਹੈ। ੮੮

ਜਿਥੇ ਦੀਵਾਨ ਨੇ ਬਹੁਤ ਸਾਰੇ ਵੈਰੀ ਮਾਰੇ ਹਨ। ਉਸ ਜਗਾ ਵੇਖਕੇ ਸੂਰਮਿਆਂ ਉੱਤੇ ਕਰੋੜਾਂ ਸੂਰਮੇ ਛੁਟਕੇ ਆਕੇ ਪਏ ਹਨ। ਦੌੜ ਕੇ ਨਹੀ ਚੱਲੇ ਹਨ ਸਗੋਂ ਹਥਿਆਰਾਂ ਨੂੰ ਸੰਭਾਲਿਆ ਹੈ। ਜਦੋਂ ਸ਼ਮਸ ਦੀਨ ਜਮੀਨ ਉਤੇ ਮਾਰਿਆ ਪਿਆ ਵੇਖਿਆ ਹੈ। ੮੯ ਖਰੇ=ਖਲੋਤੇ ਜਾਂ ਚੰਗੇ। ਭਟ ਤੇ ਢਾਡੀ। ਪ੍ਰਭੈ=ਸੋਭਾ ਜਾਂ ਪ੍ਰਮੇਸਰ ਬ੍ਰਿੰਦੈ=ਬਹੁਤ ਵੈਰੀਆਂ ਨੂੰ ਤਰਸਾਂਦੇ ਹਨ। ਨਾਦ=ਸੰਖ। ਨਫੀਰੀ=ਤੂਤੀ। ਭਾਰੇ ਰਾਜੇ ਜਾਂ ਬਹੁਤ ਹੱਸਕੇ ਗੱਜਦੇ ਤੇ ਬਾਹਾਂ ਠੋਕਦੇ ਭਾਵ ਥਾਪੀਆਂ ਮਾਰਦੇ ਹਨ। ੯੦ ਬੜੇ ਵਡੇ ਆਕੜਾਂ ਵਾਲੇ। ਦਿੱਲੀ ਖੋਹ ਲਈ ਪਾਤਸ਼ਾਹ ਨੂੰ ਮਾਰ ਘੱਤਿਆ। ੯੧ ਜਦੋਂ ਦੀਵਾਨ ਨੇ ਬਹੁਤ ਫੌਜ ਮਾਰੀ। ਜੇਹੜੀ ਫੌਜ ਬਚੀ ਓਹ ਪ੍ਰਾਣ ਲੈਕੇ ਚਹੁਆਂ ਪਾਸਿਆਂ ਵੱਲ ਖਿੰਡ ਗਈ। ਦੀਵਾਨ ਨੇ ਪਾਤਸ਼ਾਹੀ ਲੈ ਲਈ ਅਰ ਆਪਣੇ ਸਿਰ ਉਤੇ ਛੱਤ੍ਰ ਝੁਲਾਇਆ। ਜਿਹੜਾ ਆਦਮੀ ਪਾਸ ਆਕੇ ਚਰਨੀ ਪੈ ਗਿਆ ਓਹ ਬਚ ਗਿਆ ਜਿਹੜਾ ਅੜਿਆ ਓਹ ਮਾਰਿਆ ਗਿਆ। ੯੨ ਇਹ ਕੰਮ ਚੰਗਾ ਨਹੀ ਕੀਤਾ ਹੈ ਜਿਹੜਾ ਪਾਤਸ਼ਾਹ ਨੂੰ ਮਾਰਿਆ ਹੈ। ਸਾਰੀ ਰਾਤ ਜਾਗਦਾ ਰਹਿਆ ਹੈ ਅਤੇ ਉਸ ਪ੍ਰਮੇਸਰ ਦਾ ਧਿਆਨ ਹੀ ਕਰਦਾ ਰਿਹਾ ਹੈ ਭਾਵ ਚਿੰਤਾ ਵਿਚ ਰਿਹਾ ਹੈ। ਜਿਹੜਾ ਕੋਈ ਸਵੇਰੇ ਪਹਿਲੇ ਦਰਵਾਜੇ ਦੇ ਅਗੇ ਆ ਮਿਲੇ ਉਸਨੂੰ ਪਾਤਸ਼ਾਹੀ ਦੇ ਦਿਓ। ੯੩

ਇਕ ਕਸਾਈ ਦਾ ਨੌਕਰ ਆਇਆ। ਨਦੀ ਵਿਚ ਓਝਰੀ ਸੁੱਟਣ ਨੂੰ ਜਾਂਦਾ ਸੀ। ਉਸਨੂੰ ਫੜਕੇ ਪਾਤਸ਼ਾਹੀ ਦੇ ਦਿਤੀ। ਓਸੇ ਦਾ ਹੀ ਅਲਾਵਦੀਨ ਨਾਮ ਹੋਇਆ ਹੈ। ੯੪ ਧੀ ਸਮੇਤ ਆਪ ਜੰਗਲ ਦਾ ਰਸਤਾ ਫੜਿਆ। ਆਪ ਬਦਰੀ ਨਾਥ ਤੀਰਥ ਵਿਚ ਚਲਿਆ ਗਿਆ। ਧੀ ਸਮੇਤ ਫਕੀਰ ਦਾ ਭੇਖ ਕਰਕੇ। ੯੫

ਬਹੁਤ ਤਪ ਕੀਤਾ। ਦੇਵੀ ਤੋਂ ਵਰ ਲਿਆ। ਬਰੰ ਬ੍ਰੂਯੁਹ=ਵਰ ਮੰਗ ਲਏ। ਹੇ ਧੀ ਜੋ ਵਰ ਤੈਨੂੰ ਚੰਗਾ ਲਗਦਾ ਹੈ। ੯੬

ਹੇ ਮਾਂ ਮੈਨੂੰ ਇਹ ਵਰ ਦੇਹ ਜੋ ਕੋਈ ਵੀ ਛੱਤ੍ਰੀਆਂ ਦੀ ਧੀ ਮੁਸਲਮਾਨਾ ਦੇ ਘਰ ਨ ਜਾਵੇ। ੯੭ ਸਾਡਾ ਮਨ ਤੇਰੇ ਚਰਨਾਂ ਵਿਚ ਰਹੇ ਤੇ ਸਾਡੇ ਘਰ ਬਹੁਤ ਧਨ ਹੋਵੇ। ਵੈਰੀ ਕੋਈ ਸਾਨੂੰ ਜਿਤ ਨ ਜਾਵੇ। ੯੮

ਦਿੱਲੀ ਦੇ ਰਾਜੇ ਦੀ ਓਹ ਖੁਸ਼ਾਮਦ ਨਹੀਂ ਕਰਦੇ ਹਨ ਅਜੇ ਤਕ ਅਸਾਮ ਦਾ ਰਾਜ ਕਰਦੇ ਹਨ। ੯੯ ਪਹਿਲੇ ਦਿਲੀ ਦੇ ਪਾਤਸ਼ਾਹ ਨਾਲ ਪਿਤਾ ਨੂੰ ਲੜਾਇਆ ਹੈ, ਅੰਗ ਦੇਸ=ਹੋਰ ਦੇਸ ਦਾ ਨਾਮ ਹੈ ਜੋ ਜਿਤ ਕੇ ਲਿਆ ਹੋਵੇ ਸੋ ਅਸਾਮ ਦੇਸ ਦਾ ਹੀ ਨਾਮ ਹੈ। ਇਸ ਛਲ ਦੇ ਨਾਲ਼ ਇਸਤ੍ਰੀ ਨੇ ਧਰਮ ਨੂੰ ਬਚਾਇਆ ਹੈ। ੧੦੦

ਇਕ ਬਿਜੈ ਸੂਰ ਖੱਤ੍ਰੀ ਸਿੱਧਪਾਲ ਨਾਮ ਦਾ ਸ਼ਮਸਦੀਨ ਦਿਲੀ ਦੇ ਪਾਤਸ਼ਾਹ ਦਾ ਦੀਵਾਨ ਸੀ। ਲੱਛਮਨ ਸੈਨ ਤੇ ਬਜ੍ਰ ਸੈਨ ਇਸਦੇ ਦੋ ਪੁਤ੍ਰ ਸਨ। ਸਕੁਚ ਮਤੀ ਇਕ ਧੀ ਸੀ। ਸ਼ਮਸਦੀਨ ਨੇ ਦੀਵਾਨ ਦੀ ਲੜਕੀ ਨਾਲ ਸ਼ਾਦੀ ਕਰਨੀ ਚਾਹੀ ਦੀਵਾਨ ਨੇ ਆਪਣਾ ਧਰਮ ਜਾਂਦਾ ਵੇਖਕੇ ਲੜਕੀ ਨੂੰ ਪੁਛਿਆ।

ਤਬ ਕੰਨਜਾ ਨਿਜ ਪਿਤਾ ਹਕਾਰਾ। ਇਹ ਬਿਧ ਤਾਸੋਂ ਮੰਤ੍ਰ ਉਚਾਰਾ।
ਤਾਤ ਤਨਕ ਚਿੰਤਾ ਨਹਿਕਰਿਯੈ। ਸਨਮੁਖ ਪਾਤਸਾਹ ਸੌਲਰਿਯੈ।

ਅੜਿਲ

ਬੋਲ ਸਦਾ ਥਿਰ ਰਹੈ ਦਿਵਸ ਰੇ ਜਾਇ ਹੈਂ॥
ਕਰੇ ਕਰਮ ਛੱਤ੍ਰਿਨ ਕੇ ਚਾਰਨ ਗਾਇ ਹੈਂ॥
ਤਾਤ ਨ ਮੋਕੋ ਦੀਜੈ ਆਹਵ ਕੀਜਿਐ॥
ਹੋ ਦਾਨ ਕ੍ਰਿਪਾਨ ਦੁਹੂੰ ਜਗ ਮੈ ਜਸ ਲੀਜਿਐ॥
ਖੜਗ ਹਾਥ ਜਿਨਿ ਤਜਹੁ ਖੜਗ ਧਾਰਾ ਸਹੋ॥
ਭਾਜਿ ਨ ਚਲਿਯਹੁ ਤਾਤ ਮੰਡ ਰਨ ਕੌ ਰਹੋ॥
ਪਠੇ ਪਖਰਿਆ ਹਨਿਯਹੁ ਬਿਸਿਖ ਪ੍ਰਹਾਰ ਕਰ॥
ਹੋ ਮਾਰ ਅਰਿਨ ਕੌ ਮਰਿਯਹੁ ਹਮਹ ਸੰਘਾਰਿਕਰ।

ਓੜਕ ਲੜਕੀ ਨੇ ਇਹ ਸਲਾਹ ਦਿਤੀ ਕਿ ਪਾਤਸ਼ਾਹ ਨੂੰ ਆਖੋ ਸਾਡੇ ਘਰ ਜੰਞ ਲੈਕੇ ਆ ਜਾਵੇ ਤੇ ਮੈਨੂੰ ਵਿਆਹ ਲੈ ਜਾਵੇ। ਪਿਤਾ ਨੇ ਏਸੇਤਰਾਂ ਕੀਤਾ ਜਦੋਂ ਪਾਤਸ਼ਾਹ ਜਨੇਤ ਲੈਕੇ ਘਰ ਆ ਗਿਆ ਤਾਂ ਲੜਕੀ ਨੇ ਆਪਣੇ ਪਿਤਾ ਨੂੰ ਇਉਂ ਆਖਿਆ।

ਅੜਿਲ

ਗ੍ਰਹ ਆਵੈ ਜੋ ਸਤ੍ਰ ਨ ਤਾਹ ਸੰਘਾਰਿਯੇ॥

ਓੜਕ ਲਛਮਨ ਪੁਤ੍ਰ ਨੂੰ ਇਸਤ੍ਰੀ ਦੇ ਕਪੜੇ ਪਾਕੇ ਡੋਲੇ ਚੜਾ ਦਿਤਾ ਤੇ ਲਛਮਨ ਨੇ ਮਹਲਾਂ ਵਿਚ ਜਾਂਦਿਆਂ ਹੀ ਪਾਤਸ਼ਾਹ ਨੂੰ ਅਕਲਿਆਂ ਵੇਖਕੇ ਅੰਦਰ ਮਾਰ ਦਿਤਾ ਤੇ ਪਹਿਰੇਦਾਰਾਂ ਨੂੰ ਆਖਿਆ ਅੰਦਰ ਕੋਈ ਨ ਜਾਵੇ ਮੈਂ ਪਾਤਸ਼ਾਹ ਦਾ ਅਮਲ ਲੈਣ ਚਲਿਆ ਹਾਂ ਸੋ ਬਾਹਰ ਜਾਕੇ ਲੱਛਮਨ ਨੇ ਸਾਰੀ ਫੌਜ ਆਪਣੀ ਸੱਦਕੇ ਖੂਬ ਜੰਗ ਕੀਤਾ ਤੇ ਇਸਦੇ ਪਿਤਾ ਨੇ ਬਹਾਦਰੀ ਕਰਕੇ ਦਿਲੀ ਦੀ ਪਾਤਸ਼ਾਹੀ

ਲੈ ਲਈ ਜਦ ਇਹ ਰਾਤ ਨੂੰ ਸੁਤਾ ਤਾਂ ਇਸਨੂੰ ਬੜਾ ਵੈਰਾਗ ਹੋਗਿਆ ਕਿ ਮੈਂ ਪ੍ਰਮੇਸ਼ਰ ਦਾ ਭਜਨ ਕਰਾਂਗਾ ਪਾਤਸ਼ਾਹੀ ਕਿਸੇ ਨੂੰ ਦੇ ਦਿਆਂਗਾ ਸੋ ਸਵੇਰੇ ਉਠਕੇ ਉਸਨੇ ਸ਼ਹਿਰ ਦੇ ਬੂਹੇ ਅਗੇ ਇਕ ਕਸਾਈ ਮੁੰਡਾ ਵੇਖਿਆ ਤੇ ਉਸਨੂੰ ਰਾਜ ਦਿਤਾ ਜੋ ਅਲਾਵਦੀਨ ਹੋਇਆ। ਇਸਤ੍ਰਾਂ ਸਿੱਧ ਪਾਲ ਅਪਣੀ ਧੀ ਸਮੇਤ ਬਦਰੀਨਾਥ ਪਹਾੜ ਨੂੰ ਤਪ ਕਰਨ ਚਲਿਆ ਗਿਆ ਇੱਕੁਰ ਧੀ ਨੇ ਰਖਿਆ ਕੀਤੀ।

## ਚਰਿਤ੍ਰ ੨੯੯

ਸਾਹ=ਸ਼ਾਹੂਕਾਰ ਬਾਣੀਏ ਦੀ ਇਸਤ੍ਰੀ। ਪਟਤਰ=ਬਰਾਬਰ। ਝਿਲ ਮਿਲ ਦੇਈ। ੧

ਸੂਰਾ=ਵੱਡਾ ਸੂਰਮਾ। ਜਿਸ ਦੇ ਡਰ ਨਾਲ ਵੈਰੀ ਬੜਾ ਕੰਬਦੇ ਸੀ। ਦੂਸਰਾ ਚੰਦ। ੨

ਉਸਨੇ ਇਕ ਚੰਗਾ ਪੁਤ ਜੰਮਿਆਂ। ਲਖ=ਵੇਖ। ਓਦੋਂ ਤੋਂ ਹੀ ਕਮਲੀ ਹੋ ਗਈ। ੩

ਉਸ ਲੜਕੇ ਨਾਲ ਝਿਲ ਮਿਲ ਦੇਈ ਦਾ ਬਹੁਤ ਹੀ ਪ੍ਰੇਮ ਬੱਝ ਗਿਆ। ਮਾਨੋ ਦੋ ਦੇਹਾਂ ਤੋਂ ਇਕ ਦੇਹ ਬਣ ਗਈ ਇੱਕੁਰ ਦਾ ਪਰੇਮ ਹੋ ਗਿਆ। ਇਸਤ੍ਰੀ ਪਾਸੋਂ ਪਤੀ ਨੂੰ ਵੱਸ ਕਰਨ ਦਾ ਹੋਰ ਜਤਨ ਤੇ ਕੋਈ ਨ ਚਲਾਇਆ ਚੱਲ ਸੱਕਿਆ। ਪਰ ਉਸ ਇਸਤਰੀ ਨੇ ਆਦਮੀ ਦਾ ਭੇਸ ਕਰ ਲਿਆ ਹੈ। ੪

ਕਰੌਲ=ਸ਼ਿਕਾਰੀ। ਹਰ ਕੋਈ ਉਸਨੂੰ ਆਦਮੀ ਹੀ ਜਾਣਦਾ ਹੈ ਕੋਈ ਵੀ ਇਸਤ੍ਰੀ ਨਹੀਂ ਸਮਝ ਸਕਦਾ ਹੈ। ੫

ਉਸ ਰਾਜ ਪੁਤ੍ਰ ਨੂੰ ਰੋਜ ਸ਼ਿਕਾਰ ਖਿਡੌਂਦੀ ਹੈ। ਤਨ=ਨਾਲ ਰਲਕੇ। ਹਰਨਾਂ ਨੂੰ ਮਰਵਾਂਦੀ ਹੈ। ਆਦਮੀ ਦੇ ਭੇਸ ਦੇ ਕਪੜੇ ਅੰਗਾਂ ਨੂੰ ਪਾਕੇ। ੬

ਇਹ ਇਸਤ੍ਰੀ ਇਕ ਦਿਨ ਅਪਣੇ ਪਿਓ ਦੇ ਘਰ ਨੂੰ ਨਹੀਂ ਗਈ। ਅਪਣੇ ਪਿਓ ਨੂੰ ਕਿਸੇ ਦੀ ਰਾਹੀਂ ਆਖ ਘੱਲਿਆ ਕਿ ਤੇਰੀ ਧੀ ਮਰ ਗਈ ਹੈ। ਇਸ ਇਸਤਰੀ ਨੇ ਅਪਣੀ ਥਾਂ ਇਕ ਬਕਰੀ ਸਾੜ ਛੱਡੀ ਹੈ (ਜਾਣੀਦੇ ਮਾਪੇ ਸਮਝ ਲੈਣ ਕਿ ਧੀ ਮਰ ਗਈ ਹੈ)। ੭

ਸ਼ਾਹੂਕਾਰ ਨੇ ਸਮਝਿਆ ਕਿ ਧੀ ਮਰ ਗਈ ਹੈ। ਇਹ ਨਹੀਂ ਸਮਝਿਆ ਕਿ ਸ਼ਿਕਾਰਨ ਹੋ ਗਈ ਹੈ। ਨਾਲ ਰੋਜ ਰਾਜੇ ਦੇ ਪੁਤ ਨੂੰ ਲੈਕੇ ਜਾਂਦੀ ਹੈ। ਜੰਗਲ ਤੇ ਬਾਗਾਂ ਵਿਚ ਫਿਰੌਂਦੀ ਹੈ। ੮

ਬਿਰਮਾਯੋ=ਭਰਮਾਇਆ। ਪਰ ਓਹ ਰਾਜੇ ਦਾ ਪੁਤ੍ਰ ਉਸਨੂੰ ਇਸਤ੍ਰੀ ਨਹੀਂ ਪਛਾਣਦਾ ਹੈ। ਉਸ ਨੂੰ ਚੰਗਾ ਸ਼ਿਕਾਰੀ ਕਰਕੇ ਮੰਨਦਾ ਹੈ। ੯

ਸੰਘਣੇ ਬਣ ਵਿਚ। ਦਿਨ ਡੁਬ ਗਿਆ, ਰਾਤ ਹੋ ਗਈ। ਇਕ ਰੁੱਖ ਹੇਠਾਂ ਰਾਤ ਨੂੰ ਥਾਂ ਬਣਾਕੇ ਵੱਸ ਪਏ। ੧੦

ਡਰੌਣੇ ਦੰਦ ਕੱਢਕੇ ਸ਼ੇਰ ਆਇਆ। ਬਣੀਏ ਦੀ ਧੀ ਨੇ ਉਸ ਨੂੰ ਧੀਰਜ ਦਿਤੀ। ੧੧

ਇਸਤ੍ਰੀ ਨੇ ਸ਼ੇਰ ਨੂੰ ਵੇਖਕੇ ਬੰਦੂਕ ਮਾਰੀ। ਸ਼ੇਰ ਨੂੰ ਮਾਰ ਲਿਆ। ਜੋ ਤੇਰੇ ਜੀਅ

ਨੂੰ ਚੰਗਾ ਲਗਦਾ ਹੈ ਮੰਗ ਲੈ। ੧੨
ਬ੍ਰਿਥਾ=ਹਾਲਤ ਜਾਂ ਪੀੜ। ਮੈਂ ਬਣੀਏ ਦੀ ਧੀ ਹਾਂ ਹੇ ਰਾਜ ਪੁਤ੍ਰ। ੧੩
ਇਸਤਰੀ ਕਰਕੇ ਮੈਨੂੰ ਘਰ ਵਿਚ ਵਾੜ। ੧੪
ਮੁੰਡੇ ਦਾ ਮਨ ਬੜਾ ਪ੍ਰਸੰਨ ਹੋਇਆ। ਮਾਨੋ ਰਾਮ ਨੂੰ ਸੀਤਾ ਮਿਲੀ ਹੈ। ਮਾਨੋ ਭੁਖੇ ਨੇ ਰਸੋਈ ਪਾਈ ਹੈ। ੧੫
ਚਰਮ=ਸ਼ੇਰ ਦੀ ਖਲ ਕੱਢਕੇ। ੧੬
ਰਾਜ ਪੁਤਰ ਨੇ ਆਖਿਆ ਹੈ ਕਿ ਮੈਂ ਪ੍ਰਸੰਨ ਹੋਕੇ ਇਸਨੂੰ ਵਰਿਆ ਹੈ। ਇਸ ਛਲ ਨਾਲ ਉਸ ਨੂੰ ਇਸਤ੍ਰੀ ਕਰਕੇ ਲੈ ਆਇਆ ਹੈ। ਰੂਪਕੇਤ ਦੇ ਪਿਓ ਨੇ ਇਸ ਛਲ ਨੂੰ ਨਹੀਂ ਸਮਝਿਆ ਹੈ। ੧੭
ਧਾਮ=ਘਰ। ਬਾਮ ਇਸਤਰੀ। ੧੮
ਸ਼ਿਕਾਰਨ ਬਣਕੇ ਰਾਜੇ ਦੇ ਪੁਤ ਨੂੰ ਵਰ ਲਿਆ ਹੈ। ਪਹਿਲੇ ਆਪ ਗਰੀਬਣੀ ਸੀ ਹੁਣ ਸਹਿਤ ਮਾਲਕ ਦੇ ਭਾਵ ਪਟਰਾਣੀ ਬਣ ਗਈ ਹੈ। ਇਕਰ ਦੀ ਰੀਤੀ ਦੇ ਛਲ ਨਾਲ ਸਾਰੀਆਂ ਰਾਣੀਆਂ ਦੇ ਸਿਰੋਮਣੀ ਰਾਣੀ ਹੋ ਗਈ ਹੈ। ੧੯

## ਚਰਿਤ੍ਰ ੨੯੯

ਜਿਸਦੇ ਘਰ ਵਿਚ ਬਹੁਤ ਸੋਭਾ ਵਾਲੀ ਇਸਤ੍ਰੀ ਸੀ। ਲਜਾਹੀ=ਲਜਿਆ ਕਰਦੀ ਸੀ। ੧
ਸਾਹਿਕ=ਸ਼ਾਹੂਕਾਰ ਇਕ ਸੀ। ਆਨਾ=ਹੋਰ। ਬਹੁਤ ਸਾਰਿਆਂ ਪੰਡਤਾਂ ਦੀ ਅਕਲ ਨੂੰ ਚੁਰਾ ਰੱਖਦੀ ਸੀ ਜਾਂ ਚੁਰਾਕੇ ਰੱਖਣਾ ਕਰਦੀ ਸੀ ਭਾਵ ਜਿਤ ਲੈਂਦੀ ਸੀ। ੨
ਕਲਮ ਲਿਖਦਿਆਂ ੨ ਊਖ=ਜਿਸ ਦਾ ਰਸ ਗੰਨੇ ਵਾਂਗ ਭਾਵ ਮਿੱਠੀ ਹੋ ਜਾਂਦੀ ਸੀ ਦੂਸਰਾ ਭਾਵ ਖੁੰਡੀ ਹੋ ਜਾਂਦੀ ਸੀ। ੩
ਇਸਤਰੀ ਸਾਰੇ ਅੰਗਾਂ ਕਰਕੇ ਮਸਤ ਹੋ ਗਈ। ੪
ਇਕ ਔਧੂਤ ਛੱਤਰ ਪਤੀ ਰਾਜਾ ਹੈ। ਸਮੁੰਦਰ ਤੋਂ ਪਾਰ ਵਸਦਾ। ਔਧੂਤ ਮਤੀ ਧੀ ਹੈ। ਹੋਰ ਉਸਦੇ ਬਰਾਬਰ ਬ੍ਰਹਮਾ ਨੇ ਨਹੀਂ ਘੜੀ ਹੈ। ੭
ਪਹਿਲੇ ਤੂੰ ਉਸ ਨੂੰ ਲਿਆਕੇ ਮੈਨੂੰ ਮਿਲਾ ਦੇਹ। ਫੇਰ ਤੂੰ ਮੇਰੇ ਵਰਗੇ ਭਾਵ ਮੈਨੂੰ ਪ੍ਰਾਪਤਿ ਕਰ ਲਵੇਂਗੀ। ਇਸ ਗੱਲ ਨੂੰ ਛੱਡਕੇ ਜੇਕਰ ਹੋਰ ਤੂੰ ਕਰੋੜਾਂ ਵੀ ਜਤਨ ਕਰੇਂ। ੮
ਚਟਪਟੀ=ਹੈਰਾਨਗੀ। ੯
ਪਰ ਤਾਂ ਉਸ ਮੁੰਡੇ ਨੂੰ ਜਾਂ ਇਸ ਇਸਤਰੀ ਨੂੰ ਸ਼ਾਂਤੀ ਨਹੀਂ ਆਉਂਦੀ ਹੈ। ਓਧਰ ਨੂੰ ਜਾਣ ਦਾ ਸਾਜ ਬਣਾ ਲਿਆ ਹੈ। ਪਤੀ ਨੂੰ ਆਖਿਆ ਹੈ ਕਿ ਮੈਂ ਤੀਰਥਾਂ ਨੂੰ ਚੱਲੀ ਹਾਂ। ੧੦
ਬਾਜ=ਘੋੜੇ ਉਤੇ ਚੜ੍ਹਕੇ। ਜਿਹੜਾ ਪੁਲ ਰਾਮ ਚੰਦ ਈਸਰ ਨੇ ਬੱਧਾ ਸੀ ਇਹ ਇਸਤਰੀ ਓਥੇ ਚਲੀ ਗਈ ਹੈ। ੧੧
ਬਾਮਾ=ਇਸਤਰੀ ਜਹਾਜ ਤੇ ਚੜ੍ਹਕੇ ਸੰਗਲਾ ਦੀਪ ਚਲੀ ਗਈ ਹੈ। ੧੨

ਜਦੋਂ ਔਧੂਤ ਮਤੀ ਨੇ ਉਸ ਨੂੰ ਵੇਖਿਆ। ਕਿਸੇ ਜਗਾ ਦਾ ਰਾਜ ਕੌਰ ਜਾਣਿਆਂ ਹੈ। ੧੩
ਕੌਰ ਨੂੰ ਵੇਖ ਕੇ ਆਪ ਹੀ ਕਾਮ ਦੇ ਵੱਸ ਹੋ ਗਈ ਹੈ। ਅੰਗਾਂ ਅੰਗਾਂ ਵਿਚ ਵਿਆਕੁਲ ਹੋ ਗਈ ਹੈ। ੧੪
ਸਿਰ ਨੀਵਾਂ ਕਰਕੇ ਵੇਖਣ ਲੱਗੀ ਹੈ। ਇਹ ਇਸਤਰੀ ਇੱਕੁਰ ਦਾ ਇਹ ਦਾ ਲਾਕੇ ਆਈ ਹੈ। ਘੋੜਾ ਦੁੜਾਕੇ। ਮਾਨੋ ਸ਼ੇਰਨੀ ਨੇ ਹਰਨੀ ਫੜ ਲਈ ਹੈ। ੧੫
ਝਰੋਖੇ ਭਾਵ ਤਾਕੀ ਵਿਚ ਬੈਠੀ ਝਟਕਾ ਮਾਰਕੇ ਫੜ ਲਈ ਹੈ। ਘੋੜੇ ਦੀ ਪਿਠ ਨਾਲ ਬੰਨ ਲਈ ਹੈ। ਹੈ ਹੈ ਆਖਕੇ ਲੋਕ ਖਪ ਕੇ ਹਾਰ ਗਏ ਹਨ। ੧੬
ਪਿਠ ਪਿਛੇ ਬੰਨ ਕੇ ਉਸ ਨੇ ਘੋੜਾ ਦੁੜਾਇਆ ਹੈ। ਜੇਹੜਾ ਅਗਾਹਾਂ ਆਕੇ ਮਿਲਿਆ ਉਸ ਨੂੰ ਇਕ ਹੀ ਬਾਣ ਨਾਲ ਮਾਰਿਆ ਹੈ। ਉਸ ਨੂੰ ਜਿਤ ਕੇ ਅਪਣੇ ਘਰ ਲੈ ਆਈ ਹੈ। ਤੇ ਫੇਰ ਅਪਣੀ ਗੋਲੀ ਉਸ ਰਾਜ ਕੌਰ ਦੇ ਘਰ ਘੱਲੀ ਹੈ। ੧੭ ਜੋ ਤੂੰ ਮੈਨੂੰ ਆਖਿਆ ਸੀ ਮੈਂ ਓਹ ਕੰਮ ਕਰ ਲਿਆ ਹੈ। ਹੇ ਪਤੀ ਹੁਣ ਤੁਸੀ ਵੀ ਅਪਣਾ ਬੋਲ ਪੂਰਾ ਕਰੋ। ੧੮
ਇੱਕਰ ਦਾ ਚਲਿੱਤ੍ਰ ਇਸਤ੍ਰੀ ਨੇ ਵਿਖਾਇਆ ਹੈ। ੧੯
ਪਹਿਲੇ ਸਮੁੰਦਰ ਤੋਂ ਪਾਰ ਗਈ। ਰਾਜੇ ਦੀ ਧੀ ਨੂੰ ਚੁਰਾ ਲਿਆਈ। ਫੇਰ ਆਪ ਮਨ ਭਾਂਦਾ ਪਤੀ ਕਰਿਆ। ਇਸ ਲਈ ਇਸਤਰੀਆਂ ਦੇ ਛਲ ਵਿਚਾਰੇ ਨਹੀਂ ਜਾਂਦੇ ਬੜੇ ਔਖੇ ਹਨ। ੨੦

## ਚਰਿਤ੍ਰ ੩੦੦

ਇਸਤ੍ਰੀ ਵਿਚ ਮਨ। ਰਾਜੇ ਦੀ ਅਕਲ ਉਦਾਸੀ ਵਾਲੀ ਹੋ ਗਈ ਹੈ। ੨
ਹੋਰਨਾਂ ਇਸਤ੍ਰੀਆਂ ਵਲ ਵੇਖਦਾ ਹੀ ਨਹੀਂ ਹੈ। ਮੈਨ=ਕਾਮ ਦੁਖ ਦੇਂਦਾ ਹੈ। ੩
ਇਸ ਮੂਰਖ ਪਤੀ ਦੀ ਅਕਲ ਕਿਸ ਨੇ ਚੁਰਾ ਲਈ ਹੈ। ੪
ਜਿਸ ਦਾ ਇਸ ਨੇ ਐਡਾ ਸ਼ੋਕ ਕੀਤਾ ਹੈ। ਕੀ ਉਸ ਨੇ ਇਸਦੀ ਅਕਲ ਮਾਰ ਲਈ ਹੈ ਜਾਂ ਕਿਥੇ। ਰਾਜਿਆਂ ਦੇ ਘਰੀਂ ਬਥੇਰੀਆਂ ਇਸਤ੍ਰੀਆਂ ਹੁੰਦੀਆਂ ਹਨ। ਧਨੀ ਸਦਾ ਰਾਜ਼ੀ ਬਾਜੀ ਚਾਹੀਦਾ ਹੈ। ੫
ਅਹੀ=ਹੈਗੀ ਸੀ। ਹਸ ਕੇ ਆਖੀ। ਮੈਂ ਰਾਜੇ ਪਾਸੋਂ ਉਸ ਇਸਤਰੀ ਦਾ ਸ਼ੋਕ ਹਟਵਾ ਦੇਂਦੀ ਹਾਂ। ੬
ਯਾਰਿਕ=ਇਕ ਆਦਮੀ ਸੀ। ਇਸ ਨੂੰ ਕੋਠੀ ਵਿਚ ਫੜਕੇ ਲੁਕਾ ਰਖਿਆ ਹੈ। ਰਾਜੇ ਨੂੰ ਸੁਣਾ ਕੇ ਗੋਲੀ ਨੇ ਇਕੁਰ ਆਖਿਆ ਹੈ। ਇਸ ਮੂਰਖ ਰਾਜੇ ਦੇ ਜੀਅ ਨੂੰ ਧਿਰ ਕਾਰ ਹੈ। ਜਿਸ ਨੇ ਕੁਛ ਮਾੜੀ ਚੰਗੀ ਗਲ ਨਹੀਂ ਵਿਚਾਰੀ ਹੈ। ੭
ਜਿਸ ਦੀਆਂ ਇਸਤ੍ਰੀਆਂ ਹੋਰ ਕਿਸੇ ਨਾਲ ਖੇਹ ਖਾਣ। ਪਤੀ ਗੱਲਾਂ ਨਾਲ ਫਸਿਆ ਰਹੇ। ਜੇਕਰ ਆਪ ਰਾਜਾ ਕੋਠੜੀ ਨੂੰ ਖੋਲ ਕੇ ਵੇਖ ਲਵੇ। ਤਾਂ

ਸੱਚ ਝੂਠ ਆਪ ਹੀ ਪਰਖ ਲਵੇ । ੮
ਰਾਜੇ ਦੇ ਕੰਨੀ ਇਹ ਅਵਾਜ਼ ਪੈ ਗਈ ਹੈ । ਰਾਜੇ ਨੇ ਛੇਤੀ ਨਾਲ ਜਾਕੇ ਕੋਠੜੀ ਖੋਹਲੀ ਹੈ । ਜਦੋਂ ਉਸ ਆਦਮੀ ਨੂੰ ਚੰਗੀ ਤਰਾਂ ਵੇਖਿਆ ਹੈ । ਤਾਂ ਉਸ ਨੇ ਗੁਸੇ ਨਾਲ ਈਕਣ ਆਖਿਆ ਹੈ । ੯
ਅਸਾਂ ਐਡਾ ਸ਼ੋਕ ਨਿਕੰਮਾ ਹੀ ਕੀਤਾ ਸੀ । ਇਹ ਨਿਰਲੱਜ ਇਸਤ੍ਰੀਆਂ ਤਾਂ ਮੈਂ ਇੱਕੁਰ ਦੀਆਂ ਨਹੀਂ ਵੇਖੀਆਂ ਸਨ ਭਾਵ ਇਹ ਬਹੁਤ ਨਿਰਲਜ ਹਨ । ਹੁਣ ਮੈਂ ਹੋਰ ਰਾਣੀਆਂ ਨਾਲ ਨਹੀਂ ਖੇਹ ਛਾਣਾਂਗਾ । ਰਾਣੀ ਮਰ ਗਈ ਹੋਈ ਨੂੰ ਵੀ ਫੇਰ ਨਹੀਂ ਚੇਤੇ ਕਰਾਂਗਾ । ੧੦
ਹੋਰ ਇਸਤ੍ਰੀਆਂ ਦੇ ਨਾਲ ਖੇਹ ਖਾਧੀ । ਭਾਵ ਅਪਣੀਆਂ ਨਾਲ । ਉਸ ਰਾਣੀ ਨੂੰ ਰਾਜੇ ਨੇ ਭੁਲਾ ਦਿਤਾ ਹੈ । ੧੧

## ਚਰਿਤ੍ਰ ੩੦੧

ਦੁਲਾਰੀ=ਧੀ । ੧
ਖਤਰੇਟਾ=ਖੱਤਰੀ ਦਾ ਪੁਤਰ । ਜਿਥੇ ਇਸਤ੍ਰੀ ਦਾ ਘਰ ਸੀ । ੨
ਉਡਦਾ=ਖਬਰ ਦੇਣ ਵਾਲੇ । ਬੇਗ=ਛੇਤੀ ਨਾਲ । ਬਹੁਤ ਸਾਰੇ ਓਥੇ ਓਸ ਰਾਣੀ ਪਾਸ ਖੁਸਰੇ ਸਨ । ਬਹੁਤ ਸਾਰੇ ਓਥੇ ਰਾਣੀ ਨੇ ਘਲ ਦਿਤੇ । ਜਿਥੇ ਇਸਤ੍ਰੀ ਰਸਤ੍ਰਾ ਵੇਖਦੀ ਸੀ । ੩
ਪਲਕਾ=ਮੰਜੇ ਉਤੇ ਲੰਮੇ ਪੈ ਗਏ । ਵੇਖਿਆ ਸੁਤਿਆਂ । ੪
ਇਸਤ੍ਰੀ ਛੇਤੀ ਨਾਲ ਅਭੜਵਾਇ ਦੁਖੀ ਹੋਕੇ ਜਾਗੀ । ਪਤੀ ਦੇ ਮੂੰਹ ਉਤੇ ਕਪੜੇ ਦਾ ਪੱਲਾ ਪਾ ਦਿਤਾ । ਜਿਤਨੇ ਚਿਰ ਨੂੰ ਓਹ ਦੁਪੱਟਾ ਰਾਜਾ ਮੂੰਹ ਉਤੋਂ ਦੂਰ ਕਰਦਾ ਹੋਇਆ ਉਤਨੇ ਚਿਰ ਨੂੰ ਯਾਰ ਨਸ ਗਿਆ ਹੈ । ੫
ਓਹ ਆਦਮੀ ਕਿਥੇ ਚਲਿਆ ਗਿਆ ਹੈ ਜੇਹੜਾ ਅਜੇ ਹੁਣੇ ਹੀ ਮੈਂ ਵੇਖਿਆ ਹੈ । ਹੇ ਰਾਣੀ ਸੱਚ ਦਸਿਆਂ ਬਿਨਾ ਮੇਰਾ ਭਰਮ ਨਹੀਂ ਦੂਰ ਹੋਣਾ ਹੈ । ੬
ਪਹਿਲੇ ਤੂੰ ਮੇਰੇ ਹਥ ਵਿਚ ਜਾਨ ਮਾਫ ਦਾ ਅਪਣਾ ਬਚਨ ਦੇਹ । ਹੇ ਮਾਲਕ ਫੇਰ ਮੈਂ ਸੱਚੀ ਬੇਨਤੀ ਕਰਾਂਗੀ ਤੂੰ ਸੁਣ ਲਈਂ । ੭
ਪ੍ਰਮੇਸਰ ਨੇ ਤੇਰੇ ਨੇਤਰ ਭੈਂਗੇ ਕੀਤੇ ਹਨ । ਤੇਰੇ ਨੇਤਰਾਂ ਵਿਚ ਇਕ ਤੋਂ ਦੋ ਵੇਖੇ ਜਾਂਦੇ ਹਨ । ਤੈਨੂੰ ਕੁਛ ਝੌਲਾ ਜੇਹਾ ਆਇਆ ਹੈ । ਮੈਨੂੰ ਹੀ ਤੂੰ ਵੇਖਕੇ ਦੋ ਕਰਕੇ ਵੇਖਣਾ ਪਾਇਆ ਹੈ । ੮
ਇਸਤ੍ਰੀ ਦਾ ਇਹ ਬਚਨ ਸੁਣ ਕੇ ਰਾਜਾ ਮਨ ਵਿਚ ਹੈਰਾਨ ਹੋ ਰਿਹਾ ਹੈ । ਮੂੰਹ ਮੀਟਿਆ ਹੋਇਆ ਸ਼ਰਮਿੰਦਾ ਹੋਇਆ ੨ ਘਰ ਨੂੰ ਆ ਗਿਆ ਹੈ । ਅਪਣੀ ਕਰਮਾਂ ਦੀ ਰੇਖ ਨੂੰ ਹੀ ਦੋਸ਼ ਲਾਇਆ ਹੈ ਭਾਵ ਕਰਮਾ ਕਰਕੇ ਨੇਤਰਾਂ ਨੂੰ ਰੋਗ ਲੱਗਾ ਹੈ ਜਾਂ ਮਥੇ ਦੇ ਲੇਖਾਂ ਤੋਂ ਨੇਤ੍ਰਾਂ ਨੂੰ ਰੋਗ ਲੱਗਾ ਹੈ । ੯

## ਚਰਿਤ੍ਰ ੩੦੨

ਛਿਤਾਲਾ=ਰਾਜ ਭਾਵ ਧਰਤੀ ਦਾ ਆਸਰਾ । ੧
ਜਦੋਂ ਓਹ ਇਸਤ੍ਰੀ ਜੁਆਨ ਹੋ ਗਈ । ਮਾਨੋ ਕਾਮ ਰੂਪ ਸੁਨਿਆਰੇ ਨੇ ਸੱਚੇ ਵਿਚ ਭਰੇ ਭਾਵ ਢਾਲੇ ਹਨ । ੩
ਲਹਾ=ਵੇਖਿਆ । ਜੀਕਣ ਤੋਤਾ ਕੁੜੱਕੀ ਨਾਲ ਫਸ ਜਾਂਦਾ ਹੈ ਈਕਣ ਇਸਤ੍ਰੀ ਦੀ ਹਾਲਤ ਹੋ ਗਈ ਹੈ । ੪
ਉਸ ਮਿਤਰ ਦੇ ਵਾਸਤੇ ਅਪਣੇ ਪਤੀ ਨੂੰ ਵੀ ਮਾਰ ਘੱਤਿਆ ਹੈ । ਆਪ ਰੰਡੀ ਬਣ ਬੈਠੀ ਹੈ । ੬
ਉਸ ਨੇ ਇਸਤ੍ਰੀ ਨੂੰ ਧਿਰਕਾਰ ਧਿਰਕਾਰ ਬਚਨ ਆਖਿਆ । ਓਹ ਮੇਰੇ ਨਾਲ ਕੀ ਭਲਿਆਈ ਕਰਨੀ ਚਾਹੇਗੀ । ੭
ਜਿਸ ਦੇ ਪ੍ਰੇਮ ਨਾਲ ਪਤੀ ਵੀ ਮਾਰਿਆ ਗਿਆ ਹੈ। ਓਹ ਮਿਤ੍ਰ ਵੀ ਓੜਕ ਨੂੰ ਆਪਣਾ ਨਹੀਂ ਬਣਿਆ ਹੈ। ਈਕਣ ਦਾ ਮਿਤ੍ਰ ਕੀਤਾ ਹੋਇਆ ਕੁਛ ਨਹੀਂ ਹੈ । ਇਸਨੂੰ ਰੱਖਣ ਨਾਲ ਤਾਂ ਚੰਗੀ ਗਲ ਏਹੋ ਹੀ ਹੈ ਕਿ ਏਥੇ ਹੀ ਇਸਨੂੰ ਮਾਰ ਛਡਾਂ। ੮
ਹਥ ਵਿਚ ਤਲਵਾਰ ਕੱਢ ਲਈ। ੯
ਅਜੇ ਪਤੀ ਦੇ ਮਰਿਆਂ ਨੂੰ ਦੋ ਦਿਨ ਨਹੀ ਹੋਇ ਹਨ । ਈਕਣ ਦੀ ਆ ਲਗੀ ਹੈ ਆਖਰ ਆ ਗਈ ਹੈ ਕਿ ਇਸਸਰਾਂ ਦੀ ਓਪਰੇ ਲੋਕ ਸਾਡੇ ਨਾਲ ਆਕੇ ਕਰਨ ਲੱਗ ਪਏ ਹਨ ਸਾਡੀ ਇਜ਼ਤ ਲਾਹੁਣ ਲੱਗ ਪਏ ਹਨ। ਪਤੀ ਬਿਨਾਂ ਜਗਤ ਵਿਚ ਸਾਡਾ ਜੀਉਣਾਧਿਰਕਾਰ ਹੈ। ਯਾਰ ਚੋਰ ਜਿਸਨੂੰ ਹਥ ਚਲਾਉਣ ਲਗਪੈਣ। ੧੦
ਉਸ ਆਦਮੀ ਨੂੰ ਘਰ ਵਿਚ ਮੋਇਆ ਵੇਖਕੇ ਸਾਰਿਆਂ ਲੋਕਾਂ ਨੇ ਆਖਿਆ ਹੈ । ਬਹੁਤ ਚੰਗਾ ਕੀਤਾ ਹੈ ਤੂੰ ਜੋ ਇਸਨੂੰ ਮਾਰਿਆ ਹੈ। ਤੂੰ ਤਾਂ ਪੜਦੇ ਦੀ ਲਜਿਆ ਰੱਖ ਲਈ ਹੈ। ਹੇ ਪੁਤ੍ਰੀ ਤੂੰ ਤਾਂ ਧੰਨ ਹੈਂ। ੧੧

## ਚਰਿਤ੍ਰ ੩੦੩

ਦਿਵਾਕਰ=ਸੂਰਜ ਸ਼ਰਮ ਖਾਂਦਾ ਸੀ । ਅਭਰਨ=ਮਾਨੋ ਸਾਰਿਆਂ ਗਹਿਣਿਆਂ ਨੂੰ ਰਿੜਕ ਭਾਵ ਗਾਲਕੇ ਕੱਢੀ ਸੀ। ੧
ਸੇਤੀ=ਨਾਲ, ਪ੍ਰੀਤੀ । ਬਿਲੋਕਨ=ਵੇਖਣ ਆਇਆ । ੨
ਓਥੇ ਹੀ ਉਸਨੇ ਫੜਕੇ ਰਾਣੀ ਦੇ ਮਿਤ੍ਰ ਨੂੰ ਮਾਰ ਘੱਤਿਆ ਹੈ। ਪਰ ਆਪਣੀ ਇਸਤ੍ਰੀ ਨੂੰ ਇਸਤ੍ਰੀ ਜਾਣਕੇ ਨਹੀਂ ਮਾਰਿਆ ਹੈ ਕਿ ਇਸ ਗਧੀ ਦਾ ਕੀ ਮਾਰਨਾ ਹੈ ਨਾਲੇ ਸ਼ਾਸਤ੍ਰ ਵਿਚ ਇਸਤ੍ਰੀ ਨੂੰ ਮਾਰਨਾ ਅਜੋਗ ਹੈ। ੩
ਈਕਣ ਬਹੁਤ ਵਰ੍ਹੇ ਗੁਜਰ ਗਏ। ਧਾਮਨ=ਘਰਨਹੀਂ ਆਇਆ ਹੋਰ ਇਲਾਜ ਕੀਤਾ੪
ਰਾਣੀ ਨੇ ਸੰਨਿਆਸਣ ਦਾ ਰੂਪ ਧਰ ਲਿਆ । ਧਾਮ ਨਿਕਰ=ਘਰ ਤੋਂ ਨਿਕਲ

ਕਰਕੇ ਗਈ। ਅਖੇਟ=ਸ਼ਿਕਾਰ। ਇਕ ਹਰਨ ਨੂੰ ਵੇਖਕੇ ਘੋੜਾ ਦੁੜਾਇਆ ਹੈ। ੫
ਕਈ ਕੋਹ ਪਿੰਡ ਤੋਂ ਬਾਹਰ ਨਿਕਲ ਗਿਆ। ਵਿਆਕੁਲ ਹੋਕੇ ਇਕ ਬਾਗ ਵਿਚ
ਜਾ ਉਤਰਿਆ। ੬ ਛਕਾਏ=ਸਜਾਇਆ ਹੋਇਆ ਹੈ ਜਟਾਂ ਦਾ ਜੂੜਾ। ੭
ਰਤਿ ਪਤਿ=ਕਾਮ ਦੀ ਇਸਤ੍ਰੀ ਹੈਂ। ਨਿਸਪਤਿ=ਚੰਨ। ੯
ਅਸਤਨ=ਕੁਚ ਭਾਵ ਸੁੰਦਰ ਛਾਤੀ ਨੂੰ ਧੂੜ ਨ ਲਾਓ। ਤਾਂ ਇਸ ਜੁਆਨੀ ਨੂੰ
ਪਛਤਾਵੇਗੀ। ੧੪ ਪਹਿਲਾਂ ਮੇਰੇ ਹਥ ਅਪਨਾ ਬਚਨ ਦੇਹ ਕਿ ਮੈਂ
ਪੂਰਾ ਕਰਾਂਗਾ। ਹੇ ਮਾਲਕ ਤਾਂ ਮੈਂ ਤੇਰਾ ਬਚਨ ਮੰਨਾਂਗੀ। ੧੭
ਪਹਿਲੇ ਤੂੰ ਅਪਣੀ ਇਸਤ੍ਰੀ ਦਾ ਦੋਸ਼ ਮਾਫ ਕਰ ਦੇਹ। ਫੇਰ ਮੈਂ ਤੇਰਾ ਆਖਿਆ
ਮੰਨਾਂਗੀ ਹੇ ਰਾਜਾ ਤਿਸਤੋਂ ਪਿਛੋ ਤੂੰ ਮੇਰਾ ਮਨ ਲੈ ਲਵੀਂ। ਰਾਜੇ ਨੇ ਇਸਤ੍ਰੀ ਦਾ ਦੋਸ਼
ਮਾਫ ਕਰ ਦਿੱਤਾ ਹੈ। ਜਦੋਂ ਆਪਣੀ ਕੰਨੀ ਸੰਨਿਆਸਣ ਦੇ ਬਚਨ ਸੁਣੇ ਹਨ। ੧੯
ਇਹ ਇਸਤ੍ਰੀ ਸੰਨਿਆਸਣ ਦਾ ਹੀ ਰੂਪ ਧਾਰਕੇ ਬੈਠੀ ਰਹੀ ਹੈ ਰਾਜਾ ਮੂਰਖ ਇਸ
ਛਲ ਨੂੰ ਨਹੀਂ ਸਮਝਿਆ ਹੈ ਇਕ ਦਿਨ ਆਪਣੀ ਇਸਤ੍ਰੀ ਪਾਸ ਜਾਂਦਾ ਹੈ ਇਕ
ਦਿਨ ਇਸ ਸੰਨਿਆਸਣ ਨਾਲ ਆਕੇ ਖੇਹ ਖਾਂਦਾ ਹੈ ਪਰ ਰਾਜਾ ਨਹੀਂ ਸਮਝਦਾ ਕਿ
ਇਹ ਮੇਰੀ ਹੀ ਪਹਿਲੀ ਇਸਤ੍ਰੀ ਹੈ ਸੋ ਇਸ ਰਾਣੀ ਨੇ ਈਕਣ ਇਸਦੀ
ਬੁਧੀ ਮਾਰੀ ਹੈ। ੨੯ ਰਾਜਾ ਮੂਰਖ ਇਸ ਸੰਨਿਆਸਣ ਨੂੰ ਕੋਈ ਦੂਸਰੀ
ਇਸਤ੍ਰੀ ਜਾਣਦਾ ਹੈ। ਰਾਜ ਮੰਦਰ ਵਿਚ ਜਾਕੇ ਪਟਰਾਣੀ ਬਣ ਜਾਂਦੀ ਹੈ ਤੇ ਦੂਸਰੇ
ਮਹਲ ਵਿਚ ਜਾਕੇ ਸੰਨਿਆਸਣ ਬਨ ਜਾਂਦੀ ਹੈ।

## ਚਰਿਤ੍ਰ ੩੦੪

ਸੂਰੇ=ਸੂਰਮਾ। ਦੇਗ=ਅੰਨ ਦਾਤਾ। ਅਰਿ=ਵੈਰੀ। ੧
ਸੂਰਜ ਚੰਦ ਰੋਜ ਵੇਖਣ ਵਾਸਤੇ ਆਉਂਦੇ ਹਨ। ੨
ਉਸ ਇਸਤ੍ਰੀ ਦਾ ਇਕ ਆਦਮੀ ਨਾਲ ਪ੍ਰੇਮ ਲਗ ਗਿਆ ਹੈ। ਜੀਕਣ ਸਾਵਣ
ਮੀਂਹ ਵਰ੍ਹਦਾ ਹੈ। ਪਟਤਰ=ਬਰਾਬਰ। ੩
ਪ੍ਰੀਤਮ ਨੂੰ ਜੋਰ ਨਾਲ ਬੁਲਾ ਲਿਆ ਹੈ। ੪
ਰਾਜਾ ਬਹੁਤ ਗੁਸੇ ਹੋਕੇ ਓਸੇ ਚੁਗਲੀ ਕਰਨ ਵਾਲੇ ਨੂੰ ਨਾਲ ਲੈਕੇ ਅਪਣੇ ਘਰ
ਨੂੰ ਧੀ ਦੀ ਕਰਤੂਤ ਵੇਖਣ ਗਿਆ ਹੈ। ੬
ਕੋਠੇ ਦੀ ਛੱਤ ਪੁਟਕੇ ਦੋ ਛੇਕ ਬਣਾਏ ਹਨ ਭਾਵ ਮੁਘ। ਵੈ ਰਾਹ=ਓਹ ਰਸਤਾ
ਜਿਧਰੋਂ ਓਹ ਦੋਵੇਂ ਆਉਂਦੇ ਨਜਰ ਆਏ ਹਨ ਇਸਤ੍ਰੀ ਨੇ ਓਹ ਔਂਦੇ ਵਿਚਾਰੇ ਭਾਵ
ਵੇਖੇ ਜਾਂ ਸਮਝੇ ਹਨ। ਓਸੇ ਦੇ ਰਸਤੇ ਹੋਕੇ ਦੋਹਾਂ ਉਤੇ ਵਿਸ਼ਟਾ ਸੁਟਿਆ। ਚੁਗਲੀ
ਵਾਲੇ ਦੇ ਸਹਿਤ ਹੀ ਰਾਜੇ ਦੇ ਸਿਰ ਵਿਚ ਪਿਆ। ੭
ਓਹ ਦੋਵੇਂ ਅਜੇਹੇ ਅੰਨੇ ਹੋਗਏ ਕਿ ਓਨਾਂ ਨੂੰ ਕੁਛ ਨਜਰ ਹੀ ਨਹੀਂ ਆਇਆ ਹੈ।
ਬਸ ਓਸੇ ਸਮੇਂ ਓਸੇ ਰਸਤੇ ਲੜਕੀ ਨੇ ਆਪਣੇ ਮਿਤ੍ਰ ਨੂੰ ਨਸਾ ਦਿਤਾ ਹੈ।

ਧੀ ਕਾਮ ਦੀ ਖੇਡ ਕਰਕੇ ਕਿਧਰ ਚਲੀ ਗਈ ਹੈ। ੭
ਓਹ ਆਦਮੀ ਦੋਹਾਂ ਦੇ ਸਿਰ ਉਤੇ ਹੱਗਕੇ ਸੁਘਰ=ਘਰ ਨੂੰ ਚਲਿਆ ਗਿਆ ਹੈ ਜਾਂ ਓਹ ਆਦਮੀ ਘਰ ਨੂੰ ਓਨਾਂ ਨੂੰ ਮੂੰਹ ਧੋਂਦਿਆਂ ਇਕ ਘੜੀ ਲੱਗ ਗਈ। ਫੇਰ ਓਹ ਧੀ ਦੇ ਘਰ ਨੂੰ ਗਿਆ। ੯
ਰਾਜੇ ਨੇ ਧੀ ਦੇ ਘਰ ਕੋਈ ਓਪਰਾ ਆਦਮੀ ਨਹੀਂ ਵੇਖਿਆ ਹੈ। ਤਾਂ ਚੁਗਲ ਖੋਰ ਨੂੰ ਰਾਜੇ ਨੇ ਬਹੁਤ ਮਾਰਿਆ। ਪਹਿਲੇ ਜਿਸਦੇ ਸਿਰ ਵਿਚ ਵਿਸਟਾ ਪਿਆ ਸੀ। ੧੦
ਉਬਾਰਿਯੋ=ਬਚਾਇਆ। ਮੂੰਹ ਵਿਚ ਵਿਸ਼ਟਾ ਪਾਇਆ ਭੇਤ ਦੇਣ ਵਾਲੇ ਨੂੰ ਫੜਕੇ ਮਾਰਿਆ ਹੈ। ੧੧

## ਚਰਿਤ੍ਰ ੩੦੫

ਮਾਨੋ ਸੋਨੇ ਨੂੰ ਅਵਟ=ਤਪਾਕੇ ਸੱਚੇ ਵਿੱਚ ਢਾਲੀ ਹੈ। ੧
ਸਵਤਨ=ਸੌਂਕਣ। ਸਵਕਨ=ਸੌ ਮਾਨੋ ਅੱਖਾਂ ਵਿਚ ਕਿਣਕਾ ਭਾਵ ਕੱਖ ਸੀ। ਸਪਰਧਾ=ਈਰਖਾ। ੨
ਜਦੋਂ ਸਾਰੀ ਪਰਜਾ ਥਾਂ ੨ ਜਾ ਸੁੱਤੀ ਹੈ ਭਾਵ ਜਦੋਂ ਸਾਰੇ ਲੋਕ ਸੌਂ ਗਏ ਹਨ। ਤਾਂ ਓਹ ਉਚੀ ੨ ਰੋ ਉੱਠੀ ਹੈ। ੪
ਤਨ=ਨਾਲ ਰਾਜੇ ਦੇ। ੫ ਅਪਣੇ ਹਥ ਵਿਚ ਤਲਵਾਰ ਫੜਕੇ। ੬
ਮੈਨੂੰ ਤੁਸੀਂ ਰਾਜੇ ਦੀ ਉਮਰ ਪਛਾਣੋ। ਰਾਜੇ ਨੇ ਸਵੇਰੇ ਮਰ ਜਾਣਾ ਹੈ। ਨਿਸਪਤਿ=ਚੰਦ ਦੇ ਮੂੰਹ ਵਰਗੀਆਂ ਰਾਣੀਆਂ ਪਿਆਰੀਆਂ। ੮
ਤਾਂ ਰਾਜਾ ਮਰਨ ਤੋਂ ਬਚ ਜਾਵੇਗਾ। ੯
ਤ੍ਰਿਪੁਰ ਮਤੀ ਬ੍ਰਾਹਮਣ ਨੂੰ ਦੇ ਦੇਵੇ। ਰਾਜਾ ਅਪਣੇ ਮੋਢੇ ਉਤੇ ਡੋਲੀ ਚੁਕੇ। ਧਨ ਦੇ ਸਹਿਤ ਉਸ ਨੂੰ ਘਰ ਪੁਚਾ ਦੇਵੇ। ਤਾਂ ਰਾਜੇ ਦੇ ਨੇੜੇ ਮੌਤ ਨਹੀਂ ਆਵੇਗੀ। ੧੦
ਉਸਨੂੰ ਚੰਡਾਲ ਦੇ ਹਥ ਵਿਚ ਦੇ ਦੇਵੇ। ਘਰ ਨ ਸਦੇ। ਉਸ ਨੂੰ ਵੀ ਫੇਰ ਮੂੰਹ ਨ ਵਿਖਾਵੇ। ੧੧

## ਚਰਿੱਤ੍ਰ ੩੦੬

ਬਹੁੜਾਇਚਾ ਦਾ ਦੇਸ। ਸੰਕ੍ਰਾਨੀ=ਇੰਦਰ ਦੀ ਰਾਣੀ। ੧
ਤਹਿਕ=ਓਥੇ ਇਕ ਚੰਗੇ ਲੱਛਣ ਵਾਲਾ ਰਾਜਾ ਸੀ। ਕਵੀ ਜੀ ਜਾਂ ਵਜ਼ੀਰ ਰਾਜਾ ਨੂੰ ਆਖਦਾ ਹੈ ਮੇਰੇ ਮੂੰਹ ਤੋਂ ਉਸ ਦੀ ਸੁੰਦਰਤਾ ਆਖੀ ਨਹੀਂ ਜਾਂਦੀ ਹੈ। ਬਧੀ=ਵਧ ਗਈ। ੩
ਕਿਸੇ ਭੇਤੀ ਨੇ ਸਾਰੀ ਗਲ ਦਸ ਦਿਤੀ ਹੈ। ੪
ਇਸਤ੍ਰੀ ਨੇ ਮਿੱਤ੍ਰ ਨੂੰ ਮੂਧਾ ਕਰਕੇ ਮੰਜੀ ਹੇਠਾਂ ਬੰਨ ਦਿਤਾ ਹੈ। ਆਪ ਰਾਜੇ ਸਮੇਤ ਮੰਜੀ ਦੇ ਉਤੇ ਰਾਜੇ ਨੂੰ ਨਾਲ ਲੈਕੇ ਬਹਿ ਗਈ ਹੈ। ੫

ਜੋਦੋਂ ਚਿਸਟ=ਬੀਰਜ ਦੀ ਚੇਸਟਾ ਭਾਵ ਕੰਮ ਦਾ ਨਹੀਂ ਰਿਹਾ ਤੇ ਸੌਂ ਗਿਆ ਹੈ ਈਕਣ ਇਸਤ੍ਰੀ ਨੇ ਵੇਖ ਲਿਆ ਹੈ। ੭

ਰਾਜਾ ਜਾਗ ਕੇ ਲੱਭ ਕੇ ਥੱਕ ਗਿਆ ਪਰ ਓਹ ਜੋ ਰਾਣੀ ਦਾ ਮਿਤ੍ਰ ਸੀ ਓਹ ਨਹੀਂ ਘਰ ਤੋਂ ਨਿਕਲਿਆ ਓਹ ਤਾਂ ਰਾਣੀ ਨੇ ਪਹਿਲੋਂ ਹੀ ਭਜਾ ਦਿਤਾ ਸੀ। ਭੇਤ ਦੇਣ ਵਾਲੇ ਝੂਠੇ ਨੂੰ ਮਾਰਿਆ ਹੈ। ੮

## ਚਰਿਤ੍ਰ ੩੦੨

ਰਾਜ ਸਿੰਘਾਸਣ ਉਸ ਨੂੰ ਚੰਗਾ ਲੱਗਦਾ ਸੀ। ਓਹ ਇਸਤਰੀ ਸਾਰਿਆਂ ਹੁਨਰਾਂ ਵਿਚ ਸਿਆਣੀ ਸੀ। ੧

ਇਕ ਅੰਦਰ ਪਾਲ ਰਾਜਾ ਇਸ ਦਾ ਗਵਾਂਢੀ ਸੀ। ਉਸ ਦੀ ਜੋਤ ਨਾਲ ਚੰਦ ਰੋਸ਼ਨ ਹੋਇਆ ਸੀ। ੨

ਕੁਤੇ। ਬਾਜ। ਚਿਤਰੇ ਅਤੇ ਜਾਲੀਆਂ ਲਈਆਂ ਸਿਆਹ ਗੋਸ਼ ਵੀ ਇਕ ਤਰਾਂ ਦਾ ਬਾਜ ਹੀ ਹੈ। ੩

ਲਗੜ, ਝਘੜ, ਜਰਰੇ, ਬਾਜ ਇਹ ਸਾਰੇ ਸ਼ਿਕਾਰੀ ਜਾਨਵਰਾਂ ਦੇ ਨਾਮ ਹਨ ਜੋ ਜਾਨਵਰਾਂ ਨੂੰ ਮਾਰਨ ਵਾਲੇ ਸਨ। ਬਹਰੀਆਂ, ਕੁਹੀਆਂ ਤੇ ਬਾਜਾਂ ਦਾ ਅਕੱਠ। ਬਾਸੇ ਅਤੇ ਬਸੀਨੇ ਵੀ ਬਹੁਤ ਸਾਰੇ ਇਹ ਜਾਨਵਰ ਹਨ। ਚਿਪਕ=ਬਾਜ ਦੀ ਮਦੀਨ ਹੈ। ਧੂਤੀਐ=ਜਾਨਵਰ ਹੈ। ਗਨੀ=ਗਿਣੀਆਂ ਨਹੀਂ ਜਾਂਦੀਆਂ ਜਾਨਵਰਾਂ ਦੀਆਂ ਕਿਸਮਾਂ। ੪

ਖੇਦ=ਦੁਖ ਦੇਕੇ ਜਾਂ ਖੇਦ=ਹਰਨਾਂ ਦੇ ਘੁਰਨਿਆਂ ਨੂੰ ਪੁਟ ਕੇ ਮਾਰਿਆ। ਸੂਰ ਨਜਰ ਆਇਆ। ਘੋੜਾ ਦੁੜਾਇਆ। ੫

ਤਿਸ ਅੰਦਰਪਾਲ ਰਾਜੇ ਦੇ ਦੇਸ ਹੀ ਚਲਿਆ ਗਿਆ ਹੈ। ਘੋੜੇ ਨੂੰ ਪੌਣ ਵਾਂਗੂ ਹਕਿਆ ਸੀ। ਤਿਸ ਭੇਰੇ ਪਾਲ ਨੂੰ ਮਗਰ ਦੁੜਾਇਆ ਹੈ। ੬

ਮਹਿਲ ਦੇ ਹੇਠਾਂ ਲੱਜ ਲਮਕਾਈ ਹੈ। ਰਸਤੇ ਚੜ੍ਹਾ ਲਿਆ। ੭

ਇਸਤ੍ਰੀ ਨੇ ਮਾਤਾ ਪਿਤਾ ਨੂੰ ਵੇਖਕੇ ਬੜਾ ਦੁਖ ਪਾਇਆ ਹੈ, ਬਹੁਤ ਸਾਰੀਆਂ ਮੁਹਰਾਂ ਕੱਢਕੇ ਮੰਗਾਈਆਂ ਹਨ। ੯

ਅਥਿਤ=ਫਕੀਰ। ਓਨਾਂ ਫਕੀਰਾਂ ਵਿਚ ਰਾਜਾ ਵੀ ਮੰਗਣ ਵਾਲਾ ਬਣ ਬੈਠਾ ਹੈ। ਅੰਗਨਾ=ਇਸਤ੍ਰੀ ਨੇ ਜਾਂ ਵੇਹੜੇ ਵਿਚੋਂ ੧੦੦ ਮੁਹਰ ਦੇਕੇ ਬਾਹਰ ਕੱਢ ਦਿਤਾ ਹੈ। ੧੦

ਰਾਜੇ ਨੇ ਜਾਣਿਆਂ ਕਿ ਇਹ ਸਾਰਾ ਧਨ ਧੀ ਨੇ ਮੇਰੇ ਸਿਰ ਤੋਂ ਵਾਰਨਾ ਕੀਤਾ ਹੈ, ਇਸ ਨੇ ਬਿਨਾ ਕੰਮ ਤੋਂ ਐਨਾ ਧਨ ਦਾਨ ਕਰ ਦਿਤਾ ਹੈ, ਇਸ ਲਈ ਇਸ ਨੂੰ ਇਸ ਤੋਂ ਦੂਣਾ ਧਨ ਦੇਣਾ ਚਾਹੀਦਾ ਹੈ। ੧੧

ਰਾਜੇ ਦੀ ਧੀ ਨੇ ਮਿਤ੍ਰ ਨੂੰ ਮੰਗਤਾ ਬਣਾਕੇ ਕਢਿਆ ਹੈ। ੧੨

# ਚਰਿਤ੍ਰ ੩੦੯

ਕੌਚ ਬਿਹਾਰ ਦੇਸ ਬਹੁਤ ਸੁੰਦਰ ਸੀ ਜੋ ਦੇਵਤਿਆਂ ਦੀ ਪੁਰੀ ਨੂੰ ਵੀ ਹੱਸਦਾ ਸੀ। ਪਟਤਰ=ਬਰਾਬਰ। ੧

ਦਾਰਾ=ਇਸਤ੍ਰੀ। ਦੇਵਤਿਆਂ ਦੈਂਤਾਂ ਦੀਆਂ ਧੀਆਂ ਨਹੀਂ ਸਨ। ਦਿਨ ਨੇ ਵੀ ਇਸ ਇਸਤ੍ਰੀ ਤੋਂ ਪ੍ਰਕਾਸ਼ ਲਿਆ ਸੀ। ੨

ਇਸ਼ਟ=ਭਾਵ ਪਰੇਮ ਤੇ ਸੁਗੰਧੀਆਂ ਨਾਲ ਲਪੇਟਿਆ ਹੋਇਆ ਸੀ। ਜਾਂ ਪਰੇਮ ਦਾ ਮੁਸਕ=ਸੁਗੰਧੀ ਹੀ ਹੈ। ਮਾਨੋ ਫੁਲਵਾੜੀ ਓਸੇ ਤੋਂ ਹੀ ਫੁਲ ਰਹੀ ਸੀ। ੩

ਹਨਿ=ਮਾਰਕੇ। ਬਣ ਤਣਕੇ। ੪

ਅਜੇ ਓਹਦੇ ਮੂੰਹ ਉਤੇ ਥੋੜੀ ੨ ਦਾਹੜੀ ਉੱਗਦੀ ਸੀ। ਸੋਨੇ ਨੂੰ ਤਪਾਕੇ ਸਚੇ ਵਿਚ ਢਾਲਿਆ ਹੈ। ਕਾਮਦੇ ਦੀ ਵੀ ਸ਼ੋਭਾ ਲੁੱਟ ਲਈ ਹੈ। ੫

ਸਿਆਣੀ ਸਖੀ। ਜਦੋਂ ਰਾਣੀ ਨੇ ਉਸਨੂੰ ਬਿਭਚਾਰ ਵਾਸਤੇ ਹਥ ਦਲਾਇਆ। ੬

ਰਾਜੇ ਦੀ ਨਾਰੀ ਕਿਸੇਤਰਾਂ ਵੀ ਉਸ ਨਾਲ ਅਨੰਦ ਨ ਲੈ ਸਕੀ। ਫੇਰ ਰਾਣੀ ਨੇ ਇਹ ਛਲ ਕੀਤਾ ਕਿ ਧਰਤੀ ਉਤੇ ਡਿੱਗਕੇ ਹੈ ਹੈ ਆਖਣ ਲਗ ਪਈ ਹੈ। ਮੇਰਾ ਕਲੇਜਾ ਇਸ ਡੈਣ ਨੇ ਕੱਢ ਲਿਆ ਹੈ। ੭

ਉਸਨੂੰ ਇਸਤ੍ਰੀ ਦੇ ਕਪੜੇ ਪਵਾਇ ਹੋਇ ਸੀ। ਡੈਣ ਦਾ ਨਾਮ ਸੁਣਦਿਆਂ ਹੀ ਲੋਕ ਦੌੜਕੇ ਆਏ ਹਨ। ਉਸ ਮੁੰਡੇ ਨੂੰ ਫੜਕੇ ਚੰਗੀਤਰਾਂ ਮਾਰਿਆ ਹੈ। ਤਾਂ ਉਸਨੇ ਮੰਨ ਲਿਆ ਜੋ ਇਸਤ੍ਰੀ ਨੇ ਆਖਿਆ ਸੀ। ੮

ਉਸਨੇ ਸੁਣਿਆ ਕਿ ਇਸ ਡੈਣ ਨੇ ਮੇਰੀ ਇਸਤ੍ਰੀ ਦਾ ਕਲੇਜਾ ਕੱਢ ਲਿਆ ਹੈ। ਰਾਜਾ ਬੜਾ ਗੁਸੇ ਵਿਚ ਆਇਆ। ਇਸ ਡੈਣ ਨੂੰ ਕਿਥੇ ਮਾਰ ਘਤੀਏ ਰਾਜੇ ਨੇ ਮਨ ਵਿਚ ਆਖਿਆ। ਜਾਂ ਇਹ ਹੁਣੇ ਹੀ ਮੇਰੀਰਾਣੀ ਨੂੰ ਜਿਵਾਦੇਵੇ ਭਾਵ ਕਲੇਜਾ ਪਾ ਦੇਵੇ। ੯

ਤਾਂ ਇਸਤ੍ਰੀ ਨੇ ਰਾਜੇ ਨੂੰ ਦੂਰ ਖੜਾ ਕਰਾ ਦਿਤਾ। ਓਹ ਤਾਂ ਰਾਣੀ ਨਾਲ ਘੱਟਾ ਛਾਣਦਾ ਹੈ ਪਰ ਰਾਜਾ ਜਾਣਦਾ ਹੈ ਕਿ ਇਹ ਡੈਣ ਕਲੇਜਾ ਪਾ ਰਹੀ ਹੈ। ੧੦

ਸਾਰਿਆਂ ਲੋਕਾਂ ਨੂੰ ਪਰਾਂ ਦੂਰ ਹਟਾਕੇ। ਉਸਨੇ ਆਖਿਆ ਹੇ ਪਿਆਰੀ ਜੇਕਰ ਤੂੰ ਮੇਰੇ ਪ੍ਰਾਣਾਂ ਨੂੰ ਅਜ ਬਚਾ ਰਖੇਂ। ਤਾਂ ਮੈ ਸਦਾ ਤੇਰਾ ਆਖਿਆ ਮੰਨਾਂਗਾ। ੧੧

ਦਾਈ ਦਾ ਭੇਸ ਬਣਾ ਕੇ ਉਸਨੂੰ ਘਰ ਤੋਂ ਕੱਢ ਦਿਤਾ ਹੈ। ਓਹ ਡੈਣ ਮੇਰਾ ਕਲੇਜਾ ਦੇ ਗਈ ਹੈ। ੧੨ ਪਹਿਲਾਂ ਮੇਰਾ ਕਲੇਜਾ ਦੇ ਦਿਤਾ ਸਾਸੁ। ਫੇਰ ਓਹ ਛਪ ਗਈ ਸੀ। ਹੇ ਚੰਗੇ ਰਾਜੇ ਉਹ ਤਾਂ ਮੇਰੀ ਨਜ਼ਰ ਹੀ ਨਹੀ ਆਈ ਸੀ। ੧੩

ਰਾਜੇ ਦੇ ਵੇਖਦਿਆਂ ਹੀ ਮਿਤ੍ਰ ਨੇ ਇਸਤ੍ਰੀ ਨਾਲ ਖੇਹ ਖਾਧੀ ਸੀ। ੧੪

ਜੇ ਉਸਨੇ ਰਾਣੀ ਦਾ ਆਖਿਆ ਨ ਮੰਨਿਆਂ ਤਾਂ ਰਾਣੀ ਨੇ ਬਹੁਤ ਸਾਰਾ ਡਰ ਉਸ ਨੂੰ ਵਿਖਾਇਆ ਸੀ। ਫੇਰ ਉਸ ਨਾਲ ਘੱਟਾ ਛਾਣਿਆਂ ਇਹ ਛਲ ਵਿਖਾਇਆ ਹੈ। ਰਾਜੇ ਮੂਰਖ ਨੇ ਖੜੋ ਕੇ ਅਪਣਾ ਸ਼ਿਰ ਮੁਨਾਇਆ। ੧੫

## ਚਰਿਤ੍ਰ ੩੦੯

ਮਾਨੋ ਜਿਸ ਪਾਸੋਂ ਸੂਰਜ ਚੰਦ ਨੇ ਰੋਸ਼ਨੀ ਲਈ ਹੈ। ੧
ਨੀਕੋ=ਚੰਗਾ, ਸੁੰਦਰ। ਜੀਕੋ=ਜੀਅ ਨੂੰ। ਜਿਸਨੂੰ ਵੇਖਕੇ ਇਸਤ੍ਰੀਆਂ ਥੱਕ ਰਹਿੰਦੀਆਂ ਸਨ। ੨ ਜਿਸ ਵਰਗੀ ਕਿਤੇ ਵੀ ਕੋਈ ਇਸਤ੍ਰੀ ਨਹੀ ਸੀ। ਜਿਸਦਾ ਨਾਮ ਬੀਰਜ ਕੇਤ ਸੀ ਉਸ ਨਾਲ ਓਹ ਵਿਆਹੀ ਗਈ ਸੀ। ੩
ਜਿਸ ਰਾਜ ਕੁਮਾਰ ਨਾਲ ਇਸਤ੍ਰੀ ਵਿਆਹੀ ਗਈ ਸੀ ਇਹ ਰਾਜ ਕੁਮਾਰ ਉਸ ਆਦਮੀ ਵਰਗਾ ਨਹੀ ਸੀ ਜਿਸ ਨਾਲ ; ਇਸਤ੍ਰੀ ਦਾ ਪ੍ਰੇਮ ਲਗ ਗਿਆ ਹੈ। ੪
ਨੀਂਦ ਭੁਖ ਵੀ ਤਦੋਂ ਹੀ ਦੂਰ ਹੋ ਗਈ। ੫
ਵਧ ਗਿਆ ਪ੍ਰੇਮ। ਬੀਰਜ ਕੇਤ ਆਪਣੇ ਪਤੀ ਨੂੰ ਤਾਂ ਯਾਦ ਹੀ ਨਹੀ ਕਰਦੀ ਹੈ। ਪਤੀ ਨੂੰ ਧਰਮ ਦਾ ਭਰਾ ਆਖਦੀ ਹੈ। ੬
ਸਾਹੁਰਿਆਂ ਦੇ ਲੋਕ ਇਸ ਗਲ ਦਾ ਭੇਤ ਨਹੀ ਜਾਣਦੇ ਹਨ। ਪਤੀ ਨੂੰ ਭਰਾ ਜਾਣ ਕੇ ਕੁਛ ਬੁਰਾ ਸ਼ਬਦ ਨਹੀ ਆਖਦੀ ਹੈ। ੭
ਅਪਣੇ ਪਤੀ ਨੂੰ ਵਿਹੁ ਦੇਕੇ ਮਾਰ ਦਿਤਾ। ਫੇਰ ਤਰਾਂ ੨ ਨਾਲ ਰੋਈ। ਇਸਤ੍ਰੀ ਨੇ ਲੋਕਾਂ ਦੇ ਵੇਖਦਿਆਂ ਹੀ ਅਪਣੇ ਸਿਰ ਦੇ ਕੇਸ ਪੱਟੇ ਹਨ। ੮
ਮੈ ਪਤੀ ਸ਼ਬਦ ਕਿਸਨੂੰ ਆਖਾਂਗੀ। ਵੇਖੋ ਜੀ ਪ੍ਰਮੇਸ਼ਰ ਦੇ ਘਰ ਵਿਚ ਇਨਸਾਫ ਨਹੀ ਹੈ। ਇਹ ਹਾਲਤ ਮੇਰੀ ਧਰਤੀ ਉਤੇ ਕਰ ਦਿਤੀ ਹੈ। ੯
ਇਸਤ੍ਰੀ ਨੇ ਘਰ ਦਾ ਧਨ ਸਾਰਾ ਨਾਲ ਲੈ ਲਿਆ। ਜਿਸਨੂੰ ਧਰਮ ਦਾ ਭਰਾ ਕਰ ਰਖਿਆ ਸੀ ਇਸ ਛਲ ਨਾਲ ਉਸ ਆਪਣੇ ਮਾਲਕ ਨੂੰ ਮਾਰ ਘੱਤਿਆ ਹੈ। ੧੦
ਜਿਸਦੀ ਪ੍ਰਮੇਸ਼ਰ ਨੇ ਈਕਣ ਦੀ ਹਾਲਤ ਕਰ ਦਿਤੀ ਹੈ। ੧੧
ਇਸਤ੍ਰੀ ਅਪਣੇ ਭਰਾ ਦੇ ਘਰ ਚਲੀ ਗਈ ਹੈ ਲੋਕ ਮਿਤ੍ਰ ਨੂੰ ਭਰਾ ਸਮਝਦੇ ਹਨ ਪਰ ਇਸਤ੍ਰੀ ਪਤੀ ਨੂੰ ਭਰਾ ਆਖਦੀ ਸੀ। ਮਿਤ੍ਰ ਦੇ ਘਰ ਚਲੀ ਗਈ ਹੈ ਇਸਤ੍ਰੀ ਆਪਣੇ ਪਤੀ ਨੂੰ ਮਾਰਕੇ। ੧੨

## ਚਰਿਤ੍ਰ ੩੧੦

ਫੇਰ ਵਜੀਰ ਨੇ ਰਾਜੇ ਨੂੰ ਈਕਣ ਆਖਿਆ। ੧
ਜੇਹੜੇ ਸਮੁੰਦਰੀਕ ਗ੍ਰੰਥ ਵਿਚ ਸਾਰੇ ਲੱਛਣ ਲਿਖੇ ਹੋਏ ਸਨ ਓਹ ਸਾਰੇ ਇਸ ਵਿਚ ਸਨ। ਜੇਹੜਾ ਕਥ ਸਕੇ। ੨ ਮਾਨੋ ਓਹ ਧਰਤੀ ਦਾ ਇੰਦਰ ਸੀ। ੩
ਬਿਕਾਨੀ=ਵਿਕ ਗਈ ਹੈ। ਕਮਲੀ ਹੋ ਗਈ ਹੈ। ੪
ਉਤਨੇ ਚਿਰ ਨੂੰ ਇਸਤ੍ਰੀ ਦਾ ਪਤੀ ਵੀ ਆ ਗਿਆ ਹੈ। ਛੇਤੀ ਨਾਲ ਉਸ ਨੂੰ ਮਹਿਲ ਤੋਂ ਹੇਠਾਂ ਸੁਟ ਘੱਤਿਆ 'ਜਿਹੜਾ ਆਦਮੀ ਉੱਚੀ ਥਾਂ ਤੋਂ ਹੇਠਾਂ ਡਿੱਗਾ ਹੈ। ਰਾਜਾ ਮਰ ਗਿਆ ਹੈ ਪਰ ਕਿਸੇ ਆਦਮੀ ਨੇ ਇਹ ਛਲ ਨਹੀ ਸਮਝਿਆ ਹੈ। ਇਹ ਵਜੀਰ

ਆਖਦਾ ਹੈ ਹੇ ਰਾਜਾ ਜੋ ਇਤਨੇ ਉਚੇ ਮਹਿਲ ਤੋਂ ਕੋਈ ਆਦਮੀ ਡਿਗ ਪਵੇ ਓਹ ਬਚ ਸਕਦਾ ਹੈ। ਰਾਜਾ ਆਖਦਾ ਹੈ ਨਹੀ ਜੀ। ੬

**ਤਬ ਲਗਿ ਆਇ ਨ੍ਰਿਪਤਿ ਤਹ ਗਯੋ।**
**ਤਤ ਛਿਨ ਡਾਰ ਮਹਲ ਤੇ ਦਯੋ।**

ਪਰ ਪੁਰਖ ਵਾਸਤੇ ਪਤੀ ਨੂੰ ਮਹਿਲ ਤੋਂ ਡੇਗਕੇ ਮਾਰਿਆ ਹੈ ਅਤਜੰਤ ਪਾਪਣੀ ਹੈ। ਆਪ ਇਸਤ੍ਰੀ ਨੇ ਰੋ ਰੋ ਕੇ ਆਖਿਆ ਹੈ। ਹੇ ਰੱਬਾ ਕਿਸੇ ਦੇਵ ਨੇ ਰਾਜੇ ਨੂੰ ਫੜ ਕੇ ਹੇਠਾਂ ਸੁਟ ਘੱਤਿਆ ਹੈ ਇਸਨੇ ਮੇਰੇ ਨਾਲ ਸੰਗ ਕੀਤਾ ਸੀ। ਇਸਦੇ ਸਾਰੇ ਅੰਗ ਅਪਵਿਤ੍ਰ ਹੋਇ ਸਨ ਇਸ ਲਈ ਜਾਪਦਾ ਹੈ ਕਿ ਕਿਸੇ ਭੂਤ ਦੀ ਸ਼ਕਤੀ ਹੈ। ੭
ਅਪਣੇ ਖਸਮ ਨੂੰ ਮਾਰਕੇ ਮਿਤ੍ਰ ਨੂੰ ਬਾਹਰ ਕਢਿਆ ਹੈ। ੮
ਇਸ ਬੇ ਸ਼ਰਮ ਇਸਤ੍ਰੀ ਨੇ ਥੋੜੀ ਜਹੀ ਵੀ ਸ਼ਰਮ ਨਹੀ ਕੀਤੀ ਹੈ। ੯

## ਚਰਿੱਤ੍ਰ ੩੧੧

ਕਈ ਤਰਾਂ ਦੇ ਦੇਸ ਜਿਸ ਦੀ ਕੁਸ਼ਾਮਤ ਕਰਦੇ ਸਨ। ੧
ਮਾਨੋ ਦੂਸਰਾ ਸੂਰਜ ਚੜਿਆ ਹੈ। ਉਸਨੂੰ ਵੇਖਣ ਲਗਿਆਂ ਅੱਖਾਂ ਨਹੀ ਜੋੜੀਆਂ ਜਾਂਦੀਆਂ ਸਨ। ੨ ਓਥੇ ਇਕ ਇਸਤ੍ਰੀ ਸੀ ਸ਼ਾਹੂਕਾਰ ਦੀ ਧੀ। ਮਾਨੋ ਓਹ ਇਸਤ੍ਰੀ ਚੰਦ ਤੋਂ ਰੋਹਿਣੀ ਇਸਤ੍ਰੀ ਪ੍ਰਗਟ ਹੋਈ ਸੀ। ੩
ਕਾਮ ਨੇ ਉਸਦੇ ਸਰੀਰ ਨੂੰ ਤੀਰ ਮਾਰਿਆ ਹੈ। ੪
ਓਹ ਮੁੰਡਾ ਇਸਤ੍ਰੀ ਨਾਲ ਮਨ ਦਾ ਪ੍ਰੇਮ ਨਹੀ ਕਰਦਾ ਹੈ। ੫
ਪਿਆਰੀ ਇਸਤ੍ਰੀ ਮਿਤ੍ਰ ਨਾਲ ਕਿਸੇ ਤਰਾਂ ਵੀ ਅਨੰਦ ਨ ਲੈ ਸੱਕੀ ਹੈ। ਮਾਨੋ ਹਰਨੀ ਤੀਰਾਂ ਨਾਲ ਮਾਰੀ ਹੋਈ ਪਈ ਫਿਰਦੀ ਹੈ। ੬
ਕਮਲੀ ਹੋਈ ਇੱਕੁਰ ਆਖਦੀ ਫਿਰਦੀ ਹੈ। ੭ ਇਕ ਸਖੀ ਨੇ ਆਖਿਆ ਜੇ ਤੈਨੂੰ ਕੋਈ ਮਿਤ੍ਰ ਮਿਲਾ ਦੇਵੇ ਤਾਂ ਕੀ ਦੇਵੇਂਗੀ। ੮
ਮਾਨੋ ਫੇਰ ਸਰੀਰ ਵਿਚ ਪ੍ਰਾਣ ਆ ਗਏ ਹਨ। ਮਾਨੋ ਮੁਰਦੇ ਭਾਵਸਹਿਕਦੇ ਆਦਮੀ ਦੇ ਹਥ ਵਿਚ ਅੰਮ੍ਰਿਤ ਆ ਗਿਆ ਹੈ। ੯
ਜਿਸ ਇਸਤ੍ਰੀ ਦੇ ਨਾਲ ਉਸ ਮੁੰਡੇ ਦੀ ਪ੍ਰੀਤੀ ਲੱਗੀ ਹੋਈ ਸੀ ਇਸ ਇਸਤ੍ਰੀ ਦੀ ਗੋਲੀ ਉਸ ਇਸਤ੍ਰੀ ਦੀ ਗੋਲੀ ਦਾ ਭੇਸ ਕੈ=ਬਣਾਕੇ ਸੁ=ਓਹ ਗੋਲੀ ਤੀ=ਇਸਤ੍ਰੀ ਭਾਵ ਗੋਲੀ ਰਾਜੇ ਦੇ ਘਰਾਂ ਵਿਚ ਚਲੀ ਗਈ ਹੈ। ਉਸ ਮੁੰਡੇ ਨੂੰ ਜਾ ਬੋਲੀ ਹੈ! ੧੦
ਹੇ ਰਾਜ ਪੁਤ੍ਰ ਜਿਹੜੀ ਤੇਰੀ ਇਸਤਰੀ ਤੇਰੇ ਉਤੇ ਮੋਹਤ ਹੋਈ ੨ ਹੈ । ਮੈਨੂੰ ਉਸ ਨੇ ਤੇਰੇ ਪਾਸ ਘਲਿਆ ਹੈ। ੧੧
ਨਾਲ ਇਸ ਗੋਲੀ ਦੇ ਤੁਰ ਪਿਆ ਹੈ ਪੈਰੀ ਜੁਤੀ ਵੀ ਨਹੀਂ ਪਾਈ ਹੈ। ਮੂਰਖ ਮੁੰਡੇ ਨੇ ਛਲ ਨਹੀਂ ਸਮਝਿਆ ਹੈ ਸ਼ਾਹੂਕਾਰ ਦੀ ਧੀ ਦੇ ਬੂਹੇ ਉਤੇ ਆ ਗਿਆ ਹੈ। ੧੨

ਅਗੇ ਓਹ ਦੀਵਾ ਬੁਝਾ ਕੇ ਬੈਠੀ ਹੋਈ ਸੀ । ਜਿਸ ਜਾਨੀ=ਮਿਤਰ ਨਾਲ ਇਸ ਇਸਤ੍ਰੀ ਦਾ ਮਨ ਅਟਕਿਆ ਹੋਇਆ ਸੀ ਓਹੋ ਹੀ ਸਖੀ ਨੇ ਲਿਆ ਮਿਲਾਇਆ ਹੈ । ਚੰਗੀ ਤਰਾਂ ਖੇਹ ਖਾਧੀ । ੧੩

ਕੁਵਤ=ਜੋਰ ਨਾਲ । ੧੪ ਜੋ ਕੁਛ ਇਸ ਇਸਤਰੀ ਨੇ ਗੋਲੀ ਨੂੰ ਦੇਣਾ ਆਖਿਆ ਸੀ ਸੋ ਦਿਤਾ ਬਚਨ ਪੂਰਾ ਕੀਤਾ । ਮੂਰਖ ਮੁੰਡੇ ਨੇ ਅਪਣਾ ਸਿਰ ਆਪ ਮੁੰਨਾਇਆ ਹੈ । ੧੫

## ਚਰਿਤ੍ਰ ੩੧੨

ਅਰਿ=ਵੈਰੀ । ਦਾਰਾ=ਇਸਤਰੀ । ੧

ਬੈਰਾਗੀ ਰਾਮ=ਨਾਮ ਉਸਦਾ ਰਖਿਆ ਇਹ ਉਸ ਨਾਮ ਦੀ ਗਿਣਤੀ ਕਰ ਦਿਤੀ ਹੈ ਕਿ ਉਸ ਦਾ ਨਾਮ ਬੈਰਾਗੀ ਰਾਮ ਸੀ । ੨

ਰਾਜੇ ਦਾ ਪੁਤ ਉਸ ਜਟ ਦੀ ਇਸਤ੍ਰੀ ਨੂੰ ਮੂੰਹ ਨਹੀਂ ਲਾਂਦਾ ਸੀ । ੩

ਅਪਣੇ ਸਰੀਰ ਉਤੇ ਇਸਤ੍ਰੀ ਨੇ ਜੋਗੀ ਦਾ ਭੇਸ ਧਾਰ ਲਿਆ ਹੈ । ੪

ਰਾਜ ਪੁਤ੍ਰ ਦਾ ਇਸਤ੍ਰੀ ਨੇ ਮਨ ਚੁਰਾ ਲਿਆ । ਹੋਰ ਘਰ ਦਾ ਧਨ ਵੀ ਚੁਰਾਇਆ । ੫

ਜੋਗੀ ਮੁਰਦੇ ਉਠਾਲਣੇ ਜਾਣਦੇ ਹਨ । ਜੇ ਤੂੰ ਇਕ ਦਿਨ ਕੱਲਾ ਮੇਰੇ ਨਾਲ ਜੰਗਲ ਵਿਚ ਜਾਵੇਂ ਤਾਂ ਤੂੰ ਚੰਗੇ ੨ ਤਮਾਸ਼ੇ ਵੇਖੇਂ । ੬

ਹੁਣ ਤਕ ਮਸਾਣ ਜਾਗ ਦਾ ਨਹੀਂ ਵੇਖਿਆ । ਹੁਣ ਜੋਗੀ ਦੇ ਪ੍ਰੇਮ ਕਰਕੇ ਵੇਖਾਂਗੇ ਇਹ ਬਚਨ ਆਖਦਾ ਹੈ । ੭

ਹੇ ਮੂਰਖ ਜਾਂ ਪ੍ਰਾਣਾਂ ਦੀ ਆਸਾਂ ਛੱਡ ਜਾਂ ਮੇਰੇ ਨਾਲ ਖੇਹ ਖਾਹ । ੮

ਸਤ ਖੰਡਾ=ਸੌ ਟੋਟਾ । ਲੰਡਾ=ਇਸ ਅਸਥਾਨ ਭਾਵੇਂ ਸ਼ਬਦ ਦੋਖ ਹੈ ਪਰ ਮੈਨੂੰ ਸ਼ਾਂਤਿ ਰਸ ਭਾਸ ਦਾ ਹੈ ਕਿਉਂਕਿ ਇਸਤਰੀ ਦੀ ਅੱਗ ਨੂੰ ਪ੍ਰਬਲ ਸੂਚਨ ਕੀਤਾ ਹੈ ਹੋਰ ਕੋਈ ਦੋਸ਼ ਨਹੀਂ ਹੈ ਅਖੀਰ ਦੀ ਸਿਖਿਆ ਵੀ ਵੇਖੋ ਕਿ ਕਿਤਨੀ ਚੰਗੀ ਹੈ । ੧੧

ਜਿਸ ਬ੍ਰਹਮਾ ਨੇ ਸਾਰਾ ਸੰਸਾਰ ਬਣਾਇਆ ਹੈ ਓਹ ਵੀ ਇਸਤ੍ਰੀਆਂ ਦੇ ਛਲਾਂ ਦਾ ਅੰਤ ਨਹੀਂ ਪਾ ਸਕਦਾ ਹੈ ਸੋ ਖਾਲਸਾ ਜੀ ਪਰ ਇਸਤ੍ਰੀ ਤੋਂ ਬਚੋ ਦੇਖੋ ੩੧੯ ਚਰਿਤ੍ਰ ਇਸਤ੍ਰੀ ਨੇ ਬ੍ਰਹਮਾ ਪਾਸੋਂ ਪਾਣੀ ਭਰਾਇਆ ਹੈ । ੧੩

## ਚਰਿਤ੍ਰ ੩੧੩

ਨਾਇਨੇਕ=ਨੈਣ ਇਕ । ੨

ਕਟੇਵ=ਉਸ ਨੈਣ ਇਸਤ੍ਰੀ ਦੀ ਇਕ ਮਾੜੀ ਵਾਦੀ ਨਹੀਂ ਜਾਂਦੀ ਸੀ । ਹੋਰਨਾਂ ਆਦਮੀਆਂ ਨਾਲ ਵੀ ਘੱਟਾ ਛਾਨਣ ਜਾਂਦੀ ਸੀ । ੩

ਚੌਂਕੀਦਾਰਾਂ ਨੇ ਉਸ ਦਾ ਨੱਕ ਵੱਢ ਕੇ ਛੱਡ ਦਿਤਾ । ੪

ਨੈਣ ਓਹ ਨੱਕ ਦਾ ਟੋਟਾ ਕਟਿਆ ਹੋਇਆ ਲੈਕੇ ਮੁੜ ਕੇ ਰਾਜੇ ਦੇ
ਘਰ ਵਿਚ ਆ ਗਈ ਹੈ । ੫
ਸਿਰ ਮੁੰਨਣ ਵਾਸਤੇ ਰਾਜੇ ਨੇ ਉਸ ਤੋਂ ਉਸਤਰਾ ਮੰਗਿਆ । ਪਰ ਉਸ
ਨੇ ਉਸਤਰਾ ਖੁੰਡਾ ਦਿੱਤਾ ਜਿਸ ਉਸਤਰੇ ਨਾਲ ਕਦੀ ਵੀ ਰੋਮਾਂ ਦਾ
ਵੱਢਣਾ ਨਹੀਂ ਕੀਤਾ ਸੀ । ਰਾਜਾ ਗੁਸੇ ਹੋਇਆ । ਓਹੋ ਉਸ ਤਰਾਂ ਉਸ
ਇਸਤ੍ਰੀ ਵਲ ਭੁਆਂ ਮਾਰਿਆ ਹੈ । ੬
ਹੇ ਰਾਜਾ ਤੂੰ ਮੇਰਾ ਨੱਕ ਕੱਟ ਸੁਟਿਆ ਹੈ । ਲਹੂ ਵਗ ਦਾ ਵੇਖ ਕੇ
ਬੜਾ ਹੈਰਾਨ ਹੋਇਆ ਹੈ । ੭
ਦੇਖੋ ਇਸਤ੍ਰੀ ਦਾ ਛਲ, ਨੱਕ ਵੱਢਣ ਦੀ ਬੁਰਿਆਈ ਰਾਜੇ ਦੇ ਸਿਰ ਲਾ ਦਿਤੀ ਹੈ। ੮
ਨੱਕ ਵਢਾਉਣ ਵਾਲੀ ਇਸਤ੍ਰੀ ਨੇ । ੯

## ਚਰਿਤ੍ਰ ੩੧੪

ਸੁ ਦੱਛਨ=ਸਿਆਣਾ ਜਾਂ ਦੱਖਣ ਦੇਸ਼ । ਥੇ ਨਿਕ=ਸੀ ਚੰਗੇ । ਮਾਨੋਂ
ਚੰਦ ਅਕਾਸ਼ ਵਿਚ ਚੜ੍ਹਿਆ ਹੈ । ੧
ਭਾਨ=ਸੂਰਜ ਦਬਿਆ ਰਹਿੰਦਾ ਭਾਵ ਸ਼ਰਮ ਸਾਰ । ਜੀਕਣ ਭੌਰਾ ਕੌਲ
ਦੀਆਂ ਖੰਭੜੀਆਂ ਉਤੇ । ੨
ਦੁਲਾਰੀ=ਧੀ । ਬਾਮਾ=ਇਸਤਰੀ ਧਰਤੀ ਵਿਚ ਨਹੀਂ ਸੀ । ੩
ਸੁਤਾ=ਧੀ ਨੇ । ਜਦੋਂ ਉਸ ਨੂੰ ਵੇਖਿਆ ਤਦੋਂ ਹੀ ਮਨ ਅਟਕ ਗਿਆ ਹੈ।
ਕਿਹੜੇ ਜਤਨ ਕਰਕੇ ਇਸ ਰਾਜਾ ਨੂੰ ਪ੍ਰਾਪਤਿ ਕਰਾਂ । ਇਸ ਦੇ ਮਨ
ਤੋਂ ਇਸਦੀ ਪਹਿਲੀ ਇਸਤ੍ਰੀ ਨੂੰ ਭੁਲਵਾ ਦਿਆਂ। ਭਾਵ ਇਹ ਪਹਿਲੀ ਪਟਰਾਣੀ ਨੂੰ
ਛਡ ਦੇਵੇ ਤੇ ਮੇਰੇ ਨਾਲ ਪਿਆਰ ਕਰੇ । ੪
ਖਫਨੀ ਆਦਿਕ ਕਪੜੇ ਪਾ ਲਏ। ਉਸ ਦੇ ਬੂਹੇ ਅੱਗੇ ਧੂੰਆਂ ਪਾ ਬੈਠੀ । ਇਸ
ਛਲ ਨੂੰ ਕਿਸੇ ਨੇ ਨਹੀਂ ਸਮਝਿਆ ਹੈ। ੫
ਲਖਨ=ਵੇਖਣ ਵਾਸਤੇ ਲੋਕਾਂ ਦਾ ਦੁਖ ਸੁਖ ਜੋ ਮੈਨੂੰ ਕੀ ਆਖਦੇ ਹਨ
ਸਾਰਿਆਂ ਦੀ ਬੋਲੀ ਸੁਣਨ ਵਾਸਤੇ (ਈਕਣ ਬਿਕ੍ਰਮਾਜੀਤ ਆਦਿਕ ਰਾਜੇ
ਪਿਛੇ ਕਰਦੇ ਸੀ) । ਜੋਗੀ ਜਾਂ ਫਕੀਰ ਦਾ ਭੇਖ ਧਾਰ ਕੇ ਰਾਜਾ ਬਾਹਰ
ਆਇਆ ਬੀਰ ਜਾਤਰਾ ਕਰਕੇ । ੬
ਉਸ ਇਸਤ੍ਰੀ ਨੇ ਵੀ ਜੋਗਣ ਬਣਕੇ ਰਾਜੇ ਜੋਗੀ ਨੂੰ ਆਖਿਆ । ਵੇਖਕੇ । ਰਾਜੇ
ਮੂਰਖ ਮਤ ਵਾਲੇ ਨੂੰ ਕੀ ਹੋ ਗਿਆ ਹੈ । ਗਤਿ=ਰੀਤੀ ਨੂੰ । ੭
ਜੇਹੜੀ ਇਸਤਰੀ ਖੋਟਾ ਕੰਮ ਕਮਾਂਦੀ ਹੈ। ਇਹ ਮੂਰਖ ਰਾਜਾ ਸਮਝਦਾ ਹੈ ਕਿ ਇਹ
ਰਾਣੀ ਮੇਰੀ ਪ੍ਰੇਮਣਿ ਹੈ। ਓਹ ਓਪਰਿਆਂ ਆਦਮੀਆਂ ਨਾਲ ਖੇਹ ਖਾਂਦੀ ਹੈ। ੮

ਹੇ ਫਕੀਰ ਇਸ ਥਾਂ ਨੂੰ ਤੂੰ ਕੀ ਕਰਦਾ ਹੈਂ ਜਾਂ ਏਥੇ ਕੀ ਕਰਦਾ ਹੈ। ਤੁਸੀਂ ਸਾਰੀ ਰੀਤੀ ਛੱਡਣ ਦੀ ਦੱਸੋ। ਭਾਵ ਜਿਸ ਤਰਾਂ ਤੁਸੀਂ ਦੱਸੋ ਉਸ ਤਰਾਂ ਉਸ ਨੂੰ ਛੱਡ ਦੇਈਏ। ਜਾ ਮਾਰ ਦੇਈਏ। ੯

ਮਾਰ ਦਿਓ ਜਾਂ ਘਰ ਤੋਂ ਕੱਢ ਦਿਓ। ਇਸ ਨਾਲ ਗੌਣ ਕਰਨਾ ਇਕ ਛਿਨ ਵੀ ਚੰਗਾ ਨਹੀਂ ਹੈ। ੧੦

ਇਸ ਦੇ ਭਾਵ ਰਾਜੇ ਦੇ ਜੋਗ ਤਾਂ ਇਕ ਇਸਤ੍ਰੀ ਹੈ। ਜਿਹੜੀ ਇਕ ਰਾਜਾ ਦੀ ਧੀ ਹੈ।੧੧

ਰਾਜ ਸਿੰਘਾਸਣ ਤਾਂ ਸਾਰਾ ਹੀ ਚੰਗਾ ਲਗੇਗਾ। ਉਸ ਨੂੰ ਵੇਖਕੇ ਸਾਰੀਆਂ ਇਸਤ੍ਰੀਆਂ ਛਪ ਜਾਣਗੀਆਂ ਭਾਵ ਮਾੜੀਆਂ ਲੱਗਣਗੀਆਂ। ਜੀਕਣ ਸੂਰਜ ਦੇ ਪਰਕਾਸ਼ ਨਾਲ ਤਾਰੇ ਛਪ ਜਾਂਦੇ ਹਨ। ੧੨

ਖੋਟੀ ਇਸਤਰੀ ਨੂੰ ਛੱਡ ਦਿਆਂਗਾ। ਉਸ ਸ਼ਾਹ ਦੀ ਧੀ ਨੂੰ ਅਪਣੀ ਪਟਰਾਣੀ ਬਣਾ ਲਵਾਂਗਾ। ੧੩

ਨੇਗੀ=ਲਾਗੀਆਂ ਤੇ ਮਹਤਨ=ਬ੍ਰਾਹਮਣਾਂ ਨੂੰ ਸਦਿਆ ਸ਼ਾਹ ਦੀ ਧੀ ਪਟਰਾਣੀ ਬਣਾ ਲਈ ਤੇ ਪਟਰਾਣੀ ਦਿਲ ਤੋਂ ਦੂਰ ਕਰ ਦਿਤੀ। ੧੪

ਇਸਤ੍ਰੀ ਨੇ ਇਹ ਛਲ ਵਿਖਾਇਆ। ਰਾਜੇ ਦਾ ਅਪਣੀ ਰਾਣੀ ਨਾਲੋਂ ਪਰੇਮ ਤੁੜਾ ਦਿਤਾ ਤੇ ਆਪ ਮੌਜਾਂ ਮਾਣੀਆਂ। ੧੫

## ਚਰਿਤ੍ਰ ੩੧੫

ਪਾਲ ਸੁਪੱਛਮ=ਨਾਮ ਰਾਜੇ ਦਾ। ੧

ਬਾਢੀ=ਤਰਖਾਣ। ਹੇਰਾ=ਵੇਖਿਆ। ਓਦੋਂ ਹੀ ਕਾਮ ਨੇ ਉਸ ਦੀ ਦੇਹ ਨੂੰ ਆਕੇ ਘੇਰ ਲਿਆ। ੨

ਗੇਰੂ ਘੋਲਕੇ ਪੀ ਲਿਆ। ਰਾਜੇ ਦੇ ਵੇਖ ਦਿਆਂ ਹੀ ਓਹ ਗੇਰੂ ਮੂੰਹੋਂ ਬਾਹਰ ਕੱਢ ਦਿਤਾ। ੩

ਰਾਜੇ ਨੇ ਜਾਣਿਆਂ ਕਿ ਰਾਣੀ ਦੇ ਮੂੰਹ ਤੋਂ ਲਹੂ ਨਿਕਲਿਆ ਹੈ। ਰਾਜਾ ਮਨ ਵਿਚ ਇਸ ਦੁਖ ਨੂੰ ਨ ਛਮਾਂ=ਸਹਾਰ ਸਕਿਆ। ਆਤਰ=ਦੁਖੀ ਹੋਕੇ। ਚਿਰਨ ਰੋਗ=ਸਿੱਲ ਰੋਗ। ੪

ਲਹੂ ਨਿਕਲਿਆ ਸਾਰਿਆਂ ਵੇਖਿਆ। ਹੁਣ ਤੂੰ ਮੈਨੂੰ ਮਰੀ ਸਮਝ। ੫

ਰਾਣੀ ਨੇ ਆਖਿਆ ਹੇ ਰਾਜਾ ਇਹ ਕੰਮ ਕਰਨਾ ਜੋ ਮੈਂ ਆਖਿਆ ਹੈ। ਮੇਰਾ ਤੂੰ ਮੂੰਹ ਫੇਰ ਨਹੀਂ ਵੇਖਣਾ ਹੈ। ਜਾਂ ਮੇਰਾ ਬਹੁਤਿਆਂ ਨੂੰ ਮੂੰਹ ਨ ਵਿਖਾਉਣਾ। ਹੋਰ ਕਿਸੇ ਇਸਤ੍ਰੀ ਨੂੰ ਮੇਰਾ ਮੂੰਹ ਨ ਵਿਖੌਣਾ। ਤੂੰ ਆਪ ਮੈਨੂੰ ਰਾਣੀ ਨੂੰ ਸਾੜਕੇ ਫੇਰ ਘਰ ਆਂਵੀਂ। ੬

ਸਚਾ ਬਚਨ ਮੂਰਖ ਦੇ ਸੁਣਦਿਆਂ ਉਚਾਰਕੇ। ਅਜੇਹਾ ਸਾਸਾਂ ਨੂੰ ਰੋਕਿਆ ਕਿ ਮਾਨੋ ਮਰ ਗਈ ਹੈ। ਪਤੀ ਦੀਆਂ ਅੱਖੀਆਂ ਵਿਚੋਂ ਅੱਥਰੂ ਨਿਕਲ ਆਏ (ਓਹ

ਅੱਖੀਆਂ ਹੇਠਾਂ ਕਰਕੇ ਰੋਣ ਲੱਗਾ ਤਾਂ ਓਸੇ ਵੇਲੇ ਇਸਤਰੀ ਸਮਾਂ ਤਾੜ ਕੇ ਮਿਤਰ ਦੇ ਨਾਲ ਉਠ ਗਈ ਹੈ। ੭

ਅੱਖੀਆਂ ਪੂਜਕੇ ਰਾਜਾ ਕੀ ਵੇਖਦਾ ਹੈ। ਇਸਤ੍ਰੀ ਦੀ ਤਾਂ ਓਥੇ ਦੇਹ ਹੀ ਨਹੀਂ ਹੈ। ੮

ਰਾਣੀ ਤਾਂ ਦੇਹ ਸਹਿਤ ਸੁਰਗ ਨੂੰ ਚਲੀ ਗਈ ਹੈ। ਸਾਨੂੰ ਓਹ ਕਿਥੇ ਜਾਂ ਕੀ ਧਰਤੀ ਵਿਚ ਛੱਡ ਗਈ ਹੈ। ੯

ਓਹ ਸਾਰੇ ਆਦਮੀ ਇਸ ਮੁਕਤੀ ਦੇ ਯੋਗ ਹਨ। ੧੦

## ਚਰਿਤ੍ਰ ੩੧੬

ਧੀ। ਤਦੋਂ ਹੀ ਕਾਮ ਦੇ ਵੱਸ ਹੋਗਈ ਹੈ। ੨

ਸੂਲ ੨ ਭਾਵ ਦੁਖ ੨, ਪੀੜ ੨ ਕਰਕੇ ਜਮੀਨ ਉਤੇ ਡਿੱਗ ਪਈ ਹੈ। ਮਾਨੋ ਨਾਗ ਵੇਲ ਜਾਂ ਪਾਨ ਵੇਲ ਪੌਣ ਦੀ ਮਾਰੀ ਜਮੀਨ ਉਤੇ ਡਿਗ ਪਈ ਹੈ ਸ੍ਰਿਛ ਬਿਹਾਇ ਨਾਮ ਵਾਲੇ ਆਪਣੇ ਮਿਤ੍ਰ ਨੂੰ ਸੁਧ ਪਾਕੇ ਬੁਲਾਇਆ ਹੈ। ੩

ਇਸਤ੍ਰੀ ਮਿਤ੍ਰ ਦੇ ਪ੍ਰੇਮ ਨਾਲ ਬੱਝ ਗਈ ਹੈ। ਜੀਕਣ ਸੌਣ ਦਾ ਮੀਂਹ ਚੰਗਾ ਲੱਗਦਾ ਹੈ। ਸੂਲ ੨ ਦੁਖ ੨, ਪੀੜ ੨। ਪਿਤਾ ਮਾਤਾ ਸਾਰੀਆਂ ਸਹੇਲੀਆਂ ਘਰ ਵਿਚ ਆ ਗਈਆਂ। ੪ ਹੇ ਮਾਂ ਤੂੰ ਹੁਣ ਧੀ ਨੂੰ ਮਰੀ ਜਾਣ। ਹੇ ਪਿਤਾ ਤੂੰ ਹੁਣ ਮੰਨ ਲੈ ਧੀ ਨਹੀਂ ਜੀਵੇਗੀ। ਖੱਫਣ ਖੋਹਲਕੇ ਮੇਰਾ ਮੂੰਹ ਨ ਵੇਖਣਾ। ੫

ਤੁਹਾਡੀ ਧੀ ਨਰਕ ਨੂੰ ਜਾਵੇਗੀ। ੬

ਮੈਂ ਤਾਂ ਸੂਰਜ ਚੰਨ ਨੂੰ ਮੂੰਹ ਨਹੀ ਵਿਖਾਇਆ ਹੈ। ਹੁਣ ਕਿਉਂ ਕੋਈ ਮੇਰਾ ਅੰਗ ਵੇਖੇ। ਸਹੇਲੀਆਂ ਨੇ ਕਪੜੇ ਵਿਚ ਲਪੇਟ ਲਈ। ੭

ਤਖਤੇ ਉਤੇ ਬੱਕਰੀ ਬੰਨ੍ਹ ਦਿਤੀ। ਬਸਤ੍ਰ ਖੋਲਕੇ ਪਿਤਾ ਮਾਤਾ ਨੇ ਨਹੀਂ ਵੇਖੀ। ਦੋਹਾਂ ਮਾਤਾ ਪਿਤਾ ਨੇ ਧੀ ਦਾ ਬਚਨ ਯਾਦ ਰਖਿਆ। ਸਲ=ਚਿਖਾ ਵਿਚ ਬਕਰੀ ਨੂੰ ਸਾੜਿਆ। ੮ ਇਸਤ੍ਰੀ ਤਾਂ ਮਿਤ੍ਰ ਨਾਲ ਚਲੀ ਗਈ ਹੈ। ਮਾਤਾ ਪਿਤਾ ਨੇ ਸਮਝਿਆ ਧੀ ਮਰ ਗਈ ਹੈ, ਸਾੜ ਛੱਡੀ ਹੈ। ੯

## ਚਰਿਤ੍ਰ ੩੧੭

ਬੰਗਾਲ ਦੇਸ ਵਿਚ ਗੌਰਾ ਰਾਜਾ ਸੀ। ੧

ਪੁਹਪ=ਫੁਲ ਵਰਗੀ ਸੋਭਾ ਵਾਲੀ ਨਾਮ ਹੈ। ਧੀ। ਫੇਰ ਬ੍ਰਹਮਾ ਨੇ ਓਹੋ ਜਹੀ ਮੁੜ ਕੇ ਨਹੀਂ ਬਣਾਈ। ਸੋਭਾ ਨਹੀਂ ਆਖੀ ਜਾਂਦੀ। ਮਾਨੋ ਗੁਲਾਬਾਸੀ ਫੁਲ ਰਹੀ ਹੈ। ੨

ਗੁਲਾ ਬਾਸੀ ਨੇ ਲਾਲਤਾਈ ਓਥੋਂ ਲਈ ਹੈ। ਗੱਲਾਂ ਤੋਂ ਜੋ ਰਸ ਜਮੀਨ ਤੇ ਡਿੱਗਾ ਹੈ ਉਸਤੋਂ ਹਰਿਆ ਗੁਲਾਬ ਬਣਿਆਂ ਹੈ। ੩

ਮਾਨੋ ਮਨਸਾ=ਮਨ ਨੇ ਦੋ ਕਾਮ ਭਾਵ ਪਿਓ ਪੁਤ੍ਰ ਜਣੇ ਹਨ। ੪

ਓਹ ਮਾਨੋ ਕਾਮ ਦੇ ਹੱਥ ਦਾ ਕੜਾ ਹੈ। ਗਹਿਣਿਆਂ ਦਾ ਗਹਿਣਾ ਭਾਵ ਭੂਖਣਾਂ ਨੂੰ

ਭੂਖਣ ਰੂਪ ਕਰਨ ਵਾਲਾ। ਦੁਖ ਦੇਣ ਵਾਲੇ ਵੈਰੀਆਂ ਨੂੰ ਓਹ ਦੁਖ ਦੇਣ ਵਾਲਾ ਸੀ।੫
ਲਹਾ=ਵੇਖਿਆ। ਕੁੜਮਾਈ। ੬ ਕੇਸਰ ਉਸ ਉਤੇ ਪਾ ਦਿਤਾ। ਫੁਲ੍ਹ
ਦਾ ਹਾਰ। ਸਾਰੇ ਰਾਜੇ ਵੇਖ ਰਹੇ ਹਨ। ੭ ਛਾਰਾ=ਛਲ ਲਿਆ। ੮

## ਚਰਿਤ੍ਰ ੩੧੮

ਮੰਗਤਿਆਂ ਨੂੰ ਕਲਪ ਬ੍ਰਿਛ, ਵੈਰੀਆਂ ਨੂੰ ਮੌਤ ਸੀ ਭਾਵ ਵੈਰੀ ਜਨਾ ਨੂੰ ਸ਼ਿਵ ਰੂਪ ਭਾਵ ਮਾਰਨ ਵਾਲਾ ਸੀ ਕਾਲ ਕਰਨ ਵਾਲਾ ਸੀ ਜਾਂ ਜੋ ਹੋਰਨਾਂ ਦਾ ਕਾਲ ਕਰਨ ਵਾਲਾ ਸੀ। ਓਹਨਾਂ ਨੂੰ ਸਿਵ=ਮਾਰਨ ਵਾਲਾ ਸੀ। ੧

ਪੁਹਪ ਰਾਜ=ਗੁਲਾਬ ਜਾਂ ਕਲਪਬ੍ਰਿਛਜਾਂ ਕੌਲ ਭਾਵ ਮਾਨੋ ਫੁਲਾਂ ਵਿਚ ਵੱਡਾ ਫੁਲ ਗੁਲਾਬ ਦਾ ਹੈ ਜਾਂ ਕੌਲ ਦਾ ਫੁਲ ਜਾਂ ਕਲਪਬ੍ਰਿਛ ਦਾ ਫੁਲ ਹੈ। ੩

ਮਨ੍ਹੈ ਜਾਂ ਮਣੇਹ ਦੇ ਹੇਠਾਂ ਜੇਹੜਾ ਲਕੜ ਦਾ ਬਣਿਆਂ ਹੋਇਆ ਹੁੰਦਾ ਹੈ ਜਾਂ ਪੜਛੱਤੀ। ਉਸਦਾ ਕੋਈ ਅੰਗ ਨ ਵੇਖਿਆ ਜਾਵੇ। ਕਪੜਿਆਂ ਦੇ ਬੁਚਕੇ। ੫

ਲਹਾ=ਵੇਖਿਆ, ਵਿਚਾਰਿਆ। ੬

## ਚਰਿੱਤ੍ਰ ੩੧੯

ਸਮੁੰਦਰ ਨੂੰ ਰਿੜਕਿਆ। ੧ ਉਤਰੀ=ਜੰਮੀ। ੨

ਪਾਗੇ=ਦੁਖ ਵਿਚ ਮਿਲ ਗਏ ਭਾਵ ਦੁਖੀ ਹੋਇ। ੩

ਜੇ ਬ੍ਰਹਮਾ ਸਿਰ ਉਤੇ ਝਾਰੀ=ਗਾਗਰ ਚੁਕੇ। ਰਾਸ= ਸਮੁੰਦਰ ਵਿਚੋਂ ਪਾਣੀ ਭਰਕੇ ਲਿਆਵੇ। ਮੇਰੇ ਪੈਰਾਂ ਦੀ ਧੂੜ ਧੋਵੇ। ੪

ਬ੍ਰਹਮਾ ਬਹੁਤ ਦੁਖੀ ਸੀ ਉਸਨੇ ਕੁਛ ਨ ਵਿਚਾਰਿਆ। ਘੜੀ ਸਿਰ ਉਤੇ ਰੱਖਕੇ ਪਾਣੀ ਭਰਿਆ। ਵੇਖੋ ਬ੍ਰਹਮਾ ਨੂੰ ਵੀ ਛਲ ਲਿਆ। ੫

## ਚਰਿੱਤ੍ਰ ੩੨੦

ਧਰਤੀ ਨੇ ਪਾਪ ਰੂਪ ਕਾਰ ਕਰਕੇ ਬੜਾ ਦੁਖ ਪਾਇਆ ਹੈ। ੧

ਕੰਸ ਰਾਜ, ਮੁਰਦੈਂਤ ਦਾ ਅਵਤਾਰ ਸੀ। ਦ੍ਰੋਹ=ਵੈਰ ਸੰਭਾਲਿਆ। ਉਸ ਦੇ ਮਾਰ ਦੇਣ ਦੇ ਦਾਵੇ ਕਰਦੇ ਹਨ। ਰੋਜ ਦੈਂਤਾਂ ਨੂੰ ਘੱਲਦੇ ਹਨ। ੨

ਪਹਿਲੇ ਕ੍ਰਿਸ਼ਨ ਨੇ ਪੂਤਨਾ ਮਾਰੀ। ਫੇਰ ਗੰਡਾ ਸੁਰ ਦੈਂਤ ਦੀ ਦੇਹ ਦਾ ਉਧਾਰ ਕੀਤਾ। ਬਗਲੇ ਵਰਗਾ ਦੈਂਤ ਮਾਰਿਆ। ਬੈਲ ਵਰਗੇ ਦੈਂਤ ਦੇ ਸਿੰਙ ਪੁਟੇ। ੩

ਅਘਾਸੁਰਦੈਂਤ ਦੇ ਪਾਪ ਦੂਰ ਕੀਤੇ। ਕੇਸੀ ਦੈਂਤ ਨੂੰ ਪੈਰਾਂ ਉਤੇ ਰੱਖਕੇ ਮਾਰਿਆ। ਫੇਰ ਬ੍ਰਹਮਾਂ ਨੂੰ ਤਮਾਸ਼ਾ ਵਿਖਾਇਆ। ਪਹਾੜ ਨੂੰ ਹੱਥ ਉਤੇ ਰਖਕੇ ਇੰਦ੍ਰ ਨੂੰ ਹਰਾਇਆ ਹੈ। ੪ ਆਪਣੇ ਪਿਤਾ ਨੰਦ ਨੂੰ ਵਰਨ ਦੇਵਤਾ ਤੋਂ ਖੋਹ ਲਿਆਇਆ ਸੀ। ਆਪਣੇ ਗੁਰੂ ਦੇ ਪੁਤਾਂ ਨੂੰ ਲਿਆ ਮਿਲਾਇਆ ਸੀ। ਦਾਵਾ ਅਗ

ਤੋਂ ਗੁਆਲਿਆਂ ਨੂੰ ਬਚਾਇਆ। ਗੁਵਾਲਿਆਂ ਨਾਲ ਬ੍ਰਿਜ ਵਿਚ ਬੜੇ ਤਮਾਸ਼ੇ ਕੀਤੇ। ੫
ਕੁਵਲੀਆ ਹਾਥੀ ਦਾ ਦੰਦ ਪੁੱਟ ਲਿਆ। ਚੰਡੂਰ ਤੇ ਮੁਸ਼ਟ, ਕੰਸ ਦੇ ਦੋਹਾਂ ਭਲਵਾਨਾਂ ਨੂੰ ਮਾਰਕੇ। ਪਛਾਰਾ=ਭੁਆਂਕੇ ਮਾਰਿਆ। ਢਾਰਾ=ਝੁਲਾਇਆ। ੬
ਫੌਜ ਮਾਰੀ। ਸੰਖਾਸੁਰ ਦੈਂਤ ਨੂੰ ਮਾਰਕੇ। ੭
ਦੋਹਾਂ ਦੈਂਤਾਂ ਨੂੰ ਮਾਰਕੇ। ਬਧੂ=ਇਸਤ੍ਰੀਆਂ। ਕਲਪ ਬ੍ਰਿਛ ਸੁਰਗ ਤੋਂ। ੮
ਜਿਤਾਰੀ=ਜਿੱਤ ਕੀਤੀ। ਦ੍ਰੋਪਤੀ। ਬਚਾਈ। ਸੰਤਾਂ ਨੂੰ ਰਤਾ ਵੀ ਦੁਖ ਰੂਪ ਅੱਗ ਦੀ ਲਾਟ ਨ ਲਗਣੀ ਪਾਈ। ੯
ਜੇ ਸਾਰੇ ਪ੍ਰਸੰਗਾਂ ਨੂੰ ਸੂਚਨਤਾ=ਖੋਲ ੨ ਕੇ ਦਸ ਕੇ ਫੈਲਾਓ ਕਰਦੇ ਜਾਵੀਏ ਤਾਂ। ੧੦
ਜਿਸ ਛਲ ਨਾਲ ਕ੍ਰਿਸ਼ਨ ਵਰਗੇ ਧਨੀ ਨੂੰ ਵਰਿਆ ਹੈ। ਤਨਜਾਈ=ਧੀ ਦਾ ਅਰਥ ਹੈ ਇਸ ਜਗਾ ਦੂਸ਼ਨ ਪਦ ਹੈ ਪਰ ਜਾਈ=ਉਸ ਥਾਂ ਉਤੇ ਜਾਕੇ ਜਿਥੇ ਮੈ ਅਗੇ ਦੱਸਾਂਗੀ ਮੇਰੇ ਸਰੀਰ ਦੀ ਰਖਿਆ ਕਰਨੀ। ੧੧
ਮੇਰਾ ਸਿਸ ਪਾਲ ਨਾਲ ਵਿਆਹ ਮਿਥਿਆ ਗਿਆ ਹੈ। ਓਹ ਜੰਞ ਜੋੜਕੇ ਵਿਆਹੁਣ ਆ ਗਏ ਹਨ। ਹੇ ਭਗਵਾਨ ਹੰਕਾਰ ਦੈਂਤ ਦੇ ਨਾਸ ਕਰਨ ਵਾਲੇ ਮੈ ਆਪ ਉਤੇ ਪ੍ਰੇਮਣ ਹੋ ਗਈ ਹਾਂ ਜਿਸ ਆਪਦੀ ਛਬ ਵੇਖਕੇ ਸੋਨਾ ਵੀ ਹਾਰ ਭਾਵ ਲੱਜਿਆ ਕਰ ਜਾਂਦਾ ਹੈ। ਜੀਕਣ ਪਪੀਹੇ ਦੀ ਤੇਹ ਨਹੀ ਘਟਦੀ ਕ੍ਰਿਸ਼ਨ ਰੂਪ ਬਦਲ ਦੇ ਸੋਹਣੇ ਲਗਿਆਂ ਬਿਨਾਂ। ਮੈ ਹਾਰ ਕੇ ਡਿੱਗ ਪਈ ਹਾਂ ਪਰ ਮੇਰੇ ਦਿਲ ਦਾ ਦੁਖ ਦੂਰ ਨਹੀ ਹੋਇਆ ਹੈ, ਮੈ ਵੇਖ ਰਹੀ ਹਾਂ ਹਾਹਾ=ਹਾਏ ੨ ਅਫਸੋਸ ਕ੍ਰਿਸ਼ਨ ਜੀ ਨਹੀ ਆਏ
ਹਨ। ੧੨ ਮਨ ਮਥੈ=ਕਾਮ ਨੇ ਕ੍ਰਿਸ਼ਨ ਨੂੰ। ਨਿਯਰਾਯੋ=ਨੇੜੇ
ਆਏ। ੧੩ ਰੁਕਮਣੀ ਨੇ ਸਾਰਾ ਭੇਤ ਬ੍ਰਾਹਮਣ ਨੂੰ ਦੱਸ ਦਿਤਾ ਹੈ।
ਕ੍ਰਿਸ਼ਨ ਨੂੰ ਈਕਣ ਆਖਣਾ। ਚੰਨ ਵਰਗਾ ਤੇਰਾ ਦਰਸਨ ਪਾਵਾਂਗੀ। ੧੪
ਬਾਹਾਂ ਦੀ ਜੱਫੀ ਵਿਚ ਭਰਕੇ। ੧੫
ਸੌਜ=ਸਮੱਗਰੀ। ਮੂੰਡ=ਭੈਣ ਦੇ ਉਧਾਲਣ ਦੀ। ੧੬
ਦੇਵੀ ਦੇ ਪੂਜਣ ਨੂੰ ਭੈਣ ਨੂੰ ਘੱਲਿਆ ਹੈ। ਹਰੀ=ਚੁਰਾ ਲਈ ਸੁਖਦਾਈ ਕ੍ਰਿਸ਼ਨ ਨੇ। ਪਾਪੀ ਲੋਕ ਮੂੰਹ ਟੱਡੇ ਹੀ ਖੜੋਤੇ ਰਹੇ। ੧੭
ਹਥੋਲੈ ਪਟੋਲੈ=ਜਾਤਾਂ ਹਨ ਸਾਰੇ ਘੋੜੇ ਮਗਰ ਪਾਕੇ ਚਲੇ ਹਨ। ੧੮
ਕਈ ਸੂਰਮੇ ਘੋੜਿਆਂ ਉਤੇ ਕਾਠੀਆਂ ਪਾਕੇ। ਕਈ ਸੂਰਮੇ ਘੋੜਿਆਂ ਉਤੇ ਚਾਰ ਜਾਮੇ ਪਾਕੇ ਚੜੇ ਹਨ। ਇਹ ਵੀਚਾਰੀ ਜਾਤੀਆਂ ਦੇ ਨਾਮ ਹਨ। ੧੯
ਦੋ ਭਰਾ ਹਨ ਜਾਂ ਰੁਕਮੀ ਸਾਰਿਆਂ ਭ੍ਰਾਵਾਂ ਨੂੰ ਨਾਲ ਲੈਕੇ ਜਾਂ ਰੁਕਮਣੀ ਵਾਸਤੇ। ਚੰਗੀ ਫੌਜ ਲੈਕੇ ਹਠੀਆ ਚਲਿਆ ਹੈ ਅਕੱਠ ਬਨਾਕੇ। ੨੦
ਡਰੌਨੀਆਂ ਦੂਤੀਆਂ ਦੀ ਅਵਾਜ। ੨੧ ਤੀਰਾਂ ਨਾਲ ਤੀਰ ਖਹਿੰਦੇ ਹਨ।
ਕਿਤੇ ਸੰਜੋਆਂ ਵਾਲਾਂ ਵਿੰਨੀਆਂ ਪਈਆਂ ਹਨ। ਗਿਰਝ ਮਾਸ ਦੇ ਗੱਫੇ ਲਾ ਗਏ
ਹਨ। ੨੨ ਦਸਤਾਨੇ ਕੱਟੇ ਪਏ ਹਨ। ਉਂਗਲੀਆਂ ਦੀਆਂ ਛਾਪਾਂ

ਪਈਆਂ ਹਨ। ਜਾਂ ਕਿਸੇ ਜਗਾ ਉਂਗਲੀਆਂ ਡਿੱਗੀਆਂ ਪਈਆਂ ਹਨ ਤੇ
ਛਾਪਾਂ ਵਿਚੋਂ ਰਤਨ ਡਿਗੇ ਪਏ ਹਨ। ੨੩
ਇਸ ਜ਼ਾਤੀ ਵਾਲੇ ਗੁੱਸਾ ਕਰਕੇ ਆਏ ਹਨ। ਟੋਲੇ ਟੋਲੀਆਂ ਬੰਨਕੇ ਆਏ ਹਨ। ਜਾਂ
ਚੂੰਗ=ਅਕੱਠ। ਚੂੰਗੀ ਆਦਮੀ। ਇਯੋਂ=ਈਕਣ। ਬਰਛਿਆਂ ਵਾਲੇ ਮਸਤ ਹਾਥੀ
ਨੂੰ ਜੀਕਣ ਰੋਕ ਲੈਂਦੇ ਹਨ। ੨੪
ਚੰਦੇਲੀ ਦੇ ਰਾਜੇ ਸਿਸਪਾਲ ਨੂੰ ਤੀਰ ਮਾਰਿਆ। ਡਿੱਗ ਪਿਆ ਜ਼ਮੀਨ ਤੇ
ਫੇਰ ਨ ਹਥਿਆਰ ਫੜ ਸੱਕਿਆ। ੨੫
ਸਰ=ਤੀਰ ਮਾਰਿਆ। ਜਿਹੜੇ ਲੜੇ ਸੋ ਮਰ ਗਏ ਜਿਹੜੇ ਹਾਰ ਕੇ ਦੌੜ ਗਏ ਓਹ
ਬਚ ਗਏ। ਸਿਸਪਾਲ ਚੰਦੇਲ ਨੂੰ ਨੱਸ ਗਿਆ। ੨੬
ਰੁਕਮੀ=ਵੱਡੇ ਭਰਾ ਦਾ ਨਾਮ ਹੈ। ਬਿਸਿਖ=ਤੀਰ ਮਾਰੇ। ੨੭
ਮਾਂਡਤ=ਕਰਦਾ ਹੋਇਆ। ਮਾਨੋ ਮਰਕੇ ਜ਼ਮੀਨ ਤੇ ਡਿੱਗਾ ਹੈ। ੨੮
ਸਿਰ ਉਸਦਾ ਤੀਰ ਨਾਲ ਬੰਨ ਲਿਆ। ਤੇ ਰਥ ਨਾਲ ਕੇਸ ਬੰਨ ਦਿਤੇ। ਸਿਸਪਾਲ
ਵੀ ਸ਼ਰਮ ਦਾ ਮਾਰਿਆ ਘਰ ਗਿਆ। ੨੯
ਬਹੁਤ ਚੰਦੇਲੀਆਂ ਦੇ ਸਿਰ ਫੁਟ ਗਏ। ਸਿਰ ਟੁੱਟੇ। ੩੦
ਕਰਤੇ=ਹੱਥ ਤੋਂ। ਤਨ=ਨਾਲ। ੩੧

## ਚਰਿਤ੍ਰ ੩੨੧

ਸੁੱਕਰ ਚਾਰਜ ਦੈਂਤਾਂ ਦਾ ਗੁਰੂ ਹੈ। ਜੋ ਸੁਕ੍ਰਾਵਤੀ ਪੁਰ ਵਿਚ ਵੱਸਦਾ ਸੀ।
ਜਿਸ ਦੈਂਤ ਨੂੰ ਦੇਵਤੇ ਰਣ ਵਿਚ ਮਾਰ ਜਾਂਦੇ ਸਨ। ਸੰਜੀਵਨ ਮੰਤਰ ਪੜ੍ਹਕੇ
ਉਸ ਨੂੰ ਸੁਰਜੀਤ ਕਰ ਲੈਂਦਾ ਸੀ। ੧
ਇਸ ਦੀ ਇਕ ਦੇਵ ਜਾਨੀ ਧੀ ਸੀ। ਇਕ ਕੱਚ ਨਾਮ ਵਾਲਾ ਦੇਵਤਿਆਂ ਦਾ
ਬ੍ਰਾਹਮਣ ਸੀ ਜੋ ਬ੍ਰਹਸ ਪਤ ਦਾ ਪੁਤ ਸੀ। ੨
ਦੇਵਜਾਨੀ ਨਾਲ ਉਸਨੇ ਬੜਾ ਪਿਆਰ ਕੀਤਾ ਹੈ, ਜਿਸ ਤਰਾਂ ਕਿਸ ਤਰਾਂ ਉਸਨੇ ਇਸ
ਇਸਤ੍ਰੀ ਦਾ ਮਨ ਚੁਰਾ ਲਿਆ ਹੈ। ਸੰਜੀਵਨ ਤੋਂ ਸੰਜੀਵਨੀ ਮੰਤ੍ਰ ਲੈਣ ਵਾਸਤੇ। ਇੰਦ੍ਰ
ਨੇ ਇਸ ਛਲ ਨਾਲ ਘੱਲਿਆ। ਬਹਾਨਾ ਵਿਦਿਆ ਪੜਨ ਦਾ ਬਣਾਇਆ ਹੈ। ੩
ਦੈਂਤਾਂ ਨੂੰ ਜਦੋਂ ਅਸਲੀ ਗੱਲ ਦਾ ਪਤਾ ਲੱਗਾ ਤਾਂ ਉਸ ਕੱਚ ਨੂੰ ਮਾਰਕੇ
ਨਦੀ ਵਿਚ ਸੁਟ ਗਏ। ੪
ਪਿਓ ਨੂੰ ਆਖਕੇ ਫੇਰ ਉਸ ਨੂੰ ਜੀਵਾਇਆ। ੫
ਤਦੋਂ ਉਸ ਕੱਚ ਨੂੰ ਮਾਰਕੇ ਸ਼ਰਾਬ ਦੇ ਵਿਚ ਪਾ ਦਿਤਾ। ਬਾਕੀ ਦਾ ਭੁੰਨਕੇ ਅਪਣੇ
ਗੁਰੂ ਸੁੱਕਰ ਨੂੰ ਖੁਆਲ ਦਿਤਾ ਹੈ। ੬
ਸੁੱਕਰ ਨੇ ਸਮਾਧੀ ਲਾਕੇ ਕੀ ਵੇਖਿਆ ਕਿ ਕੱਚ ਤਾਂ ਮੇਰੇ ਢਿਡ ਵਿਚ ਹੈ। ਸੰਜੀਵਨ
ਮੰਤਰ ਦੇਕੇ ਫੇਰ ਉਸਨੂੰ ਪੇਟ ਤੋਂ ਬਾਹਰ ਕੱਢ ਲਿਆ। ਫਰ=ਪਾੜਕੇ। ੮

ਫੇਰ ਉਸ ਨੇ ਸ਼ਰਾਬ ਨੂੰ ਸਰਾਪ ਦੇ ਦਿਤਾ। ੯
ਲੜਕੀ ਨੇ ਸ਼ਰਮ ਨੂੰ ਦੂਰ ਕਰਕੇ ਕੱਚ ਨੂੰ ਆਖਿਆ।ਮੇਰਾ ਕਾਮ ਦਾ ਦੁਖ ਦੂਰ ਕਰ।੧੦
ਅਨੰਗਾ=ਭਾਵੇਂ ਕਾਮ ਦਾ ਦੁਖ। ਰਿਸਾਈ=ਗੁੱਸੇ ਵਿਚ ਆਈ। ਇਸ ਦੁਖਦਾਈ ਨੇ ਮੇਰੇ ਨਾਲ ਘੱਟਾ ਨਹੀਂ ਛਾਣਿਆਂ ਹੈ। ੧੧
ਹੇ ਪਾਪੀ ਤੈਨੂੰ ਮੰਤ੍ਰ ਨ ਫੁਰੇ। ਤੇਰੇ ਪਾਸੋਂ ਦੇਵਤੇ ਨ ਜੀਵਾਏ ਜਾਣ। ੧੨
ਇੰਦ੍ਰ ਨੇ ਇਸ ਕੱਚ ਨੂੰ ਘੱਲਿਆ ਸੀ। ੧੩
ਸੰਜੀਵਨ ਮੰਤ੍ਰ ਦੇ ਅਧਕਾਰ ਭਾਵ ਯੋਗ ਨਹੀਂ ਹੈ ਇਸ ਨੂੰ ਮੰਤਰ ਨ ਦਿਓ। ੧੪

## ਚਰਿਤ੍ਰ ੩੨੨

ਜਿਸ ਦੇਸ ਵਿਚ ਆਦਮੀਆਂ ਦੇ ਛੱਜਾਂ ਵਰਗੇ ਕੰਨ ਹਨ। ਓਹ ਦੇਸ ਜਿਸ ਥਾਂ ਵੱਸਦਾ ਹੈ। ੧
ਮਾਨੋ ਸੋਨੇ ਦੇ ਸੱਚੇ ਵਿਚ ਢਾਲੀ ਹੈ। ਚੰਦ ਦੀਆਂ ਕਿਰਣਾਂ ਦੀ ਸ਼ੋਭਾ ਖੋਹ ਲਈ ਹੈ। ੨
ਬਵਿੰਜਾ ਬੀਰਾਂ ਵਿਚੋਂ ਇਕ ਬੀਰ ਨੂੰ ਪ੍ਰਗਟ ਕਰਕੇ ਬੁਲਾ ਲਿਆ ਖਾਟ=ਮੰਜੀ ਚੁੱਕ ਲਿਆਓ। ੫ ਸ਼ੱਕ ਬੱਝ ਗਿਆ। ੭
ਜਿਹੜਾ ਕੋਈ ਫੁਲ ਲੈਣ ਆਵੇ। ਮੇਰੇ ਵੇਖੇ ਬਿਨਾ ਓਹ ਨ ਲਵੇ। ੮
ਪੰਜ ਮਣ, ਫੁੱਲ ਉਸਨੇ ਮੁੱਲ ਲੈਕੇ ਚੁੱਕ ਲਏ। ੯
ਆਇਸ=ਜੋਗੀ। ਜੋਗੀ ਦਾ ਖੋਜ ਰਾਜੇ ਨੇ ਫੜ ਲਿਆ। ੧੦
ਉਘਾਰੀ=ਖੋਲੀਆਂ ਜਟਾਂ। ਕਾਮ ਦਾ ਦੁਖ ਦੂਰ ਕਰਕੇ ਸੌਂ ਗਿਆ ਹੈ। ੧੧
ਉਸ ਦੀ ਇਸਤਰੀ ਨੇ ਜੜ੍ਹਾਵਾਂ ਦਾ ਜੂੜਾ ਖੋਲਿਆ ਹੈ। ਓਨਾਂ ਜੜ੍ਹਾਵਾਂ ਵਿਚੋਂ ਉਸ ਇਸਤ੍ਰੀ ਨੇ ਇਕ ਆਦਮੀ ਨੂੰ ਕਢਿਆ ਹੈ। ੧੨
ਜਦੋਂ ਜੋਗੀ ਜਾਗਿਆ ਤਾਂ ਰਾਜੇ ਨੇ ਆਖਿਆ ਆਪਨੇ ਕ੍ਰਿਪਾ ਕਰਕੇ ਕਲ ਨੂੰ ਮੇਰੇ ਘਰ ਪ੍ਰਸ਼ਾਦਾ ਛੱਕਣਾ। ੧੩
ਮਾਨੋ ਬੜਾ ਧਰਮੀ ਓਹ ਜਾਣਿਆਂ ਜਾਂਦਾ ਹੈ। ੧੪
ਜੋਗੀ ਨੂੰ ਅੰਦਰ ਬਹਾਕੇ ਰਾਜਾ ਧੀ ਦੇ ਘਰ ਆਇਆ ਹੈ। ਰਾਜੇ ਨੇ ਜੋਗੀ ਅੱਗੇ ੩ ਥਾਲ ਰਖੇ ਹਨ। ੧੫
ਜੋਗੀ ਨੇ ਆਖਿਆ ਮੈਂ ਤਾਂ ਕੱਲਾ ਆਦਮੀ ਹਾਂ ਇਤਨਾ ਅੰਨ ਨਹੀਂ ਖਾ ਸੱਕਾਂਗਾ। ੧੬
ਦੂਸਰਾ ਜਿਹੜਾ ਆਦਮੀ ਜਟਾਂ ਵਿਚ ਹੈ ਇਹ ਥਾਲ ਉਸ ਦੇ ਵਾਸਤੇ ਹੈ। ਜਿੱਕਰ ਤੁਸਾਂ ਜੜ੍ਹਾਵਾਂ ਖੋਲਕੇ ਉਹਨਾਂ ਵਿਚੋਂ ਇਸਤ੍ਰੀ ਕੱਢੀ ਸੀ। ੧੭
ਪਾਸ=ਕੇਸਾਂ ਦੀ ਗੁੱਤ ਤੋਂ ਜਾਂ ਕੇਸਾਂ ਦੀਆਂ ਫਾਹੀਆਂ ਭਾਵ ਪੱਟੀਆਂ ਤੋਂ ਉਸ ਆਦਮੀ ਨੂੰ ਕਢੋ। ਇਹ ੩ ਥਾਲ ਉਸਨੂੰ ਖੁਆਓ। ੧੮
ਜਿਸ ਤਰਾਂ ਹੋ ਸਕਦਾ ਹੈ ਉਸ ਨੂੰ ਜੜ੍ਹਾਵਾਂ ਤੋਂ ਬਾਹਰ ਕੱਢੋ। ਧੀ ਨੂੰ ਵੀ ਸੰਬੋਧਨ ਕਰਕੇ ਆਖਦਾ ਹੈ ਤ੍ਰਿੰਨੇ ਤੁਸੀਂ ਖਾਓ। ੧੯

ਦੁਖਕਰ=ਬੜਾ ਔਖਾ ਕੰਮ । ਇਸਤਰੀ ਨੇ ਬੀਰ ਨੂੰ ਬੁਲਾਇਆ ਤੇ ਆਪ
ਛਲਕੇ ਉਸ ਨਾਲ ਅੰਨ ਖਾਧਾ। ੨੦
ਕੋਈ ਛਲ ਖੇਡਕੇ ਏਥੋਂ ਨਿਕਲ ਚੱਲੀਏ। ੨੧
ਪਿਤਾ ਸੰਜੁਕਤ ਉਸ ਜੋਗੀ ਨੂੰ ਵੀ ਅੰਨਿਆਂ ਕਰ ਦਿਤਾ । ਆਪ ਮਿਤਰ
ਨਾਲ ਨਿਕਲ ਗਈ ਹੈ। ੨੨ ਚੰਗਾ ਹਕੀਮ ਕੋਈ ਸੱਦੋ। ੨੩
ਧੀ ਹੀ ਵੈਦ ਬਣਕੇ ਆ ਗਈ ਹੈ। ਪਿਤਾ ਦੀਆਂ ਅਖੀਆਂ ਦਾ ਰੋਗ ਦੂਰ ਕੀਤਾ। ਪਿਓ
ਤੋਂ ਓਹੋ ਹੀ ਵਰ ਮੰਗ ਲਿਆ ਕਿ ਜਿਸ ਆਦਮੀ ਨੂੰ ਓਹ ਲੋੜਦੀ ਸੀ। ੨੪
ਇਸਤਰੀ ਨੇ ਓਹ ਪਤੀ ਵਰਿਆ ਜੋ ਉਸ ਦੇ ਮਨ ਨੂੰ ਚੁਭਿਆ ਹੋਇਆ ਸੀ।
ਪ੍ਰਮੇਸਰ ਵੀ ਇਸਤ੍ਰੀਆਂ ਨੂੰ ਬਣਾਕੇ ਪਛਤਾਇਆ ਹੈ। ੨੫

## ਚਰਿਤ੍ਰ ੩੨੩

ਬਹੁਤ ਬਲੀ । ਅਰਿ=ਵੈਰੀ। ਕਈ ਤਰਾਂ ਦੇ ਰਾਜੇ ਜਿਸਦਾ ਕਈ ਤਰਾਂ ਦਾ
ਮਾਮਲਾ ਭਰਦੇ ਸਨ । ੧
ਆਪ ਪਿਤਾ ਪ੍ਰਮੇਸਰ ਨੇ ਬਣਾਈ ਹੈ। ੨
ਅਵਿਤਰਿਓ=ਜੰਮਿਆਂ । ਕਾਮ ਨੇ ਦੂਜਾ ਰੂਪ ਧਾਰਿਆ ਹੈ । ੩
ਥਾਂ ਥਾਂ ਦੇ ਅੰਗ ਹੋਰ ਹੀ ਤਰਾਂ ਦੇ ਹੋ ਗਏ ਹਨ। ਬਾਲਪਣੇ ਨੂੰ ਵਿਦੈਗੀ ਦਿਤੀ।
ਕਾਮ ਬੋਲਿਆ। ੪ ਵੇਖ ਕੇ ਥੱਕ ਭਾਵ ਮਸਤ ਹੋ ਗਈ। ੫
ਇਸ ਨਗਰ ਵਿਚ ਦੋ ਮੁਲਾਣੇ ਹਨ । ਓਹਨਾਂ ਹਿੰਦੂਆਂ ਨਾਲ ਲੜਾਈ ਵਧਾਈ
ਹੋਈ ਹੈ। ਜੇ ਤੂੰ ਦੋਹਾਂ ਨੂੰ ਜੀਅ ਤੋਂ ਮਾਰ ਘੱਤੇਂ । ੭
ਇਸਤ੍ਰੀ ਨੇ ਤੁਰਕ ਦਾ ਭੇਸ ਕਰ ਲਿਆ । ਬਾਨਾ=ਪੁਸ਼ਾਕਾ ਬਣਾਓ ।
ਦਗਾਨਾ=ਮਸੀਤ ਜਾਂ ਨਿਮਾਜ਼। ੮

## ਚਰਿਤ੍ਰ ੩੨੪

ਜਿਸ ਦੇ ਰਸ=ਪ੍ਰੇਮ ਵਿਚ ਰਾਜਾ ਪ੍ਰੇਮੀ ਸੀ । ਸੂਰਤ=ਸ਼ਹਿਰ ਬੰਬਈ ਦੇ ਪਾਸ ਹੈ। ੧
ਸੋਨੇ ਦੇ ਸੱਚੇ ਵਿਚ ਢਾਲੀ ਹੈ। ੨
ਮਹਿ ਮਹਿ=ਧਰਤੀ ਵਿਚ । ਘਟ ਕੀ=ਦਿਲ ਦੀ । ੩
ਬਿਰਮਾਯੋ=ਭੁਲਾਇਆ । ਉਸ ਘਰ ਜਾਣਾ ਭੁਲਾ ਦਿਤਾ। ੫
ਉਸ ਨੇ ਸਖੀ ਦਾ ਭੇਸ ਧਾਰ ਛਡਿਆ ਹੈ। ੬
ਧੀ ਦੀ ਸਹੇਲੀ ਜਾਣਦਾ ਹੈ । ਖਵਾਸਨ=ਦਾਸੀ । ੭
ਉਸ ਨੂੰ ਆਦਮੀ ਦਾ ਭੇਖ ਪਵਾਕੇ ਪਤੀ ਬਣਾ ਲਿਆ। ੮
ਮੈਨੂੰ ਇਹ ਸਖੀ, ਪਤੀ ਬਣਾ ਦਿਤਾ ਹੈ। ੯
ਹੇ ਪ੍ਰਮੇਸਰ ਜੇ ਮੇਰਾ ਸੱਤ ਚੰਗਾ ਹੈ ਤਾਂ ਇਹ ਇਸਤ੍ਰੀ, ਆਦਮੀ ਬਣ ਜਾਵੇ। ੧੦

# ਚਰਿਤ੍ਰ ੩੨੫

ਸਿਖਰ=ਅੱਗ ਦੀ ਲਾਟ ਜਾਂ ਬੋਦੀ। ੨
ਕਾਮ ਨੇ ਨਗਾਰਾ ਵਜਾਇਆ। ੩
ਬਾਰ=ਵਾਰੀ ਵੇਖਣ ਦੀ ਨਹੀਂ ਔਂਦੀ ਐਡੀ ਭੀੜ ਹੈ। ਇਕ ਜੁਆਨ ਆਦਮੀ ਇਸਤਰੀ ਨੂੰ ਚੰਗਾ ਲੱਗਾ ਹੈ। ੪
ਬਹੁਤ ਵਰੇ ਬੀਤ ਗਏ। ਤਨ ੨=ਤਾਣ ੨ ਭਾਵ ਜ਼ੋਰ ਨਾਲ ਜਾਂ ਸਰੀਰ ਦੇ ਜੋਰ ਨਾਲ। ੬ ਹਹਿ=ਨਾਸ ਕਰ ਦਿਤਾ। ਬੀਰਜ ਤੋਂ ਬਿਨਾ ਹੋ ਗਿਆ। ੭
ਪਤੀ ਦਾ ਜੋਰ ਤੋੜ ਕੇ ਖੁਸਰਾ ਕਰ ਸੁਟਿਆ ਹੈ। ੮
ਪਿਆਰ ਬੱਝ ਗਿਆ। ਲਟਕਨ=ਲੱਟੂ, ਮਸਤਾਨੀ। ਉਸ ਦੇ ਵਾਸਤੇ ਭੁਖ ਤੇਹ ਮਰ ਗਈ। ੯ ਚਰਈ=ਚੜ੍ਹਾਈ। ੧੦
ਉਸ ਦੇ ਉਤੇ ਇਸਤ੍ਰੀ ਰਾਜੀ ਹੋ ਗਈ ਕਿ ਅਪਣੇ ਮਨ ਦੀ ਖਬਰ ਵੀ ਭੁਲ ਗਈ। ੧੧
ਨਖਯਾਤ=ਨਹੁਆਂ ਨਾਲ ਛੇੜਨਾ, ਮਾਰਨਾ, ਚੂੰਡੀਆਂ ਵੱਢਣੀਆਂ। ੧੩
ਚਤਰਾਸਨ=ਸਿਆਣਿਆਂ ਵਾਲੇ ਆਸਣ। ਹੇਠਾਂ ਦੱਬਕੇ ਬਾਹਾਂ ਵਿਚ ਜੱਫੀਆਂ ਭਰ ੨ ਕੇ। ੧੪ ਮੁਚਾ ਅਨੰਗ=ਬੀਰਜ ਪਾਤ ਨਹੀਂ ਹੋਇਆ। ੧੫
ਸੂਰਜ ਦੀਆਂ ਕਿਰਣਾਂ ਲਾਲ ਹੋਈਆਂ। ਛੈਲ=ਪਤੀ ਨਾਲ ਮਿਲਕੇ। ੧੬
ਮੰਜੇ ਉਤੇ ਬਹਿਕੇ। ਅੰਕ=ਜੱਫੀ। ੧੭
ਕੈਫਨ=ਸ਼ਰਾਬ ਨਾਲ ਤਦਾਕਾਰ ਹੋਕੇ। ਮੰਜੇ ਉਤੇ ਲੰਮੇ ਪੈਕੇ ਸੌਂ ਰਹੇ ਹਨ। ੧੮
ਬ੍ਰਹਨਟ=ਇਸਤਰੀ ਦਾ ਅਸਲੀ ਪਤੀ। ਉਸ ਦੇ ਗਲ ਵਿਚ ਫਾਹੀ ਪਾਕੇ ਉਸ ਨੂੰ ਇਸਤਰੀ ਨੇ ਮਾਰ ਘੱਤਿਆ। ੧੯
ਅਪਣੇ ਦੋਸਤ ਨੂੰ ਇਕ ਕੋਠੜੀ ਵਿਚ ਲੁਕਾ ਦਿਤਾ। ਪਤੀ ਨੂੰ ਮਾਰ ਕੇ ਉਚੀ ੨ ਸੁਰ ਨਾਲ ਘਘਾਜੇ=ਬੋਲੀ। ਧੀ ਦੇ ਘਰ ਆਏ। ੨੦
ਉਸ ਦਾ ਪਤੀ ਮੋਇਆ ਪਿਆ ਵੇਖਿਆ। ਹੇ ਇਸਤ੍ਰੀ ਇਸਦੀ ਕੀ ਗਤੀ ਹੋਈਹੈ। ੨੧
ਹੁਣੇ ਜੀਂਵਦਾ ਸੀ ਐਂਵੇ ਹੀ ਮਰ ਗਿਆ ਹੈ। ੨੨
ਜੇ ਮੈਂ ਸੱਚੀ ਸਤੀ ਹਾਂ ਤਾਂ ਹੁਣੇ ਇਸ ਨੂੰ ਜੀਵਾਵਾਂਗੀ ਜਾਂ ਸੜ ਮਰਾਂਗੀ। ੨੩
ਤੁਸੀਂ ਵੇਹੜੇ ਵਿਚ ਬੈਠੋ। ੨੪
ਚੋਬਦਾਰ ਤੇ ਬ੍ਰਾਹਮਣ ਸਦੇ। ਜਿਸ ਘਰ ਵਿਚ ਯਾਰ ਨੂੰ ਲੁਕਾ ਕੇ ਰਖਿਆ ਸੀ ਓਸੇ ਘਰ ਵਿਚ ਪਤੀ ਦਾ ਮੁਰਦਾ ਲੈ ਗਈ। ੨੫
ਦੋਵੇਂ ਤਖਤੇ ਚੰਗੀ ਤਰਾਂ ਬੰਦ ਕਰਕੇ। ਹੱਸਕੇ। ੨੬
ਇਸ ਦੀ ਹੁਣ ਸੱਤਤਾ ਵੇਖਾਂਗੇ। ੨੭
ਸ਼ਿਵਜੀ ਨਾਲ ਪ੍ਰੀਤੀ ਹੈ। ਬਾਰ=ਚਿਰ। ੨੮
ਓਥੇ ਹੀ ਓਸੇ ਅੰਦਰ ਜਿਥੇ ਮਿਤ੍ਰ ਨਾਲ ਖੇਹ ਖਾਧੀ ਹੈ ਅਪਣੇ ਪਤੀ ਨੂੰ ਟੋਆ

ਪੁਟ ਕੇ ਦੱਬ ਦਿਤਾ ਹੈ ਤੇ ਮਿਤ੍ਰ ਨੂੰ ਬਾਹਰ ਫੜ ਕੇ ਨਾਲ ਲੈ ਆਈ ਹੈ। ੩੦
ਉਸ ਨਾਲੋਂ ਬਹੁਤ ਸੁੰਦਰ ਹੈ ਤੇ ਉਸ ਨਾਲੋਂ ਕਸੋਰ=ਜਵਾਨ ਹੈ। ਸ਼ਿਵਜੀ ਦੀ ਕਿਰਪਾ ਦੀ ਨਜ਼ਰ ਨਾਲ ਹੁਣ ਮੇਰਾ ਪਤੀ ਜੀਉਂਦਾ ਰਹੇ। ੩੩

## ਚਰਿਤ੍ਰ ੩੨੬

ਗਹਰਵਾਰ ਰਾਜੇ ਦਾ ਨਾਮ ਹੈ। ਓਹ ਅਪਣੀ ਪੁਰੀ ਵਿਚੋਂ ਕਦੀ ਵੀ ਹਲਾ ਚਲੀ ਹੋਕੇ ਨਹੀਂ ਸੀ ਚਲਿਆ ਭਾਵ ਉਸ ਨੂੰ ਕੋਈ ਵੀ ਉਸ ਦਾ ਵੈਰੀ ਸ਼ਹਿਰ ਤੋਂ ਬਾਹਰ ਨਹੀਂ ਕੱਢ ਸਕਿਆ ਸੀ ਉਸਦਾ ਨਿਰਭੈ ਰਾਜ ਸੀ। ੧
ਕਿਰਣ ਧਰ=ਸੂਰਜ ਜਾਂ ਚੰਦ। ੨
ਜਲੱਤ੍ਰੀਯ ਅਤੇ ਜਾਇਫਲ ਦੇ ਊਠ ਭਰੇ ਪਏ ਸਨ। ੩
ਘਰ ਦੀ ਮਾਇਆ ਭਾਵ ਦੌਲਤ ਸਾਰੀ ਕੱਢ ਕੇ। ਫੇਰ ਓਥੇ ਅੱਗ ਬਾਲ ਦਿਤੀ। ੫
ਦੋਵੇਂ ਦੌੜ ਕੇ ਆਏ। ੬ ਸਾਨੂੰ ਅਪਣੇ ਧਨ ਗਏ ਦਾ ਤਾਂ ਸ਼ੋਕ ਨਹੀਂ ਹੈ। ੭
ਫੇਰ ਸ਼ਾਹ ਨੇ ਸੁਤ=ਕੁੜੀ ਨੂੰ ਆਖਿਆ। ਜਿਨ=ਨਹੀਂ। ੮

## ਚਰਿਤ੍ਰ ੩੨੭

ਇਕ ਨਾਰਿ=ਗੋਲੀ ਨਾਲ ਗੱਲ ਕਰਕੇ ਉਸ ਨੂੰ ਸਿਖਾਇਆ। ੩
ਜਦੋਂ ਅੱਧੀ ਰਾਤ ਨੂੰ ਸਾਰੇ ਸੌਂ ਜਾਣਗੇ। ਜਦੋਂ ਤੂੰ ਮਹਿਲ ਵਿਚ ਦੀਵਾ ਜਗਦਾ ਵੇਖੇਂਗੀ। ੪ ਹੇ ਰਾਜਾ ਮੈਨੂੰ ਤੂੰ ਦਬੀ ਹੋਈ ਦੌਲਤ ਸਮਝ।
ਅਛਲ ਦੇਈ ਇਸਤ੍ਰੀ ਨੂੰ ਮਾਰ ਕੇ। ੫
ਉਲਟਾ ਭੇਤ ਉਸ ਨੇ ਸਗੋਂ ਉਸ ਗੋਲੀ ਨੂੰ ਸਿਖਾ ਦਿਤਾ ਹੈ। ੬
ਉਸ ਨੇ ਮਿਥੇ ਹੋਏ ਥਾਂ ਉਤੇ ਦੀਵਾ ਜਗਾਇਆ ਹੈ। ੭
ਬਿਕਟ ਕੇਤ ਰਾਜਾ ਦੀ ਦੱਬੀ ਹੋਈ ਦੌਲਤ ਤੂੰ ਜਾਣ। ਅਪਣੀ ਇਸਤਰੀ ਨੂੰ ਏਥੇ ਮਾਰਕੇ। ਏਥੋਂ ਧਨ ਨੂੰ ਲੈ ਜਾਓ, ਖਾਓ ਪੀਓ ਭਾਵ ਮੌਜਾਂ ਮਾਣੋ। ੮
ਜਿਸ ਇਸਤਰੀ ਨੇ ਇਹ ਛਲ ਬਣਾਇਆ ਸੀ। ਰਾਜੇ ਨੇ ਉਸੇ ਨੂੰ ਮਾਰ ਘੱਤਿਆ ਹੈ। ੧੦ ਦੂਸਰੀ ਇਸਤਰੀ ਨੇ ਉਸ ਗੋਲੀ ਨੂੰ ਉਸ ਆਪਣੀ ਸੌਕਣ ਨਾਲੋਂ ਬਹੁਤਾ ਧਨ ਦਿਤਾ ਸੀ। ਓਸੇ ਛਲ ਕਰਨ ਵਾਲੀ ਇਸਤਰੀ ਨੂੰ ਰਾਜੇ ਨੇ ਲੋਭ ਵਾਸਤੇ ਮਾਰ ਘੱਤਿਆ ਹੈ। ੧੧
ਜੇਹੜਾ ਕੋਈ ਕਿਸੇ ਨਾਲ ਬੁਰਾ ਕਰਦਾ ਹੈ ਓਸੇ ਨਾਲ ਬੁਰਾ ਹੋ ਜਾਂਦਾ ਹੈ। ੧੨

## ਚਰਿਤ੍ਰ ੩੨੮

ਥੰਭਰ ਦੇਸ ਦਾ ਥੰਭ ਕਰਣ ਰਾਜਾ ਸੀ। ਸੰਤਾਂ ਦਾ ਸਿਖ ਸੀ ਦੁਸ਼ਟਾਂ ਦਾ ਵੈਰੀ ਸੀ।
ਸ੍ਵਾਨ=ਕੁੱਤਾ। ਓਹ ਕੁੱਤਾ ਬੜਾ ਸੁੰਦਰ ਸੀ ਤੇ ਸ਼ੇਰ ਵਰਗਾ ਉਸਦਾ ਬਣਾਓ ਸੀ। ੧

ਓਹ ਕੁੱਤਾ ਇਕ ਦਿਨ ਰਾਜੇ ਦੇ ਘਰ ਆਇਆ। ਉਸ ਰਾਜੇ ਨੇ ਪੱਥਰ ਮਾਰਕੇ ਉਸ ਕੁੱਤੇ ਨੂੰ ਪਰੇ ਹਟਾਇਆ। ਇਸਤਰੀ ਦੀ ਕੁੱਤੇ ਨਾਲ ਬੜੀ ਪ੍ਰੀਤੀ ਸੀ। ਪੱਥਰ ਲਗਿਆਂ ਇਸਤਰੀ ਦੇ ਮਨ ਨੂੰ ਬੜਾ ਦੁਖ ਹੋਇਆ। ੨

ਰਾਜੇ ਨੇ ਆਖਿਆ ਕੀ ਹੋਇਆ ਹੈ ਜੇ ਕੁੱਤਾ ਮਰ ਗਿਆ ਹੈ ਤਾਂ ਸਾਡੇ ਘਰ ਕਈ ਹਜ਼ਾਰਾਂ ਏਹੋ ਜਹੇ ਕੁੱਤੇ ਹਨ। ੩

ਹੁਣ ਤੂੰ ਇਸ ਨੂੰ ਪੀਰ ਪਛਾਣ ਜਾਂ ਹੁਣ ਤੂੰ ਇਸ ਨੂੰ ਪੀਰ ਪਛਾਣਿਆਂ ਹੈ ਇਸ ਨੂੰ ਕਈ ਤਰਾਂ ਕਰਕੇ ਪੂਜਦੀ ਹੈਂ ਭਾਵ ਪਿਆਰ ਕਰਦੀ ਹੈ ਤੇ ਰੋਂਦੀ ਹੈ ਜਾਂ ਕਈ ਤਰਾਂ ਕਰਕੇ ਇਸ ਨੂੰ ਪੂਜਿਆ ਜਾਵੇਗਾ ਤਾਂ ਫੇਰ ਇਸਤਰੀ ਨੇ ਹਠ ਕਰਕੇ ਆਖਿਆ ਹੁਣ ਮੈਂ ਇਸ ਨੂੰ ਸੱਚਾ ਪੀਰ ਕਰਕੇ ਹੀ ਪੂਜਾਵਾਂਗੀ। ਚੰਗਿਆਂ ੨ ਆਦਮੀਆਂ ਤੋਂ ਇਸਦਾ ਪਾਣੀ ਭਰਾਇਆ ਕਰਾਂਗੀ। ੪

ਇਸਤਰੀ ਨੇ ਓਥੇ ਹੀ ਟੋਆ ਪੁਟ ਕੇ ਕੁੱਤਾ ਦੱਬ ਦਿਤਾ। ੫

ਓਥੇ ਆਪ ਇਸਤਰੀ ਨੇ ਪਹਿਲੇ ਕੜਾਹੀ ਚੜ੍ਹਾਈ ਹੈ। ਤੇ ਆਖਿਆ ਮੇਰੀ ਮਨਤ ਪੂਰੀ ਹੋਈ ਹੈ। ੬ ਮਨਸਾ=ਵਾਸ਼ਨਾ ਪੂਰੀ ਹੋਈ ਹੈ। ੭

ਕੁੱਤੇ ਦੀ ਕਬਰ ਨੂੰ ਚੁੰਮ ੨ ਕੇ ਜਾਂਦੇ ਹਨ। ੮

ਫਤਿਆ=ਅਰਦਾਸ ਪੜ੍ਹਕੇ ਜਾਂਦੇ ਹਨ ਭਾਵ ਪੀਰ ਦਾ ਨਾਮ ਪੜਕੇ ਬੇਨਤੀ ਕਰਕੇ। ਦਾਹੜੀਆਂ ਨਾਲ ਧੂੜ ਝਾੜਦੇ ਹਨ ਜਾਂ ਦਾਹੜੀਆਂ ਨਾਲ ਝਾੜੂ ਵਾਂਗ ਧੂੜ ਹੂੰਝਦੇ ਹਨ। ਉਸ ਪੀਰ ਦਾ ਨਾਮ ਕੁਤਬ ਸ਼ਾਹ ਹੈ। ੧੦

## ਚਰਿਤ੍ਰ ੩੨੯

ਚੰਦ ਨੇ ਉਸਤੋਂ ਚਾਨਣ ਲਿਆ ਹੈ। ੧

ਓਥੇ ਇਕ ਪਾਣੀ ਭਰਨ ਵਾਲੀ ਸੀ। ਰਾਜੇ ਦੇ ਬੂਹੇ ਓਹ ਪਾਣੀ ਭਰਦੀ ਸੀ। ਉਸਨੇ ਸੋਨੇ ਦੇ ਗਹਿਣੇ ਵੇਖਕੇ। ਹਥ ਨਾਲ ਫੜਕੇ ਘੜੇ ਵਿਚ ਸੁੱਟ ਦਿਤੇ। ੨

ਹੇਠਾਂ ਗਹਿਣੇ ਸਨ। ਕਿਸੇ ਆਦਮੀ ਵੀ ਇਸਦਾ ਦੂਖਨ=ਛਲ ਨ ਸਮਝਿਆ। ੩

ਰਾਣੀ ਨੇ ਉਸ ਘੜੇ ਨੂੰ ਵੇਖਿਆ। ਰਾਜੇ ਦੀ ਨਜ਼ਰ ਹੇਠਾਂ ਓਨਾਂ ਗਹਿਣਿਆਂ ਨੂੰ ਛੱਡਿਆ ਇਹ ਗਲ ਹੋਰ ਕਿਸੇ ਪਾਸੋਂ ਨਹੀਂ ਵੇਖੀ ਗਈ ਹੈ। ਇਸਤ੍ਰੀ ਗਹਿਣੇ ਚੁਰਾਕੇ ਲੈਗਈ ਹੈ। ੪

## ਚਰਿਤ੍ਰ ੩੩੦

ਦੱਖਣ ਦੇਸ ਵਿਚ। ਬਾਲਾ=ਇਸਤ੍ਰੀ। ਸਿਖਰ=ਲਾਟ ਬੋਦੀ। ੧

ਉਸ ਇਸਤ੍ਰੀ ਦੀ ਉਪਮਾ ਓਹੇ ਹੀ ਇਸਤ੍ਰੀ ਆਖੀ ਜਾਂਦੀ ਹੈ (ਉਪਮੇਯ ਵਾਸਤੇ ਹੋਰ ਕੋਈ ਉਪਮਾਨ ਨਾ ਲੱਭੇ ਤਾਂ ਉਪਮੇਯ ਨੂੰ ਹੀ ਉਪਮਾਨ ਕਰ ਦੇਈਦਾ ਹੈ। ੨

ਸਚੀ=ਇੰਦਰ ਦੀ ਇਸਤ੍ਰੀ। ਮਾਲਮ=ਮਸ਼ਹੂਰ। ਦੇਵਤਾਣੀਆਂ ਵਿਚ ਵੀ ਪਿਆਰੀਹੈ। ੩

ਕੰਚਨ ਸੈਨ=ਦੈਂਤ ਦਾ ਨਾਮ ਹੈ। ਬੀਰਜ=ਬਲਵਾਨ । ਕਰਾਰੋ=ਬੜਾ ਕਰੜਾ ਨਿਰ ਦਈ ਸੀ । ਉਸ ਦਾ ਕੋਈ ਦੁਖਦਾਈ ਨਹੀਂ ਸੀ ਸਾਰਿਆਂ ਦੈਂਤਾਂ ਵਿਚ ਓਹ ਵੱਡਾ ਦੈਂਤ ਸੁਖੀ ਸੀ। ਜਿਹੜਾ ਵੀ ਉਸ ਦੇ ਸਾਹਮਣੇ ਹੋਇਆ ਉਸ ਨੂੰ ਦੈਂਤ ਨੇ ਮਾਰ ਘਤਿ-ਆ ਹੈ। ਸਾਰਿਆਂ ਦੈਂਤਾਂ ਨੂੰ ਜਿਸ ਨੇ ਦੁਖ ਤੋਂ ਰਹਿਤ ਕਰ ਰਖਿਆ ਸੀ। ੪
ਅੱਧੀ ਰਾਤ ਨੂੰ ਪੁਰ ਵਿਚ ਆਉਂਦਾ ਸੀ। ਇਕ ਆਦਮੀ ਨੂੰ ਰੋਜ ਖਾ ਜਾਂਦਾ ਸੀ। ੫
ਰਾਤ ਦਿਨ ਆਦਮੀਆਂ ਨੂੰ ਖਾਂਦਾ ਹੈ। ਕਿਸੇ ਤੋਂ ਡਰਦਾ ਨਹੀਂ ਹੈ। ੬
ਜਿਸ ਜਮੀਨ ਉਤੋਂ ਰੋਜ ਆਕੇ ਦੈਂਤ ਆਦਮੀ ਖਾਂਦਾ ਸੀ। ੭
ਤਨ=ਨਾਲ। ਬਚਨ। ਮੈਨੂੰ ਅਪਣੇ ਘਰ ਰੱਖ। ੮
ਬਲੀ=ਭੇਟਾ ਜਾਂ ਤਕੜਾ। ਹੇ ਇਸਤ੍ਰੀ ਜੇ ਤੂੰ ਦੈਂਤ ਨੂੰ ਮਾਰ ਦੇਵੇਂ। ੯
ਅਠ ਸੌ ਬਲੀ ਝੋਟੇ ਮੰਗਾਏ । ਖਾਣ ਵਾਸਤੇ ਅੰਨ । ਸ਼ਰਾਬ । ਜੋ ਸੱਤ ਵਾਰੀ ਕੱਢੀ ਸੀ । ੧੦ ਵਿਹੁ ਨਾਲ ਲਾਈ। ਖੋਤਿਆਂ ਨੂੰ ਅਫੀਮ ਦਿਤੀ।
ਦੈਂਤ ਦੀ ਹੱਦ ਦੇ ਅੰਦਰ। ੧੧ ਖੋਤਿਆਂ ਝੋਟਿਆਂ ਨੂੰ ਚਬਿਆ । ੧੨
ਅਫੀਮ ਨੇ ਗਲ ਘੁਟ ਲਿਆ । ੧੩
ਅੱਠ ਹਜ਼ਾਰ ਮਣ ਸਿੱਕਾ ਢਾਲ ਕੇ ਉਸ ਉਤੇ ਪਾ ਦਿਤਾ। ਸੁਆਹ ਹੋਗਿਆ। ੧੪
ਇਸਤ੍ਰੀ ਨੇ ਦੈਂਤ ਨੂੰ ਮਾਰ ਕੇ ਰਾਜੇ ਨੂੰ ਵਰ ਲਿਆ। ੧੫

## ਚਰਿਤ੍ਰ ੩੩੧

ਵਲੰਦੇਜ=ਸ਼ਹਿਰ ਜਾਂ ਦੇਸ । ਉਸ ਉਤੇ ਗੁਸਾ ਕੀਤਾ। ਫਿਰੰਗ ਰਾਇ=ਰਾਜੇ ਨੇ ਮਨ= ਸਿਰੋਮਣੀ ਜਾਂ ਮਨ ਕਰਕੇ। ਜਿਸਨੇ ਬਹੁਤ ਹੀ ਸਾਰੀ ਫੌਜ ਨਾਲ ਚੜ੍ਹਾਉਣੀ ਕੀਤੀ ਹੈ। ੧ ਜਿਸ ਨੇ ਅੰਗਰੇਜ਼ਾਂ ਉਤੇ ਚੜ੍ਹਾਈ ਕੀਤੀ ਹੈ। ੨
ਨਾਥਹਿ=ਖਸਮ ਨੇ । ਡਰ ਨਾਲ ਹੀ ਪ੍ਰਾਣ ਛੱਡ ਦਿਤੇ ਹਨ । ਡਰ ਦਾ ਡਰਿਆ ਹੋਇਆ ਰਾਜਾ ਮਰ ਗਿਆ ਹੈ । ੩
ਮੋਇਆ ਹੋਇਆਂ ਖਸਮ ਨੂੰ ਉਸ ਵੇਲੇ ਵੇਖਿਆ । ਲੱਖਾਂ ਹੀ ਲਕੜੀ ਦੀਆਂ ਪੁਤਲੀਆਂ ਬਣਾਈਆਂ। ੪
ਲੱਖਾਂ ਹੀ ਬੰਦੂਕਾਂ ਦਾਰੂ ਗੋਲੀਆਂ ਨਾਲ ਸਵਾਰ ਕੇ ਫੜੀਆਂ । ਡੋਉੜੀ ਦੇ ਵਿਚ ਤੋਪਖਾਨੇ ਨੂੰ ਚੁਣਿਆਂ ਭਾਵ ਗਿਣਤੀ ਕੀਤੀ। ਰੁਬਾਨਾ=ਅਤੇ ਬਾਣ। ੫
ਇਕੋ ਵਾਰੀ ਸਾਰੀਆਂ ਬੰਦੂਕਾਂ ਚਲ ਗਈਆਂ। ੬
ਜੀਕਣ ਮਖੀਰ ਦੀਆਂ ਮੱਖੀਆਂ ਉੱਡਦੀਆਂ ਹਨ । ਬਾਖੀ=ਗੋਲੀਆਂ ਭਾਵ ਈਕਣ ਹੀ ਬੰਦੂਕਾਂ ਦੀਆਂ ਗੋਲੀਆਂ ਚਲੀਆਂ। ਛਾਤੀ ਨਾਲ ਉਸ ਸੂਰਮੇਂ ਨੇ ਪ੍ਰਾਣ ਛੱਡ ਦਿਤੇ ਹਨ। ੭
ਗੋਲਿਆਂ ਦੇ ਮਾਰਨ ਨਾਲ ਤੜਫੜਾਟ ਪਿਆ। ਜੀਕਣ ਜਨੌਰਾਂ ਦੇ ਬਚੇ ਗੋਲਿਆਂ ਨਾਲ ਮਾਰੇ ਗਏ ਹਨ । ਰਥਾਂ, ਹਾਥੀਆਂ ਦੇ ਪਤੀ ਤੇ ਘੋੜਿਆਂ ਵਾਲੇ।

ਰਾਜੇ ਸਮੇਤ ਸਾਰੇ ਮਰ ਗਏ ਹਨ । ੮
ਤਨ=ਨਾਲ । ਚੰਚਲਾ=ਇਸਤ੍ਰੀ । ਕਟਕ=ਫੌਜਾਂ । ਹਾਰ ਕੇ ਘਰਾਂ ਨੂੰ ਗਏ । ੯

## ਚਰਿਤ੍ਰ ੩੩੨

ਬਾਜਨ=ਘੋੜੀਆਂ । ਪੈਦਾ ਕਰਦੇ ਸਨ ਘੋੜੀਆਂ ਤੇ ਘੋੜੇ । ਭਵ=ਜਨਮ । ੨
ਮਿਜਮਾਨੀ=ਰੋਟੀ ਖੁਆਉਣ ਵਾਸਤੇ । ਭੁਜਾਯੋ=ਖੁਆਇਆ । ੪
ਜਦੋਂ ਉਸ ਨੂੰ ਸ਼ਰਾਬ ਨਾਲ ਤਦਾਕਾਰ ਭਾਵ ਰਜਾ ਦਿਤਾ । ਤਰਣੀ=ਇਸਤ੍ਰੀ ।
ਹੁਣ ਮੇਰਾ ਕਾਮ ਦਾ ਦੁਖ ਦੂਰ ਕਰ । ੫
ਓਹ ਘੋੜਾ ਮੈਨੂੰ ਪਹਿਲਾਂ ਲਿਆ ਦੇਹ । ੬
ਪਚਾਰਾ=ਜਤਨ । ਉਪਚਾਰ=ਇਲਾਜ । ੭
ਇਸਤ੍ਰੀ ਨੇ ਕੁਤੇ ਦਾ ਭੇਸ ਧਾਰ ਲਿਆ । ਹਥ ਵਿਚ ਤਲਵਾਰ ਫੜ ਲਈ । ੮
ਕਿਲੇ ਦੀਆਂ ਸੱਤ ਕੰਧਾਂ ਟੱਪ ਕੇ ਓਥੇ ਜਾ ਪੁਜੀ । ਦਾਨ ਕਰਨ ਵਿਚ ਤਲਵਾਰ ਚਲਾਉਣ ਅੰਦਰ ਅਤੇ ਆਦਰ ਮਾਨ ਕਰਨ ਵਿਚ ਬੜੀ ਪਵਿਤ੍ਰ ਸੀ । ੯
ਅੱਠਾਂ ਆਦਮੀਆਂ ਨੂੰ ਮਾਰ ਕੇ ਘੋੜਾ ਖੋਲ ਲਿਆ । ੧੦
ਜਦੋਂ ਇਸਤ੍ਰੀ ਨੇ ਘੋੜਾ ਚੁਰਾ ਲਿਆ ਹੈ । ਕਾਠੀਆਂ ਜਾਂ ਸੰਜੋਆਂ ਵਾਲਿਆਂ ਸੂਰਮਿਆਂ ਨੂੰ ਘੱਲਦੇ ਹਨ । ਹਰ ਪਾਸੇ ਸੂਰਮਿਆਂ ਨੂੰ ਤੋਰ ਦਿਤਾ ਹੈ ਆਖਦੇ ਹਨ ਦੇਖੋ ਭਈ ਕੀ ਹੋ ਪਿਆ ਹੈ । ਰਸਤੇ ਤੇ ਨਦੀਆਂ ਦੇ ਘਾਟ ਰੋਕ ਲਏ ਹਨ, ਫੜੋ ਇਸ ਚੋਰ ਨੂੰ । ਫੜ ਲਓ ਦਿਨ ਨ ਚੜਨ ਦਿਓ । ੧੧
ਲੋਕ ਆਖਦੇ ਹਨ ਘੋੜਾ ਕਿਸ ਨੇ ਚੁਰਾਇਆ ਹੈ । ੧੨
ਚਲਾਕੀ ਕਰਕੇ ਜਿਸ ਦੇ ਸਰੀਰ ਨੂੰ ਇਸਤ੍ਰੀ ਨੇ ਤਲਵਾਰ ਮਾਰੀ ਹੈ । ਓਨਾਂ ਦੀ ਜੰਗ ਵਿਚ ਲੜਨ ਦੀ ਇਛਿਆ ਨਹੀਂ ਰਹਿਣ ਦਿਤੀ ਇੱਕੁਰ ਇਕਨਾਂ ਸੂਰਮਿਆਂ ਨੂੰ ਜ਼ਖਮੀ ਕਰ ਰਖਿਆ ਹੈ । ਜਾਂ ਇਕ ਵੀ ਜ਼ਖਮ ਤੋਂ ਬਿਨਾ ਨਹੀਂ ਰਿਹਾ ਹੈ ਜਾਂ ਇਕ ਸੂਰਮੇ ਜ਼ਖਮ ਦੇ ਨਾਲ ਓਸੇ ਥਾਂ ਮਾਰ ਰੱਖੇ ਹਨ । ੧੩
ਮਨ ਕਰਕੇ ਕਾਠੀਆਂ ਵਾਲੇ ਦੂਣ ੨ ਕੇ ਮਾਰੇ ਹਨ । ਇਕ ਇਕ ਸਰੀਰ ਤੋਂ ਦੋ ਦੋ ਟੋਟੇ ਹੋ ਗਏ ਹਨ । ੧੪
ਜੇਹੜੇ ਘੋੜਿਆਂ ਸਹਿਤ ਜਖਮਾਂ ਨਾਲ ਜ਼ਖਮੀ ਕੀਤੇ ਹਨ । ੧੫
ਸੂਰਮਿਆਂ ਨੂੰ ਮਾਰ ਕੇ, ਘੋੜੇ ਨੂੰ ਨਦੀ ਵਿਚ ਤਾਰ ਕੇ । ੧੬
ਮੈਂ ਮਾੜਾ ਕੰਮ ਕੀਤਾ ਹੈ ਜੇਹੜਾ ਰਾਜੇ ਦਾ ਘੋੜਾ ਚੁਰਾਇਆ ਹੈ । ਮੈਂ ਆਪ ਅਪਣੇ ਪੈਰੀਂ ਕੁਹਾੜਾ ਮਾਰਿਆ ਹੈ । ੧੮
ਇਸਤ੍ਰੀ ਨੇ ਆਖਿਆ ਹੇ ਪਤੀ ਸ਼ੋਕ ਨ ਕਰੋ । ਤੁਸੀਂ ਘੋੜੇ ਸਮੇਤ ਦੋਵੇਂ ਬਚੇ ਹੋਏ ਪਏ ਫਿਰੋ ਮੈਂ ਤੁਹਾਨੂੰ ਬਚਾਵਾਂਗੀ । ਪਾਪੀਆਂ ਦੇ ਸਿਰ ਵਿਚ ਸੁਆਹ ਪਾਕੇ ਤੁਹਾਨੂੰ ਬਚਾਵਾਂਗੀ । ੧੯ ਆਦਮੀ ਦਾ ਭੇਸ ਬਣਾਕੇ । ਫੌਜ ਨੂੰ ਅਗੇ ਜਾ ਮਿਲੀ

ਹੈ। ਓਨਾਂ ਨੂੰ ਜਾਕੇ ਗੱਲ ਆਖੀ ਹੈ ਕਿ ਮੇਰਾ ਪੜਦਾ ਬਚਾਓ । ੨੦
ਘੋੜੇ ਦੀ ਪੈਰੀਂ ਝਾਂਝਰਾਂ ਪਾਕੇ। ੨੧
ਅਪਣੇ ਅੱਗੇ ਪੜਦਾ ਕਰ ਲਿਆ। ਬਾਜ=ਘੋੜਾ। ਬਾਮ=ਇਸਤ੍ਰੀ ਨੇ ਰਾਜੇ ਨੂੰ ਬਾਹਰ ਕਢਿਆ ਸ਼ਹਿਰ ਤੋਂ । ੨੨ ਪਹਿਲੇ ਵੇਹੜੇ ਵਿਚ ਓਨਾਂ ਨੂੰ ਵਿਖਾਂਦੀ ਹੈ। ਬਾਜ=ਘੋੜਾ ਝਾਝਰਾਂ, ਘੁੰਘਰੂਆਂ ਦੇ ਅਵਾਜ । ੨੩
ਨੁਹਾਂ ਤੇ ਇਸਤ੍ਰੀਆਂ ਜਾਂ ਬਹੁਤ ਇਸਤ੍ਰੀਆਂ। ਘੋੜੇ ਨੂੰ । ੨੪
ਧੀਆਂ ਤੇ ਨੂੰਹਾਂ ਹੀ ਜਾਣਦੇ ਹਨ। ੨੫
ਜੇਹੜਾ ਆਦਮੀ ਜੀਅ ਨੂੰ ਚੰਗਾ ਲੱਗਾ ਜਿਸਤਰਾਂ ਕਿਸਤਰਾਂ ਉਸ ਨਾਲ ਘੱਟਾ ਛਾਣਿਆ ਜੇਹੜਾ ਜੀਅ ਨੂੰ ਨ ਚੰਗਾ ਲੱਗਾ ਉਸ ਨੂੰ ਛੱਡ ਦਿਤਾ। ਜਿਸ ਨੂੰ ਬ੍ਰਹਮਾਂ ਵੀ ਵਿਚਾਰ ਨਹੀਂ ਸਕਦਾ । ੨੬

## ਚਰਿਤ੍ਰ ੩੩੩

ਸਸਾਨਾ=ਸਹਕਦੇ ਆਦਮੀ ਫਿਰ ਜੀਉ ਪੈਂਦੇ ਸੀ ਜਿਸ ਨੂੰ ਵੇਖਕੇ। ੩
ਰਾਰ=ਲੜਾਈ। ਲੱਤਾਂ ਮੁੱਕੀਆਂ। ਪਤੀ ਨੇ ਉਸ ਇਸਤ੍ਰੀ ਨੂੰ ਅਪਣੀ ਇਸਤ੍ਰੀ ਨ ਸਮਝਿਆ। ਕੋਈ ਓਪਰਾ ਆਦਮੀ ਹੀ ਜਾਣਿਆਂ ਹੈ। ੪
ਇਲਾਮ=ਪਰਵਾਨਾ। ਸਪਾਹੀਆਂ ਨਾਲ। ਖਿੱਚਕੇ ਪਤੀ ਨੂੰ ਓਥੇ ਚਲੀ ਗਈ। ੫
ਸਪਾਹੀਆਂ ਸਮੇਤ ਪਤੀ ਨੂੰ ਬੂਹੇ ਅੱਗੇ ਖੜਿਆਂ ਕਰਕੇ। ਫੇਰ ਦਿਨੇ ਹੀ ਮਿਤ੍ਰ ਨਾਲ ਖੇਹ ਖਾਕੇ ਉਸ ਨੂੰ ਗਵਾਹ ਬਣਾ ਲਿਆਈ ਹੈ। ੬
ਮਿਤ੍ਰ ਨੂੰ ਸਿਪਾਹੀਆਂ ਨੂੰ ਪਤੀ ਨੂੰ ਫੇਰ ਬੂਹੇ ਅਗੇ ਖੜਿਆਂ ਕਰਕੇ। ਸਾਹਦ=ਗਵਾਹ ਭਾਵ ਦੂਜੇ ਇਸ ਨੂੰ ਵੀ ਲੈ ਆਈ ਹੈ। ੭
ਸਾਰੇ ਨਾਲ ਗਵਾਹ ਬਣਾ ਲਏ। ਰੁਜੂ=ਹਾਜ਼ਰ। ੮
ਸਾਰੇ ਆਦਮੀ ਉਸ ਇਸਤ੍ਰੀ ਨੂੰ ਅਪਣੀ ੨ ਕਰਕੇ ਮੰਨਦੇ ਹਨ। ਜੋ ਇਸਤ੍ਰੀ ਆਖਦੀ ਹੈ ਓਹ ਆਦਮੀ ਆਖ ਦੇਂਦੇ ਹਨ। ੯
ਸਾਰੇ ਗਵਾਹ ਜਦੋਂ ਗਵਾਹੀ ਦੇ ਚੁਕੇ ਹਨ। ਜੋ ਇਕ ਬਚਨ ਇਸਤਰੀ ਨੇ ਆਖਿਆ ਹੈ ਸੋ ਸਾਰਿਆਂ ਗਵਾਹਾਂ ਨੇ ਆਖਿਆ ਹੈ ਸਾਰੇ ਇਕ ਗੱਲ ਹੀ ਬੋਲਦੇ ਗਏ ਹਨ ਭਾਵ ਇਸਤ੍ਰੀ ਦਾ ਆਖਿਆ ਬੋਲਦੇ ਗਏ। ੧੦
ਅੱਧਾ ਧਨ ਵੰਡ ਕੇ ਘਰ ਨੂੰ ਲੈ ਗਈ ਸਾਰੇ ਓਹ ਵੇਖਦੇ ਹੀ ਰਹ ਗਏ। ੧੧

## ਚਰਿਤ੍ਰ ੩੩੪

ਖਾਣਾ ਪੀਣਾ ਚੰਗਾ ਨਹੀਂ ਲੱਗਦਾ ਹੈ। ੨
ਤਨ=ਨਾਲ । ੩ ਬਦਾ=ਮਿਥਿਆ ਭਾਵ ਇਕਰਾਰ ਕੀਤਾ ਕਿ ਜਰੂਰ ਫਲਾਣੇ ਥਾਂ ਮਿਲਾਂਗਾ। ਘਾਤ=ਦਾ। ੪

ਨਿਰਖ=ਭਾ ਭੁੱਤਾ ਭਾਵ ਅੰਨ ਦਾਣੇ ਦਾ ਬਜਾਰੀ ਨਿਰਖ ਕੀ ਹੈ। ੫
ਮੂਰਖ ਬੂਹੇ ਵਿਚ ਹੀ ਬੈਠਾ ਰਿਹਾ ਹੈ। ੬

## ਚਰਿਤ੍ਰ ੩੩੫

ਬੜਾ ਸੁੰਦਰ ਸੂਰਮਾ ਰਥੀ ਸੀ ਸਾਰਿਆਂ ਨਾਲ ਪਰੇਮ ਰੱਖਦਾ ਸੀ। ੧
ਸਾਰਿਆਂ ਕੰਮਾਂ ਵਿਚ ਸਿਆਣੀ ਸੀ। ੨
ਮਾਨੋ ਕਾਮ ਨੇ ਦੂਸਰਾ ਰੂਪ ਧਰਿਆ ਹੈ। ੩
ਓਹ ਮੁੰਡਾ ਬਹੁਤ ਸੁੰਦਰ ਹੈ। ਮਾਨੋ ਬ੍ਰਹਮਾ ਨੇ ਅਪਣਿਆਂ ਹਥਾਂ ਨਾਲ ਬਣਾਇਆ ਹੈ। ਸੋਨੇ ਦੇ ਸੱਚੇ ਵਿਚ ਢਾਲਿਆ ਹੈ, ਜਿਸ ਬ੍ਰਹਮਾਂ ਨੇ ਬਣਾਇਆ ਹੈ ਓਹ ਵੀ ਵੇਖਕੇ ਪ੍ਰਸੰਨ ਹੁੰਦਾ ਹੈ। ੪
ਕਜਰਾਰੇ=ਸੁਰਮੇ ਵਾਲੇ। ਬਹੁਤ ਵਾਲ ਮਾਨੋ ਫਾਹੀ ਬਣਾਏ ਹਨ। ਜਿਸਦੇ ਗਲ ਵਿਚ ਓਹ ਕੇਸ ਪੈ ਜਾਣ ਫੇਰ ਓਹੋ ਹੀ ਜਾਣਦਾ ਹੈ ਜੋ ਉਸ ਨਾਲ ਬੀਤਦੀ ਹੈ। ੫
ਜਿਹੜਾ ਕੋਈ ਵੇਖਦਾ ਸੀ ਉਸ ਨੂੰ ਕੁਛ ਸੰਭਾਲ ਨਹੀਂ ਰਹਿੰਦੀ ਸੀ। ੬
ਚੰਚਰੀਟ=ਮਮੋਲੇ। ਸ਼ਿਵਜੀ ਵੇਖਕੇ ਹੁਣ ਤਕ ਜੰਗਲ ਵਿਚ ਨੰਗਾ ਹੀ ਫਿਰਦਾ ਹੈ। ੭
ਬ੍ਰਹਮਾਂ ਨੇ ਚਾਰ ਮੂੰਹ ਏਸੇ ਵਾਸਤੇ ਬਣਾਏ ਹਨ। ਸਿਖ=ਮੋਰ ਉਤੇ ਚੜਨ ਸਾਮ ਕਾਰਤਕ ਨੇ ਛੇ ਮੂੰਹ ਕੀਤੇ ਹਨ। ਸਿਵਜੀ ਨੇ ਪੰਜ ਮੂੰਹ ਬਣਾਏ ਹਨ। ਹਜਾਰਾਂ ਮੂੰਹਾਂ ਵਾਲਾ ਸੱਪ, ਸੋਭਾ ਦੇ ਸਮੁੰਦਰ ਨੂੰ ਨਹੀਂ ਤਰ ਸਕਿਆ ਹੈ। ੮
ਮਾਨੋ ਤੀਰਾਂ ਨਾਲ ਹਰਨੀ ਮਾਰੀ ਹੈ। ੯
ਭਾਵ ਜਿਥੇ ਇਹ ਪਾਤਸ਼ਾਹ ਰਹਿੰਦਾ ਸੀ। ਓਥੇ ਇਹ ਮੁੰਡਾ ਨੌਕਰੀ ਕਰਨ ਆਇਆ ਹੈ। ੧੦
ਬਾਰੀ=ਉਸ ਇਸਤ੍ਰੀ ਦਾ ਨਾਮ ਸ੍ਰੀ ਦਮਾਗ ਰੋਸ਼ਨ ਸੀ। ਮਾਨੋ ਓਹ ਇਸਤਰੀ ਕਾਮਦੇਵ ਤੋਂ ਜੰਮੀ ਸੀ। ਚੰਦ੍ਰਮਾਂ ਨੂੰ ਚੀਰ ਕੇ ਕੱਢੀ ਸੀ ਇਸ ਲਈ ਚੰਦ ਵਿਚ ਕਾਲਖ ਪੈ ਗਈ ਹੈ। ੧੧
ਮੁਜਰਾ=ਹਾਜਰੀ ਦੇਣ ਆਇਆ ਹੈ। ਬੀਰਮ ਦੇਵ ਨੇ ਪਾਤਸ਼ਾਹ ਦੀ ਧੀ ਦਾ ਮਨ ਚੁਰਾ ਲਿਆ ਹੈ। ੧੨
ਹੇ ਪਿਤਾ ਜਾਂ ਮੇਰੀ ਘਰ ਵਿਚ ਕਬਰ ਪੁੱਟ ਦੇਹ ਜਾਂ ਬੀਰਮ ਦੇਵ ਨਾਲ ਮੇਰਾ ਵਿਆਹ ਕਰ ਦੇਹ। ੧੩
ਬੀਰਮ ਨੂੰ ਮੁਸਲਮਾਨ ਕਰਕੇ ਫਿਰ ਹੇ ਪੁਤ੍ਰੀ ਉਸ ਨਾਲ ਵਿਆਹ ਕਰ ਲਓ। ੧੪
ਉਸ ਜਗਾ ਬੀਰਮ ਦੇਵ ਦੇ ਪੈਰ ਨ ਲੱਗ ਸਕੇ। ੧੭
ਬੀਰਮ ਭੱਜ ਕੇ ਕਾਂਧਲ ਦੇਵ ਰਾਜੇ ਪਾਸ ਚਲਿਆ ਗਿਆ। ੧੮
ਕਾਂਧਲ ਦੇਈ ਨਾਲ ਘੱਟਾ ਛਾਣ ਜਾਂ ਸਾਡਾ ਦੇਸ ਛੱਡਕੇ ਦੌੜ ਜਾਹ। ੨੦
ਪਰਵਾਨੇ ਜਾਂ ਚਿਠੀ ਵਿਚ ਲਿਖਕੇ ਇਹ ਘੱਲਿਆ ਹੈ। ੨੩

ਰਾਣੀ ਨੇ ਬੀਰਮ ਨੂੰ ਨਹੀਂ ਦਿਤਾ ਹੈ ਪਰ ਸੰਜੋਅ ਪਾਕੇ ਜੰਗ ਨੂੰ ਤਿਆਰ ਹੋ ਪਈ ਹੈ। ੨੪

ਛੱਤ੍ਰ ਧਾਰਨ ਵਾਲੇ ਰਾਜੇ ਜਾਂ ਸੂਰਮੇ ਜੰਗ ਲਈ ਇਸਥਤ ਹੋ ਗਏ ਹਨ। ਬਹੈ=ਵਾਹੇ। ਕਾਤੀ=ਛੁਰੀ। ਕੇਤ=ਝੰਡੇ। ਕਿਤੇ ਮਸਤ ਹਾਥੀ ਕਿਤੇ ਘੋੜੇ ਖਾਲੀ ਛੁਟੇ ਪਏ ਫਿਰਦੇ ਹਨ। ੨੫

ਕਿਤੇ ਘੋੜੇ ਹਾਥੀ ਮਰੇ ਪਏ ਹਨ। ਕਿਸੇ ਜਗਾ ਹਾਥੀ ਮਾਰੇ ਹੋਏ ਉੱਚੇ ਪਏ ਹਨ। ਬਰਮ=ਸੰਜੋਆਂ। ਚਰਮ=ਢਾਲਾਂ। ੨੬

ਤਕੜੀ ਫੌਜ ਦੇ ਹਠੀਏ ਸੂਰਮੇ ਗੁਸੇ ਨੂੰ ਵਧਾਕੇ। ਲੋਹੇ ਨਾਲ ਲੋਹਾ ਵੱਜਿਆ ਹੈ। ੨੮

ਵਾਜਿਆਂ ਦੇ ਨਾਮ ਹੀ ਹਨ। ਝਾਂਝਰਾਂ, ਬੀਨਾਂ। ੨੯

ਮਾਲਕ ਦਾ ਕੰਮ ਪੂਰਾ ਕਰਕੇ ਮਰ ਗਏ ਹਨ। ਕੌਚ=ਉਸ ਜਗਾ ਸੰਜੋਆਂ ਨੂੰ ਧਾਰਕੇ। ਮਾਨੋ ਸ਼ਰਾਬੀਆਂ ਮਿਲਨ ਵਾਲਿਆਂ ਨੂੰ ਸ਼ਰਾਬੀ ਆ ਮਿਲੇ ਹਨ। ੩੦

ਹਥ ਚੁੱਕ ਕੇ ਪੀੜ ਨਾਲ ਲੇਟਦੇ ਹਨ। ਜੀਕਣ ਸ਼ੇਖ ਜਾਤੀ ਵਾਲੇ ਮੁਸਲਮਾਨ ਫਕੀਰ। ਸਮਾਈ=ਗੌਸ ਰਾਗ ਨੂੰ ਸੁਣਕੇ ਡਿਗਕੇ ਸਮਾ ਭਾਵ ਮਰ ਗਏ ਹਨ। ਭੰਗ ਪੀਕੇ ਮਲੰਗ ਸੁਤੇ ਹਨ। ੩੧

ਕੇਹੜਾ ਸੂਰਮਾ ਬਚ ਸਕਦਾ ਹੈ। ਵੀਹ ਕੋਹ ਸੂਰਮਿਆਂ ਦਾ ਜੰਗ ਹੋਇਆ। ਬਹੁਤ ਬਿਹੋਸ਼ ਸੂਰਮੇ ਮਾਰੇ ਪਏ ਹਨ। ੩੨

ਖਲੋਤੀ ਗੌਂਦੀ ਹੈ। ੩੩ ਦਿਵਾਲੈ=ਸੁਰਗ ਨੂੰ। ਬਾਲੇ=ਇਸਤ੍ਰੀ ਨੇ। ੩੫

ਜੇਹੜੇ ਸੂਰਮੇ ਬਚੇ ਹਨ। ੩੬ ਗੋਮੁਖ=ਰਣਸਿੰਙੇ। ੩੭

ਸਮਿਟ=ਫੜਕੇ ਜਾਂ ਕਠਿਆਂ ਹੋਕੇ। ਤਨ=ਨਾਲ। ਓਹ ਜਮਲੋਕ ਨੂੰ ਜਾਂਦਾ ਹੈ। ੩੮

ਪਖਰੀਆ=ਕਾਠੀਆਂ ਜਾਂ ਸੰਜੋਆਂ ਵਾਲੇ। ਅਸ=ਤਲਵਾਰ। ੩੯

ਸੂਰਮੇ ਤਲਵਾਰਾਂ ਨਾਲ ਕਟੇ ਪਏ ਹਨ। ਮਾਨੋ ਜੋਰ ਵਾਲੀ ਹਵਾ ਦੇ ਡੇਗੇ ਹੋਇ ਰੁਖ ਪਏ ਹਨ। ਮਾਨੋ ਸ਼ਿਵਜੀ ਦੇ ਖੇਡਣ ਕੁੱਦਣ ਵਾਲਾ ਜੰਗਲ ਹੈ। ੪੦

ਮਦਾਨ ਵਿਚ ਲੜਕੇ ਮਰ ਗਈ ਹੈ ਸੰਸਾਰ ਸਮੁੰਦਰ ਤੋਂ ਤਰ ਗਈ ਹੈ। ੪੧

ਘੋੜੇ ਉਤੇ ਚੜੀ ਟੋਟੇ੨ ਹੋਗਈ ਹੈ ਫਿਰ ਵੀ ਮਦਾਨ ਨੂੰ ਛੱਡਕੇ ਨਹੀਂ ਗਈ ਹੈ। ਤਾਮਾ=ਮਾਸ ਖਾ ਗਏ ਹਨ। ਘੋੜੇ ਦੀ ਵਾਗ ਮੋੜਕੇ ਇਸਤ੍ਰੀ ਨਹੀਂ ਦੌੜੀ ਹੈ। ੪੨

ਪਹਿਲੇ ਚਾਰੇ ਪੁਤ੍ਰ ਲੜਵਾ ਮਰਵਾਏ ਹਨ। ਫੇਰ ਆਪ ਬਹੁਤ ਸਾਰੇ ਵੈਰੀ ਮਾਰੇ। ਓਨਾਂ ਸੂਰਮਿਆਂ ਨੇ ਪਹਿਲੇ ਜਦੋਂ ਇਸਤ੍ਰੀ ਨੂੰ ਮਾਰ ਲਿਆ ਹੈ। ਪਿਛੋਂ ਫਿਰ ਬੀਰਮ ਦੇਵ ਨੂੰ ਵੀ ਮਾਰਿਆ ਹੈ ਬਾਦਸ਼ਾਹ ਦੇ ਸੂਰਮਿਆਂ ਨੇ। ੪੩

ਬੀਰਮਦੇਵ ਦਾ ਸਿਰ ਵੱਢਕੇ ਬਾਦਸ਼ਾਹ ਦੇ ਪਾਸ ਜਾ ਰਖਿਆ ਹੈ। ਪਿਉ ਨੇ ਓਹੋ ਬੀਰਮ ਦੇਵ ਦਾ ਸਿਰ ਧੀ ਪਾਸ ਘਲ ਦਿਤਾ ਹੈ। ਧੀ ਨੇ ਬਹੁਤ ਹੀ ਦੁਖੀ ਹੋਕੇ ਵੇਖਿਆ ਹੈ। ੪੪

ਥ਼ਾਲ ਨੂੰ ਨੰਗਾ ਕਰਕੇ। ਮਿਤ੍ਰ ਦਾ ਸਿਰ ਨੰਗਾ ਕਰਕੇ ਵੇਖਿਆ। ਥਾਰ=ਥਾਲ। ਓਹ

ਸਿਰ ਰਾਜੇ ਦਾ ਥਾਲ ਤੋਂ ਉਲਟਕੇ ਹੇਠਾਂ ਡਿਗ ਪਿਆ ਫਿਰ ਵੀ ਉਸ ਸਿਰ ਨੇ ਇਸ ਬੇਗਮ ਨਾਰ ਨੂੰ ਨਹੀਂ ਕਬੂਲਿਆ ਹੈ। ਭਾਵ ਇਸ ਮੁਸਲਮਾਨੀ ਇਸਤ੍ਰੀ ਨੂੰ ਨਹੀਂ ਕਬੂਲਿਆ ਹੈ। ੪੫

ਆਪਣੇ ਹੱਥ ਵਿੱਚ ਕਟਾਰੀ ਲੈਕੇ ਅਪਣੇ ਪੇਟ ਵਿਚ ਮਾਰ ਲਈ ਹੈ। ਮੈਂ ਆਪਣੇ ਮਿਤ੍ਰ ਦੇ ਪ੍ਰਾਣ ਲਏ ਹਨ ਮੈਨੂੰ ਧਿਰਕਾਰ ਹੈ ਇਸ ਆਦਮੀ ਨੇ ਦੀਨਾਂ=ਗਰੀਬਾਂ ਵਾਸਤੇ ਪ੍ਰਾਣ ਦੇ ਦਿਤੇ ਹਨ ਪਰ ਹਿੰਦੂ ਧਰਮ ਰਖਿਆ ਹੈ। ੪੬

## ਚਰਿਤ੍ਰ ੩੩੬

ਕਾਮ ਸੁਨਿਆਰੇ ਨੇ ਮਾਨੋ ਆਪ ਘੜੀ ਹੈ। ਮਾਤਾ ਪਿਤਾ ਨੇ ਜਦੋਂ ਚਰਚਾ ਹੁੰਦੀ ਵੇਖੀ। ਓਹੋ ਹੀ ਜਗਤ ਵਿਚ ਪ੍ਰਗਟ ਹੋ ਗਈ ਹੈ। ੨

ਮਾਂ ਨੇ ਧੀ ਨੂੰ ਆਖਿਆ। ਹੇ ਸੁੰਦਰ ਅੰਗਾਂ ਵਾਲੀਏ ਚੰਚਲਤਾਈ ਨ ਕਰ। ਕੀ ਤੂੰ ਵਿਸ਼ੇਸ਼ ਧੁਜ ਰਾਜੇ ਨੂੰ ਵਰਨਾ ਹੈ। ਉਸਨੂੰ ਜਿਤਕੇ ਨੌਕਰ ਬਣਾ ਲਏਂਗੀ। ੩

ਗੂੜ=ਛਪਾਕੇ। ੪ ਜੂਆ ਖੇਡਿਆ। ਨਿਹਰਾਯੋ=ਨੇੜੇ ਆਏ। ੫

ਹਰਾਇਆ ਨਹੀਂ ਜਾਂਦਾ ਹੈ। ੬ ਜਿਸਨੇ ਸਾਰਿਆਂ ਜੁਆਰੀਆਂ ਨੂੰ ਹਰਾਇਆ ਹੈ।੭

ਭ੍ਰਿਤ=ਨੌਕਰ। ਜੂਆ ਖੇਡਣ ਵਾਲੀ ਇਸਤ੍ਰੀ ਜਿਥੇ ਲੋਕਾਂ ਨੂੰ ਹਰਾਂਦੀ ਸੀ। ੮

ਉਸ ਰਾਜੇ ਨੇ ਬੜਾ ਧਨ ਹਾਰਿਆ ਜੋ ਬ੍ਰਹਮਾਂ ਪਾਸੋਂ ਵੀ ਨਹੀਂ ਗਿਣਿਆਂ ਜਾਂਦਾ ਹੈ।੯

ਰਾਜੇ ਦਾ ਪੁਤ ਤੇ ਦੇਸ ਵੀ ਜਿਤ ਲਿਆ ਹੈ। ੧੦

ਰਾਜੇ ਨੂੰ ਦੇਸ ਤੋਂ ਬਾਹਰ ਕੱਢਿਆ ਤੇ ਉਸਦੇ ਪੁਤ੍ਰ ਨੂੰ ਵਰ ਲਿਆ। ੧੧

## ਚਰਿਤ੍ਰ ੩੩੭

ਆਨਾ=ਈਨ ਮੰਨਦੇ ਸੀ। ਜਮਲਾ ਟੋਡੀ=ਸ਼ਹਿਰ। ਸੂਰ=ਜੰਗ ਵਿਚ ਆਪਣੇ ਬਿਗਾਨੇ ਦੀ ਖਬਰ ਰੱਖਣ ਵਾਲਾ ਬੀਰ=ਜੰਗ ਵਿਚ ਸਾਰਿਆਂ ਨੂੰ ਮਾਰੀ ਜਾਨ ਵਾਲਾ। ੧

ਦਾਨ ਦੇਣਾ ਤੇ ਸੀਤਲ ਸੁਭਾਵ ਜਿਸਦਾ ਜਗਤ ਵਿਚ ਵਿਚਾਰਿਆ ਜਾਂਦਾ ਸੀ। ਪਰਜਮਤੀ=ਨਾਮ ਹੈ ਇਸਤ੍ਰੀ ਦਾ। ੨

ਜਮਲਾ ਗੜ੍ਹ ਵਿਚ ਕਿਸੇ ਸਮੇਂ ਆਇਆ। ਛਾਛਕਾਮਨੀ=ਦੇਵੀ ਦੀ ਪੂਜਾ ਵਾਸਤੇ। ੩

ਪਰਜ ਦੇ ਖੜੋਤੀ ਸੀ ਚੰਗੀਤਰਾਂ ਘਰ ਵਿਚ । ਜਾਂ ਚੰਗੇ ਘਰ ਵਿਚ ਕਾਮ ਦੇ ਦੁਖਾਂ ਦੇ ਨਾਸ ਕਰਨ ਵਾਲਾ। ੪

ਮੁਨੀ ਕਰਨ ਤੀਰਥ ਜਾਵਾਂਗੀ। ਇਸ਼ਨਾਨ ਕਰਕੇ ਜਮਲਾ ਗੜ੍ਹ ਆ ਜਾਵਾਂਗੀ। ੬

ਰਛਪਾਲਕ=ਸੇਵਕਾਂ ਨੂੰ ਇਕ ਗੱਲ ਆਖੀ। ਬੇਗ=ਛੇਤੀ ਜੋ ਅਗੋਂ ਹਥ ਉਠਾਵੇ ਉਸਨੂੰ ਮਾਰ ਘਤੇ। ੮ ਓਹ ਇਸਤ੍ਰੀ ਇਸਦੇ ਪ੍ਰੇਮ ਵਿਚ ਰਸ ਮਿਸ ਗਈ ਸੀ।੯

ਸਾਰੇ ਨੌਕਰ ਘਰਤੋਂ ਬਾਹਰ ਕੱਢ ਦਿਤੇ। ਜਿਸਨੇ ਹਥਿਆਰ ਸਾਹਮਣੇ ਕੀਤਾ ਹੈ ਉਸਨੂੰ ਮਾਰ ਘਤਿਆ ਹੈ। ਜਮਲੇਸਰ ਰਾਜੇ ਨੂੰ ਇਹ ਗਲ ਆਖੀ ਹੈ। ਤੇਰੀ ਧੀ

ਇਸ ਰਾਜੇ ਨੇ ਖੋਹ ਰੱਖੀ ਹੈ। ੧੦ ਪਰ ਬੇਸਹਰਾਂ ਸ਼ਹਿਰ ਵਾਲੇ ਰਾਜੇ ਤੇ ਕੁਛ ਜੋਰ ਨ ਚਲਿਆ। ਸਾਰਾ ਸਮਾਜ ਮੂੰਹ ਟੱਡਕੇ ਬੈਠਾ ਰਿਹਾ। ੧੧

## ਚਰਿਤ੍ਰ ੩੩੮

ਪ੍ਰਤਾਪ ਅਤੇ ਡਰ ਨੂੰ ਸਾਰਾ ਦੇਸ ਜਾਣਦਾ ਸੀ। ੧

ਲੋਕਾਂ ਵਿਚ ਸੁੰਦਰ ਸੀ। ੭ ਸੌਕਣਾਂ ਉਸਦੀਆਂ ਸੁੰਦਰ ਸਨ। ੨

ਬਾਮਾ=ਇਸਤ੍ਰੀਆਂ ਰਾਤ ਦਿਨ ਉਸਨੂੰ ਵੇਖਦੀਆਂ ਰਹਿੰਦੀਆਂ ਸਨ ਓਹ ਵੈਰਾਗੀ ਬੜਾ ਸੁੰਦਰ ਸੀ। ੩ ਉਸ ਨਾਲ ਮਨ ਭਾਂਦਾ ਘੱਟਾ ਛਾਣਦੀ ਸੀ। ਪਰ ਸੌਕਣਾਂ ਉਸ ਉਤੇ ਬੜਾ ਖਿਝਦੀਆਂ ਸਨ। ੪ ਇਹ ਸਾਰੇ ਸੌਕਣਾਂ ਦੇ ਨਾਮ ਹਨ। ੫

ਮਿਜਮਾਨੀ=ਰਸੋਈ, ਰੋਟੀ, ਪ੍ਰੀਤੀ ਭੋਜਨ। ਸਾਰੀਆਂ ਸੌਕਣਾਂ ਨੂੰ ਸਦਿਆ। ਵਿਹੁ ਵਾਲਾ ਅੰਨ ਸਾਰੀਆਂ ਨੂੰ ਖੁਆਕੇ ਮਾਰ ਘਤਿਆ। ੬

ਸਵਤੈ=ਸੌਕਣਾਂ ਮਰ ਗਈਆਂ। ਲੂਣ ਦੇ ਭੁਲੇਖੇ ਮੈ ਇਹਨਾਂ ਵਿਚਾਰੀਆਂ ਨੂੰ ਵਿਹੁ ਖੁਆ ਦਿਤੀ ਹੈ ਮੈ ਬੜਾ ਪਾਪ ਵਾਲਾ ਕੰਮ ਕੀਤਾ ਹੈ। ੭

ਹੁਣ ਮੈਂ ਬਰਫ ਵਾਲੇ ਪਹਾੜ ਵਿਚ ਜਾ ਗਲਦੀ ਹਾਂ ਜਾਂ ਅਗ ਬਾਲਕੇ ਸੜ ਜਾਂਦੀ ਹਾਂ। ਹਜਾਰਾਂ ਸਹੇਲੀਆਂ ਉਸਨੂੰ ਮੋੜ ਰਹੀਆਂ। ੮

ਲੋਕਾਂ ਨੇ ਸਮਝਿਆ ਕਿ ਇਸਤ੍ਰੀ ਹਿਮਾਚਲ ਪਰਬਤ ਵਿਚ ਗਲਨ ਵਾਸਤੇ ਗਈ ਹੈ। ੯

ਮੂਰਖ ਰਾਜਾ ਮੂੰਹ ਟੱਡਕੇ ਹੀ ਬੈਠਾ ਰਿਹਾ ਹੈ। ੧੦

ਇਹਨਾਂ ਇਸਤ੍ਰੀਆਂ ਦੀ ਗੱਲ ਇਕ ਨੇ ਹੀ ਸਮਝੀ ਹੈ ਭਾਵ ਜਿਸ ਪ੍ਰਮੇਸਰ ਨੇ ਇਸਤ੍ਰੀ ਬਣਾਈ ਹੈ ਉਸਨੇ ਸਮਝੀ ਹੈ। ੧੧

## ਚਰਿਤ੍ਰ ੩੩੯

ਅਪਣੇ ਹਥੀਂ ਬਣਾਈ ਹੈ। ਅਲੂਰਾ ਦੇਸ ਦਾ ਨਾਮ ਹੈ। ਜੇਹੜੇ ਤਿੰਨੇ ਲੋਕ ਉਤਪਤ ਹੋਇ ਹਨ ਓਨ੍ਹਾਂ ਨੂੰ ਮੋਂਹਦੀ ਹੈ। ੧

ਰਾਜ ਸਿੰਘਾਸਨ ਓਸੇ ਨੂੰ ਹੀ ਚੰਗਾ ਲੱਗਦਾ ਸੀ। ੨

ਚਾਹੁੰਦੀ ਸੀ ਕਿ ਮੇਰੀ ਰਾਜੇ ਨਾਲ ਪ੍ਰੀਤੀ ਹੋ ਜਾਵੇ। ਇਸਤ੍ਰੀ ਨੇ ਇਕ ਜਤਨ ਕੀਤਾ। ੪

ਇਸਤਰੀ ਨੇ ਸ਼ਿਵਜੀ ਦਾ ਰੂਪ ਧਾਰ ਲਿਆ ਹੈ। ੫

ਰਾਜੇ ਨੇ ਸਮਝਿਆ ਕਿ ਸ਼ਿਵਜੀ ਹੈ ਛੇਤੀ ਨਾਲ ਪੈਰੀਂ ਆ ਪਿਆ। ੬

ਇਸਤਰੀ ਨੇ ਆਖਿਆ ਹੇ ਰਾਜਾ ਵਰ ਮੰਗ ਮੂਰਖ ਰਾਜੇ ਸਮਝਿਆ ਕਿ ਇਹ ਸ਼ਿਵਜੀ ਹੈ। ਇਸਤਰੀ ਨੇ ਆਖਿਆ ਕਿ ਤੂੰ ਮੇਰੀ ਬੜੀ ਸੇਵਾ ਕੀਤੀ ਹੈ। ੮

ਇਸਤਰੀ ਦੇ ਬਚਨ ਸੁਣ ਕੇ ਰਾਜਾ ਬੜਾ ਖੁਸ਼ੀ ਹੋਇਆ। ੯

ਜੇਹੜੀ ਤੇਰੀ ਰਤਨ ਮਤੀ ਰਾਣੀ ਹੈ ਓਹ ਮੇਰੀ ਚੰਗੀ ਦਾਸੀ ਹੈ। ੧੦

ਤੁਾਂ ਤੇਰਾ ਤਰਨਾ ਹੋਵੇਗਾ। ਤੇਰੇ ਵੈਰੀ ਮਰ ਜਾਣ ਗੇ। ਤਾਂ ਤੂੰ ਮੇਰਾ ਭਗਤ

ਹੋਵੇਂਗਾ। ੧੧ ਲੋਕੰਜਨ=ਓਹ ਸੂਰਮਾ ਹੈ ਜਿਸ ਦੇ ਪੌਣ ਨਾਲ ਆਪ ਤਾਂ ਸਾਰਿਆਂ ਨੂੰ ਵੇਖੀ ਜਾਈਏ ਪਰ ਸਾਨੂੰ ਕੋਈ ਨ ਵੇਖੇ।
ਪਸੂ ਰਾਜੇ ਨੇ ਛਲ ਨਹੀਂ ਸਮਝਿਆ ਹੈ। ੧੨
ਰਾਜੇ ਨੇ ਹੋਰ ਇਸਤ੍ਰੀਆਂ ਛੱਡ ਦਿਤੀਆਂ ਹਨ। ਅਲੂਰੇ ਦੇਸ ਦੇ ਰਾਜੇ ਨੂੰ। ੧੩

## ਚਰਿਤ੍ਰ ੩੪੦

ਮਦਨ=ਕਾਮ ਨੇ ਦੁਖ ਦਿਤਾ। ੧
ਬਹੁਤ ਵਰਹੇ ਉਸ ਇਸਤਰੀ ਨਾਲ ਓਹ ਘੱਟਾ ਛਾਣਦਾ ਰਿਹਾ। ਇਹ ਮੁਰਦਾ ਨਮਰਦ ਆਦਮੀ ਤੈਨੂੰ ਕੀ ਦੇਵੇਗਾ। ੨
ਇਸਤਰੀ ਨੇ ਆਖੀ। ਗੱਲ ਮਨ ਵਿਚ ਰੱਖੀ। ਅਸ=ਈਕਣ। ਬਾਮਾ=ਇਸਤ੍ਰੀ। ੩
ਮਾਨਧਾਤਾ ਆਦਿਕ ਸਾਰੇ ਰਾਜੇ ਮਰ ਗਏ ਹਨ। ੪
ਉਬਰਾ=ਬਚਿਆ, ਥਿਰ=ਟਿਕਿਆ। ਮ੍ਰਿਤਕ=ਮਰਨ ਵਾਲਾ। ੫
ਸਿੱਖਾਂ ਦੀ ਸੇਵਾ ਕਰੇ। ੬
ਜੜ=ਮੂਰਖ ਢਲ ਪਿਆ ਹੈ। ਸਵਾਰੇ=ਸਵੇਰੇ। ੭
ਜਿਸਦਾ ਕਪੜਾ ਪਾਟਾ ਹੋਇਆ ਵੇਖੀਏ। ਦਾਰਾ=ਇਸਤਰੀ। ੮
ਧਨ ਸਮੇਤ ਇਸਤ੍ਰੀ ਦਾਨ ਕਰ ਦਿਤੀ। ਚੀਨੀ=ਜਾਣੀ ਮੂਰਖ ਨੇ। ੯
ਇਸ ਛਲ ਨਾਲ ਇਸਤ੍ਰੀ ਮਿਤ੍ਰ ਦੇ ਘਰ ਚਲੀ ਗਈ ਹੈ ਇਸ ਰਾਮਦਾਸ ਨੇ ਅਪਣੇ ਆਪ ਨੂੰ ਇਕ ਚੰਗਾ ਸੰਤ ਪਛਾਣਿਆ ਹੈ ਕਿ ਮੈਂ ਦਾਨ ਕੀਤਾ ਹੈ। ੧੦

## ਚਰਿਤ੍ਰ ੩੪੧

ਬਹੁਤ ਗੁਣਾਂ ਵਾਲਾ ਸੀ। ਚੰਦ ਸੂਰਜ ਦੀ ਜੋਤ ਵੀ ਵੇਖਕੇ ਲੱਜਿਆ ਕਰਦੀ ਸੀ। ੧
ਸੁਬਾਲਾ=ਧੀ। ਜਸ=ਜਿਸ ਨੂੰ ਵੇਖਕੇ ਲੋਭ ਭਾਵ ਮੋਹਤ ਹੋ ਜਾਂਦੇ ਹਨ। ੨
ਪ੍ਰਭਾਕਰ=ਸੂਰਜ। ਮਸਤ ਹੋ ਗਈ। ਲੋਕ ਲਜਿਆ ਛੇਤੀ ਨਾਲ ਸਟ ਕੀ=ਦੂਰ ਕਰ ਦਿਤੀ। ੩
ਦੋਹਾਂ ਨੂੰ ਈਕਣ ਦਾ ਪ੍ਰੇਮ ਵਧਿਆ। ਅਨਤ=ਹੋਰ ਥਾਂ। ਇਕ ਛਿਨ ਦਾ ਓਲਾ, ਕਰੋੜ ਜੁਗ ਬੀਤਦਾ ਸੀ। ।
ਬਦਾ=ਮਿਥਿਆ ਇਕਰਾਰ ਕੀਤਾ ਕਿ ਫਲਾਣੇ ਥਾਂ ਮਿਲਾਂਗੇ। ੬
ਇਸਤ੍ਰੀ ਨੂੰ ਮਿਤਰ ਨੇ ਬਹੁਤ ਮੁਲ ਦੇ ਕਪੜੇ ਘਲੇ (ਕਿਉਂਕਿ ਇਸਤਰੀ ਨੇ ਆਪ ਹੀ ਸਿਖਾਇਆ ਸੀ ਕਿ ਤੂੰ ਮੈਨੂੰ ਕਪੜੇ ਘੱਲੀਂ) ਪਹਿਲਾਂ ਓਹ ਕਪੜੇ ਧੀ ਨੇ ਪਿਓ ਨੂੰ ਵਿਖਾਏ। ੭
ਫੇਰ ਚੰਗੀ ਤਰਾਂ ਬਣਾਕੇ ਓਹੋ ਕਪੜੇ ਮਹਿਲਾਂ ਵਿਚ ਘਲੇ। ਓਹ ਮਿਤਰ ਭੇਤ ਦੱਸ ਗਿਆ ਈਕਣ ਰਾਜੇ ਦੀ ਧੀ ਨੂੰ। ੮

ਉਸ ਲੜਕੀ ਨੇ ਓਨਾਂ ਕਪੜਿਆਂ ਵਿਚ ਸਰੀਰ ਦੇ ਅੰਗਾਂ ਨੂੰ ਭਾਵ ਅਪਣੇ ਆਪਨੂੰ ਲਪੇਟ ਲਿਆ ਓਨਾਂ ਦੇ ਵਿਚ ਲੁਕ ਗਈ ਹੈ। ਹਰੀਫ=ਓਹ ਸਿਆਣਾ ਆਦਮੀ ਇਸਤ੍ਰੀ ਨੂੰ ਨਾਲ ਲੈਕੇ ਚਲਿਆ ਗਿਆ। ੯

ਹੇ ਰਾਜਾ ਜੇਕਰ ਭੰਗ ਪੀਕੇ ਭੁਲ ਜਾਂਦਾ ਤਾਂ ਵੀ ਸੀ ਪਰ ਮੂਰਖ ਭੰਗ ਵੀ ਨਹੀਂ ਪੀਂਦਾ ਸੀ। ਸਾਰੇ ਖਰਚ ਖੁਰਾਕ ਵਲੋਂ ਸਿਆਣਾ ਹੋਇਆ ੨ ਸੀ। ਓਹ ਸਿਆਣਾ ਧੀ ਨੂੰ ਚੁਰਾਕੇ ਲੈ ਗਿਆ ਇਹ ਰਾਜਾ ਮੂਰਖ ਕੁਛ ਛਲ ਨਹੀਂ ਸਮਝ ਸਕਿਆ ਹੈ। ੧੦

## ਚਰਿਤ੍ਰ ੩੪੨

ਨਿਰਧੂੰਮ=ਬਹੁਤ ਚੰਗੀ। ੨ ਉਸਦੇ ਉਤੋਂ ਦੀ ਇਸਤ੍ਰੀ ਨੇ ਪ੍ਰਾਣ ਵਾਰ ਦਿਤੇ ਹਨ।੪

ਦੋ ਤੋਂ ਇਕ ਸਰੀਰ ਕਰਕੇ ਜਾਣਿਆਂ ਹੈ। ੫

ਅੰਗਾ=ਅਖਰ ਜਾਂ ਹੱਥਾਂ ਨਾਲ ਚਿੱਠੀ ਲਿਖੀ। ਸ੍ਰਾਪ ਦੀ ਔਧੀ ਪੂਰੀ ਹੋਈ ਹੈ। ਤੁਹਾਡੀ ਧੀ ਮਰ ਗਈ ਹੈ। ੭

ਇਸ ਬ੍ਰਾਹਮਣ ਨੂੰ ਛੇਤੀ ਨਾਲ ਸਾਰਾ ਧਨ ਜੋ ਆਪਦੇ ਘਰ ਹੈ ਦੇ ਦਿਓ। ਅਪਣੇ ਮਿਤਰ ਨੂੰ ਹੀ ਬ੍ਰਾਹਮਣ ਬਣਾ ਲਿਆ ਹੈ। ੮

ਧਨ ਦੇ ਕੇ ਗਰੀਬ ਨੂੰ ਅਮੀਰ ਬਣਾ ਲਿਆ। ਸੁਖ ਮੁਕ ਗਿਆ ਹੈ। ੯

## ਚਰਿਤ੍ਰ ੩੪੩

ਨਿਰਾਧਪ=ਰਾਜਾ। ੧ ਜਿਸ ਵਰਗੀ ਦੂਸਰੀ ਬ੍ਰਹਮਾ ਨੇ ਨਹੀਂ ਬਣਾਈ ਹੈ। ੨

ਤਰਨੀ=ਜੁਆਨ ਧੀਆਂ। ਵਈ=ਜੰਮੀਆ ਬ੍ਰਹਮਾ ਵੀ ਜਿੰਨਾਂ ਦੇ ਲੈਣ ਦੀ ਇਛਿਆ ਕਰਦਾ ਹੈ। ੩

ਅਨਤ=ਹੋਰ ਕਿਸੇ ਥਾਂ ਦਾ। ਬਰ=ਚੰਗਾ ਬਪੁ=ਸਰੀਰ ਧਾਰਕੇ ਕਾਮ ਆਇਆ ਹੈ। ੪

ਬ੍ਹੰਖਾਰਾ=ਬਾਰਾਂ ਸਿੰਙਾਂ। ਘੋੜਾ ਦੁੜਾਇਆ। ੫

ਹਰਨ ਨੂੰ ਬਹੁਤ ਦੂਰ ਤਕ ਖਦੇਰਾ=ਨਸਾਇਆ। ਇਸ਼ਨਾਨ ਕਰਦੀ ਸੀ। ੬

ਦੋਹਾਂ ਲੜਕੀਆਂ ਨੇ ਉਸ ਨੂੰ ਵੇਖਿਆ। ਭਾਗਾ=ਦੌੜਿਆ ਨਹੀਂ। ੭

ਅਸੀਂ ਪਿਓ ਦੇ ਬਿਨਾਂ ਪੁਛਿਆਂ ਹੀ ਇਸ ਨੂੰ ਵਰ ਲੈਣਾ ਹੈ। ੮

ਰਾਜਾ ਤੇਹ ਦਾ ਮਾਰਿਆ ਹੋਇਆ। ਓਹ ਹਰਨ ਰਾਜੇ ਦੀਆਂ ਧੀਆਂ ਨੂੰ ਦੇ ਦਿਤਾ ਹੈ। ਬਾਰ=ਠੰਢਾ ਪਾਣੀ। ੯

ਘੋੜੇ ਨੂੰ ਇਕ ਰੁੱਖ ਹੇਠਾਂ ਬੰਨਿਆਂ। ਬੜਾ ਥੱਕਾ ਹੋਇਆ। ੧੦

ਸੱਤ ਵਾਰੀ ਕੱਢੀ ਹੋਈ ਸ਼ਰਾਬ ਮੰਗਾਈ। ਬਹੁਤ ਬਿਹੋਸ਼ ਕਰਕੇ ਸੁਆ ਦਿੱਤੀਆਂ। ੧੧

ਗੋਲੀਆਂ ਕਮਲੀਆਂ ਹੋ ਗਈਆਂ। ਸਨਾਰੀ=ਤਰਨ ਵਾਲੀ ਤੂੰਬੀ। ਜਾਂ ਬਕਰੀਆਂ ਦੀ ਖੱਲ ਜੋ ਫੂਕ ਨਾਲ ਭਰੀ ਹੋਈ ਹੁੰਦੀ ਹੈ। ਨਦੀ ਵਿਚ ਤਰਨ ਨੂੰ ਬਣਾਕੇ ਧਸ ਗਈਆਂ। ੧੨

ਰਾਜਾ। ਪੈਰ ਤੋਂ ਫੜਕੇ। ਬੱਕਰੀ ਦੇ ਚੰਮ ਉਤੇ ਚੜ੍ਹਾ ਲਿਆ। ੧੩
ਸਖੀਆਂ ਨੇ ਜਾਗ ਕੇ ਨਿਰਸੰਦੇਹ ਸਮਝ ਲਿਆ ਕਿ ਦੋਵੇਂ ਕੁੜੀਆਂ ਡੁੱਬਕੇ ਮਰ ਗਈਆਂ ਹਨ। ੧੫

## ਚਰਿੱਤ੍ਰ ੩੪੪

ਛਿਤਾਲਾ=ਰਾਜਾ। ੧ ਇਸਤ੍ਰੀ ਬਹੁਤ ਜੁਆਨ ਹੋ ਗਈ। ੨
ਸੁਤੇ ਪਏ ਅਪਣੇ ਪਤੀ ਰਾਜੇ ਨੂੰ ਮਾਰ ਘੱਤਿਆ। ੪
ਸਵੇਰੇ ਉਸ ਨਾਲ ਸੜਨ ਨੂੰ ਤੁਰ ਪਈ। ਅਪਣੇ ਰਾਜੇ ਨੂੰ ਅੱਗੇ ਰੱਖ ਲਿਆ। ੫
ਚਿਖਾ ਤੋਂ ਉਠ ਕੇ ਦੌੜ ਪਈ। ਲੋਕਾਂ ਇਹ ਛਲ ਦੀ ਕਾਰ ਨ ਸਮਝੀ। ੬ ਇਸ ਛਲ ਨਾਲ ਚੀਕਣੇ ਭਾਵ ਮੁਲੈਮ ਅੰਗਾਂ ਵਾਲੀ ਇਸਤ੍ਰੀ ਚੰਡਾਲ ਦੇ ਘਰ ਚਲੀ ਗਈ ਹੈ ਜੇਹੜਾ ਪਤੀ ਚਾਹੁੰਦੀ ਸੀ ਸੋ ਪਾ ਲਿਆ। ੭
ਲੱਕੜੀਆਂ ਦੇ ਹੇਠਾਂ ਕਰਕੇ ਉਸ ਨੂੰ ਸਾੜਦੇ ਹਨ। ਸ਼ਰਮ ਕਰਕੇ ਸਾਰੀ ਗੱਲ ਆਖ ਨਹੀਂ ਸੱਕਦੇ ਕਿ ਸਾਡੀ ਵਡੀ ਰਾਣੀ ਚੰਡਾਲ ਦੇ ਘਰ ਵੱਸੀ ਸੀ। ੮

## ਚਰਿੱਤ੍ਰ ੩੪੫

ਸ਼ਾਹ ਦੌਲਾ ਫਕੀਰ ਦੀ ਗੁਜਰਾਤ। ਦੇਵਤਿਆਂ ਦੀਆਂ ਇਸਤਰੀਆਂ ਦਾ ਮਨ ਵੇਖਕੇ ਲੱਜਿਆ ਕਰਦਾ ਸੀ। ੧
ਧਰਤ੍ਰੀ=ਦੂਰ ਵਗਾਹ ਕੇ ਮਾਰਨ ਵਾਲਿਆਂ ਅਸਤ੍ਰਾਂ ਦੇ ਧਾਰਨ ਵਾਲਾ। ੨
ਮਾਨੋ ਸਾਰੇ ਸੁੰਦਰ ਸਰੂਪ ਵਿਚ ਲਪੇਟਿਆ ਹੋਇਆ ਸੀ। ੩
ਤਹਿਕ=ਓਥੇ ਇਕ ਸਖੀ ਘੱਲੀ। ੪
ਪਾਣੀ ਪਾਕੇ ਭੰਗ ਘੁਟਾਈ। ਮੰਜੇ ਤੇ ਬੈਠਕੇ ਦੋਹਾਂ ਪੀਤੀ। ੫
ਅੱਖਾਂ ਹੋਰ ਹੀ ਤਰਾਂ ਭੰਬਰ ਤਾਰੇ ਹੋਣ ਲੱਗ ਪਈਆਂ ਪ੍ਰਚੰਕ=ਮੰਜਾ। ਨਾਹਿ=ਪਤੀ। ੬
ਅਪਣੇ ਉਤੇ ਜ਼ਖਮੀ ਕਰਕੇ ਇਸਤਰੀ ਮਾਰੀ ਭਾਵ ਪ੍ਰਸੰਨ ਕੀਤੀ। ਕਾਮਦੇਵ ਦੇ ਮੋਹਣ ਵਾਲੀ ਰਾਜੇ ਦੀ ਧੀ ਹੈ। ੭
ਧੂੰਈ=ਥਾਂ ਦਾ ਨਾਮ ਹੈ। ਹਲਵੇ ਵਿਚ ਭੰਗ ਪਾ ਜਾਣੀ। ੮
ਨ ਅਮਲ ਪੀਣ ਵਾਲੇ ਜਦੋਂ ਚੂਰਮਾ ਖਾਣਗੇ। ਓਹ ਸਾਰੇ ਜੀਉਂਦੇ ਹੀ ਮੁਰਦੇ ਬਣ ਜਾਣਗੇ। ੯
ਮੂਰਖ ਚੇਲੇ ਮਸਤ ਕਰਕੇ ਸੁਆ ਦਿਤੇ ਹਨ। ੧੦
ਪਹਿਲੇ ਓਨਾਂ ਦਾ ਧਨ ਚੁਰਾਇਆ ਫੇਰ ਕਪੜੇ ਲਾਹ ਲਏ। ਇਸਤ੍ਰੀ ਪੁਰਖ ਦੋਹਾਂ ਨੇ ਅਪਣੇ ਦੇਸ ਦਾ ਰਸਤਾ ਫੜਿਆ, ਇਹਨਾਂ ਸਜਣਾਂ ਭਾਵ ਮੂਰਖਾਂ ਨੂੰ ਇਹ ਸਬਕ ਜਾਂ ਸਿਖਿਆ ਦੇਕੇ। ਭਾਵ ਕਿਸੇ ਦਾ ਵਿਸਾਹ ਨ ਕਰੋ। ੧੧
ਸਰਵਰ=ਪੀਰ ਨੇ ਗੁੱਸਾ ਕੀਤਾ ਹੈ। ੧੨

ਸਾਰੇ ਮੂਰਖ ਮੂੰਹ ਟੱਡਕੇ ਬੈਠੇ ਰਹੇ ਹਨ। ਲੱਜਿਆ ਦੇ ਮਾਰੇ ਸਿਰ ਨੀਵਾਂ ਕਰਕੇ ਬੈਠੇ ਹਨ। ਜੋ ਪੀਰਨੇ ਕੀਤਾ ਹੈ ਸੋ ਸਿਰ ਉਤੇ ਮੰਨਿਆਂ ਹੈ। ੧੩

## ਚਰਿਤ੍ਰ ੩੪੯

ਕਬਿੱਤ=ਕਵਿਤਾ ਭਾਵ ਛੰਦ ਬੰਦ ਦੀ ਕਵੀਸ਼ਰੀ ਵਿਚ ਸਾਖੀ। ਦੇਖੋ ਇਸ ਇਸਤਰੀ ਦੀ ਸ਼ਕਤੀ। ੧

ਮਹਿ ਮਹਿ=ਧਰਤੀ ਵਿਚ ਪੈਦਾ ਨਹੀਂ ਹੋਇਆ, ਕਾਮ ਦਾ ਅਵਤਾਰ ਬਣਿਆਂ ਹੈ। ੩

ਨਗਰ ਦੀ ਸ਼ੋਭਾ ਨੂੰ ਵੇਖਕੇ ਬੜਾ ਪ੍ਰਸੰਨ ਹੋਇਆ ਹੈ। ੪

ਅਸ=ਈਕਣ ਦੀ। ਕਸ=ਕਿਸ ਤਰਾਂ ਦੀਆਂ ਹੋਣਗੀਆਂ ਇਸਤ੍ਰੀਆਂ। ਰੂਪ ਵੇਖੀਏ ਨਹੀਂ ਤਾਂ ਫਕੀਰ ਬਣਕੇ ਏਥੇ ਹੀ ਮਰੀਏ। ੫

ਕਪੜੇ ਲਾਹਕੇ ਗੋਦੜੀ ਪਾ ਲਈ। ਗਹਿਣੇ ਛੱਡਕੇ ਸੁਆਹ ਮਲ ਲਈ। ਉਸ ਦੇ ਬੂਹੇ ਅੱਗੇ ਆ ਬੈਠਾ ਹੈ। ੬

ਪਰ ਰਾਜੇ ਦੀ ਇਸਤ੍ਰੀ ਦੇ ਦਰਸ਼ਨ ਨਹੀਂ ਪਾਏ ਗਏ ਹਨ। ਪਰਛਾਵਾਂ ਵੇਖਿਆ। ਰਾਜਾ ਸਿਆਣਾ ਸੀ ਸਾਰਾ ਭੇਤ ਵਿਚਾਰ ਗਿਆ ਹੈ। ੭

ਤਰਨੀ ਖਰੀ=ਇਸਤਰੀ ਖਲੋਤੀ ਹੈ ਘਰ ਵਿਚ। ੮

ਪਾਣੀ ਦੇ ਪਰਛਾਵੇਂ ਕਰਕੇ ਦੋਹਾਂ ਨੇ ਆਪੋ ਵਿਚ ਦੀ ਰੂਪ ਵੇਖ ਲਿਆ। ਪਾਰਬਤੀ ਦੇ ਪਤੀ ਦੇ ਵੈਰੀ=ਕਾਮ ਦਾ ਅਵਤਾਰ ਕੋਈ ਰਾਜਾ ਹੈ। ੯

ਸੁਰੰਗ ਕੱਢਣ ਵਾਲਾ ਬੁਲਾ ਲਿਆ। ਲੁਕਾਕੇ ਬਹੁਤ ਧਨ ਦਿੱਤਾ। ਓਥੇ ਹੀ ਸੁਰੰਗ ਜਾ ਕੱਢੀ ਜਿਸ ਦਾ ਕਿਸੇ ਨੂੰ ਪਤਾ ਨਹੀਂ ਹੈ। ੧੦

ਸਖੀ ਰਾਜੇ ਨੂੰ ਲੱਤਾਂ ਤੋਂ ਫੜਕੇ ਲੈ ਗਈ ਕੋਈ ਜਤਨ ਰਾਜੇ ਦਾ ਨ ਚੱਲ ਸਕਿਆ। ੧੧

ਜਿਥੇ ਰਾਣੀ ਰਸਤਾ ਵੇਖਦੀ ਸੀ। ੧੨

ਰਾਜੇ ਦਾ ਮਨ ਇਕੁਰ ਦਾ ਉਸ ਉਤੇ ਲੱਗ ਗਿਆ ਹੈ। ਜਿਕੁਰ ਦੇ ਉਸਨੇ ਕਬਿੱਤਾਂ ਦੀ ਚਾਲ ਵਿਚ ਉਸ ਦੇ ਗੁਣ ਕੰਨੀ ਸੁਣੇ ਸਨ। ੧੩

ਮਨ ਬੱਝ ਗਿਆ ਹੈ। ਮਨ ਹਠ ਕਰਕੇ ਤੇਰੇ ਵੱਸ ਹੋ ਗਿਆ ਹੈ। ੧੪

ਲਜਿਆ ਵੀ ਰਹਿ ਜਾਵੇ ਤੇ ਤੇਰੇ ਵਰਗਾ ਚੰਗਾ ਪਤੀ ਵੀ ਪ੍ਰਾਪਤ ਹੋ ਜਾਵੇ। ੧੫

ਰਾਜੇ ਨੇ ਸਾਰੀ ਕਥਾ ਖੋਲਕੇ ਸੁਣਾਈ ਕਿ ਮੈਂ ਤਾਂ ਰਾਜਾ ਹਾਂ ਫਕੀਰ ਨਹੀਂ ਹਾਂ। ਮੈਂ ਤਾਂ ਤੇਰੀ ਪ੍ਰਾਪਤੀ ਵਾਸਤੇ ਫਕੀਰ ਬਣਿਆਂ ਹਾਂ। ੧੬

ਤੈਨੂੰ ਵੀ ਕਾਮ ਬਰਛਾ ਮਾਰ ਗਿਆ ਹੈ। ੧੭

ਇਹ ਸਖੀਆਂ ਮੈਨੂੰ ਧੂਹ ਕੇ ਤੇਰੇ ਪਾਸ ਲੈ ਗਈਆਂ। ੧੮

ਹੇ ਰਾਣੀ ਛੇਤੀ ਕਰ ਕਿਉਂਕਿ ਤੈਨੂੰ ਮੇਰੇ ਰਾਜੇ ਦਾ ਨੌਕਰ ਵੇਖ ਗਿਆ ਹੈ। ਪਤੀ ਨੂੰ ਘਰ ਵਿਚ ਸੱਦ ਕੇ। ਹੇ ਰਾਜਾ ਤੇਰੀ ਇਸਤਰੀ ਸਮਾਧੀ ਲੈਣ ਲੱਗੀ ਹੈ ਭਾਵ ਮਰ ਚਲੀ ਹੈ। ੧੯

ਤੂੰ ਕਿਉਂ ਸਰੀਰ ਛੱਡਣ ਲਗੀ ਹੈ । ਸੁਣ ਰਾਜੇ ਦੀ ਪ੍ਰੇਮਣ ਇਸਤ੍ਰੀ । ੨੦
ਇਹ ਸਾਰਾ ਧਨ ਕਬਰ ਵਿਚ ਦੱਬ ਦੇਣਾ । ੨੧
ਹੋਰ=ਮੋੜ ਜਾਂ ਹਟਾ ਰਹੇ ਹਨ । ਆਸ ਪਾਸ ਲੂਣ ਖਲਾਰ ਲਿਆ । ਧਨ ਸਾਰਾ ਨਾਲ ਦੱਬ ਲਿਆ । ੨੨
ਸੁਰੰਗ ਦੇ ਅੰਦਰ ੨ ਹੀ ਰਾਣੀ ਮਿਤ੍ਰ ਦੇ ਪਾਸ ਆ ਗਈ ਹੈ । ੨੩

## ਚਰਿਤ੍ਰ ੩੪੭

ਪ੍ਰਮੇਸਰ ਨੇ ਉਸ ਦਾਸੀ ਦੀ ਦੇਹ ਬਹੁਤ ਹੀ ਮਾੜੀ ਘੜੀ ਸੀ । ੨
ਜਸੂਸ=ਸੂਹ ਦੇਣ ਵਾਲੀ । ੪
ਐਡੇ ਵੱਡੇ ਦੰਦ ਸਨ ਕਿ ਕੁਛ ਆਖਿਆ ਨਹੀਂ ਜਾਂਦਾ ਸੀ । ਜਾਂ ਸਰੀਰ ਬੜਾ ਵੱਡਾ ਸੀ ਤੇ ਦੰਦ ਐਡੇ ਭੈੜੇ ਸਨ ਜੋ ਕਥਿਆ ਨਹੀਂ ਜਾਂਦਾ ਹੈ । ਅੱਖਾਂ ਅਜੇਹੀਆਂ ਸਨ ਕਿ ਮਾਨੋ ਲਹੂ ਦੇ ਖੂਹ ਸਨ ਭਾਵ ਲਾਲ । ੫
ਉਸ ਜੱਟ ਦੀ ਇਸਤਰੀ ਦਾ ਨਾਮ ਮੈਨਾ ਸੀ । ਓਸੇ ਦੇ ਵਾਸਤੇ ਭਾਵ ਉਸ ਦੇ ਹੱਥੀਂ ਉਸ ਨੂੰ ਹੋਂਦੀ ਜਾਂਦੀ ਸੀ ਜਦੋਂ ਤਿਸ ਮੈਨਾ ਨਾਮ ਇਸਤਰੀ ਦਾ ਨਾਮ ਦਾਸੀ ਸੁਣਦੀ ਹੈ । ੭ ਹੇ ਬੀਬੀ ਤੇਰੇ ਭਰਾ ਕੁਛ ਖਰਚ ਮੰਗ ਦੇ ਹਨ । ਮੇਰੇ ਹਥ ਲੁਕਾ ਕੇ ਧਨ ਘਲ । ੮
ਅੰਨ ਵਿਚ ਧਨ ਪਾ ਦਿਤਾ । ਭਰਾ ਵਾਸਤੇ ਖਰਚੀ ਘਲੀ ਹੈ । ੯
ਇਸਤ੍ਰੀ ਨੇ ਅੱਧਾ ਧਨ ਉਸ ਦੇ ਭਰਾਵਾਂ ਨੂੰ ਦਿਤਾ । ਅੱਧਾ ਧਨ ਆਪ ਲੈ ਲਿਆ । ਤਨ=ਨਾਲ । ਮੂੰਡ=ਸਿਰ । ੧੦

## ਚਰਿਤ੍ਰ ੩੪੮

ਲਖ=ਵੇਖ ਲਿਆ । ਤ੍ਰਾਸਤ=ਡਰਦਾ ਮਾਰਿਆ । ੨
ਖਤ ਜਾਂ ਇਕ ਚਿੱਠਾ ਉਸ ਨੂੰ ਘੱਲਿਆ । ਇਕ ਰਾਜੇ ਦੀ ਸੁਰੀਤਾ=ਦਾਸੀ ਜਾਣਕੇ । ੩
ਉਸ ਦਾਸੀ ਦੇ ਮੂੰਹ ਤੋਂ ਚਿਠੀ ਲਿਖ ਕੇ ਘੱਲੀ ਹੈ । ਕੁਛ ਦਿਨ ਤੁਸਾਂ ਏਥੇ ਹੀ ਫਿਰਦਿਆਂ ਰਹਿਣਾ ਕਿਤੇ ਹੋਰ ਜਗਾ ਨ ਜਾਣਾ । ਪਰ ਇਕ ਗਲ ਜਰੂਰ ਕਰਨੀ ਕਿ ਕਿਸੇ ਦੇ ਹਥ ਸੁਨੇਹਾ ਜਰੂਰ ਘੱਲਣਾ । ੪
ਓਹ ਚਿਠੀ ਰਾਜੇ ਦੇ ਹਥ ਆ ਗਈ ਹੈ । ਜਾਣਿਆਂ ਜੋ ਇਹ ਮੇਰੀ ਗੋਲੀ ਵਲ ਘੱਲੀ ਹੈ ਭਾਵ ਮੇਰੀ ਪਿਆਰੀ ਦਾਸੀ ਵਲ ਘਲੀ ਹੈ । ਜੜ=ਮੂਰਖ ਨੇ । ਨਿਜ=ਆਪਣੀ । ੫

## ਚਰਿਤ੍ਰ ੩੪੯

ਓਹ ਲੜਕੀ ਤਿੰਨਾਂ ਦੇਵਤਿਆਂ ਨੇ ਰਲਕੇ ਬਣਾਈ ਹੈ । ਜਾਈ=ਧੀ । ੨
ਤਰ ਅੰਗਾ=ਅੰਗਾਂ ਹੇਠਾਂ । ੪

ਸਿੰਬਲ ਖਾਰ=ਜ਼ਹਿਰ ਪਾਕੇ ਰੋਟੀ ਕੀਤੀ । ਦੋਵੇਂ ਮਾਰ ਘਤੇ । ੫
ਮੈਨੂੰ ਸ਼ਿਵਜੀ ਨੇ ਵਰ ਦਿਤਾ ਹੈ । ਰਾਣੀ ਰਾਜੇ ਨੂੰ ਮਾਰ ਕੇ ਮੈਨੂੰ ਆਦਮੀ ਬਣਾ ਦਿਤਾ ਹੈ । ੬ ਬਹੁਤ ਕਿਰਪਾ । ੭
ਮਿਤ੍ਰ ਨੂੰ ਇਸਤ੍ਰੀ ਬਣਾਕੇ ਫੇਰ ਓਸ ਨੂੰ ਆਪ ਵਿਆਹੁਣ ਚਲੀ ਗਈ ਹੈ । ੮

## ਚਰਿਤ੍ਰ ੩੫੦

ਪਰਹੂਤਾ=ਇੰਦ੍ਰ । ੩ ਭਾਮਨਿ=ਇਸਤ੍ਰੀ ਨੂੰ ਚਕਚੌਂਧੀ ਲਗੀ । ੪
ਸਵੇਰੇ ਸਭ ਮੇਰੇ ਘਰ ਤੋਂ ਰੋਟੀ ਖਾਣ । ੫
ਇਸਤਰੀ ਨੇ ਗਲ ਸਮਝ ਲਈ ਹੈ ਕਿ ਜਿਹੜਾ ਮੈਂ ਨਿਵਤਾ ਦਿਤਾ ਹੈ ਓਹ ਸਾਰਿਆਂ ਨੇ ਮੇਰੀ ਗਲ ਮੰਨ ਲਈ ਹੈ । ੬
ਰੋਟੀ ਖਾਣ ਵਾਸਤੇ ਇਸਤ੍ਰੀ ਪੁਰਖ ਆਂਵਦੇ ਹਨ ਅਤੇ ਹੱਸਦੇ ਹਨ । ਜਦੋਂ ਓਹ ਇਸਤ੍ਰੀ ਦਾ ਮਿਤ੍ਰ ਐਠੀ ਰਾਇ ਆਇਆ । ਰਾਣੀ ਤਾਕੀ ਵਿਚ ਬੈਠੀ ਸੀ । ੭
ਰਾਣੀ ਉਸ ਨੂੰ ਵੇਖਕੇ ਸਮਝ ਗਈ ਤੇ ਬੜੀ ਉਸਤਤਿ ਕੀਤੀ ਤੇ ਆਖਿਆ ਓਹ ਪ੍ਰਮੇਸਰ ਧੰਨ ਹੈ ਜਿਸ ਨੇ ਇਸ ਆਦਮੀ ਨੂੰ ਬਣਾਇਆ ਹੈ । ਕਰ=ਹਥ ਨਾਲ । ੮
ਐਠੀ ਮਿਤਰ ਨਾਲ ਬੜਾ ਪ੍ਰੇਮ ਵਧ ਗਿਆ ਹੈ । ਲਿਖਾਰੀ ਆਖਦਾ ਹੈ ਕਿ ਮੇਰੇ ਪਾਸੋਂ ਓਹ ਪ੍ਰੇਮ ਆਖਿਆ ਨਹੀਂ ਜਾਂਦਾ ਹੈ । ਅਧੀ ਰਾਤ ਨੂੰ ਅਪਣੇ ਖਸਮ ਨੂੰ ਮਾਰ ਘਤਿਆ ਹੈ । ੧੦
ਸਵੇਰ ਸਾੜਨ ਵਾਸਤੇ ਉਠ ਤੁਰੀ । ਨਿਰ ਲੱਜ ਇਸਤ੍ਰੀ ਧਨ ਨੂੰ ਲੁਟਾਂਦੀ ਜਾਂਦੀ ਹੈ । ਸਾਰਿਆਂ ਲੋਕਾਂ ਦੀ ਨਜ਼ਰ ਐਸੀ ਬੰਨਾ ਲਈ ਹੈ ਕਿ ਸਾਰਿਆਂ ਨੇ ਸਮਝ ਲਿਆ ਕਿ ਇਸਤ੍ਰੀ ਸੜ ਮਰੀ ਹੈ । ੧੧

## ਚਰਿੱਤ੍ਰ ੩੫੧

ਰਾਵਤ=ਰਾਜਾ । ਗਾਵਤ=ਗੌਂਦਾ । ੨
ਉਸ ਨਾਲ ਬਹੁਤ ਪ੍ਰੇਮ ਵਧ ਗਿਆ । ੩
ਰਾਜ ਭਾਗ ਸਾਰਾ ਮਿਤ੍ਰ ਅੱਗੇ ਵੇਚ ਦਿਤਾ ਹੈ । ੪
ਸਾਰਿਆਂ ਮੰਗਤਿਆਂ ਦੇ ਘਰ ਨਿਵਤਾ ਘਲਿਆ । ਮਿਤ੍ਰ ਨੂੰ ਵੀ ਭਗਵੇਂ ਕਪੜੇ ਪਾਇ ਤੇ ਆਪ ਵੀ ਭਗਵੇ ਕਪੜੇ ਪਾ ਲਏ । ੫
ਕਿਸੇ ਚੌਕੀਦਾਰ ਨੇ ਨ ਰੋਕਿਆ । ਸਾਰਿਆਂ ਨੇ ਜੋਗੀ ਜੋਗਣ ਹੀ ਸਮਝਿਆ ਹੈ । ੬

## ਚਰਿੱਤ੍ਰ ੩੫੨

ਜੇਬ ਤੁਲ ਨਿਸਾ ਉਸ ਦੀ ਧੀ ਸੀ । ੨
ਬਾਮਾ=ਇਸਤ੍ਰੀਆਂ ਜਿਸ ਨੂੰ ਵੇਖ ਕੇ ਥੱਕ ਜਾਂਦੀਆਂ ਸੀ । ਕਾਮ ਨੇ ਕਾਜ਼ੀ

ਦੀ ਧੀ ਦੇ ਸਰੀਰ ਨੂੰ ਤੀਰ ਮਾਰਿਆ । ੩
ਨੇਤ੍ਰਾਂ ਨਾਲ ਝਿਮਣੀਆਂ ਜੋੜ ਨਹੀਂ ਸਕਦੀ ਹੈ । ੬
ਪਤੀ ਨੂੰ ਬੁਲਾਕੇ ਸਾਰਾ ਭੇਤ ਸਿਖਾ ਦਿਤਾ ਹੈ। ਇਹ ਆਦਮੀ ਹੈ ਜਾਂ ਇਸਤ੍ਰੀ ਹੈ ਨਹੀਂ ਸਮਝਿਆ ਜਾਂਦਾ ਹੈ । ਜਾਂ ਇਹ ਜੇਹੜਾ ਆਦਮੀ ਇਸਤ੍ਰੀ ਰੂਪ ਬਣਿਆਂ ਹੋਇਆ ਹੈ ਸੋ ਇਹ ਵਿਚਾਰਿਆ ਨਹੀਂ ਜਾਂਦਾ ਕਿ ਆਦਮੀ ਹੈ ਜਾਂ ਕੋਈ ਆਦਮੀ ਇਸਤ੍ਰੀ,ਉਸ ਨੂੰ ਆਦਮੀ ਜਾਣ ਹੀ ਨਹੀਂ ਸਕਦਾ ਹੈ । ੮
ਇਸਤ੍ਰੀ ਦਾ ਭੇਖ ਕਰਕੇ ਇਹ ਆਦਮੀ ਅਦਾਲਤ ਵਿਚ ਚਲਿਆ ਗਿਆ। ਮੇਰਾ ਮਨ ਕਾਜ਼ੀ ਦੇ ਪੁਤ ਨੇ ਖੋਹ ਲਿਆ ਹੈ । ਮੈਂ ਉਸ ਨੂੰ ਵਰਨਾ ਚਾਹੁੰਦੀ ਹਾਂ। ੯
ਉਸ ਨੂੰ ਕਾਜ਼ੀ ਕੁਛ ਆਖ ਨਹੀਂ ਸਕਦਾ ਹੈ । ੧੦
ਪਾਤਸ਼ਾਹ ਦੇ ਵੇਖਦਿਆਂ ਮੋਹਰ ਲਾ ਦਿਤੀ ਭਾਵ ਸਾਰੀ ਗਲ ਮੰਨ ਲਈ। ਓਹੋ ਹੀ ਇਸਤ੍ਰੀ ਆਦਮੀ ਦਾ ਰੂਪ ਧਰ ਕੇ ਆ ਗਈ ਜੋ ਅਸਲੀ ਆਪ ਓਹ ਆਦਮੀ ਹੀ ਸੀ। ੧੨ ਨਾਲ ਕਾਜ਼ੀ ਦੀ ਧੀ ਲੈ ਆਇਆ ਹੈ। ੧੩
ਹੇ ਲੋਕੋ ਵੇਖੋ ਕਾਜੀ ਦੀ ਧੀ ਨੇ ਮੈਨੂੰ ਵਿਆਹਿਆ ਹੋਇਆ ਹੈ । ਮਦਨ=ਸੁੰਦਰੀ ਪਤੀ ਕੀਤਾ ਹੈ । ਜਿਹੜੀ ਪਹਿਲੇ ਇਸਤਰੀ ਬਣਕੇ ਇਸਨੇ ਆਪ ਮੋਹਰ ਕਰਾ ਲਈ ਹੋਈ ਸੀ । ੧੪
ਕਾਜ਼ੀ ਦੀ ਧੀ ਮਿਤ੍ਰ ਦੇ ਘਰ ਜਾ ਵੱਸੀ ਹੈ । ਜੀਕਣ ਦਾ ਇਨਸਾਫ ਕੀਤਾ ਉਸੇ ਤਰਾਂ ਦਾ ਫਲ ਲੈ ਲਿਆ ਹੈ । ੧੫

## ਚਰਿਤ੍ਰ ੩੫੩

ਸੁੰਭ ਕਰਣ ਆਦਮੀ ਨਾਲ ਵਿਆਹੀ ਹੋਈ ਸੀ । ਓਹ ਇਸਤ੍ਰੀ ਇਕ ਦਿਨ ਰਾਜੇ ਨੇ ਵੇਖਣੀ ਚਾਹੀ। ੩
ਕੰਗਾਲ ਨੂੰ ਛੱਡ ਕੇ ਇਸ ਨੂੰ ਰਾਜਾ ਨਹੀਂ ਚੰਗਾ ਲੱਗਾ । ਓਥੇ ਬਹੁਤ ਨੌਕਰਾਂ ਨੂੰ ਘਲਿਆ ਹੈ । ੪
ਗੁਸੇ ਨਾਲ ਉਸ ਦੇ ਪਤੀ ਨੂੰ ਮਾਰ ਘਤਿਆ ਹੈ । ੫
ਜਦੋਂ ਇਸਤ੍ਰੀ ਨੇ ਵੇਖਿਆ ਕਿ ਮੇਰਾ ਖਸਮ ਮੋਇਆ ਪਿਆ ਹੈ । ਇਸਤ੍ਰੀ ਨੇ ਵਿਚਾਰਿਆ ਕਿ ਕਿਸੇ ਜਤਨ ਨਾਲ ਰਾਜੇ ਨੂੰ ਮਾਰੀਏ । ੬
ਤਾਂ ਮੈਨੂੰ ਅੱਜ ਹੀ ਆਕੇ ਵਰ ਲਓ । ੭
ਇਸਤ੍ਰੀ ਨੇ ਤਲਵਾਰ ਕੱਢ ਕੇ ਉਸ ਨੂੰ ਮਾਰ ਸੁਟਿਆ। ੯
ਡਾਰੀ=ਸੁਟ ਦਿਤਾ । ਕਪੜਾ ਬਣਾਕੇ ਉਤੇ ਪਾ ਦਿਤਾ। ਆਪ ਪਤੀ ਨਾਲ ਜਾ ਸੜੀ ਇਸ ਸਿਆਣੀ ਇਸਤ੍ਰੀ ਨੇ ਬੜੀ ਚੰਗੀ ਕੀਤੀ ਹੈ । ੧੦

ਭਾਵ ਮੂੰਹ ਤੋਂ ਚੰਗਿਆੜੇ ਕਢੇ। ੧੯੮
ਗੁਸੇ ਵਿਚ ਆਕੇ ਤੇਜ ਘੋੜਿਆਂ ਨੂੰ ਨਚਾਇਆ। ੧੯੯
ਵਾਲ ਪੁਟਿਆ ਹੋਇਆ ਇਕ ਵੀ ਨਹੀਂ ਪੁਟਿਆ ਜਾਂਦਾ। ੨੦੦
ਬਹੁਤ ਉਛਲ ੨ ਕੇ ਆਏ। ੨੦੧
ਹਥ ਵਿਚ ਬਹੁਤ ਹਥਿਆਰ ਲੈਕੇ ਆਇਆ। ੨੦੨
ਬਹੁਤ ਚੰਗੀ ਲੜਨ ਵਾਲੀ ਫੌਜ। ੨੦੩ ਦੰਦ ਪੀਹ ੨ ਕੇ ਆਇ। ੨੦੪
ਹਜ਼ਾਰ ਟੁਕੜੇ ਕਰਕੇ ਜ਼ਮੀਨ ਉਤੇ ਸੁਟ ਦਿਤੇ। ੨੦੫
ਹਰ ਇਕ ਦੇ ਸਰੀਰ ਨੂੰ ਇਕ ੨ ਤੀਰ ਮਾਰਿਆ। ੨੦੬
ਨਿਹੰਗ ਖਾਂ ਨੂੰ ਦੋ ਟੁਕ ਕਰਕੇ ਰੱਖ ਦਿਤਾ। ੨੦੭
ਚਾਰਨ ਜਾਤੀ ਦੇ ਜਸ ਕਰਨ ਵਾਲੇ ਲੱਕ ਤੋਂ ਵੱਢ ਸੁਟਿਆ। ੨੦੮
ਗੁੱਸੇ ਨਾਲ ਤੀਰਾਂ ਨੂੰ ਮਾਰਿਆ। ੨੦੯
ਇਕ ਛਿਨ ਵਿਚ। ਮਾਨੋ ਇੰਦ੍ਰ ਨੇ ਪਹਾੜ ਵਰਗੇ ਮਾਰੇ। ੨੧੦
ਲੱਕ ਤੋਂ ਵੱਢ ਘੱਤਿਆ। ਜਾਮਾ=ਪਹਿਰ। ੨੧੧
ਤ੍ਰਾਸਤ=ਡਰ ਵਾਲੀ। ਆਯੁਧ=ਹਥਿਆਰ। ੨੧੨
ਬਿਮਨ=ਡਾਵਾਂ ਡੋਲ ਬਿਹੋਸ਼। ਧਨਖ ਨੂੰ ਖੜਕਾਂਦੇ ਗਏ। ੨੧੩
ਮਾਨੋ ਟਟਾਣਾ ਦੀਵੇ ਉਤੇ ਪੈ ਗਿਆ। ੨੧੪ ਜਿਥੋਂ ਤਕ ਬਾਣ ਨੂੰ
ਲੋਹਾ ਲੱਗਾ ਹੁੰਦਾ ਹੈ ਓਥੋਂ ਤਕ ਤੀਰ ਸਰੀਰ ਵਿਚ ਮਾਰਿਆ। ੨੧੫
ਟਣਾਣਿਆਂ ਵਾਂਗ ਤੀਰ ਜਾਂ ਮਕੜੀ ਵਾਂਗ। ਦ੍ਰਿਗਨ=ਅੱਖਾਂ ਨਾਲ। ੨੧੬
ਫੇਰ ਗੁਸੇ ਵਿਚ ਆਕੇ ਓਨਾਂ ਨੂੰ ਤੀਰ ਨਹੀਂ ਮਾਰੇ ਹਨ। ੨੧੭
ਜਿੱਕੁਰ ਸ਼ੇਰ ਨੂੰ ਹਰਨ ਮਾਰਨ ਵਾਸਤੇ ਵੇਖਦੇ ਤੇ ਖਿਝ ਖਿੱਝ ਕੇ ਡਿਗ ਪੈਂਦੇ
ਹਨ। ੨੧੮ ਤਤਕਾਲ=ਛੇਤੀ। ਹਨਾ=ਮਾਰਿਆ ਭੈਆਨਕ। ੨੧੯
ਰਤਾ ਰਤਾ। ਢਾਲਾ ਸੰਜੋਆਂ। ਭੱਖ=ਤਪ ਤਪ ਕੇ ਭਾਵ ਗੁਸਾ ਖਾ ਖਾਕੇ। ੨੨੦
ਧੜ ਸਿਰ ਤੋਂ ਬਿਨਾ। ਦੰਦਾਂ ਵਿਚ ਘਾਹ ਡਰਦੇ ਮਾਰਿਆਂ। ੨੨੧
ਚੀਕਾਂ। ਇਸਤ੍ਰੀਆਂ ਸੂਰਮਿਆਂ ਨੂੰ ਵਰਦੀਆਂ ਹਨ। ੨੨੨
ਇਕ ਅੱਖ ਤੇ ਇਕ ਬਾਹਾਂ। ਅੱਧੀਆਂ ੨ ਸੰਜੋਆਂ ਵਾਲੇ ਤੇਜ ਹਵਾ ਨੇ ਰੁਖ ਪੁਟੇ। ੨੨੩
ਜੀਵ ਕਲਾ ਭਾਵ ਚੇਤਨ ਸੱਤਾ ਓਨਾਂ ਵਿਚ ਨਹੀਂ ਰਹੀ। ਛ੍ਵੈ=ਨਾਸ। ੨੨੪
ਖਿਚ ਕੇ ਤਲਵਾਰ ਜਿਸ ਦੇ ਸਿਰ ਨੂੰ ਚਲਾਈ ਹੈ। ੨੨੫
ਗੋਮੁਖ=ਰਣਸਿੰਙਾ। ੨੨੬ ਭੈਆਨਕ ਜੰਗ ਪਾਰ=ਅੰਤ ਓੜਕ। ੨੨੭
ਬਹੁਤ ਦੈਂਤ ਪੈਦਾ ਕੀਤੇ। ਅਸੁਰ=ਸਵਾਸ ਬੀਰਜ ਦੈਂਤ ਨੇ। ਧੂਲੀ ਕਰਨ=ਦੈਂਤ।
ਬਿਦਤ=ਪ੍ਰਗਟ ਹੀ। ਕੇਸੀ=ਦੈਂਤ। ਭਨ=ਆਖਿਆ ਹੈ। ੨੨੮
ਅਰਨ=ਲਾਲ ੨ ਅੱਖਾਂ ਵਾਲਾ ਜੰਗ ਵਿਚ ਹੋਇਆ। ੨੨੯
ਰਤਾ ਰਤਾ ਕਰਕੇ ਸੂਰਮੇਂ ਕੱਟ ਸੁਟੇ। ੨੩੦

ਅਕਾਲ ਪੁਰਖ ਨੇ ਇੱਕੁਰ ਫੌਜ ਮਾਰੀ । ੨੩੧
ਸਾਹਮਣੇ ਆਏ। ਪ੍ਰਗਟ ਹੋ ਪਏ। ੨੩੨ ਗੁੱਸੇ ਨਾਲ ਤੀਰਾਂ ਦੀ ਬਰਖਾ
ਕੀਤੀ। ਬਹੁਤ ਬਦਲ ਪਹਾੜ ਉਤੇ ਵਰੇ ਹਨ । ੨੩੩
ਹੰਕਾਰ ਕਰਕੇ ਬੋਲਿਆ ਸੀ ਰੋਗਾਂ ਨੇ ਸਰੀਰ ਧਾਰਿਆ ਭਾਵ ਰੋਗ ਪੈਦਾ
ਹੋਏ। ੨੩੪ ਸਾਰਿਆਂ ਚੰਗਿਆਂ ਵੈਦਾਂ ਨੂੰ। ੨੩੫
ਆਮ=ਪਾਕ ਅਤੇ ਲਹੂ ਵਗਣਾ ਸਰੀਰ ਤੋਂ । ੨੩੬
ਸੰਘਾਤ=ਰਿਦੇ ਨੂੰ ਕੱਟਣ ਵਾਲਾ ਦੰਦ ਕੱਢਕੇ ਦੈਂਤਾਂ ਉਤੇ ਦੌੜਿਆ। ੨੩੭
ਹਾਥੀ ਵਰਗੇ ਪੈਰ ਸੁਜ ਜਾਣੇ । ਜਾਨੂ=ਗੋਡਿਆਂ ਦਾ ਰੋਗ । ਪੀਨਸ=ਨਜਲਾ ਰੋਗ।
ਲੱਕ ਨਾਲ ਸੀਲਕ ਰੋਗ ਹੋ ਜਾਣਾ। ੨੩੮
ਸਰੀਰ ਵਿਚ ਚਿੜਗਾਂ ਨਿਕਲਣੀਆਂ। ਗੁਦਾ ਵਿਚ ਫੋੜਾ। ਅੰਧਰਾਤਾ। ੨੩੯
ਜੀਉਣ ਦਾ ਮੁੜ ਕੇ ਨਾਮ ਨਹੀਂ ਲਿਆ । ੨੪੦
ਕਈ ਵੈਰੀ ਪੇਟ ਦੇ ਰੋਗ ਕਰਕੇ ਟਲ ਗਏ । ੨੪੧
ਤ੍ਰਾਸੇ=ਡਰੇ । ਉਸਨੇ ਜੀਉਣ ਦੀ ਆਸ ਛੱਡ ਦਿਤੀ । ੨੪੨
ਸਰੀਰ ਤਾਪ ਨਾਲ ਤਪੇ। ਪੇਟ ਦਾ ਰੋਗ । ੨੪੩
ਤਾਪ ਤੇ ਸੰਨਪਾਤ ਰੋਗਾਂ ਦੇ ਹੀ ਨਾਮ ਹਨ । ੨੪੪
ਅਧੀਰਾ=ਧੀਰਜ ਤੋਂ ਬਿਨਾ । ਛੈ=ਨਾਸ । ੨੪੫
ਉਸ ਦਾ ਪ੍ਰਾਣ ਦੇਹ ਨੂੰ ਛੱਡਕੇ ਚਲਿਆ ਗਿਆ । ੨੪੬
ਪ੍ਰਮੇਸਰ ਨੇ ਇੱਕੁਰ ਦਾ ਖੇਲ ਕੀਤਾ । ੨੪੭ ਜੋ ਇਹ ਮੈਦਾਨ ਵਿਚ ਸਾਰੇ ਹੀ
ਮਰ ਗਏ । ੨੪੮ ਦਵਾਈ ਕਈ ਪ੍ਰਕਾਰ ਦੀ । ਛੇਤੀ ਨਾਲ ਰਾਜੀ
ਕਰੇਗੀ ਤੁਹਾਡੇ ਵਿਚੋਂ ਹੀ ਦਵਾਈਆਂ ਪ੍ਰਗਟ ਹੋ ਜਾਣ ਇਹ ਵਰ ਦਿਤਾ। ੨੪੯
ਬਿਗਸੀ=ਗੁਣ ਪ੍ਰਗਟ ਕਰਨ ਵਾਸਤੇ ਦਵਾਈ ਪੈਦਾ ਹੋਈ । ੨੫੦
ਭਖਿ=ਖਾ ਲਵੇ ਬੂਟੀ । ਜਰੀ=ਬੂਟੀ । ੨੫੧
ਕਫ ਨੂੰ ਨਾਸ ਕਰਨ ਵਾਲੀ । ੨੫੨
ਅੱਗ ਵਾਲਾ ਅਸਤਰ । ਮਨੁਖ ਸੁਆਹ ਹੋ ਗਏ । ਅਕਾਲ ਪੁਰਖ ਨੇ ਪਾਣੀ
ਵਾਲਾ ਬਾਣ ਮਾਰਕੇ ਠੰਢ ਪਾਈ। ੨੫੩
ਸੰਧਾਨਾ=ਸਿੱਧਾ ਕਰਕੇ ਮਾਰਿਆ ਜਾਂ ਜੋੜਿਆ। ਭੂਧਰ=ਪਹਾੜ ਬਾਣ। ੨੫੪
ਮੀਂਹ ਵਾਲਾ ਤੀਰ । ਹਵਾ ਵਾਲਾ ਤੀਰ । ੨੫੫
ਦੈਂਤ ਸ਼ਸਤ੍ਰ।ਦੇਵਤਾ ਸ਼ਸਤ੍ਰ। ੨੫੬ ਟੁਕੜੇ ੨ ਹੋਕੇ ਜਮੀਨ ਉਤੇ ਡਿੱਗ
ਪਏ। ੨੫੭ ਭੱਟਾਂ ਵਾਲਾ। ਸੰਧਾਨਾ=ਜੋੜਿਆ। ਤੋਰਾ=ਤੋੜਿਆ। ੨੫੮
ਸਿਧ ਵੀ ਇਕ ਦੇਵਤਿਆਂ ਦੀ ਜ਼ਾਤੀ ਹੈ । ਸੱਪ ਬਾਣ । ਸੱਪਾਂ ਨੂੰ ਛੇਤੀ ਨਾਲ ਖਾ
ਗਏ । ੨੫੯ ਲਸ਼ਿਟਕਾ=ਲਾਠੀ ਬਾਣ । ੨੬੦
ਛਏ=ਨਾਸ ਕੀਤੇ। ੨੬੧ ਦੈਂਤ ਰੋਣ ਲੱਗ ਪਿਆ। ੨੬੨

ਬਾਮਾ=ਇਸਤ੍ਰੀ। ਮੌਨ=ਚੁਪ। ੨੬੩
ਬਾਦਿਤ੍ਰ=ਭਿਆਨਕ ਵਾਜੇ। ਪ੍ਰਣੋ=ਇਕਤਰਾਂ ਦਾ ਵਾਜਾ ਹੈ। ੨੬੪
ਜ਼ਿਕਰ ਦੈਂਤਾਂ ਦੀ ਕਿਰਤ ਦੀ ਬ੍ਰਿਤੀ ਹੈ ਓਹ ਕਹਿੰਦੇ ਹਨ। ੨੬੫
ਮੇਲ੍ਹੇ–ਪਿਛਾਹ ਮੋੜ ਦੇਂਦੇ ਹਨ ਜਾਂ ਪਰੋ ਲੈਂਦੇ ਹਨ। ਫਾਗ=ਹੋਲੀ।
ਮਰੂਰੇ=ਮਰੋੜੇ ਹੋਏ ਮਰ ਗਏ। ੨੬੬
ਅੰਗ ਕੱਟੇ ਪਏ ਕਪੜਿਆਂ ਵਿਚ ਲਪੇਟੇ ਪਏ ਹਨ। ਸ਼ੁਕਰਵਾਰ ਦੇ ਦਿਨ ਮਾਨੋ ਗੌਂਸ ਸੁਤੇ ਪਏ ਹਨ ਸੌਦਾਗਰਾਂ ਨੂੰ ਸੁਣ ਕੇ ਅੰਗ ਅਲਗ ਹੋ ਜਾਣੇ। ੨੬੭
ਚੀਕਾਂ ਛੁਟਦੀਆਂ ਹਨ ਮਾਨੋ ਨਿਮਾਜਾਂ ਪੜਕੇ ਮੱਕੇ ਨੂੰ ਨਿਵੇਂ ਪਏ ਹਨ। ੨੬੮
ਘੁਮਾਣੀਆਂ ਤੇ ਦਸਤਾਨੇ।ਨਿਸ਼ਾਨੇ=ਚੰਗੇ। ਗਿਰਝਾਂ ਮਾਰਕੇ ਗੱਫੇ ਲੈ ਗਈਆਂਹਨ। ੨੬੯
ਵਾਜਾ ਵਜੌਣ ਵਾਲੇ ਝੜੇ ਪਏ ਹਨ। ਮਸਤ ਹਾਥੀ ਮਾਰੇ ਪਏ ਹਨ। ਇੰਦ੍ਰ ਦੇ ਬੱਜਰ ਹਥਿਆਰ ਨਾਲ ਮਾਰੇ ਪਏ ਪਹਾੜ ਡਿੱਗੇ ਹਨ। ੨੭੦
ਪ੍ਰਲੈ ਕਾਲ ਦੇ ਦਿਨ ਵਰਗਾ ਦਿਨ ਆ ਚੜਿਆ। ਉਜਲ ਪ੍ਰਕਾਸ਼ ਵਾਲੇ ਬਾਣ ਪੱਥਰਾਂ ਉਤੇ ਤਿੱਖੇ ਕਰਕੇ ਅਕਾਲ ਪੁਰਖ ਗੁਸੇ ਵਿਚ ਆਇਆ। ਕਰੋਰ=ਕ੍ਰੋੜਾਂ ਦੌੜ ਗਏ। ਮਾਰਤ=ਹਵਾ ਦੀ ਘਹਿਰੈਂ=ਗੂੰਜ ਸੁਣਕੇ ਸੌਣ ਦੇ ਬਦਲ ਡਰ ਵਾਲੇ ਹੋਕੇ ਉਡ ਗਏ। ੨੭੧
ਡੈਣ ਡਕਾ ਡਕ ਲਹੂ ਪੀਂਦੀ ਹੈ। ਚੀਕਾਂ ਮਾਰਦੇ ਹਨ। ਭਭਕਾਰੇ=ਬੋਲਦੇ ਹਨ। ਸੀ=ਬਰਾਬਰ। ਭਾਵ ਡਰੌਣੇ ਅਵਾਜ ਤੂਤੀਆਂ ਬੋਲਦੀਆਂ ਹਨ। ੨੭੨
ਬਿਲੋਕਿ=ਵੇਖਕੇ। ਗਹੈਂ=ਫੜਕੇ। ਵੈਰੀ ਉਤੇ ਗੱਜ ਕੇ ਪਏ। ਟਲ ਨਹੀਂ। ਤੀਰ ਸਹਾਰਦੇ ਸਨ। ੨੭੩ ਦੋ ਪਾਸੇ ਹਥਿਆਰ ਮਾਰਨ ਵਾਲੇ ਦੌੜਦੇ ਹਨ। ਬਰੰਗਨ=ਪਰੀਆਂ। ੨੭੪
ਦੋ ਪਾਸੇ ਹਥਿਆਰ ਚਲਾਉਣ ਵਾਲੇ ਗੁੱਸੇ ਵਿਚ ਭਰੇ ਹਨ। ੨੭੫
ਦੈਂਤਾਂ ਦੇ ਵੈਰੀ ਅਕਾਲ ਪੁਰਖ ਬਹੁਤ ਹੀ ਗੁਸਾ ਕਰਕੇ। ਹਾਂ ਕਿਲਾ ਅਵਾਜ ਮਾਰਕੇ ਭਾਵ ਵੰਗਾਰ ਕੇ। ਪਰਾਏ=ਦੌੜੇ ਨਹੀਂ ਹਨ। ਬੂੰਦਾਂ ਵਾਂਗ ਤੀਰ ਵਰਾਏ। ੨੭੬
ਧੂਲ ਜਟਾਊ=ਰਾਕਸ਼ ਦਾ ਨਾਮ ਹੈ। ਬਰਿਆਰ=ਬਲੀ। ਤਚੈ=ਤਪਾਕੇ ਜਾਂ ਤਾੜ ਕੇ। ਜੰਗ ਤੋਂ ਮੂੰਹ ਮੋੜ ਕੇ। ੨੭੭
ਕਈ ਪ੍ਰਕਾਰ ਦੇ ਹਥਿਆਰ ਲੈਕੇ। ੨੭੮
ਬਧ=ਨਾਸ ਕੀਤਾ। ਸੰਤਾਂ ਨੂੰ ਬਚਾਇਆ। ੨੭੯
ਬਹੁਤਿਆਂ ਵੈਰੀਆਂ ਨੂੰ ਮਾਰਿਆ ਹੈ। ੨੮੦
ਬਿਕਰਾਲਾ=ਡਰੌਣੇ। ੨੮੧ ਪ੍ਰਹਾਰਾ=ਮਾਰਿਆ। ੨੮੨
ਅਕਾਸ ਨੂੰ ਤੀਰ ਨਹੀਂ ਲੱਗਦਾ। ਸਗੋਂ ਚਲੌਣ ਵਾਲੇ ਨੂੰ ਹੀ ਆ ਵੱਜਦਾ ਹੈ। ੨੮੩ ਬਾਜਿਤ੍ਰ=ਵਾਜੇ। ਬਿਰਦ=ਧਰਮ ਸੰਭਾਲਿਆ। ੨੮੪ ਪ੍ਰਾਇ=ਪ੍ਰਜੰਤ ਭਾਵ ਰਤਾ ਰਤਾ ਕਰਕੇ। ੨੮੫

ਪਾਣੀ ਵਾਲੇ ਸ਼ਸਤ੍ਰ ਨੇ ਅੱਗ ਵਾਲੇ ਸ਼ਸਤ੍ਰ ਨੂੰ ਮੋੜ ਦਿਤਾ। ੨੮੬
ਬਾਸਵ=ਇੰਦ੍ਰ। ਆਸਵ=ਸ਼ਰਾਬ ਦੇ ਦੋ ਖੂਹ। ਕੰਬਿਆ। ੨੮੭
ਇੰਦ੍ਰ ਨੂੰ ਬਹੁਤ ਬਾਣ ਮਾਰੇ। ਢਾਲਾਂ ਸੰਜੋਆਂ ਵਿੰਨ ਕੇ ਨਿਕਲ ਗਏ। ਸੱਪ ਖੁਡ ਵਿਚ ਵੜ ਗਏ ਹਨ। ਜਮੀਨ ਨੂੰ ਪੁੱਟ ਕੇ ਪਤਾਲ ਵਿਚ ਵੜ ਗਏ। ੨੮੮
ਤੋੜ ਕੇ ਦੈਂਤਾਂ ਨੂੰ ਪਾਰ ਹੋ ਗਏ। ੨੮੯
ਦੇਵ ਪੂਜ=ਇੰਦ੍ਰ ਨੂੰ ਦੌੜਾ ਦਿਤਾ। ੨੯੦
ਕਲ=ਅਕਾਲ ਪੁਰਖ ਨੇ ਤੀਰਾਂ ਦੀ ਬਰਖਾ ਕੀਤੀ। ੨੯੧
ਜਹੀ=ਸੜੀ। ਨਿਧਨ=ਨਾਸ ਨੂੰ ਪ੍ਰਾਪਤਿ ਹੋ ਗਏ। ੨੯੨
ਤਨ=ਨਾਲ ਭਾਵ ਅਕਾਲ ਪੁਰਖ ਨਾਲ ਜੰਗ ਕੀਤਾ ਅਕਾਲ ਪੁਰਖ ਦੇ ਸਾਹਮਣੇ ਆ ਦੌੜੇ। ੨੯੩ ਰਥਾਂ ਵਾਲੇ ਹਾਥੀਆਂ ਵਾਲੇ, ਘੋੜਿਆਂ ਵਾਲੇ ੨੯੪
ਮੌਤ ਦੇ ਘਰ ਨੂੰ ਚਲੇ ਗਏ। ੨੯੫
ਸਰ=ਤੀਰ। ਅਸੀਂ ਤਲਵਾਰਾਂ ਵਾਲੇ, ਹਾਥੀਆਂ ਵਾਲੇ। ਕੌਚ=ਸੰਜੋਆਂ ਵਾਲੇ ਬੜੇ ਭਾਰੇ ਜੋਰਾਵਰ। ੨੯੬ ਕਲਿ=ਅਕਾਲ ਪੁਰਖ। ਬਹੁਤ ਜੋਰ ਨਾਲ ਡਰੌਣਾ ਹੱਸਿਆ। ਮੂੰਹੋਂ ਅੱਗ ਕੱਢੀ। ੨੯੭
ਦਾੜਾ ਨਾਲ, ਚੱਬੇ। ਪੈਰਾਂ ਹੇਠ ਦੱਬੇ। ੨੯੮
ਭੱਛ=ਖਾ ਲਏ। ਆਕਰਖਨ=ਨਜ਼ਰ ਨਾਲ ਖਿੱਚ ਲਏ। ਲਹੂ ਪੀ ਲਿਆ। ੨੯੯
ਦੈਂਤ ਪੈਦਾ ਹੋਣ ਤੋਂ ਬਸ ਹੋ ਗਏ। ਸ੍ਰਮਿਤ=ਥੱਕ ਗਏ। ੩੦੦
ਅਕਾਲ ਪੁਰਖ ਨੇ ਹਵਾ ਨੂੰ ਖਿੱਚਿਆ। ਘਰਿ=ਵੈਰੀ ਡਰੌਣੇ। ਦੈਂਤਾਂ ਦਾ ਜੋਰ ਨਾਸ ਕਰ ਦਿੱਤਾ। ੩੦੧ ਅਕਾਲ ਪੁਰਖ ਨੇ ਬਾਣੀ ਜਾਂ ਬਚਨਾਂ ਨਾਲ ਖਿੱਚਿਆ। ੩੦੨ .ਚਿੰਤਾ ਤੋਂ ਪੈਦਾ ਹੋ ਪਏ। ਸਾਹਮਣੇ ਆ ਦੌੜੇ। ੩੦੩ ਬਲਵਾਲੇ ਡਰੌਣੇ। ੩੦੪
ਜ਼ਮੀਨ ਉਤੇ ਮਿਜ ਡਿੱਗੀ। ਦੈਂਤ ਡਰੌਣੇ। ੩੦੫
ਕਲਿ=ਅਕਾਲ ਪੁਰਖ। ਜੋਰ ਵਾਲੇ ਤੇ ਬੜੇ ਮਨ=ਸਿਰੋਮਣੀ। ੩੦੬
ਗੁੱਸੇ ਨਾਲ ਗਦਾ ਹਥ ਵਿਚ ਫੜ ਲਈ। ੩੦੭
ਪਾਨ=ਹੱਥ। ਫੜ ਕੇ ਦੌੜੇ। ਸਰਜੇ=ਪੈਦਾ ਭਾਵ ਮਾਰਨ ਕਰਕੇ ਗੁੱਸੇ ਨੂੰ ਪ੍ਰਗਟ ਕਰਦੇ ਹਨ। ੩੦੮ ਅਕਾਲ ਪੁਰਖ ਨੂੰ ਇਕ ਹਥਿਆਰ ਨ ਲੱਗਿਆ। ੩੦੯ ਰਿਸਾਨੇ=ਗੁੱਸੇ ਹੋਇ। ਸਿਧਾਨੇ=ਆਏ। ੩੧੦
ਹਾਂਕਿ=ਅਵਾਜਾਂ ਮਾਰ ਮਾਰ ਕੇ। ੩੧੧
ਸਿਧਾਇ=ਆਏ। ਟੋਲੇ ਬੰਨਾ ਕੇ ਖੁਸ਼ੀ ਨਾਲ ਆਏ। ੩੧੨
ਭੱਛਨ=ਗਿਰਝਾਂ ਤੇ ਭੂਤਨੇ ਖਾ ਗਏ ਹਨ। ਲਛਨ=ਲੱਖਾਂ ਲੱਖਾਂ ਨੂੰ। ੩੧੩
ਮਹਾ ਕਾਲ ਰਤਾ ਨਹੀਂ ਡਰਿਆ ਹੈ। ੩੧੪
ਜੰਬੁਕ=ਗਿੱਦੜ। ਚੀਕਾਂ ਮਾਰਦੇ ਹਨ। ਝਾਕ=ਇੱਲਾਂ ਚੀਕਾਂ ਮਾਰਦੀਆਂ ਹਨ। ੩੧੫

ਕਾਂ ਕੋਲਾਂ ਵਾਂਗ ਬੋਲਦੇ ਹਨ। ਲਹੂ ਘਸਾ ਕੇ ਕੇਸਰ ਵਰਗਾ ਪਾਇਆ ਹੈ। ੩੧੬
ਬਹੁਤ ਸਾਰੀਆਂ ਬੰਦੂਕਾਂ ਪਿਚਕਾਰੀਆਂ ਹਨ। ਕੁੰਕਮ=ਜੇਹੜੇ ਲਾਖ ਦੇ ਬਣਾ ਕੇ ਰੰਗ ਨਾਲ ਭਰੇ ਹੋਇ ਹਨ। ਓਹ ਇੱਕੁਰ ਦੇ ਬਾਣ ਮਾਰਦੇ ਹਨ। ਜੇਹੜੇ ਭਾਰੇ ੨ ਬਰਛੇ ਮਾਰਦੇ ਹਨ ਇਹ ਮਾਨੋ ਗੁਲਾਲਾਂ ਦੀਆਂ ਮੁੱਠਾਂ ਸੁੱਟਦੇ ਹਨ। ੩੧੭
ਘਰ ਛੱਡਕੇ ਜੰਗਲਾਂ ਨੂੰ ਚਲੇ ਗਏ। ੩੧੮
ਕਹ ਕਹਾਟ=ਅਵਾਜ। ਭਿਆਨਕ ਅਵਾਜ। ੩੧੯
ਲੋਮਾ=ਵਾਲ ਖੜੇ ਹੋ ਗਏ। ਡਰਪੋਕ ਘਰ ਜਾ ਵੜੇ। ੩੨੦
ਪੈਰਾਂ ਨੂੰ ਜਮਾਕੇ। ਧੋਪੈ=ਤਲਵਾਰਾਂ ਨੰਗੀਆਂ ਕਰਕੇ। ੩੨੧
ਸੂਲ=ਤ੍ਰਿਸੂਲ। ਸੇਲ=ਵੇਜਾ। ਕਾਤੀ=ਛੁਰੀ ਵਰਗੀ ਤਲਵਾਰ। ੩੨੨
ਘੋਰ=ਭਿਆਨਕ। ਰਜਿਆਰੇ=ਰਜਪੂਤ ਜਾਂ ਰਾਜੇ। ੩੨੩
ਧੂਲਧਾਨੀ=ਜੰਗ ਦੀ ਥਾਂ। ਹਾਥੀਆਂ ਦੇ ਸੁੰਡਾਂ ਵਰਗੀਆਂ ਤੋਪਾਂ ਪ੍ਰਣੋ=ਨਿੱਕੇ ਵੱਢੇ ਢੋਲਾਂ ਦਾ ਨਾਮ ਹੈ। ੩੨੪ ਪਠੇ ਪਖਰਾਰੇ=ਕਾਠੀਆਂ ਵਾਲੇ ਸੂਰਮੇ। ੩੨੫
ਲੱਕਾਂ ਨਾਲ ਭੱਥੇ ਬੱਧੇ ਪਏ ਹਨ ਸਾਥੀਆਂ ਦੇ ਨਾਲ ਮਰ ਗਏ ਹਨ ਜਾਂ ਪੱਟ ਦੇ ਨਾਲ ਭੱਥਾ ਬੱਧਾ ਪਿਆ ਹੈ ਅਤੇ ਓਹ ਭੱਥੇ ਬਾਣਾਂ ਨਾਲ ਭਰੇ ਪਏ ਹਨ ਇੱਕੁਰ ਦੇ ਸੂਰਮੇ ਲੜਕੇ ਮਰ ਗਏ ਹਨ। ਬਮੈ=ਨਿਕਲਦਾ ਹੈ ਲਹੂ। ੩੨੬
ਲੱਕਾਂ ਨਾਲ ਕਪੜੇ ਬੱਧੇ ਪਏ ਭਥਿਆਂ ਵਾਲੇ ਜੋਧੇ ਪਏ ਹੋਇ ਹਨ ਅਗੇ ਹਾਥੀਆਂ ਨੂੰ ਰੱਖਕੇ ਬਹੁਤ ਸਾਰੇ ਇੱਕੁਰ ਅੱਗੇ ਤੁਰਦੇ ਹਨ। ੩੨੭
ਕਾਠੀਆਂ ਵਾਲੇ ਬਹੁਤੇ ਸੂਰਮੇ। ੩੨੮
ਰੁਨ ਝੁਨੀ=ਲਗਾਤਾਰ। ੩੨੯ ਊਠਾਂ ਤੇ ਹਾਥੀਆਂ ਉਤੇ ਘਨੇ=ਬਹੁਤੇ।
ਬਹੁਤ ਸਾਰੇ ਕਾਨੜੇ ਰਾਗ ਹਨ। ੩੩੦
ਇਕ ਦਿਨ ਦੂਲੋਂ ਇਸਤ੍ਰੀ ਆ ਨਿਕਲੀ। ੩੩੧
ਪ੍ਰਾਇ=ਪ੍ਰਯੰਤ। ਹਥਾਂ ਵਾਲੇ। ਭੁਜਾਂ=ਬਾਹਾਂ। ੩੩੨
ਪਛਾਰੇ, ਪਛਾਰਾ=ਭੁਆਂ ਕੇ ਪਰਾਂ ਸੁਟਣਾਂ। ੩੩੩
ਅਸਿਨ=ਤਲਵਾਰਾਂ ਦੀ ਧਾਰ। ਬੋਲਦੇ ਹਨ ਸਿਰਤੇ ਧੜ ਡਰੌਣੇ। ੩੩੪
ਬਿਚੇਤੇ=ਬਿਹੋਸ਼ ਤੇ ਡਰੌਣੇ। ਸ੍ਰੋਨ=ਲਹੂ। ੩੩੫
ਰੁਹਰ=ਲਹੂ ਪੀ ਪੀ ਕੇ। ਮਾਸ ਖਾ ਖਾ ਕੇ। ਕਾਂ ਬੋਲਦੇ ਹਨ। ਦਾਰੁਨ=ਡਰੌਣਾ। ੩੩੬
ਮੂੰਹ ਤੋਂ ਲਹੂ ਨਿਕਲਦਾ ਹੈ। ੩੩੭ ਲਮਢੀਂਗਾਂ ਵਾਂਗ ਲੰਮੀਆਂ ੨ ਚੁੰਜਾਂ ਹਨ। ੩੩੮ ਅਤੁਲ=ਅਤੋਲ ਜੋਰ ਵਾਲੇ। ਅਰਿ=ਵੈਰੀ। ੩੩੯
ਕੇਹਰੀ=ਸ਼ੇਰਨੀ ਨੇ ਕੰਨ ਪਾੜ ਘੱਤੇ। ੩੪੦
ਤਲਵਾਰ ਦੀ ਧਾਰਾਂ ਨਾਲ ਮਾਰ ਘੱਤੇ। ੩੪੧
ਭੁਚਾਲ ਨਾਲ ਮੁਨਾਰੇ ਡਿੱਗ ਪਏ ਹਨ। ੩੪੨
ਮਾਨੋ ਇੰਦਰ ਦੇ ਬੱਜਰ ਨੇ ਪਹਾੜ ਭੰਨੇ ਹਨ। ੩੪੩

ਲਹੂ ਚੋਂਦਾ ਹੈ ਕਈ ਦੌੜ ਗਏ ਹਨ। ਚਾਚਰ=ਹੋਲੀ। ੩੪੪
ਇਸ ਜਗਤ ਤੋਂ ਦੁਖੀ ਨਹੀਂ ਹੋਇ। ਸੁਰਗ ਗਏ ਹਨ। ੩੪੫
ਸੋਫੀ=ਸੂਮ ਡਰਪੋਕ। ਕਈਤਰਾਂ ਦੀਆਂ ਪਰੀਆਂ ਵਰੀਆਂ। ੩੪੬
ਬੜੇ ਭਾਰੇ ਸੂਰਮੇ ਲੱਕਾਂ ਨਾਲ ਬਾਣ ਬੱਧੇ ਪਏ ਹਨ। ੩੪੭
ਬਿਕਟ=ਨ ਕੱਟੇ ਜਾਣ ਵਾਲੇ। ੩੪੮ ਅਵਾਜਾਂ ਮਾਰ ਮਾਰ ਕੇ ਹਥਿ-
ਆਰ ਮਾਰਦੇ ਹਨ। ਚੁਣ ਚੁਣਕੇ। ਬੜੀ ਖੁਸ਼ੀ ਹੋਕੇ ਦੋ ਬਾਹਾਂ ਨਾਲ ਲੜਨ ਵਾਲੇ
ਮਰੇ। ੩੪੯ ਹਾਥੀਆਂ ਦੇ ਮੂੰਹ। ਸੂਰਮੇ ਮਰੇ। ੩੫੦
ਧਜਨੀ=ਸੈਨਾ। ਧੋਪੈ=ਤਲਵਾਰ। ੩੫੧ ਮਾਨੋ ਜਾਲੀ ਵਿਚ ਮੱਛ
ਬੱਧੇ ਪਏ ਹਨ। ਬਿਹੰਡੇ=ਨਾਸ। ਪ੍ਰਾਇ=ਪ੍ਰਯੰਤ, ਦੈਂਤਾਂ ਦੇ ਟੁਕੜੇ ਕੀਤੇ। ੩੫੨
ਕਾਠੀਆਂ, ਸੰਜੋਆਂ, ੩੫੩ ਇੱਲਾਂ ਮਾਸ ਖਾਂਦੀਆਂ ਹਨ। ਕਾਉਣੀ
ਬੋਲਦੀ ਹੈ। ਮਾਤੀ=ਮੱਤੀ ਹੋਈ। ੩੫੪
ਦਾਰਾ=ਇਸਤ੍ਰੀ। ਤਾਰਾ=ਤਾਲੀਆਂ, ਹਸਦੀ। ੩੫੫
ਡਿਕਰਤ=ਡੁਕਰਾਂ ਦੀ। ਇਲ। ਚੀਕਾਂ। ੩੫੬ ਬਿਰਾਰਤ=ਫਿਰਦੇ ਹਨ
ਉਲਕਾ ਪਾਤ=ਅੰਗਿਆਰ ਭਾਵ ਚੰਗਿਆੜੇ ਅਕਾਸ ਤੋਂ ਡਿੱਗਦੇ ਹਨ ਭਾਵ ਅਕਾਸ
ਤੋਂ ਅਕਾਲ ਪੁਰਖ ਦੇ ਵਲੋਂ ਅੰਗਿਆਰ ਡਿੱਗਦੇ ਹਨ। ੩੫੭
ਤਿੱਖੀ ਹਵਾ, ਟੁਕੜੇ ੨। ਤਾਤੀ=ਤਿੱਖੀ ਜਾਂ ਤਪੀਆਂ ਹੋਈਆਂ। ਮਾਨ ਵਾਲੀ। ੩੫੮
ਹੋਰ ਸਮਾਨ ਪਾਣੀ ਦੇ ਜੀਆਂ ਬਰਾਬਰ ਪ੍ਰਕਾਸ਼ ਮਾਨ ਹੈ। ੩੫੯
ਸਾਰੀ ਜਮੀਨ ਗਾਰਾ ਹੀ ਗਾਰਾ ਹੋ ਗਈ ਹੈ। ੩੬੦
ਭਟਯਾਰੇ=ਸੂਰਮੇ ਵੜਿਆਂ ਵਾਂਗ ਸੀਖਾਂ ਵਿਚ ਪਰੋਇ ਗਏ ਹਨ। ਸਰੋਹਨਿ=ਤਲਵਾਰ
ਦੇ ਜਖਮ ਲੱਗੇ ਹਨ। ੩੬੧ ਛਿਪ੍ਰ=ਛੇਤੀ ਨਾਲ ਮਾਰੇ ਸੂਰਮੇ। ਮੁਛਾਲੇ=
ਮੁੱਛਾਂ ਵਾਲੇ। ੩੬੨ ਜਿਸ ਰੀਤ ਨਾਲ ਦੈਂਤ ਨੂੰ ਮਾਰਨਾ ਹੈ। ੩੬੩
ਰਾਕਸ਼ਾਂ ਦੇ ਸਾਰੇ ਪ੍ਰਾਣ ਆਦਕ ਜਦੋਂ ਮਹਾਂ ਕਾਲ ਨੇ ਖਿੱਚ ਲਏ ਹਨ। ਦੈਂਤ ਪੈਦਾ
ਹੋਣ ਤੋਂ ਰਹਿ ਗਏ। ਫਿਰ ਅਕਾਲ ਨੇ ਸ਼ਕਤੀ ਨੂੰ ਆਗਿਆ ਦਿਤੀ। ਵੈਰੀਆਂ ਦੀ
ਫੌਜ ਸਾਰੀ ਖਾ ਗਈ ਹੈ। ੩੬੪ ਓਹ ਮਨ ਵਿਚ ਬਹੁਤ ਡਰਿਆ ਹੈ। ੩੬੫

**ਦੋਹਰਾ—ਮਹਾਂ ਕਾਲ ਕੀ ਜੋ ਸਰਨਿ ਪਰੇ ਸੁ ਲਏ ਬਚਾਇ ॥**
**ਔਰ ਨ ਉਪਜਾ ਦੂਸਰੋ ਜਗ ਭੱਛਿਯੋ ਸਭੈ ਬਨਾਇ ॥੩੬੬॥**

ਜੋ ਅਕਾਲ ਪੁਰਖ ਦੀ ਸ਼ਰਨ ਪਏ ਸੋ ਬਚਾ ਲਏ। ਹੋਰ ਕੋਈ ਦੂਸਰਾ ਜਗਤ ਉਤੇ ਦੈਂਤ
ਨ ਪੈਦਾ ਹੋਇਆ ਸਾਰਿਆਂ ਦੈਂਤਾਂ ਨੂੰ ਚੰਗੀਤਰਾਂ ਕਾਲੀ ਨੇ ਖਾ ਲਿਆ। ੩੬੬

**ਜੇ ਪੂਜਾ ਅਸਿ ਕੇਤੁ ਕੀ ਨਿਤ ਪ੍ਰਤਿ ਕਰੈਂ ਬਨਾਇ ॥**
**ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ ॥੩੬੭॥**

ਜੇਹੜੇ ਰੋਜ ਚੰਗੀਤਰਾਂ ਮਹਾਂ ਕਾਲ ਦੀ ਪੂਜਾ ਕਰਦੇ ਹਨ। ਉਨ੍ਹਾਂ ਉਤੇ ਪ੍ਰਮੇਸਰ ਅਪਣਾ ਹਥ ਦੇਕੇ ਬਚਾ ਲੈਂਦਾ ਹੈ। ੩੬੭

ਚੌਪਈ॥ ਦੁਸਟ ਦੈਤ ਕਛੁ ਬਾਤ ਨ ਜਾਨੀ॥
ਮਹਾ ਕਾਲ ਤਨ ਪੁਨਿਰਿ ਸਿਠਾਨੀ॥
ਬਲ ਅਪਬਲ ਅਪਨੋ ਨ ਬਿਚਾਰਾ॥
ਗਰਬ ਠਾਨਿ ਜਿਯ ਬਹੁਰਿ ਹੰਕਾਰਾ ॥੩੬੮॥

ਦੁਸ਼ਟ ਦੈਂਤ ਨੇ ਕੁਛ ਬਾਤ ਨਹੀ ਜਾਣੀ। ਮਹਾ ਕਾਲ ਨਾਲ ਫੇਰ ਗੁੱਸਾ ਕੀਤਾ। ਅਪਣਾ ਬਲ ਅਪਬਲ ਨ ਵਿਚਾਰਿਆ ਜੀਅਵਿਚ ਹੰਕਾਰ ਕਰਕੇਫੇਰ ਬੋਲਿਆ। ੩੬੮

ਰੇਰੇ ਕਾਲ ਫੂਲਿ ਜਿਨਿ ਜਾਹੂ॥ ਬਹੁਰਿ ਆਨਿ ਸੰਗ੍ਰਾਮ ਮਚਾਹੂ॥
ਏਕ ਨਿਦਾਨ ਕਰੋ ਰਨ ਮਾਹੀ॥ ਕੈ ਅਸਿਧੁਜਿ ਕੈ ਦਾਨਵ ਨਾਹੀ॥

ਹੇ ਅਕਾਲ ਤੂੰ ਨ ਖੁਸ਼ੀ ਹੋ। ਆਕੇ ਫੇਰ ਜੰਗ ਕਰ। ਮੈ ਅੱਜ ਇਕ ਓੜਕ ਕਰਾਂਗਾ ਜੰਗ ਵਿਚ। ਜਾਂ ਤੂੰ ਨਹੀ ਜਾਂ ਮੈਂ ਨਹੀਂ। ੩੬੯

ਏਕ ਪਾਵ ਤਜਿ ਜੁੱਧਨ ਭਾਜਾ॥ ਮਹਾਰਾਜ ਦੈਤਨ ਕਾ ਰਾਜਾ॥
ਆਂਤੇ ਗੀਧ ਗਗਨ ਲੈ ਗਏ॥ ਬਾਹਤ ਬਿਸਿਖ ਤਊ ਹਠਿ ਭਏ॥

ਇੱਕ ਪੈਰ ਵੀ ਪਿਛਾਹ ਕਰਕੇ ਜੰਗ ਤੋਂ ਨ ਦੌੜਿਆ। ਮਹਾਰਾਜਾ ਦੈਂਤਾਂ ਦਾ ਰਾਜਾ। ਆਂਦਰਾ ਗਿਰਝ ਅਕਾਸ਼ ਵਿਚ ਲੈ ਗਏ। ਫੇਰ ਵੀ ਹਠ ਨਾਲ ਤੀਰਾਂ ਨੂੰ ਚਲਾਇਆ। ੩੭੦

ਅਸੁਰ ਅਮਿਤਰਨਬਾਨਚਲਾਏ॥ ਨਿਰਖਿ ਖੜਗ ਧੁਜਕਾਟਿਗਿਰਾਏ॥
ਬੀਸ ਸਹੱਸ੍ਰ ਅਸੁਰ ਪਰਬਾਨਾ॥ ਸ੍ਰੀ ਅਸਿਧੁਜਛਾਡੇਬਿਧਿ ਨਾਨਾ॥

ਦੈਂਤ ਨੇ ਬਹੁਤ ਰਨ ਵਿਚ ਬਾਣ ਚਲਾਏ। ਅਕਾਲ ਨੇ ਵੇਖਕੇ ਕੱਟ ਸੁਟੇ। ਵੀਹ ਹਜ਼ਾਰ ਦੈਂਤ ਉਤੇ ਤੀਰ। ਕਈ ਤਰਾਂ ਦੇ ਅਕਾਲ ਨੇ ਛੱਡੇ। ੩੭੧

ਮਹਾਂ ਕਾਲ ਪੁਨਿ ਜੀਯ ਮੈਂ ਕੋਪਾ॥ ਧਨੁਖਟੰਕੋਰਿ ਬਹੁਰਿ ਰਨਰੋਪਾ॥
ਏਕ ਬਾਨ ਤੇਂ ਧੁਜਹਿ ਗਿਰਾਯੋ॥ ਦੁਤਿਯ ਸੱਤ੍ਰ ਕੋ ਸੀਸ ਉੜਾਯੋ॥

ਫਿਰ ਮਹਾ ਕਾਲ ਜੀਅ ਵਿਚ ਕੋਪਿਆ। ਧਨਖ ਨੂੰ ਟੁਣਕਾ ਕੇ ਫਿਰ ਰਣ ਵਿਚ ਪੈਰ ਰੋਕਿਆ। ਇਕ ਬਾਣ ਨਾਲ ਧੁਜਾ ਡੇਗੀ। ਦੂਜੇ ਨਾਲ ਵੈਰੀ ਦਾ ਸਿਰ ਉੜਾਇਆ। ੩੭੨

ਦੁਹੂ ਬਿਸਿਖ ਕਰਿ ਦ੍ਵੈ ਰਥ ਚੱਕ੍ਰ ॥ ਕਾਟਿ ਦਏ ਛਿਨ ਇਕ ਮੈਬੱਕ੍ਰ॥
ਚਾਰਹਿ ਬਾਨ ਚਾਰਹੂੰ ਬਾਜਾ ॥ ਮਾਰ ਦਏ ਸਭ ਜਗ ਕੇ ਰਾਜਾ ॥
ਦੁਹਾਂ ਤੀਰਾਂ ਨਾਲ ਦੋਵੇਂ ਰਥ ਦੇ ਪਹੀਏ । ਟੇਢੇ ਇਕ ਛਿਨ ਵਿਚ ਕੱਟ ਦਿਤੇ । ਚਹੁੰਆਂ ਬਾਣਾਂ ਨਾਲ ਚਾਰੇ ਘੋੜੇ । ਸਾਰੇ ਜਗਤ ਦੇ ਰਾਜੇ ਨੇ ਮਾਰ ਦਿਤੇ । ੩੧੩

ਬਹੁਰਿ ਅਸੁਰ ਕਾ ਕਾਟਸਿ ਮਾਥਾ॥ਸ੍ਰੀ ਅਸਿਕੇਤ ਜਗਤ ਕੇ ਨਾਥਾ॥
ਦੁਤਿਯਬਾਨ ਸੌ ਕੋਊ ਅਰਿ ਕਰ॥ਕਾਟਿ ਦਯੋ ਅਸਿਧੁਜ ਨਰਨਾਹਰ॥
ਫੇਰ ਦੈਂਤ ਦਾ ਮੱਥਾ ਕੱਟਿਆ । ਜਗਤ ਦੇ ਮਾਲਕ ਨੇ । ਦੂਸਰੇ ਬਾਣ ਨਾਲ ਵੈਰੀ ਦਾ ਹਥ । ਸ਼ੇਰ ਅਕਾਲ ਨੇ ਕੱਟ ਘੱਤਿਆ । ੩੧੪

ਪੁਨਿ ਰਾਛਸ ਕਾ ਕਾਟਾ ਸੀਸਾ ॥ ਸ੍ਰੀ ਅਸਿਕੇਤ ਜਗਤ ਕੇ ਈਸਾ ॥
ਪੁਹਪਨ ਬ੍ਰਿਸਟਿ ਗਗਨ ਤੇਂ ਭਈ॥ਸਭਹਿਨ ਆਨਿ ਬਧਾਈ ਦਈ॥
ਫੇਰ ਰਾਕਸ ਦਾ ਸਿਰ ਕੱਟਿਆ । ਮਹਾਰਾਜ ਜਗਤ ਦੇ ਮਾਲਕ ਨੇ । ਉਸ ਸਮੇਂ ਅਕਾਸ਼ ਤੋਂ ਫੁੱਲਾਂ ਦੀ ਬਰਖਾ ਹੋਈ । ਸਾਰਿਆਂ ਨੇ ਆਕੇ ਵਧਾਈ ਦਿਤੀ । ੩੧੫

ਧੰਨਜ ਧੰਨਜ ਲੋਗਨ ਕੇ ਰਾਜਾ ॥ ਦੁਸਟਨ ਦਾਹ ਗਰੀਬ ਨਿਵਾਜਾ॥
ਅਖਲ ਭਵਨ ਕੇ ਸਿਰਜਨ ਹਾਰੇ॥ਦਾਸ ਜਾਨਿ ਮੁਹਿ ਲੇਹੁ ਉਬਾਰੇ॥
ਹੇ ਲੋਗਾਂ ਦੇ ਰਾਜਾ ਤੁਸੀਂ ਧੰਨ ਹੋ । ਦੁਸ਼ਟਾਂ ਨੂੰ ਸਾੜਨ ਵਾਲੇ । ਗਰੀਬਾਂ ਨੂੰ ਨਿਵਾਜਣ ਵਾਲੇ । ਸਾਰਿਆਂ ਲੋਕਾਂ ਦੇ ਬਣਾਉਣ ਵਾਲੇ । ਮੈਨੂੰ ਦਾਸ ਜਾਣਕੇ ਬਚਾ ਲੌ । ੩੧੬

## ਕਬਯੋਬਾਚ ਬੇਨਤੀ ॥ ਚੌਪਈ ॥

ਹਮਰੀ ਕਰੋ ਹਾਥ ਦੈ ਰੱਛਾ ॥ ਪੂਰਨ ਹੋਇ ਚਿੱਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥
ਮੇਰੀ ਹੱਥ ਦੇਕੇ ਰਖਿਆ ਕਰੋ । ਮੇਰੇ ਮਨ ਦੀ ਇਛਿਆ ਪੂਰੀ ਹੋਵੇ । ਤੇਰੇ ਚਰਨਾਂ ਵਿਚ ਮੇਰਾ ਮਨ ਲੱਗਾ ਰਹੇ । ਮੈਨੂੰ ਅਪਣਾ ਦਾਸ ਜਾਣਕੇ ਪਾਲੋ । ੩੧੭

ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪੁ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿੱਖਯ ਸਭੈ ਕਰਤਾਰਾ ॥
ਮੇਰੇ ਦੁਸ਼ਟ ਸਾਰੇ ਤੁਸੀਂ ਮਾਰੋ । ਆਪ ਹੱਥ ਦੇਕੇ ਮੈਨੂੰ ਬਚਾਓ । ਮੇਰਾ ਸਾਰਾ ਪਰਵਾਰ ਸੁਖੀ ਵੱਸੇ । ਹੇ ਕਰਤਾਰ, ਸੇਵਕ ਤੇ ਸਿਖ ਮੇਰੇ । ੩੧੮

ਮੋ ਰੱਛਾ ਨਿਜੁ ਕਰਦੈ ਕਰਿਯੈ ॥ ਸਭ ਬੈਰਿਨ ਕੌ ਆਜ ਸੰਘਰਿਯੈ ॥

ਪੂਰਨ ਹੋਇ ਹਮਾਰੀ ਆਸਾ ॥ ਤੋਰਿ ਭਜਨ ਕੀ ਰਹੈ ਪਯਾਸਾ ॥
ਮੇਰੀ ਰਖਿਆ ਅਪਣਾ ਹੱਥ ਦੇਕੇ ਕਰੋ। ਸਾਰਿਆਂ ਵੈਰੀਆਂ ਨੂੰ ਅੱਜ ਮਾਰੋ। ਸਾਡੀ ਆਸਾ ਪੂਰੀ ਹੋਵੇ। ਤੇਰੇ ਭਜਨ ਦੀ ਇਛਿਆ ਲੱਗੀ ਰਹੇ। ੩੭੯

ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥ਜੋਬਰ ਚਹੌ ਸੁਤੁਮਤੇਪਾਊਂ॥
ਸੇਵਕ ਸਿੱਖ ਹਮਾਰੇ ਤਾਰਿਯਹਿ॥ਚੁਨਿਚੁਨਿ ਸੱਤ੍ਰ ਹਮਾਰੇਮਾਰਿਯਹਿ॥
ਮੈਂ ਤੈਨੂੰ ਛੱਡਕੇ ਹੋਰ ਕਿਸੇ ਨੂੰ ਨ ਧਿਆਵਾਂ। ਜੋ ਵਰ ਚਾਹੋਂ ਸੋ ਤੇਰੇ ਤੋਂ ਪਾ ਲਵਾਂ ਸਾਡੇ ਸੇਵਕ ਸਿਖ ਤਾਰੋ। ਸਾਡੇ ਵੈਰੀ ਚੁਣ ਚੁਣ ਕੇ ਮਾਰੋ। ੩੮੦

ਆਪੁਹਾਥ ਦੈ ਮੁਝੈ ਉਬਰਿਯੈ ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥
ਆਪ ਹਥ ਦੇਕੇ ਮੈਨੂੰ ਬਚਾਓ। ਮਰਨ ਦੇ ਸਮੇਂ ਦਾ ਡਰ ਦੂਰ ਕਰੋ। ਮੇਰਾ ਪੱਖ ਕਰਨ ਵਾਲੇ ਮੇਰੀ ਰਖਿਆ ਕਰੋ। ਹੇ ਮਹਾਰਾਜ ਜੀ ਮੇਰੀ ਰਖਿਆ ਕਰੋ। ੩੮੧

ਰਾਖਿ ਲੇਹੁ ਮੁਹਿ ਰਾਖਨਹਾਰੇ ॥ ਸਾਹਿਬ ਸੰਤ ਸਹਾਇ ਪਯਾਰੇ ॥
ਦੀਨ ਬੰਧ ਦੁਸਟਨ ਕੇ ਹੰਤਾ ॥ ਤੁਮਹੋ ਪੁਰੀ ਚਤੁਰ ਦਸ ਕੰਤਾ ॥
ਹੇ ਰਖਿਆ ਕਰਨ ਵਾਲੇ ਮੈਨੂੰ ਬਚਾ ਲੌ। ਹੇ ਸੰਤਾਂ ਦੇ ਸਹਾਈ ਸਾਹਿਬ ਪਿਆਰੇ। ਗਰੀਬਾਂ ਦੇ ਪਿਆਰੇ ਵੈਰੀਆਂ ਦੇ ਨਾਸ ਕਰਨ ਵਾਲੇ। ਤੁਸੀਂ ਚੌਦਾਂ ਪੁਰੀਆਂ ਦੇ ਮਾਲਕ ਹੋ। ੩੮੨

ਕਾਲ ਪਾਇ ਬ੍ਰਹਮਾ ਬਪੁਧਰਾ ॥ ਕਾਲ ਪਾਇ ਸਿਵਜੂ ਅਵਤਰਾ ॥
ਕਾਲਪਾਇ ਕਰਿਬਿਸਨ ਪ੍ਰਕਾਸਾ॥ਸਕਲ ਕਾਲਕਾ ਕਿਯਾ ਤਮਾਸਾ॥
ਸਮਾ ਪਾਕੇ ਬ੍ਰਹਮਾ ਨੇ ਸਰੀਰ ਧਾਰਿਆ। ਸਮਾਂ ਪਾਕੇ ਸ਼ਿਵਜੀ ਵੀ ਪੈਦਾ ਹੋਇਆ ਸਮਾਂ ਪਾਕੇ ਵਿਸ਼ਨ ਵੀ ਜੰਮਿਆ। ਸਾਰਾ ਅਕਾਲ ਨੇ ਸਮੇਂ ਸਿਰ ਤਮਾਸ਼ਾ ਕੀਤਾ। ੩੮੩

ਜਵਨ ਕਾਲ ਜੋਗੀ ਸਿਵ ਕੀਯੋ ॥ ਬੇਦ ਰਾਜ ਬ੍ਰਹਮਾ ਜੂ ਥੀਯੋ ॥
ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥
ਜਿਸ ਅਕਾਲ ਨੇ ਸ਼ਿਵਜੀ ਨੂੰ ਜੋਗੀ ਬਣਾਇਆ। ਵੇਦਾਂ ਦੇ ਰਾਜੇ ਬ੍ਰਹਮਾ ਨੂੰ ਵੀ ਬਣਾਇਆ। ਜੇਹੜੇ ਸਮੇਂ ਵਿਚ ਸਾਰੇ ਜਗਤ ਨੂੰ ਸਵਾਰਿਆ। ਜੇਹੜੇ ਸਮੇਂ ਨੇ ਜਾਂ ਜੇਹੜੇ ਕਾਲ=ਅਕਾਲ ਪੁਰਖ ਨੇ ਉਸ ਅਕਾਲ ਨੂੰ ਮੇਰੀ ਨਮਸਕਾਰ ਹੈ। ੩੮੪

ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਹੁ ਹਮਾਰਾ ॥

ਜਿਸ ਅਕਾਲ ਨੇ ਸਾਰੇ ਜਗਤ ਨੂੰ ਬਣਾਇਆ ਹੈ। ਦੇਵ ਦੈਂਤ ਜੱਛਾਂ ਨੂੰ ਪੈਦਾ ਕੀਤਾ ਹੈ। ਪਹਿਲੇ ਤੇ ਓੜਕ ਨੂੰ ਇਕ ਹੀ ਅਵਤਾਰ ਹੁੰਦਾ ਆਇਆ ਹੈ। ਓਹੋ ਹੀ ਸਾਡਾ ਗੁਰੂ ਹੈ ਸਾਰੇ ਇਸ ਗੱਲ ਨੂੰ ਸਮਝੋ। ੩੮੫

**ਨਮਸਕਾਰ ਤਿਸਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪਸਵਾਰੀ॥**
**ਸਿਵਕਨ ਕੌ ਸਿਵਗੁਨ ਸੁਖ ਦੀਯੋ॥ ਸੱਤ੍ਰਨ ਕੋ ਪਲਮੋ ਬਧ ਕੀਯੋ॥**

ਓਸੇ ਨੂੰ ਸਾਡੀ ਨਮਸਕਾਰ ਹੈ। ਜਿਸ ਨੇ ਆਪ ਸਾਰੀ ਪਰਜਾ ਬਣਾਈ ਹੈ। ਦਾਸਾਂ ਨੂੰ ਕਲਿਆਣ ਸੁਖ ਦਿਤਾ ਹੈ। ਵੈਰੀਆਂ ਨੂੰ ਛੇਤੀ ਮਾਰਿਆ ਹੈ। ੩੮੬

**ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥**
**ਚੀਟੀ ਤੇ ਕੁੰਚਰ ਅਸਥੂਲਾ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰਿਫੂਲਾ॥**

ਹਰ ਇਕ ਦੇ ਦਿਲ ਅੰਦਰ ਦੀ ਜਾਣਦਾ ਹੈ। ਭਲੇ ਬੁਰੇ ਦੀ ਪੀੜ ਪਛਾਣਦਾ ਹੈ। ਕੀੜੀ ਤੇ ਵਡੇ ਸਾਰੇ ਹਾਥੀ ਤਕ। ਸਾਰਿਆਂ ਉਤੇ ਕਿਰਪਾ ਦੀ ਨਜ਼ਰ ਕਰਕੇ ਪਰਸੰਨ ਹੁੰਦਾ ਹੈ। ੩੮੭

**ਸੰਤਨ ਦੁਖ ਪਾਏ ਤੇ ਦੁਖੀ॥ ਸੁਖ ਪਾਏ ਸਾਧਨ ਕੇ ਸੁਖੀ॥**
**ਏਕ ਏਕ ਕੀ ਪੀਰ ਪਛਾਨੈ॥ ਘਟ ਘਟ ਕੇ ਪਟ ਪਟ ਕੀ ਜਾਨੈ॥**

ਸੰਤਾਂ ਦੇ ਦੁਖ ਪਾਇਆਂ ਦੁਖੀ ਹੁੰਦਾ ਹੈ। ਸੰਤਾਂ ਦੇ ਸੁਖ ਪਾਇਆਂ ਸੁਖੀ ਹੁੰਦਾ ਹੈ। ਇਕ ੨ ਜੀਅ ਦੀ ਪੀੜਾ ਪਛਾਣਦਾ ਹੈ। ਹਰ ਇਕ ਜੀਅ ਦੇ ਦਿਲ ਦੇ ਅੰਦਰ ਦੇ ਪੜਦੇ ਦੀ ਗੱਲ ਜਾਣਦਾ ਹੈ। ੩੮੮

**ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹਅਪਾਰਾ॥**
**ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ ਦੇਹ ਧਰ ਸਭਹੂੰ॥**

ਉਦ ਕਰਖ=ਉਤਾਹਾਂ ਖਿੱਚਣਾ ਸਵਾਸਾਂ ਨੂੰ। ਅਕਰਖ=ਮਾਰਨਾਂ। ਜਦੋਂ ਅਕਾਲ ਪੁਰਖ ਨੇ ਸਾਰੀ ਦੁਨੀਆਂ ਨੂੰ ਪੈਦਾ ਕਰਨ ਦਾ ਖਿਆਲ ਕੀਤਾ ਤਾਂ ਸਾਰੀ ਦੁਨੀਆਂ ਨੇ ਦੇਹ ਧਾਰੀ। ਜਦੋਂ ਅਪਣੇ ਵੱਲ ਦੁਨੀਆਂ ਖਿੱਚਣਾ ਕਰਦਾ ਹੈ ਕਦੀ। ਤਾਂ ਹੇ ਪ੍ਰਮੇਸਰ ਸਾਰੀ ਦੁਨੀਆਂ ਤੇਰੇ ਵਿਚ ਮਿਲ ਜਾਂਦੀ ਹੈ। ੩੮੯

**ਜੇਤੇ ਬਦਨ ਸ੍ਰਿਸਟਿ ਸਭ ਧਾਰੈ॥ ਆਪੁ ਆਪਨੀ ਬੂਝਿ ਉਚਾਰੈ॥**
**ਤੁਮ ਸਭ ਹੀ ਤੇ ਰਹਤ ਨਿਰਾਲਮ॥ ਜਾਨਤ ਬੇਦ ਭੇਦ ਅਰੁ ਆਲਮ॥**

ਬਦਨ=ਮੂੰਹ ਭਾਵ ਜਿਤਨੇ ਮੂੰਹ ਉਤਨੀਆਂ ਹੀ ਗੱਲਾਂ ਭਾਵ ਦੁਨੀਆਂ ਦੇ ਸਾਰਿਆਂ ਲੋਕਾਂ ਨੇ ਆਪੋ ਆਪਣੇ ਖਿਆਲ ਅਨੁਸਾਰ ਦੁਨੀਆਂ ਦੇ ਪ੍ਰਗਟ ਹੋਣ ਦੀਆਂ ਗੱਲਾਂ ਕੀਤੀਆਂ ਹਨ (ਪਰ—ਜਾ ਕਰਤਾ ਸਿਸਟੀ ਕਉ ਸਾਜੇ ਆਪੇ ਜਾਣੈ ਸੋਈ।) ਆਪੋ ਅਪਣੀ ਸਮਝ ਉਚਾਰਦੇ ਹਨ। ਹੇ ਅਕਾਲ ਪੁਰਖ ਤੇਰੇ ਭੇਤ ਨੂੰ ਕੋਈ ਨਹੀਂ ਜਾਣਦਾ ਹੈ। ਤੂੰ ਸਾਰਿਆਂ

ਤੋਂ ਵਖਰਾ ਰਹਿੰਦਾ ਹੈ ਭਾਵ ਤੇਰੀਆਂ ਕੀਤੀਆਂ ਗੱਲਾਂ ਦਾ ਕਿਸੇ ਨੂੰ ਪਤਾ ਨਹੀਂ ਹੈ, ਇਹਨਾਂ ਗੱਲਾਂ ਨੂੰ ਵੇਦ ਭਾਵ ਬ੍ਰਹਮਾ ਬਿਆਸ ਆਦਕ ਅਤੇ ਦੁਨੀਆਂ ਦੇ ਹੋਰ ਸਿਆਣੇ ਆਦਮੀ ਜਾਣਦੇ ਹਨ ਕਿ ਅਕਾਲ ਪੁਰਖ ਦਾ ਕੋਈ ਭੇਤ ਨਹੀਂ ਲੈ ਸਕਦਾ ਹੈ ਜਾਂ ਬ੍ਰਹਮਾ ਤੇ ਸਿਆਣਿਆਂ ਨੂੰ ਵੀ ਪਤਾ ਨਹੀਂ ਲੱਗਾ ਹੈ। ੩੯੦

**ਨਿਰੰਕਾਰ ਨਿਰਬਿਕਾਰ ਨ੍ਰਿਲੰਭ॥ ਆਦਿ ਅਨੀਲ ਅਨਾਦਿ ਅਸੰਭ॥**
**ਤਾਕਾ ਮੂੜ ਉਚਾਰਤ ਭੇਦਾ ॥ ਜਾਕੋ ਭੇਵ ਨ ਪਾਵਤ ਬੇਦਾ॥**

ਅਕਾਰ, ਵਿਕਾਰ, ਆਸਰੇ ਬਿਨਾ ਹੈ। ਆਦੀ, ਅਣਗਿਣਤ ਤੇ ਬਹੁਤ ਚਿਰ ਦਾ ਸੁਤੇ ਪ੍ਰਕਾਸ਼ ਹੈਂ। ਮੂਰਖ ਇੱਕਰ ਆਖਦੇ ਹਨ ਕਿ ਅਸਾਂ ਅਕਾਲ ਪੁਰਖ ਦਾ ਭੇਤ ਲੈ ਲਿਆ ਹੈ। ਉਸ ਦਾ ਭੇਤ ਤਾਂ ਵੇਦ ਵੀ ਨਹੀਂ ਪਾ ਸਕਦਾ ਹੈ। ੩੯੧

**ਤਾਕੌ ਕਰਿ ਪਾਹਨ ਅਨੁਮਾਨਤ॥ ਮਹਾਂ ਮੂੜ ਕਛੁ ਭੇਦ ਨ ਜਾਨਤ॥**
**ਮਹਾਂ ਦੇਵ ਕੌ ਕਹਤ ਸਦਾ ਸਿਵ॥ਨਿਰੰਕਾਰ ਕਾ ਚੀਨਤ ਨਹਿ ਭਿਵ॥**

ਉਸ ਮਹਾਕਾਲ ਨੂੰ ਮੂਰਖ ਆਦਮੀ ਪੱਥਰ ਕਰਕੇ ਸਮਝਦਾ ਹੈ। ਮਹਾਂ ਮੂਰਖ ਕੁਛ ਭੇਤ ਨਹੀਂ ਜਾਣਦਾ ਹੈ। ਮਹਾਦੇਵ ਸ਼ਿਵਜੀ ਨੂੰ ਮੂਰਖ ਆਦਮੀ ਸਦਾ ਸਿਵ=ਕਲਿਆਣ ਭਾਵ ਸੁਖ ਦੇਣ ਵਾਲਾ ਅਕਾਲ ਪੁਰਖ ਆਖਦਾ ਹੈ ਭਾਵ ਸ਼ਿਵਜੀ ਨੂੰ ਪ੍ਰਮੇਸਰ ਕਹਿੰਦਾ ਹੈ ਜਾਂ ਸ਼ਿਵਜੀ ਨੂੰ ਮਹਾ=ਵੱਡਾ ਦੇਵ=ਪ੍ਰਕਾਸ਼ਕ ਪਰਮੇਸ਼ਰ ਕਹਿੰਦਾ ਹੈ। ਪਰਮੇਸ਼ਰ ਦਾ ਭੇਤ ਨਹੀਂ ਜਾਣਦਾ ਹੈ। ੩੯੨

**ਆਪੁ ਆਪੁਨੀ ਬੁਧਿ ਹੈ ਜੇਤੀ॥ ਬਰਣਤ ਭਿੰਨ ਭਿੰਨ ਤੁਹਿ ਤੇਤੀ॥**
**ਤੁਮਰਾ ਲਖਾ ਨ ਜਾਇ ਪਸਾਰਾ॥ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥**

ਜਿਤਨੀ ੨ ਆਪੋ ਅਪਣੀ ਲੋਕਾਂ ਦੀ ਅਕਲ ਹੈ। ਇਤਨੀ ਓਹ ਆਪੋ ਅਪਣੀ ਵਖੋ ਵਖ ਵਰਨਨ ਕਰਦੇ ਹਨ। ਤੇਰਾ ਪਸਾਰਾ ਕੀਤਾ ਹੋਇਆ ਕੋਈ ਨਹੀਂ ਸਮਝ ਸਕਦਾ ਹੈ। ਕਿਸ ਤਰਾਂ ਮਹਾਂਕਾਲ ਨੇ ਪਹਿਲੇ ਜਗਤ ਬਣਾਇਆ ਸੀ। ੩੯੩

**ਏਕੈ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵ ਕਹੀ ਭੂਪਾ॥**
**ਅੰਡਜ ਜੇਰਜ ਸੇਤਜ ਕੀਨੀ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ॥**

ਇਕ ਹੀ ਸੁੰਦਰ ਸਰੂਪ ਰੂਪ ਵਾਲਾ ਹੈ। ਓਹੋ ਹੀ ਆਪ ਕਿਸੇ ਜਗਾ ਕੰਗਾਲ ਹੈ ਕਿਸੇ ਜਗਾ ਰਾਜਾ ਹੈ। ਅੰਡਿਆਂ ਤੋਂ ਜੇਓਰ ਤੋਂ ਮੁੜ੍ਹਕੇ ਤੋਂ ਦੁਨੀਆਂ ਪੈਦਾ ਕੀਤੀ। ਫੇਰ ਬਨਾਸਪਤੀ ਸਬਜੀ ਸਾਰੀ ਇਹ ਖਾਣੀ ਬਣਾ ਦਿਤੀ ਭਾਵ ਚਹੁੰਆਂ ਖਾਣੀਆਂ ਦੁਆਰਾ ਦੁਨੀਆਂ ਦੀ ਸਾਜਨਾ ਸਾਜੀ ਹੈ। ੩੯੪

**ਕਹੂੰ ਫੂਲਿ ਰਾਜਾ ਹ੍ਵੈ ਬੈਠਾ॥ ਕਹੂੰ ਸਿਮਟਿ ਭਯੋ ਸੰਕਰ ਇਕੈਠਾ॥**

## ਚੌਪਈ ॥

**ਸੰਬਤ ਸੱਤ੍ਰਹ ਸਹਸ ਭਣਿੱਜੈ ॥ ਅਰਧ ਸਹਸ ਫੁਨਿ ਤੀਨਿ ਕਹਿਜੈ॥**
**ਭਾਦਵ ਸੁਦੀ ਅਸਟਮੀ ਰਵਿਵਾਰਾ॥ ਤੀਰ ਸਤੁਦ੍ਰਵ ਗ੍ਰੰਥ ਸੁਧਾਰਾ॥**

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿਤ੍ਰ ਸਮਾਪਤਮਸਤੁਸੁਭਮਸਤੁ ॥ ੪੦੫ ॥ ੭੫੫੫ ॥ ਅਫਜੂੰ ॥

ਸੰਮਤ ਬਿ: ਸਤਾਰਾਂ ਸੌ ਪੂਰਾ ਆਖਿਆ ਜਾਂਦਾ ਹੈ। ਫੇਰ ਉਤੇ ਅੱਧਾ ਸੌ ਤੇ ਫੇਰ ਤਿੰਨ ਹੋਰ ਆਖਿਆ ਜਾਂਦਾ ਹੈ। ਭਾਵ ੧੭੫੩ ਸੰਮਤ ਬਿਕ੍ਰਮੀ ਸੀ। ਭਾਦਰੋਂ ਦੇ ਮਹੀਨੇ ਦੀ ਅੱਠਵੀਂ ਸੀ ਅਤੇ ਐਤਵਾਰ ਸੀ। ਸਤੱਦਰਵ ਦਰਿਆ ਦੇ ਕੰਢੇ ਉਤੇ ਬੈਠਕੇ ਇਸ ਗ੍ਰੰਥ ਨੂੰ ਸੁਧਾਰਿਆ ਸੀ। ੪੦੫

ਸਤਿਜੁਗ ਦੇ ਪਹਿਲੇ ਇਕ ਸਤਿ ਸੰਧਿ ਰਾਜਾ (ਜਿਸ ਨੂੰ ਅਕਾਲ ਪੁਰਖ ਹੀ ਆਖਿਆ ਜਾਂਦਾ ਹੈ) ਹੋਇਆ।

ਇਕ ਸਵਾਸ ਬੀਰਜ ਦੈਂਤ ਹੋਇਆ ਓੜਕ ਦੈਂਤਾਂ ਤੇ ਦੇਵਤਿਆਂ ਦਾ ਬੜਾ ਜੰਗ ਹੋਇਆ, ਦੋਵੇਂ ਲੜ ੨ ਕੇ ਮਰ ਗਏ ਦੋਹਾਂ ਦੇ ਹਥਿਆਰਾਂ ਦੇ ਆਪੋ ਵਿਚ ਭਿੜ ੨ ਵੱਜਣ ਨਾਲ ਬੜਾ ਚਾਨਣ ਹੋਇਆ ਉਸ ਚਾਨਣ ਤੋਂ ਇਕ ਸ਼ਕਤੀ (ਇਸਤ੍ਰੀ) ਪ੍ਰਗਟ ਹੋ ਪਈ ਉਸ ਇਸਤ੍ਰੀ ਨੇ ਦੈਂਤਾਂ ਨਾਲ ਬੜਾ ਜੰਗ ਕੀਤਾ ਪਰ ਦੈਂਤ ਤੋਂ ਦੈਂਤ ਵਧ ਦੇ ਗਏ, ਓਹ ਇਸਤ੍ਰੀ ਅੱਕ ਗਈ ਤੇ ਅਕਾਲ ਪੁਰਖ ਅੱਗੇ ਪ੍ਰਾਰਥਨਾ ਕੀਤੀ ਓੜਕ ਅਕਾਲ ਪੁਰਖ ਨੇ ਉਸ ਦੈਂਤ ਨਾਲ ਆਪ ਜੰਗ ਕੀਤਾ, ਐਡਾ ਜੰਗ ਹੋਇਆ ਕਿ ਦੇਵਤੇ ਡਰ ਪਏ ਤੇ ਓਨਾਂ ਨੇ ਅਕਾਲ ਪੁਰਖ ਅਗੇ ਪ੍ਰਾਰਥਨਾ ਕੀਤੀ। ਬੜਾ ਜੰਗ ਹੋਇਆ ਪਰ ਓਹ ਦੈਂਤ ਅਕਾਲ ਪੁਰਖ ਤੋਂ ਵੀ ਨਹੀਂ ਹਾਰਦੇ; ਫੇਰ੍ਹ ਅਕਾਲ ਪੁਰਖ ਨੇ ਕਈ ਤਰਾਂ ਦੇ ਰੋਗ ਪੈਦਾ ਕੀਤੇ ਜੋ ਹੁੰਗਾਰੇ ਨਾਲ ਰੋਗਾਂ ਦੀ ਉਤਪਤੀ ਹੋਈ ਓਨਾਂ ਰੋਗਾਂ ਨਾਲ ਦੈਂਤ ਮਰ ਗਏ ਜਦ ਸਾਰੇ ਹੀ ਮੁਕਣ ਲੱਗੇ ਤਾਂ ਅਕਾਲ ਪੁਰਖ ਨੂੰ ਫਿਕਰ ਪੈ ਗਿਆ ਕਿ ਮੈਂ ਹੁਣ ਕਿਸ ਨਾਲ ਹਸਾਂ ਖੇਡਾਂਗਾ ਫੇਰ ਅਕਾਲ ਪੁਰਖ ਨੇ ਓਨਾਂ ਦੈਂਤਾਂ ਦੀਆਂ ਬਿਮਾਰੀਆਂ ਤੋਂ ਦਵਾਈਆਂ ਪ੍ਰਗਟ ਕੀਤੀਆਂ ਜਿਨਾਂ ਦਵਾਈਆਂ ਤੋਂ ਓਹ ਦੈਂਤ ਰਾਜੀ ਹੋ ਪਏ ਤੇ ਫੇਰ ਅਕਾਲ ਪੁਰਖ ਨਾਲ ਜੰਗ ਜੁਟ ਪਏ। ਓੜਕ ਬਹੁਤ ਜਤਨ ਨਾਲ ਮਹਾਂ ਕਾਲ ਨੇ ਦੈਂਤ ਨੂੰ ਮਾਰਿਆ। ਸ਼ਕਤੀ ਨੂੰ ਅਕਾਲ ਪੁਰਖ ਨੇ ਆਗਿਆ ਦਿਤੀ। ਤੂੰ ਛੇਤੀ ਤਿਆਰ ਹੋ। ਇਹ ਇਸ ਨੂੰ ਆਖਕੇ ਤੇ ਆਪ ਮਹਾਂ ਕਾਲ ਨੇ ਦੈਂਤ ਦੇ ਪ੍ਰਾਣਾਂ ਨੂੰ ਖਿਚ ਲਿਆ ਤਾਂ ਸ਼ਕਤੀ ਨੇ ਇਸ ਦਾ ਲਹੂ ਪੀ ਲਿਆ। ਅਕਾਲ ਨੇ ਸਿਰ ਵੱਢ ਘੱਤਿਆ।

ਜਿਸਨੇ ਇਕ ਵਾਰ ਹੀ ਤੈਨੂੰ ਯਾਦ ਕੀਤਾ ਹੈ। ਕਾਲ ਦੀ ਫਾਹੀ ਤੋਂ ਤੂੰ ਉਸਨੂੰ ਬਚਾ ਲਿਆ ਹੈ। ਜਿਸ ਆਦਮੀ ਨੇ ਆਪ ਦਾ ਨਾਮ ਉਚਾਰਣ ਕੀਤਾ ਹੈ। ਦਲਿੱਦਰ=ਦੁਸ਼ਟ, ਦੋਖਾਂ ਤੋਂ ਬਚ ਗਿਆ ਹੈ। ੪੦੦

**ਖੜਗ ਕੇਤ ਮੈਂ ਸਰਨਿ ਤਿਹਾਰੀ ॥ ਆਪੁ ਹਾਥ ਦੈ ਲੇਹੁ ਉਬਾਰੀ ॥**
**ਸਰਬ ਠੌਰ ਮੋ ਹੋਹੁ ਸਹਾਈ ॥ ਦੁਸਟ ਦੋਖ ਤੇ ਲੇਹੁ ਬਚਾਈ ॥**

ਤਲਵਾਰ ਜਿਸਦਾ ਨਿਸ਼ਾਨ ਹੈ ਹੇ ਪ੍ਰਮੇਸ਼ਰ ਮੈਂ ਤੇਰੀ ਸ਼ਰਨ ਹਾਂ। ਤੂੰ ਆਪ ਹਥ ਦੇਕੇ ਮੈਨੂੰ ਬਚਾ ਲੈ। ਸਾਰੀਆਂ ਥਾਵਾਂ ਵਿਚ ਸਹਾਈ ਹੋ ਜਾਓ। ਦੁਸ਼ਟਾਂ ਦੋਖਾਂ ਤੋਂ ਬਚਾ ਲਓ। ੪੦੧

**ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥ ਗ੍ਰੰਥ ਕਰਾ ਪੂਰਨ ਸੁਭਰਾਤਾ ॥**
**।ਕਲ ਬਿਖ ਸਕਲ ਦੇਹ ਕੋ ਹਰਤਾ॥ਦੁਸਟ ਦੋਖਿਯਨ ਕੋ ਛੈਕਰਤਾ॥**

ਮਹਾ ਕਾਲ ਦੀ ਸ਼ਕਤੀ ਨੇ ਸਾਡੇ ਉਤੇ ਬੜੀ ਕ੍ਰਿਪਾ ਕੀਤੀ ਹੈ। ਸ਼ੁਭ=ਚੰਗਾ ਸਮਾਂ। ਰਾਤਾ=ਪ੍ਰੀਤੀ ਦੇਣ ਵਾਲਾ ਹੈ। ਅਸਾਂ ਆਪ ਦੀ ਮਿਹਰ ਨਾਲ ਇਸ ਗ੍ਰੰਥ ਨੂੰ ਪੂਰਨ ਸਮਾਪਤ ਕੀਤਾ ਹੈ ਬਹੁਤ ਹੀ ਚੰਗਾ ਸਮਾ ਹੈ ਆਪ ਨੇ ਸਾਡੇ ਨਾਲ ਬੜਾ ਪ੍ਰੇਮ ਪ੍ਰੀਤੀ ਕੀਤੀ ਹੈ। ਤੂੰਹੀ ਜਗਤ ਦਾ ਮਾਤਾ ਪਿਤਾ ਹੈਂ। ਦੇਹ ਦੇ ਸਾਰਿਆਂ ਪਾਪਾਂ ਕਲੇਸ਼ਾਂ ਨੂੰ ਨਾਸ ਕਰਦਾ ਹੈਂ। ਦੁਸ਼ਟਾਂ ਦੋਖੀਆਂ ਨੂੰ ਤੂੰ ਨਾਸ ਕਰਦਾ ਹੈਂ। ੪੦੨

**ਸ੍ਰੀ ਅਸਿਧੁਜ ਜਬ ਭਏ ਦਇਆਲਾ॥ਪੂਰਨ ਕਰਾ ਗ੍ਰੰਥ ਤਤਕਾਲਾ॥**
**ਮਨ ਬਾਂਛਤ ਫਲ ਪਾਵੈ ਸੋਈ ॥ ਦੂਖ ਨ ਤਿਸੈ ਬਿਆਪਤ ਕੋਈ ॥**

ਜਦੋਂ ਅਕਾਲ ਪੁਰਖ ਜੀ ਦਿਆਲੂ ਹੋਏ। ਤਦੋਂ ਛੇਤੀ ਨਾਲ ਗ੍ਰੰਥ ਨੂੰ ਸਮਾਪਤੀ ਕੀਤਾ। ਜੋ ਇਸਨੂੰ ਪੜੇਗਾ ਓਹ ਆਦਮੀ ਮਨ ਬਾਂਛਤ ਫਲ ਪਾਵੇਗਾ। ਕੋਈ ਦੋਖ ਉਸਨੂੰ ਨਹੀਂ ਛੋਹੇਗਾ। ੪੦੩

**ਅੜਿਲ ॥ ਸੁੰਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥ ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥ ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ ॥ ਹੋ ਜੋ ਯਾਕੀ ਏਕ ਬਾਰ ਚੌਪਈ ਕੋ ਕਹੈ ॥**

ਜੇ ਕੋਈ ਗੁੰਗਾ ਉਸਨੂੰ ਸੁਣੇਗਾ ਤੇ ਉਸਨੂੰ ਰਸਨਾ ਪ੍ਰਾਪਤਿ ਹੋ ਜਾਵੇਗੀ। ਜੇ ਕੋਈ ਮੂਰਖ ਸੁਣੇਗਾ ਤਾਂ ਉਸਨੂੰ ਚਾਤਰਤਾ ਆ ਜਾਵੇਗੀ। ਉਸ ਆਦਮੀ ਦੇ ਨੇੜੇ ਦੁਖ ਦਰਦ ਡਰ ਨਹੀਂ ਰਹਿਣਗੇ। ਹੇ ਭਾਈ! ਜੇਹੜਾ ਕੋਈ ਇਕ ਵਾਰ ਇਸ ਗ੍ਰੰਥ ਦੀ ਚੌਪਈ ਦਾ ਪਾਠ ਕਰੇਗਾ। ੪੦੪

੧੬ ਕਈ ਇਸ ਚਰਿਤ੍ਰ ਨੂੰ ਗੁਰੂ ਜੀ ਦਾ ਖੇਲ ਦਸਦੇ ਹਨ ਪਰ ਇਸ ਵਿਚ ਕਈ ਸ਼ੰਕਾ ਹਨ ਇਸ ਲਈ ਇਹ ਕਿਸੇ ਹੋਰ ਵਿਸ਼ੇਸ਼ ਰਾਜੇ ਮੰਡੀ ਵਾਲੇ ਜਾਂ ਹੋਰ ਕਈ ਪਹਾੜੀਏ ਰਾਜੇ ਗੁਰੂ ਜੀ ਦੇ ਪਾਸ ਆਉਂਦੇ ਸਨ ਜਾਂ ਗੁਲਾਬਰਾਇ ਆਦਿਕ ਕਿਸੇ ਵਿਸ਼ੇਸ਼ ਸੋਢੀ ਦੀ ਸਿਖਿਆ ਭਰੀ ਸਾਖੀ ਨਾਵਲ ਦੇ ਤੌਰ ਉਤੇ ਹੈ ੨੪

੧੭ ਨਿਲੱਜ ਇਸਤ੍ਰੀਆਂ ਪ੍ਰਗਟ ਛਾਰ ਉਡਾਂਦੀਆਂ ਹਨ ੨੭

੧੮ ਇਹ ਵੀ ਉਤਲੀਆਂ ਦੀ ਭੈਣ ਨਿਲੱਜ ਬਿਭਚਾਰਣੀ ਇਸਤ੍ਰੀ ਹੈ ੨੯

੧੯ ਇਸਤ੍ਰੀ ਨੇ ਬਾਣੀਏ ਦੇ ਪੁਤ ਨਾਲ ਧੂੜ ਉਡਾਈ ਹੈ ੩੦

੨੦ ਇਸਤ੍ਰੀ ਨੇ ਪਰ ਪੁਰਖ ਨੂੰ ਸਿਰਹਾਣਾ ਬਣਾ ਰਖਿਆ ਹੈ ੩੧

੨੧ ਇਹ ਚਰਿਤ੍ਰ ਇਕ ਅਨੂਪ ਕੌਰ ਇਸਤ੍ਰੀ ਦਾ ਸਿਖਿਆ ਭਰਿਆ ਹੈ। ਪਰ ਇਸਤ੍ਰੀ ਤੋਂ ਬਚਨ ਦੀ ਮਹਾਨ ਸਿਖਿਆ ਹੈ । ਇਸ ਚਰਿਤ੍ਰ ਵਿਚ ਬਹੁਤ ਸਾਰੇ ਅਜੇਹੇ ਸ਼ਬਦ ਹਨ ਜਿੰਨਾਂ ਤੋਂ ਪ੍ਰਗਟ ਹੀ ਪਤਾ ਲੱਗਦਾ ਹੈ ਕਿ ਇਹ ਚਰਿਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਇਸ ਅਨੂਪ ਕੌਰ ਇਸਤ੍ਰੀ ਨੇ ਕੀਤਾ ਹੈ ਸੋ ਇਹ ਸਾਰੀ ਗੱਲ ਝੂਠੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਤ੍ਰ ਸਿੱਖਣ ਦੀ ਕੀ ਲੋੜ ਸੀ। ਜਿੰਨਾਂ ਨੇ ਆਪ ਮੰਤਾਂ ਜੰਤ੍ਰਾਂ ਨੂੰ ਨਿੰਦਿਆ ਹੈ। ਇਹ ਚਰਿਤ੍ਰ ਗੁਰੂ ਜੀ ਦੇ ਕਿਸੇ ਧਰਮੀ ਜਤੀ ਸਤੀ ਪਹਾੜੀਏ ਜਾਂ ਗੁਲਾਬਰਾਇ ਆਦਿਕ ਸੋਢੀ ਦੇ ਪ੍ਰਥਾਇ ਨਾਵਲ ਦੀ ਤਰਜ ਉਤੇ ਸਿਖਿਆ ਭਰਿਆ ਲਿਖਿਆ ਗਿਆ ਹੈ । ਹੋਰ ਦੋਸ਼ ਹੈ ਕਿ ਅਨੰਦ ਪੁਰ ਵਿਚ ਇਸਦੀ ਛਿਮਾਹੀ ਲੱਗੀ ਹੋਈ ਸੀ ਤੇ ਅਨੰਦ ਪੁਰ ਛੱਡਣ ਸਮੇਂ ਇਸ ਧਰਮਣ ਇਸਤ੍ਰੀ ਨੇ ਪੂਰਾ ਧਰਮ ਰਖਿਆ ਸੀ ਮਲੇਰੀਏ ਪਠਾਣਾਂ ਨੇ ਇਸ ਨੂੰ ਫੜ ਲਿਆ ਤੇ ਕੁਕਰਮ ਲਈ ਪ੍ਰੇਰਿਆ ਸੋ ਇਹਨਾਂ ਦੇ ਹਥੋਂ ਕਤਲ ਹੋ ਗਈ, ਪਰ ਧਰਮ ਨ ਹਾਰਿਆ ਓੜਕ ਇਸ ਦੀ ਕਬਰ ਪੁਟ ਕੇ ਬੰਦੇ ਬਹਾਦੁਰ ਨੇ ਸਸਕਾਰ ਕੀਤਾ ੩੨

੨੧ ਤਥਾ ੨੨,੨੩ ੩੩

੨੪ ਰਾਣੀ ਦਾ ਪਤੀ ਮਰ ਗਿਆ। ਰਾਜ ਪੁਤ੍ਰ ਨੂੰ ਮਿਲ ਗਿਆ। ਇਸਤ੍ਰੀ ਦਾ ਮਨ ਡੋਲ ਗਿਆ। ਇਕ ਕੋਈ ਚੂਹੜਾ ਆਦਿਕ ਲੱਭਾ। ਉਸ ਨੂੰ ਬਣ ਵਿਚ ਭਜਨ ਕਰਨਾ ਆਖਿਆ। ਓਹ ਜੰਗਲ ਵਿਚ ਜਾ ਬੈਠਾ। ਦੁਨੀਆਂ ਟੁਟ ਕੇ ਉਸ ਦੇ ਪੈਰਾਂ ਉਤੇ ਜਾ ਪਈ। ਭਾਂਤ ੨ ਦੇ ਪਦਾਰਥ ਚੜਨ ਲੱਗੇ। ਰਾਣੀ ਵੀ ਉਸ ਨੂੰ ਜਾ ਮਿਲੀ ਪਰ ਇਹ ਆਖਣ ਲਗਾ, ਹੇ ਰਾਣੀ ਹੁਣ ਮੇਰਾ ਮਨ ਪ੍ਰਮੇਸਰ ਵਲ ਲੱਗ ਗਿਆ ਹੈ। ਮੈਂ ਪਖੰਡ ਨਾਲ ਭਗਤੀ ਕਰਦਾ ਹਾਂ ਤੇ ਸਾਰੀ ਦੁਨੀਆਂ ਮੈਨੂੰ ਮੱਥੇ ਟੇਕਦੀ ਹੈ ਜੇ ਸਚੇ ਮਨੋਂ ਭਗਤੀ ਕਰਾਂਗਾ ਤਾਂ ਮੈਨੂੰ ਰੱਬ ਜਰੂਰ ਮਿਲੇਗਾ ੩੯

੨੫ ਰਾਣੀ ਦੇ ਘਰ ਪੁਤਰ ਨਹੀਂ ਹੋਇਆ। ਰਾਜਾ ਬੁਢਾ ਹੋ ਗਿਆ ਹੈ ਰਾਣੀ ਨੇ ਕਿਸੇ ਗਰਭਵਤੀ ਇਸਤ੍ਰੀ ਨੂੰ ਘਰ ਰੱਖਕੇ ਅਪਣਾ ਪੁਤ੍ਰ ਬਣਾ ਲਿਆ ਤੇ ਰਾਜ ਸਾਂਭ ਰਖਿਆ ਹੈ ੪੧

# ਤਤਕਰਾ ਜਾਂ ਕਹਾਣੀਆਂ

**ਸਗਰੀਸ੍ਰਿਸਟਿ ਦਿਖਾਇ ਅਚੰਭਵ॥ਆਦਿਜੁਗਾਦਿ ਸਰੂਪ ਸੁਯੰਭਵ॥**

ਕਿਤੇ ਫੁੱਲਕੇ ਬੜਾ ਰਾਜਾ ਬਣ ਬੈਠਾ ਹੈ। ਕਿਤੇ ਬਹੁਤ ਹੀ ਸੁੰਗੜਕੇ ਸਾਰੀ ਦੁਨੀਆਂ ਨੂੰ ਕਠਿਆਂ ਕਰ ਬੈਠਾ। ਭਾਵ ਇਕ ਰੂਪ ਹੋਗਿਆ ਹੈ। ਸਾਰੀ ਦੁਨੀਆਂ ਦਾ ਅਸਚਰਜ ਖੇਲ ਵਿਖਾਇਆ ਹੈ। ਜੁਗਾਂ ਦੇ ਪਹਿਲੇ ਤੋਂ ਹੀ ਸੁਤੇ ਪ੍ਰਕਾਸ਼ ਰੂਪ ਵਾਲਾ ਹੈ ਭਾਵ ਆਪ ਹੀ ਪ੍ਰਗਟ ਹੋਇਆ ਹੋਇਆ ਹੈ। ੩੯੫

**ਅਬ ਰੱਛਾ ਮੇਰੀ ਤੁਮ ਕਰੋ॥ ਸਿੱਖਯ ਉਬਾਰਿ ਅਸਿੱਖਯ ਸੰਘਰੋ॥**
**ਦੁਸਟ ਜਿਤੇ ਉਠਵਤ ਉਤਪਾਤਾ॥ਸਕਲ ਮਲੇਛ ਕਰੋ ਰਣ ਘਾਤਾ॥**

ਹੁਣ ਤੁਸੀਂ ਮੇਰੀ ਰਖਿਆ ਕਰੋ। ਸਿਖਾਂ ਨੂੰ ਬਚਾਓ ਤੇ ਜੇਹੜੇ ਨਹੀਂ ਸਿਖ ਓਨਾਂ ਨੂੰ ਮਾਰ ਘਤੋ। ਜਿਤਨੇ ਦੁਸ਼ਟ ਉਪੱਦ੍ਰ ਉਠਾਉਣੇ ਵਾਲੇ ਹਨ। ਸਾਰਿਆਂ ਮਲੇਛਾਂ ਦਾ ਰਣ ਵਿਚ ਸਤਿਆ ਨਾਸ ਕਰੋ। ੩੯੬

**ਜੇ ਅਸਿਧੁਜ ਤਵ ਸਰਨੀ ਪਰੇ॥ ਤਿਨਕੇ ਦੁਸਟ ਦੁਖਿਤ ਹ੍ਵੈ ਮਰੇ॥**
**ਪੁਰਖ ਜਵਨ ਪਗੁ ਪਰੇ ਤਿਹਾਰੇ॥ ਤਿਨਕੇ ਤੁਮ ਸੰਕਟ ਸਭ ਟਾਰੇ॥**

ਅਸਿ=ਤਲਵਾਰ ਹੀ ਜਿਸਦਾ ਝੰਡਾ ਹੈ ਹੇ ਪ੍ਰਮੇਸਰ ਜੋ ਤੇਰੀ ਸਰਨ ਪਏ ਹਨ। ਓਨਾਂ ਦੇ ਵੈਰੀ ਦੁਖੀ ਹੋਕੇ ਮੋਏ ਹਨ। ਜੋ ਆਦਮੀ ਤੇਰੀ ਪੈਰੀ ਆ ਪਏ ਹਨ। ਓਨਾਂ ਦੇ ਸਾਰੇ ਕਲੇਸ਼ ਤੁਸਾਂ ਦੂਰ ਕਰ ਦਿਤੇ ਹਨ। ੩੯੭

**ਜੋ ਕਲਿਕੌ ਇਕ ਬਾਰ ਧਿਐਹੈ॥ ਤਾਕੇ ਕਾਲ ਨਿਕਟਿ ਨਹਿ ਐਹੈ॥**
**ਰੱਛਾ ਹੋਇ ਤਾਹਿ ਸਭ ਕਾਲਾ॥ ਦੁਸਟ ਅਰਿਸਟ ਟਰੇ ਤਤਕਾਲਾ॥**

ਜੇਹੜੇ ਅਕਾਲ ਪੁਰਖ ਨੂੰ ਇਕ ਵਾਰੀ ਯਾਦ ਕਰਨਗੇ। ਓਨਾਂ ਦੇ ਨੇੜੇ ਮੌਤ ਨਹੀਂ ਆਵੇਗੀ। ਓਨਾਂ ਗੁਰਮੁਖਾਂ ਦੀ ਹਰ ਸਮੇਂ ਰਛਿਆ ਹੋਵੇਗੀ। ਓਨਾਂ ਦੇ ਭਾਰੀ ਵੈਰੀ ਛੇਤੀ ਨਾਲ ਟਲ ਜਾਣਗੇ। ੩੯੮

**ਕ੍ਰਿਪਾ ਦ੍ਰਿਸਟਿਤਨਜਾਂਹਿ ਨਿਹਰਿਹੋ॥ਤਾਕੇ ਤਾਪ ਤਨਕਮਹਿਹਰਿਹੋ॥**
**ਰਿਧਿ ਸਿੱਧਿ ਘਰਮੋਂ ਸਭ ਹੋਈ॥ ਦੁਸਟ ਛਾਹ ਛ੍ਵੈ ਸਕੈ ਨ ਕੋਈ॥**

ਜਿਸਦੇ ਸਰੀਰ ਵਲ ਤੁਸੀਂ ਕ੍ਰਿਪਾ ਦੀ ਨਜ਼ਰ ਨਾਲ ਵੇਖਦੇ ਹੋ। ਓਨਾਂ ਦੇ ਪਾਪ ਤਾਪ ਤੁਸੀਂ ਇਕ ਛਿਨ ਵਿਚ ਨਾਸ ਕਰ ਦੇਂਦੇ ਹੋ। ਓਨਾਂ ਗੁਰਮੁਖਾਂ ਦੇ ਘਰ ਵਿਚ ਰਿਧੀਆਂ ਸਿੱਧੀਆਂ ਸਭ ਚਾਰੇ ਪਦਾਰਥ ਹੋ ਜਾਂਦੇ ਹਨ। ਕੋਈ ਵੀ ਵੈਰੀ ਓਨਾਂ ਗੁਰਮੁਖਾਂ ਦੀ ਛਾਇਆ ਨੂੰ ਛੁਹ ਨਹੀਂ ਸਕਦਾ ਹੈ ਭਾਵ ਨੇੜੇ ਹੀ ਨਹੀਂ ਆ ਸਕਦਾ ਹੈ। ੩੯੯

**ਏਕ ਬਾਰ ਜਿਨ ਤੁਮੈਂ ਸੰਭਾਰਾ॥ ਕਾਲ ਫਾਸ ਤੇ ਤਾਹਿ ਉਬਾਰਾ॥**
**ਜਿਨ ਨਰ ਨਾਮ ਤਿਹਾਰੋ ਕਹਾ॥ ਦਾਰਿਦ ਦੁਸਟ ਦੋਖ ਤੇ ਰਹਾ॥**

੨੬ ਇਕ ਬਾਣੀਆਂ ਰੋਜ ਅਪਣੀ ਬਹਾਦਰੀ ਦੀਆਂ ਗੱਲਾਂ ਸੁਣਾਂਦਾ ਹੁੰਦਾ ਸੀ ਇਸਤ੍ਰੀ ਨੇ ਇਕ ਦਿਨ ਇਸ ਨੂੰ ਚੋਰ ਬਣ ਕੇ ਜੰਗਲ ਵਿਚ ਫੜ ਲਿਆ ਤੇ ਗੁਦਾ ਉਤੇ ਪੰਛੀ ਦਾ ਨਿਸ਼ਾਨ ਕਰਕੇ ਛੱਡ ਦਿਤਾ ਹੈ ੪੧

੨੭ ਇਸਤ੍ਰੀ ਨੇ ਪੰਡਤ ਨੂੰ ਫੜ ਲਿਆ ਹੈ । ਪਤੀ ਨੇ ਵੇਖ ਲਿਆ ਹੈ। ਇਸਤਰੀ ਨੇ ਆਖਿਆ ਹੈ ਮੈਂ ਵੇਖਦੀ ਸੀ ਕਿ ਇਸ ਨੇ ਸਾਡਾ ਕਪੂਰ ਤਾਂ ਨਹੀਂ ਖਾ ਲਿਆ ੪੨

੨੮ ਗੁੱਜਰ ਗੁਜਰੀ ਨੂੰ ਕੌੜੇ ਬਚਨ ਆਖਦਾ ਸੀ ਇਸ ਲਈ ਗੁਜਰੀ ਰਾਜਾ ਨਾਲ ਪ੍ਰੇਮ ਕਰਦੀ ਹੈ ੪੨

੨੯ ਕਦੀ ਇਸਤ੍ਰੀ ਨਦੀ ਤੋਂ ਪਾਰ ਜਾਵੇ ਕਦੀ ਪੁਰਖ ਨਦੀ ਤੋਂ ਪਾਰ ਆਕੇ ਮਿਲਦਾ ਸੀ ਇਕ ਦਿਨ ਇਸਤ੍ਰੀ ਰੁੜ ਗਈ ਹੈ । ਗੁਜਰ ਨੇ ਖਾਰ ਕੱਢੀ ਹੈ ਓੜਕ ਉਸ ਨਾਲੋਂ ਪ੍ਰੀਤੀ ਤੋੜਕੇ ਰਾਜੇ ਪਾਸ ਹੀ ਆ ਗਈ ਹੈ । ਤੇ ਅਹੀਰ ਨੂੰ ਮਰਵਾ ਘੱਤਿਆ ਹੈ । ੪੩

੩੦ ਫੱਗਣ ਦਾ ਮਹੀਨਾ ਹੈ । ਲੋਕ ਹੋਲੀਆਂ ਖੇਡਦੇ ਹਨ । ਇਸਤ੍ਰੀ ਦਾ ਪਤੀ ਕਾਣਾ ਹੈ । ਉਸਦੀ ਅੱਖ ਵਿਚ ਰੰਗ ਪਾਕੇ । ਆਪ ਪਰ ਪੁਰਖ ਨਾਲ ਪਰੇਮ ਕੀਤਾ ਹੈ । ੪੩

੩੧ ਬਣੀਏ ਦੀ ਇਸਤ੍ਰੀ ਨੇ ਇਕ ਪ੍ਰਮੇਸਰ ਭਗਤ ਨਾਲ ਪ੍ਰੇਮ ਭਾਵਣਾ ਕੀਤੀ ਉਸਨੇ ਬਿਭਚਾਰ ਸੁਣਕੇ ਰਾਮ ਰਾਮ ਆਖਿਆ । ਓੜਕ ਇਸਤ੍ਰੀ ਨੇ ਚੋਰ ਬਣਾਕੇ ਮਰਵਾ ਘਤਿਆ ਹੈ। ੪੪

੩੨ ਇਸਤ੍ਰੀ ਨੇ ਚੋਰਾਂ ਦੇ ਰਾਜੇ ਨੂੰ ਤੇਲ ਨਾਲ ਸਾੜਕੇ ਮਾਰਿਆ ਤੇ ਚੋਰ ਸਾਰੇ ਵਿਹੁ ਵਾਲੇ ਵੜੇ ਖਾਕੇ ਮਰ ਗਏ। ੪੫

੩੩ ਜਿਸ ਇਸਤ੍ਰੀ ਨਾਲ ਪਤੀ ਪ੍ਰੀਤੀ ਨਹੀਂ ਕਰਦਾ ਓਹ ਕੀ ਹੈ ਜਿਸ ਪਤੀ ਨੂੰ ਇਸਤ੍ਰੀ ਨੇ ਧੂੜ ਉਡਾਕੇ ਛਲ ਲਿਆ ਹੈ ਓਹ ਆਦਮੀ ਵੀ ਕੀ ਹੈ ਗਧਾ ਹੈ। ਟੁੱਟਾ ਹੋਇਆ ਸ਼ੀਸ਼ਾ ਤੇ ਸਿਰ ਨਹੀਂ ਜੁੜਦਾ ਹੈ। ੪੬

੩੪ ਪਰ ਪੁਰਖ ਨੂੰ ਜੋਗੀ ਦਾ ਚੇਲਾ ਬਣਾਕੇ ਪਤੀ ਤੋਂ ਬਚਾਇਆ ਹੈ। ੪੭

੩੫ ਇਕ ਆਦਮੀ ਨੇ ਦੋਹਾਂ ਇਸਤ੍ਰੀਆਂ ਨੂੰ ਛਲਿਆ ਹੈ। ੪੮

੩੬ ਇਸਤ੍ਰੀ ਦੇ ਪਤੀ ਨੇ ਇਸਤ੍ਰੀ ਦੇ ਮਿਤ੍ਰ ਨੂੰ ਮਾਰ ਘਤਿਆ ਹੈ ਇਸਤ੍ਰੀ ਉਸਨੂੰ ਨਦੀ ਵਿਚ ਰੋੜ ਆਈ ਹੈ। ਇਕ ਦਿਨ ਪਤੀ ਨੇ ਇਕ ਕੰਮ ਆਖਿਆ। ਇਸਤ੍ਰੀ ਨੇ ਆਖਿਆ ਮੈਂ ਹਨੇਰੇ ਵਿਚ ਨਹੀਂ ਜਾ ਸਕਦੀ ਮੈਨੂੰ ਡਰ ਆਉਂਦਾ ਹੈ ਪਤੀ ਨੇ ਆਖਿਆ ਜਦ ਤੂੰ ਦਰਿਆ ਤਰਕੇ ਆਦਮੀ ਨੂੰ ਰੋੜਨ ਗਈ ਸੈਂ ਤਾਂ ਤੈਨੂੰ ਡਰ ਨਹੀਂ ਆਉਂਦਾ ਸੀ। ਇਸਤ੍ਰੀ ਨੇ ਜਾਣ ਲਿਆ ਹੈ ਕਿ ਇਸਨੇ ਮੇਰਾ ਬਿਭਚਾਰ ਵੇਖਿਆ ਹੋਇਆ ਹੈ ਇਸ ਲਈ ਇਸਤ੍ਰੀ ਗੁੱਸਾ ਖਾਕੇ ਤਲਵਾਰ ਕੱਢ ਲਿਆਈ ਹੈ। ਅਪਣੇ ਖਸਮ ਨੂੰ ਜਖਮੀ ਕੀਤਾ ਹੈ। ਉਸਨੇ ਮਹੀਆਂ ਦੇ ਹੇਠਾਂ ਲੁਕ

ਕੇ ਜਾਨ ਬਚਾਈ ਹੈ। ੪੮

੩੭ ਫੇਰ ਆਦਮੀ ਨੇ ਅਪਣੇ ਆਪ ਨੂੰ ਬਚਾਕੇ ਅਪਣੀ ਉਤੇ ਦੱਸੀ ਬਿਭ-ਚਾਰਣਿ ਇਸਤ੍ਰੀ ਨੂੰ ਫਾਹੇ ਦੇਕੇ ਮਾਰਿਆ ਹੈ। ਲੋਕਾਂ ਨੂੰ ਆਖਿਆ ਹੈ ਕਿ ਮੇਰੇ ਜ਼ਖਮ ਵੇਖਕੇ ਫਾਹ ਲੈਕੇ ਮਰ ਗਈ ਹੈ। ਚੰਗਾ ਮੈਂ ਵੀ ਇੱਕੁਰ ਦੀ ਚੰਗੀ ਇਸਤਰੀ ਦੇ ਮਗਰੋਂ ਵਿਆਹ ਨਹੀਂ ਕਰਾਉਣਾ ਹੈ। ੪੯

੩੮ ਠੱਗ ਤੇ ਚੋਰ ਦੋਹਾਂ ਦੀ ਇਕ ਇਸਤ੍ਰੀ ਹੈ। ੪੯

੩੯ ਠਗ ਨਾਲੋਂ ਚੋਰ ਸਿਆਣਾ ਨਿਕਲਿਆ ਹੈ ਬਾਜੀ ਜਿਤ ਗਿਆ ਹੈ। ੫੦

੪੦ ਕਲੈਹਣੀ ਇਸਤਰੀ ਹੈ। ੫੧

੪੧ ਇਸਤਰੀ ਨੇ ਮਿਤਰ ਨੂੰ ਮੱਟ ਵਿਚ ਪਾਕੇ ਦੋ ਤਰਬੂਜ ਮੰਗਾਏ ਹਨ ਇਕ ਭੰਨ ਕੇ ਗੁੱਦਾ ਬਣਾਕੇ ਮਿਤਰ ਦੇ ਸਿਰ ਉਤੇ ਰੱਖ ਦਿਤਾ ਦੂਜਾ ਪਤੀ ਨੂੰ ਖਾਣ ਵਾਸਤੇ ਦਿਤਾ। ੫੧

੪੨ ਪੀਰ ਤੋਂ ਲੌਂਗ ਮੰਗਕੇ ਵਾਸਤਵ ਵਿਚ ਬਿਭਚਾਰ ਨਾਲ ਪੁਤ੍ਰ ਪੈਦਾ ਕੀਤਾ ਤੇ ਨਾਮ ਪੀਰ ਦੇ ਲੌਂਗ ਦਾ ਪ੍ਰਗਟ ਕੀਤਾ। ੫੨

੪੩ ਗੁਲਾਮ ਨੇ ਇਸਤ੍ਰੀ ਪੁਰਖ ਦੋਹਾਂ ਦਾ ਨਾਸ ਕੀਤਾ ਹੈ। ੫੨

੪੪ ਪਹਿਲੇ ਮਿਤਰ ਨੂੰ ਸੰਦੂਕ ਵਿਚ ਪਾਇਆ ਫੇਰ ਪਤੀ ਨੂੰ ਆਖਿਆ ਕਿ ਇਸ ਸੰਦੂਕ ਵਿਚ ਮੇਰਾ ਮਿਤ੍ਰ ਹੈ ਜਦੋਂ ਪਤੀ ਕੁੰਜੀ ਲੈਕੇ ਖੋਲਣ ਲੱਗਾ ਤਾਂ ਇਸਤ੍ਰੀ ਨੇ ਦੋ ਧੌਲਾਂ ਪਤੀ ਦੇ ਸਿਰ ਵਿਚ ਮਾਰੀਆਂ ਤੇ ਆਖਿਆ ਔਂਤ੍ਰਿਆ ਤੇਰੀ ਮੱਤ ਮਾਰੀ ਗਈ ਹੈ ਕਦੀ ਆਦਮੀ ਵੀ ਸੰਦੂਕਾਂ ਵਿਚ ਪਾਕੇ ਰਖੇ ਹਨ। ਬਸ ਮਿਤਰ ਨੂੰ ਡਰਾਕੇ ਫੇਰ ਬਚਾ ਵੀ ਲਿਆ ਹੈ। ੫੨

੪੫ ਇਸਤਰੀ ਨੇ ਜੋਗੀ ਨਾਲ ਪ੍ਰੀਤੀ ਕੀਤੀ। ਪਤੀ ਦਾ ਦਿਤਾ ਹੋਇਆ ਰੁਪੱਯਾ ਜੋਗੀ ਦੇ ਚੇਲਿਆਂ ਨੇ ਪਲਿਓਂ ਖੋਲ ਲਿਆ ਹੈ। ਇਸਤਰੀ ਨੇ ਘਰ ਆਕੇ ਵੇਖਿਆ ਹੈ। ਪਤੀ ਨੂੰ ਆਖਿਆ ਬਜਾਰ ਵਿਚ ਪਲੇ ਤੋਂ ਖੁਲਕੇ ਰੁਪੱਯਾ ਡਿੱਗ ਪਿਆ ਮੈਂ ਹੇਠੋਂ ਮੁਠ ਭਰਕੇ ਮਿੱਟੀ ਚੁੱਕ ਲਈ। ਸ਼ਰਮ ਦੀ ਮਾਰੀ ਨੇ ਹੇਠਾਂ ਨਹੀਂ ਵੇਖਿਆ ਸੀ। ਲੋਕੀਂ ਵੇਖਦੇ ਸੀ। ੫੩

੪੬ ਕਾਜੀ ਆ ਗਿਆ ਹੈ ਪਰ ਪੁਰਖ ਨੂੰ ਮੰਜੀ ਹੇਠਾਂ ਬੰਨਕੇ ਕੁਰਾਨ ਪੜਨ ਲਗ ਪਈ ਹੈ। ਕਾਜੀ ਨਾਲ ਛਾਰ ਉਡਾਕੇ ਤੋਰ ਦਿਤਾ। ਫੇਰ ਮਿਤ੍ਰ ਨਾਲ ਧੂੜ ਉਡਾਈ। ੫੩

੪੭ ਇਸਤ੍ਰੀ ਚੰਗੀ ਹੈ। ਪੁਰਖ ਬਿਭਚਾਰੀ ਆ ਗਿਆ ਹੈ। ਉਸ ਨੂੰ ਜੁੱਤੀਆਂ ਮਾਰੀਆਂ ਹਨ। ਲੋਕ ਕੱਠੇ ਹੋ ਗਏ ਤਾਂ ਇਸਤ੍ਰੀ ਆਖਿਆ ਇਸਦੇ ਗਲ ਵਿਚ ਟੁਕ ਫਸ ਗਿਆ ਸੀ। ਆਦਮੀ ਜੁਤੀਆਂ ਖਾਕੇ ਘਰ ਨੂੰ ਗਿਆ। ੫੩

੪੮ ਇਸਤਰੀ ਨੇ ਸ਼ਿਕਾਰ ਵਿਚ ਸ਼ੇਰ ਨੂੰ ਮਾਰਕੇ ਜਹਾਂਗੀਰ ਨੂੰ ਬਚਾਇਆ ਹੈ ਪ੍ਰਾਸੋਂ ਗੋਲੀ ਨੇ ਆਖਿਆ ਹੈ ਹੇ ਬਾਦਸ਼ਾਹ ਵੇਖ ਜਿਸ ਇਸਤ੍ਰੀ ਨੇ ਸ਼ੇਰ ਮਾਰ

ਘਤਿਆ ਹੈ ਉਸ ਅਗੇ ਆਦਮੀ ਕੀ ਚੀਜ ਹੈ ਤੂੰ ਇਸਤੋਂ ਬਚ ਕੇ ਰਹੀਂ। ਬਸ ਬਾਦਸ਼ਾਹ ਨੇ ਇਹ ਗਲ ਸੁਣਕੇ ਬੇਗਮ ਨੂੰ ਤਿਆਗ ਦਿਤਾ ਹੈ। ੫੪

੪੯ ਇਸਤਰੀ ਕੁਕਰਮਣਿ ਹੈ ਤੇ ਲੋਕਾਂ ਵਿਚ ਆਖਦੀ ਹੈ ਮੇਰਾ ਪਤੀ ਗੁਰੂ ਦਾ ਭਗਤ ਹੈ। ਸਦਾ ਅਨੰਦ ਪੁਰ ਵਿਚ ਹੀ ਰਹਿੰਦਾ ਹੈ। ੫੫

੫੦ ਇਸਤਰੀ ਕਿਤੇ ਬਾਹਰ ਦੁਰਾਚਾਰ ਕਰਨ ਗਈ ਹੋਈ ਹੈ। ਪਤੀ ਘਰ ਆ ਗਿਆ ਹੈ। ਗੋਲੀ ਨੇ ਅੰਦਰ ਨਹੀਂ ਔਣ ਦਿਤਾ ਹੈ। ਜਦੋਂ ਰਾਣੀ ਆ ਗਈ ਹੈ ਤਾਂ ਓਹ ਇਸ ਗੋਲੀ ਦੀ ਇਹ ਗਲ ਵੇਖਕੇ ਬੜੀ ਪ੍ਰਸੰਨ ਹੋਈ ਹੈ। ੫੫

੫੧ ਇਕ ਇਸਤਰੀ ਬਹੁਤ ਹੀ ਚੰਚਲ ਹੈ ਉਸ ਨੇ ਇਕ ਇਸਤਰੀ ਤੇ ਉਸਦੇ ਪਤੀ ਨੂੰ ਛਲ ਕੇ ਆਪਣੇ ਵੱਸ ਕਰ ਲਿਆ ਹੈ। ੫੬

੫੨ ਇਸਤ੍ਰੀ ਨੇ ਸੁਭਟ ਸਿੰਘ ਨੂੰ ਜੰਗ ਵਿਚ ਜਿੱਤ ਕੇ ਵਰਿਆ ਹੈ। ੫੭

੫੩ ਇਸਤ੍ਰੀ ਦੇ ਮਿਤ੍ਰ ਨੂੰ ਚੌਕੀ ਦਾਰਾਂ ਨੇ ਮਾਰਕੇ ਰੋੜ ਦਿਤਾ ਹੈ ਇਸਤ੍ਰੀ ਬੜੀ ਦੁਖੀ ਹੋਈ ਹੈ ਕੋਈ ਪੇਸ਼ ਨਹੀ ਗਈ। ੬੫

੫੪ ਇਕ ਇਸਤ੍ਰੀ ਦਾ ਪਤੀ ਕਾਣਾ ਸੀ ਇਸ ਨਾਲ ਇਸਤ੍ਰੀ ਦੇ ਮਿਤ੍ਰ ਨੇ ਇਹ ਛਲ ਕੀਤਾ ਕਿ ਇਕ ਅੱਖ ਵਿਚ ਘੱਟਾ ਪਾਕੇ ਨੱਸ ਗਿਆ ਹੈ। ੬੫

੫੫ ਇਹ ਆਦਮੀਆਂ ਦੇ ਚਰਿਤ੍ਰ ਸਿਖਿਆ ਭਰੇ ਹਨ ਆਦਮੀ ਨੇ ਮੂਰਖ ਇਸਤ੍ਰੀ ਦਾ ਧਨ ਮਿਤ੍ਰ ਦਾ ਨਾਮ ਲੈਕੇ ਤੇ ਅਪਣੀਆਂ ਹੀ ਬਣੌਟੀ ਚਿਠੀਆਂ ਵਿਖਾ ਵਿਖਾ ਕੇ ਸਾਰਾ ਧਨ ਖੋਹ ਲਿਆ ਹੈ। ੬੬

੫੬ ਬਿਭਚਾਰਨ ਇਸਤ੍ਰੀ ਨੂੰ ਮਿਤ੍ਰ ਸਮੇਤ ਮਾਰ ਘਤਿਆ ਹੈ ਤੇ ਲੋਕਾਂ ਨੂੰ ਆਖਿਆ ਹੈ ਚੋਰ ਮੈਨੂੰ ਮਾਰਨ ਦੀ ਥਾਂ ਮੇਰੀ ਇਸਤ੍ਰੀ ਨੂੰ ਮਾਰ ਗਏ ਹਨ ਮੈ ਇਕ ਚੋਰ ਨੂੰ ਤਾਂ ਐਥੇ ਹੀ ਮਾਰ ਲਿਆ ਹੈ। ੬੭

੫੭ ਪਤੀ ਮਰ ਗਿਆ ਗਰਭ ਹੋ ਗਿਆ। ਪੇਟ ਦਾ ਰੋਗ ਦਸਿਆ ਹੈ। ਪੁਤ੍ਰ ਕਿਸੇ ਹੋਰ ਇਸਤ੍ਰੀ ਦੀ ਗੋਦੀ ਪਾਕੇ ਪਾਲ ਲਿਆ ਹੈ। ੬੭

੫੮ ਲਾਂਗਰੀ ਨੇ ਰਾਣੀ ਦਾ ਆਖਿਆ ਨਹੀ ਮੰਨਿਆਂ। ਰਾਣੀ ਨੇ ਰਾਜੇ ਨੂੰ ਵਿਹੁ ਦੇਕੇ ਮਾਰ ਘੱਤਿਆ ਹੈ ਤੇ ਨਾਮ ਲਾਂਗਰੀ ਦਾ ਲਾਕੇ ਓਹ ਵਿਹੁ ਭਰੀ ਰੋਟੀ ਖੁਆਕੇ ਉਸ ਨੂੰ ਮਾਰਿਆ ਹੈ। ੬੭

੫੯ ਇਸਤ੍ਰੀ ਨੇ ਚੋਰ ਨੂੰ ਫੜ ਲਿਆ ਹੈ। ੬੮

੬੦ ਇਸਤ੍ਰੀ ਨੇ ਮਿਤ੍ਰ ਨੂੰ ਭੈਣ ਬਣਾਕੇ ਗਲ ਨਾਲ ਲਾਕੇ ਰੋ ਕੇ ਘੱਟਾ ਛਾਣਿਆਂ ਹੈ। ੬੮

੬੧ ਬਣੀਏ ਨੇ ਚੋਰ ਨੂੰ ਫੜਾਇਆ ਹੈ। ੬੮

੬੨ ਵੱਡਾ ਚੋਰ। ੬੯

੬੩ ਰਾਣੀ ਨੇ ਅਪਣਾ ਰਾਜਾ ਮਾਰਕੇ ਗਰੀਬ ਖਸਮ ਨੂੰ ਰਾਜਾ ਬਣਾਇਆ ਹੈ। ੬੯

੬੪ ਰਾਜੇ ਨੇ ਆਪਣੀ ਇਸਤ੍ਰੀ ਤੋਂ ਬਚਾਕੇ ਬੜੇ ਚੰਗੇ ਢੰਗ ਨਾਲ ਗੋਲੀ ਨੂੰ ਮੁੰਦਰੀ ਦਿਤੀ ਹੈ ਕਿਉਂਕਿ ਰਾਜੇ ਦਾ ਪ੍ਰੇਮ ਗੋਲੀ ਨਾਲ ਸੀ। ੭੦

੬੫ ਇਸਤ੍ਰੀ ਅਪਣੇ ਪਤੀ ਨੂੰ ਛੁਡਾਕੇ ਲੈ ਗਈ ਹੈ। ੭੦

੬੬ ਇਸਤ੍ਰੀ ਦੇ ਮਿਤ੍ਰ ਨੂੰ ਸਪਾਹੀਆਂ ਨੇ ਫੜਲਿਆ ਹੈ ਪਰ ਇਸਤ੍ਰੀ ਨੇ ਆਦਮੀ ਦਾ ਰੂਪ ਧਾਰਕੇ ਰਾਜੇ ਪਾਸੋਂ ਛੁਡਾ ਕੇ ਅਪਣਾ ਪਤੀ ਬਣਾਇਆ ਹੈ। ੭੧

੬੭ ਇਸਤ੍ਰੀ ਨੇ ਕਈ ਇਸਤ੍ਰੀਆਂ ਪ੍ਰਗਟ ਖੇਹ ਖਾਂਦੀਆਂ ਵਿਖਾਕੇ ਸ਼ਿਵਜੀ ਦੀ ਸ਼ਕਤੀ ਪ੍ਰਗਟ ਕੀਤੀ ਤੇ ਅਪਣਾ ਪ੍ਰਗਟ ਬਿਭਚਾਰ ਵੀ ਲੁਕਾਇਆ ਹੈ। ੭੧

੬੮ ਨਾਈ ਦੇ ਪੁਤ੍ਰ ਨੂੰ ਬੁਰੇ ਕੰਮ ਕੀਤੇ ਦਾ ਫਲ ਮਿਲਿਆ ਹੈ। ੭੨

੬੯ ਇਸਤ੍ਰੀ ਅਪਨੇ ਮਿਤ੍ਰ ਚੋਰ ਪਾਸ ਸੂਲੀ ਉਤੇ ਗਈ ਉਸ ਨਾਲ ਪ੍ਰੇਮ ਕੀਤਾ ਉਸ ਨੇ ਨੱਕ ਵੱਢ ਲਿਆ। ਰਾਜੇ ਦੇ ਪੁਛਣ ਤੇ ਇਸਤ੍ਰੀ ਨੇ ਆਖਿਆ ਮੈਨੂੰ ਸ਼ਿਵਜੀ ਨੇ ਆਖਿਆ ਹੈ ਕਿ ਤੇਰਾ ਨੱਕ ਅਸਾਂ ਚੋਰ ਦੇ ਮੂੰਹ ਵਿਚ ਰਖਿਆ ਹੈ। ਰਾਜਾ ਬੜਾ ਹੈਰਾਨ ਹੋਇਆ। ੭੩

੭੦ ਸੁਨਿਆਰੇ ਚੋਰ ਨਾਲੋਂ ਇਸਤ੍ਰੀ ਸਿਆਣੀ ਹੈ। ੭੩

੭੧ ਕਿਰਪਾਲ ਮੋਚਨ ਤੀਰਥ ਦਾ ਹਾਲ ਹੈ। ੭੪

੭੨ ਇਕ ਆਦਮੀ ਵਾਂਸ, ਤੂੰਬੇ, ਰੂੰ ਆਦਿਕ ਨਾਲ ਮਹਿਲ ਤੋਂ ਉਤਰ ਕੇ ਦਰਿਆ ਤਰ ਗਿਆ ਹੈ। ੭੫

੭੩ ਇਸਤ੍ਰੀ ਨੇ ਪਤੀ ਨੂੰ ਜੁਤੀਆਂ ਮਾਰੀਆਂ ਹਨ। ੭੫

੭੪ ਚੋਰ ਨੌਸਰ ਬਾਜ ਰੁਪੱਯਾ ਕੱਠਾ ਕਰਕੇ ਲੈ ਗਿਆ ਹੈ। ੭੬

੭੫ ਨੌਕਰ ਕਰਜਾਈ ਨਾਮ ਦੱਸਕੇ ਦਿਨੇ ਹੀ ਘੋੜਾ ਲੈ ਗਿਆ ਹੈ। ੭੬

੭੬ ਜਵਾਈ ਬਣਕੇ ਵਿਧਵਾ ਦੀ ਧੀ ਲੈ ਗਿਆ। ੭੬

੭੭ ਰਾਣੀ ਨੇ ਤਰਬੂਜ ਨੂੰ ਮਿਤ੍ਰ ਦੇ ਸਿਰ ਉਤੇ ਰੱਖ ਕੇ ਮਿਤ੍ਰ ਬਚਾਇਆ। ੭੭

੭੮ ਤ੍ਰਖਾਣ ਨੇ ਮੰਜਾ ਸਿਰ ਉਤੇ ਚੁਕਿਆ ਹੈ। ੭੮

੭੯ ਪਤੀ ਪ੍ਰਦੇਸ ਹੈ। ਪੁਤ੍ਰ ਜੰਮ ਪਿਆ ਹੈ। ਪਤੀ ਨੇ ਆਕੇ ਪੁਛਿਆ ਹੈ। ਇਸਤ੍ਰੀ ਨੇ ਆਖਿਆ ਹੈ ਕਿ ਜੋਗੀ ਨੇ ਵਰ ਦਿਤਾ ਸੀ। ਤਾਂਤੇ ਪੁਤ੍ਰ ਹੋਇਆ ਹੈ। ੭੮

੮੦ ਰਾਧਾ ਦਾ ਪ੍ਰੇਮ ਕ੍ਰਿਸ਼ਨ ਨਾਲ ਹੈ। Historical ੭੮

Good Historical ੮੧ ਰਾਣੀ ਨੇ ਰਾਜੇ ਨੂੰ ਜੋਗੀ ਹੋਣ ਤੋਂ ਬਚਾਇਆ ਤੇ ਜੋਗੀ ਨੂੰ ਮਾਰਿਆ। ੭੯

੮੨ ਬੇਗਮ ਨੇ ਦਰਿਆ ਖਾਂ ਨੂੰ ਦੇਗ ਵਿਚ ਪਾਕੇ ਮਾਰਿਆ ਹੈ। ੮੫

੮੩ ਗੁਜਰ ਨੇ ਖਰਾਬ ਇਸਤਰੀ ਦਾ ਧਨ ਖੋਹਕੇ ਗਰੀਬਣੀ ਕਰ ਦਿਤਾ ਹੈ। ੮੬

੮੫ ਰਾਜੇ ਨੇ ਜੋਗੀ ਨੂੰ ਮਾਰਕੇ ਇਸਤਰੀ ਦਾ ਧਨ ਖੋਹਕੇ ਟੁਕ ਮੰਗਾਏ। ੮੭

੮੬ ਗੋਲੀ ਨੇ ਆਪਣਾ ਗਰਭ ਰਾਜੇ ਦੇ ਸਿਰ ਦੋਸ਼ ਲਾਇਆ ਪਰ ਰਾਜਾ ਸਿਆਣਾ ਸੀ। ਫਤੇ ਚੰਦ ਗੋਲੀ ਦਾ ਮਿਤ੍ਰ ਸੀ ਇਸਦਾ ਨਾਮ ਲੈਕੇ ਰਾਜੇ ਨੇ ਗੋਲੀ ਨੂੰ

ਸੱਦ ਲਿਆ ਹੈ ਤੇ ਮਾਰਕੇ ਟੋਏ ਵਿਚ ਦਬ ਦਿਤੀ ਹੈ। ੮੮

੮੭ ਇਸਤਰੀ ਨੇ ਮਿਤਰ ਨੂੰ ਕੁਤੇ ਦੀ ਖੱਲ ਪਵਾ ਕੇ ਪਤੀ ਦੇ ਵੇਖਦਿਆਂ ਬਾਹਰ ਕਢਿਆ ਤੇ ਆਖਿਆ ਹੇ ਪਤੀ ਇਹ ਕੁਤਾ ਮੈਨੂੰ ਬੜਾ ਪਿਆਰਾ ਹੈ। ੮੮

੮੮ ਇਸਤਰੀ ਨੇ ਪਤੀ ਸਮੇਤ ਸਾਰੀਆਂ ਸਖੀਆਂ ਨੂੰ ਆਖਿਆ ਕਿ ਮੈਂ ਕਲ ਦੇਵੀ ਪੂਜਣ ਜਾਵਾਂਗੀ ਏਸੇ ਗਲ ਵਿਚ ਮਿਤਰ ਨੂੰ ਵੀ ਜਤਾ ਗਈ ਹੈ ਕਿ ਕਲ ਨੂੰ ਦੇਵੀ ਦੇ ਮੰਦਰ ਦੇ ਪਿਛਲੇ ਪਾਸੇ ਮਿਲਾਪ ਹੋਵੇਗਾ। ੮੮

੮੯ ਇਸਤਰੀ ਨੇ ਮਿਤਰ ਨਾਲ ਖੇਹ ਖਾਧੀ ਮਿਤਰ ਨੌਕਰ ਜਾਂ ਮਿਤਰ ਦੇ ਮਿਤਰਾਂ ਨੇ ਸੱਤੂ ਗੰਢ ਤੋਂ ਖੋਲਕੇ ਆਟੇ ਦਾ ਹਾਥੀ ਬਣਾ ਕੇ ਬੰਨ ਦਿਤਾ ਜਦੋਂ ਪਤੀ ਪਾਸ ਆਈ ਤਾਂ ਓਹ ਹੈਰਾਨ ਹੋਇਆ। ਤਾਂ ਇਸਤਰੀ ਇਸਗਲ ਨੂੰ ਛਪਾਕੇ ਆਖਣ ਲੱਗੀ ਮੈਨੂੰ ਰਾਤ ਸੁਪਨਾ ਆਇਆ ਸੀ ਸੋ ਤੇਰਾ ਦੁਖ ਟਾਲਣ ਨੂੰ ਟੂਣਾ ਕੀਤਾ ਹੈ। ੮੯

੯੦ ਇਸਤ੍ਰੀ ਨੇ ਪਿਤਾ ਦੀਆਂ ਅੱਖੀਆਂ ਵਿਚ ਸੁਰਮਾ ਪਾਕੇ ਪਰ ਪੁਰਖ ਨੂੰ ਘਰ ਤੋਂ ਕਢਿਆ ਹੈ। ੮੯

੯੧ ਮਾਧਵਾ ਨਲ ਤੇ ਕਾਮ ਕੰਦਲਾ ਦੀ ਸਾਖੀ ਹੈ। Historical ੮੯

੯੨ ਇਸਤ੍ਰੀ ਨੇ ਮਿਤ੍ਰ ਨੂੰ ਦੇਗ ਵਿਚ ਪਾਕੇ ਬਾਹਰ ਕਢਿਆ ਹੈ। ੯੨

੯੩ ਜੁਲਾਹੇ ਦੀ ਸਾਖੀ ਹੈ (ਥਾਂ ਥਾਂ ਤੋਂ ਮਾਰ ਖਾਧੀ ਸੋ) ੯੨

੯੪ ਇਸਤ੍ਰੀ ਦਾ ਮਿਤ੍ਰ ਦਿਨ ਦੇ ਸਮੇ ਹੀ ਆ ਗਿਆ ਹੈ ਇਸਤ੍ਰੀ ਨੇ ਚੁਟਕੀ ਵਜਾਕੇ ਸੈਨਤ ਨਾਲ ਵਿਦਿਆ ਕੀਤਾ। ੯੩

੯੫ ਇਕ ਗੋਲੀ ਦੀ ਚਲਾਕੀ ਹੈ। ੯੪

੯੬ ਇਸਤ੍ਰੀ ਦਾ ਜੰਗ, ਪਤੀ ਜੰਗ ਦੇ ਸਮੇ ਡਰਪੋਕ ਬਣਕੇ ਭੱਜ ਤੁਰਿਆ ਹੈ ਪਰ ਇਸਤ੍ਰੀ ਨੇ ਬੜੀ ਬਹਾਦਰੀ ਵਿਖਾਈ ਹੈ। ਖੂਬ ਜੰਗ ਵਿਚ ਆਕੇ ਲੜੀ ਹੈ। ਜੰਗ ਜਿਤਿਆ ਹੈ। ਵੈਰੀ ਨੂੰ ਫੜਕੇ ਪਤੀ ਪਾਸ ਲੈ ਆਈ। ਬਸ ਵੈਰੀ ਨੂੰ ਇਨਾਮ ਦੇ ਕੇ ਛੱਡ ਦਿਤਾ ਹੈ ( ਬਹਾਦਰ ਇਸਤ੍ਰੀ ਹੈ) Historical ੯੪

੯੭ ਰਾਜੇ ਰਸਾਲੂ ਨੇ ਕੋਕਲਾ ਅਪਣੀ ਇਸਤਰੀ ਨੂੰ ਮਾਰਿਆ ਹੈ। ੯੮

੯੯ ਮੈਂ ਮੁਹੰਮਦ ਸਾਹਿਬ ਦੀ ਨਿੰਦਾ ਨਹੀਂ ਕੀਤੀ। ੧੦੩

੧੦੦ ਇਸਤਰੀ ਨੇ ਇਕ ਦੈਂਤ ਨੂੰ ਛਲ ਨਾਲ ਮਾਰਿਆ ਹੈ। ੧੦੫

੧੦੧ ਸੋਹਣੀ ਤੇ ਮਹੀਂਵਾਲ। Sohni Mahiwal ੧੦੫

੧੦੨ ਕਕਈ ਨੇ ਰਾਜਾ ਦਸਰਥ ਦੀ ਜੰਗ ਵਿਚ ਸਹੈਤਾ ਕੀਤੀ ਹੈ। Historical ੧੦੬

੧੦੩ ਇਸਤਰੀ ਨੇ ਅਪਣਾ ਵਰ ਆਪ ਪ੍ਰਾਪਤਿ ਕੀਤਾ ਹੈ। ੧੧੦

੧੦੪ ਇਸਤਰੀ ਚੋਰ ਨੂੰ ਸਾਰਾ ਧਨ ਲੁਟਾ ਕੇ ਫੇਰ ਉਸੇ ਨਾਲ ਚਲੀ ਗਈ ਹੈ। ੧੧੨

੧੦੫ ਨੌਕਰ ਨੇ ਮਾਰ ਖਾਧੀ ਫੇਰ ਮੁੰਡੇ ਦਾ ਨਾਮ ਲੈਕੇ ਉਸ ਪਠਾਣ ਨੂੰ ਖੁਸ਼ ਕੀਤਾ, ਸ਼ਰਾਬ ਪਿਆਕੇ ਸਾਰਾ ਧਨ ਖੋਹ ਲਿਆ। ੧੧੩

੧੦੬ ਚਹੁ ਠੱਗਾਂ ਨੇ ਇਕ ਮੂਰਖ ਤੋਂ ਕੁਤਾ ਆਖਕੇ ਬੱਕਰਾ ਖੋਹਿਆ। ੧੧੪

੧੦੭ ਇਸਤ੍ਰੀ ਨੇ ਮਿਤ੍ਰ ਨਾਲ ਖਰਾਬੀ ਕੀਤੀ, ਪਤੀ ਨੂੰ ਆ ਜਗਾਇਆ ਤੇ ਚੋਰ ਨੂੰ ਫੜ ਲਿਆ ਹੈ ਤੂੰ ਧੰਨ ਹੈਂ। ੧੧੭

੧੦੮ ਪੈਸਿਆਂ ਤੇ ਮੋਮ ਦੀ ਇੰਦਰੀ ਬਣਾਕੇ ਵਿਹੁ ਲਾਕੇ ਭਗ ਵਿਚ ਦੇ ਕੇ ਮਾਰਿਆ। ੧੧੪

੧੦੯ ਸੱਸੀ ਪੁੰਨੂੰ ਦੀ ਅਸਚਰਜ ਸਾਖੀ ਹੈ, ਸੌਕਣ ਦਾ ਦੁਖ, ਬੁਰੇ ਕੰਮ ਦਾ ਫਲ ਪ੍ਰਮੇਸਰ ਦੇਂਦਾ ਹੈ। Sasi Punnu ੧੨੦

੧੧੦ ਇਸਤਰੀ ਨੇ ਸਤੀ ਹੋਣ ਦਾ ਬਹਾਨਾ ਬਣਾਕੇ ਰਾਜੇ ਨੂੰ ਰਾਜੀ ਕਰ ਲਿਆ। ੧੨੭

੧੧੧ ਚਕਵੀ ਚਕਵੇ ਦਾ ਚੰਮ ਉਤੇਲੈਕੇ ਦੋਵੇਂ ਜਣੇ ਨਦੀਤਰ ਗਏ ਹਨ। ੧੨੯

੧੧੨ ਇਸਤਰੀ ਨੇ ਸਤੀ ਹੋਣ ਦਾ ਬਹਾਨਾ ਬਣਾਕੇ ਰਾਜੇ ਨੂੰ ਵਰ ਲਿਆ ਤੇ ਪਟਰਾਣੀ ਨੂੰ ਗੋਲੀ ਬਣਾ ਲਿਆ ਹੈ। ੧੩੨

੧੧੩ ਇਸਤਰੀ ਨੇ ਖਸਮ ਨੂੰ ਮਾਰਿਆ ਹੈ ਇਕ ਹੋਰ ਇਸਤਰੀ ਨੂੰ ਮਾਰਕੇ ਮਰ ਗਈ ਹੈ। ੧੩੩

੧੧੪ ਇਕ ਇਸਤਰੀ ਨੇ ਸਿੰਙੀ ਰਿਖੀ ਨੂੰ ਫਤਹ ਕੀਤਾ। ੧੩੪

੧੧੫ ਗੋਤਮ ਦੀ ਨਾਰੀ ਹੈ। Historical ੧੩੭

੧੧੬ ਸੁੰਦ ਅਪ ਸੁੰਦ ਦੋ ਦੈਂਤ ਤਿਲੋਤਮਾਂ ਨੇ ਮਾਰੇ ਹਨ। ੧੪੦

੧੧੭ ਜੁਜਾਤੀ ਰਾਜੇ ਨੂੰ ਸਚੀ ਇੰਦ੍ਰ ਦੀ ਇਸਤ੍ਰੀ ਨੇ ਮਰਵਾਇਆ ਹੈ। ੧੪੧

੧੧੮ ਇਸਤਰੀ ਪੁਤਰਾਂ ਨੂੰ ਵੀ ਮਾਰਨ ਵਾਲੀ ਹੈ ਇਸ ਤੋਂ ਮਿਤਰ ਡਰ ਗਿਆ ਹੈ। ੧੪੨

੧੧੯ ਇਸਤਰੀ ਭੈਣ ਬਣਾਉਣ ਵਾਲੀ ਹੈ। ੧੪੩

੧੨੦ ਭਗਵਾਨ ਨੇ ਜਲੰਧਰ ਦੈਂਤ ਦਾ ਰੂਪ ਧਾਰਕੇ ਬ੍ਰਿੰਦਾ ਉਸਦੀ ਇਸਤ੍ਰੀ(ਜੋ ਖਾਸ ਅਪਣੀ ਹੀ ਇਸਤ੍ਰੀ ਸੀ) ਦਾ ਸਤ ਭੰਗ ਕੀਤਾ। ੧੪੪

੧੨੧ ਖੀਸਾ ਕੱਟਣ ਵਾਲੀ ਨੂੰ ਜੁੱਤੀਆਂ ਪਈਆਂ ਹਨ। ੧੪੬

੧੨੨ ਸਾਰੇ ਆਦਮੀ ਘਰ ਦੇ ਜੰਗ ਵਿਚ ਮਰ ਗਏ ਸਮਝਕੇ ਨੂੰਹ ਸੱਸ ਆਪਸ ਵਿਚ ਸਤ ਭੰਗ ਹੋਣ ਦੇ ਡਰ ਤੋਂ ਡਰਕੇ ਓਹ ਉਸਦੇ ਤੇ ਓਹ ਉਸਦੇ ਪੇਟ ਵਿਚ ਕਟਾਰਾਂ ਮਾਰਕੇ ਮਰ ਗਈਆਂ ਹਨ। ੧੪੬

੧੨੩ ਭਗਵਾਨ ਨੇ ਮੋਹਨੀ ਅਵਤਾਰ ਧਾਰਕੇ ਸਾਰਿਆਂ ਨੂੰ ਛਲਿਆ ਹੈ। ੧੪੮

੧੨੪ ਸ਼ਿਵ ਮੰਦਰ ਵਿਚ ਜਾਕੇ ਸੌਂਕਣ ਨੂੰ ਮਾਰਿਆ ਹੈ। ੧੫੧

੧੨੫ ਲੰਕਾ ਦਾ ਦੈਂਤ ਮਾਰਿਆ ਹੈ। ੧੫੧

੧੨੬ ਪੁਤ ਤੇ ਪਤੀ ਨੂੰ ਸਾੜਕੇ, ਵੈਰੀ ਮੁਸਲਮਾਨ ਨੂੰ ਕੱਛ ਵਿਚ ਲੈਕੇ ਨਾਲ ਆਪਵੀ ਅੱਗ ਵਿਚ ਸੜ ਗਈ ਹੈ। ੧੫੩

੧੪੨ ਊਖਾ=ਸਹੰਸਰ ਬਾਹੂ ਦੀ ਧੀ ਨੇ ਪ੍ਰਦੁਮਨ ਦੇ ਪੁਤ੍ਰ ਅਨੁਰੁਧ ਨੂੰ ਸੁਪਨ ਦਰਸ਼ਨ ਕਰਕੇ ਬੜੇ ਜਤਨ ਨਾਲ ਵਰਿਆ ਹੈ ੧੭੫

੧੪੩ ਰਾਣੀ ਨੇ ਤਰਖਾਣ ਤੇ ਜੋਗੀ ਨਾਲ ਪ੍ਰੀਤ ਲਾਈ, ਤਰਖਾਣ ਤੋਂ ਜੋਗੀ ਵਾਸਤੇ ਜਮੀਨ ਹੇਠਾਂ ਸੁੰਦਰ ਮੰਦਰ ਭਾਵ ਸੋਹਣਾ ਮਟ ਬਣਵਾਇਆ ਹੈ ਇਕ ਦਿਨ ਰਾਣੀ ਦਿਨ ਦੇ ਸਮੇਂ ਜੋਗੀ ਪਾਸ ਬੈਠੀ ਸੀ । ਤਰਖਾਣ ਵੀ ਓਸੇ ਸਮੇਂ ਆਇਆ ਤੇ ਉਸ ਨੇ ਰਾਣੀ ਨੂੰ ਜੋਗੀ ਨਾਲ ਬੈਠਿਆਂ ਵੇਖਿਆ, ਰਾਣੀ ਨੂੰ ਇਸ ਗੱਲ ਦਾ ਬੜਾ ਗੁੱਸਾ ਆਇਆ, ਰਾਣੀ ਨੇ ਤਰਖਾਣ ਨੂੰ ਮਾਰਕੇ ਅੰਦਰ ਹੀ ਸਾੜ ਦਿਤਾ ਤੇ ਅਪਣੇ ਰਾਜੇ ਨੂੰ ਆਖਕੇ ਕਿ ਇਹ ਬੜੇ ਮਹਾਤਮਾਂ ਹਨ ਮੈਂ ਰਾਤ ਦਿਨ ਇਹਨਾਂ ਦੀ ਹੀ ਸੇਵਾ ਕਰਿਆ ਕਰਾਂਗੀ (ਕਰਨ ਲੱਗੀ) ੧੮੦

੧੪੪ ਰਾਣੀ ਅਪਣੇ ਮਿਤ੍ਰ ਤੋਂ ਦੋ ਬੂਹਿਆਂ ਵਾਲਾ ਮਕਾਨ ਬਣਵਾਕੇ ਚੰਗੀ ਸਾਂਢਣੀ ਉਤੇ ਅਸਵਾਰ ਹੋਕੇ ਚਲੀ ਗਈ ਤੇ ਮਗਰੋਂ ਪਤੀ ਉਸ ਦਾ ਵਿਹੁ ਖਾਕੇ ਡੁਬ ਮੋਇਆ ਹੈ ੧੮੨

੧੪੫ ਇਸਤ੍ਰੀ ਨੇ ਪਾਤਸ਼ਾਹ ਤੋਂ ਮੁਲ ਲੈਕੇ ਘੋੜਾ ਵੇਚਿਆ ਹੈ ਫੇਰ ਘੋੜੇ ਨੂੰ ਦੌੜਾਕੇ ਘਰ ਨੂੰ ਲੈ ਗਈ ਹੈ। ਨੌਕਰ ਬਥੇਰਾ ਮਗਰ ਦੌੜੇ ਹਨ ਪਰ ਇਸਤ੍ਰੀ ਨੇ ਫੜਾਈ ਨਹੀਂ ਦਿਤੀ ਹੈ ਓੜਕ ਨੂੰ ਪਾਤਸ਼ਾਹ ਨੂੰ ਫੇਰ ਆਪੇ ਹੀ ਘੋੜਾ ਦੇ ਗਈ ਹੈ ਧੰਨ ਹੈ ਇਸਤ੍ਰੀਆਂ ਦੇ ਛਲਾਂ ਤੇ ਬਹਾਦਰੀਆਂ ਨੂੰ ੧੮੩

੧੪੬ ਰਾਣੀ ਸ਼ਿਵ ਮੰਦਰ ਵਿਚ ਰਾਤ ਨੂੰ ਜਾਗਾ ਕਰਨ ਗਈ ਅਪਣੇ ਮਿਤਰ ਨਾਲ ਚਲੀ ਗਈ, ਨੌਕਰਾਂ ਬਥੇਰੀ ਹਾਲ ਦੁਹਾਈ ਪਾਈ ਫੇਰ ਇਸਤ੍ਰੀ ਨੇ ਵੀ ਹਾਲ ਦੁਹਾਈ (ਐਵੇਂ ੨ ਦਿਖਾਵੇ ਮਾਤਰ) ਪਾਈ ਹੈ ਆਪ ਸਗੋਂ ਅਸੀਸ ਦੇਕੇ ਮਿਤ੍ਰ ਨਾਲ ਚਲੀ ਗਈ ਹੈ ੧੮੪

੧੪੭ ਜੰਗ ਜਿੱਤ ਕੇ ਅਪਣੇ ਪਤੀ ਨੂੰ ਛਡਾਇਆ ਹੈ ੧੮੪

੧੪੮ ਰਾਣੀ ਨੇ ਅਪਣੇ ਪਤੀ ਨੂੰ ਪਰ ਇਸਤ੍ਰੀ ਤੋਂ ਹਟਾਇਆ ੧੮੭

੧੪੯ ਪੰਜਾਂ ਇਸਤਰੀਆਂ ਨੇ ਅਪਣੇ ਪਤੀ ਦਾ ਅਫੀਮ ਦਾ ਅਮਲ ਦੂਰ ਕੀਤਾ ਹੈ ੧੮੮

੧੫੦ ਰਾਣੀ ਨੇ ਬਿਗਾਨਾ ਪੁਤਰ ਪਾਲਣ ਵਾਸਤੇ ਲਿਆ ਜਦੋਂ ਅਪਣੇ ਘਰ ਦੋ ਪੁਤਰ ਹੋ ਪਏ ਤਾਂ ਉਸ ਨੂੰ ਮਾਰ ਘੱਤਿਆ ਤੇ ਫੇਰ ਲੋਕਾਂ ਵਿਚ ਬੜੀ ਗਿਆਨ ਪ੍ਰਬੋਧ ਦੀ ਕਥਾ ਕੀਤੀ ੧੮੯

## ਬਹਾਦਰ ਇਸਤ੍ਰੀ

੧੫੧ ਰਾਣੀ ਪਤੀ ਦੇ ਨਾਲ ਜੰਗ ਵਿਚ ਲੜੀ ਹੈ ਜਦ ਪਤੀ ਮਰ ਗਿਆ ਤਾਂ ਉਸ ਨੂੰ ਹਾਥੀ ਦੀ ਅੰਬਾਰੀ ਨਾਲ ਬਹਾਕੇ ਸੂਰਮਿਆਂ ਨੂੰ ਲੜਾਕੇ ਜੰਗ ਜਿੱਤ ਲਿਆ ਹੈ ਫੇਰ ਪ੍ਰਮੇਸਰ ਨੇ ਉਸ ਦੇ ਪਤੀ ਨੂੰ ਵੀ ਜ਼ਿੰਦਾ ਕਰ ਦਿਤਾ ਹੈ ੧੯

੧੫੨ ਲੱਛਮੀ ਨੇ ਜੰਭਾਸੁਰ ਦੈਂਤ ਨੂੰ ਮਾਰਿਆ ਹੈ My thotos ੧੯੨

੧੫੩ ਇਸਤ੍ਰੀ ਨੇ ਜੰਗ ਵਿਚ ਬਹਾਦਰੀ ਵਿਖਾਕੇ ਮਿਤ੍ਰ ਦੇ ਵੈਰੀਆਂ ਨੂੰ ਮਾਰਿਆ ਤੇ ਮਿਤ੍ਰ ਨੂੰ ਖੁਸ਼ ਕਰਕੇ ਵਰਿਆ ੧੯੩

੧੫੪ ਹਰ ਇਕ ਇਸਤ੍ਰੀ ਪੁਰਸ਼ ਜੋ ਅੰਨ ਖਾਂਦਾ ਤੇ ਦੁਧ ਪੀਂਦਾ ਹੈ ਇਹ ਨਹੀਂ ਹੋ ਸਕਦਾ ਕਿ ਕੋਈ ਇਸਤ੍ਰੀ ਪੁਰਸ਼ ਇੱਕੁਰ ਦਾ ਹੋਵੇ ਜਿਸਦਾ ਬੀਰਜ ਨ ਪਾਤ ਹੋਇਆ ਹੋਵੇ ਇਸਤ੍ਰੀ ਨੇ ਇਕੁਰ ਦਾ ਸੋਨਾ ਬੀਜਣ ਦਾ ਅਨੋਖਾ ਛਲ ਵਿਖਾਕੇ ਰਾਜੇ ਨੂੰ ਸ਼ਰਮਿੰਦਾ ਕੀਤਾ ਹੈ ਤੇ ਅਪਣੇ ਮਿਤ੍ਰ ਨੂੰ ਪਤੀ ਪ੍ਰਾਪਤਿ ਕੀਤਾਹੈ ੧੯੪

੧੫੫ ਇਸਤ੍ਰੀ ਨੇ ਲੋਕਾਂ ਦੇ ਡਰ ਤੋਂ ਡਰ ਕੇ ਮਿਤ੍ਰ ਨੂੰ ਨਦੀ ਵਿਚ ਰੁੜ੍ਹਾ ਦਿਤਾ ਤੇ ਫੇਰ ਲੋਕਾਂ ਤੋਂ ਹੀ ਬਾਹਰ ਜੀਊਂਦਾ ਕਢਾਇਆ ਹੈ ੧੯੫

੧੫੬ ਇਸਤ੍ਰੀ ਨੇ ਦਾਨ ਦਾ ਪੱਜ ਲਾਕੇ ਮੇਲ ਕਰੌਣ ਵਾਲੀ ਇਸਤਰੀ ਦੇ ਨਾਲ ਅਪਣੇ ਮਿਤ੍ਰ ਨੂੰ ਅੰਨ ਆਦਿਕ ਦਾਨ ਦੇਕੇ ਘਰ ਤੋਂ ਬਾਹਰ ਘੱਲ ਦਿਤਾ ਹੈ ੧੯੬

੧੫੭ ਦਮਯੰਤੀ ਨੇ ਦੂਸਰੀ ਵਾਰੀ ਪਤੀ ਨੂੰ ਵਰਿਆ ਹੈ ਰਾਜੇ ਨਲ ਦੇ ਭਰਾ ਤੋਂ ਜੂਆ ਜਿੱਤ ਕੇ, ਇਹ ਛਲ ਖੇਡਿਆ ਹੈ, ਦਸਮ ਗ੍ਰੰਥ ਕਾਰ ਨੇ ਅਖੀਰ ਨੂੰ ਸਿਖਿਆ ਦਿਤੀ ਹੈ ਕਿ ਕੋਈ ਵੀ ਰਾਜਾ ਜੂਆ ਨ ਖੇਡੇ Damyanti ੧੯੬

੧੫੮ ਸੰਨਯਾਸੀਆਂ ਤੇ ਬੈਰਾਗੀਆਂ ਦੀ ਲੜਾਈ ਹੋ ਪਈ ਓੜਕ ਇਸਤ੍ਰੀ ਨੇ ਦੋਹਾਂ ਨੂੰ ਸਮਝਾਇਆ ਕਿ ਤੁਹਾਡੇ ਗੁਰੂਆਂ ਦਾ ਉਪਦੇਸ਼ ਤੁਹਾਨੂੰ ਲੜਾਈ ਤੋਂ ਰੋਕਦਾ ਹੈ ਇਹ ਉਪਦੇਸ਼ ਸੁਣ ਕੇ ਓਹ ਲੜਨ ਤੋਂ ਹਟ ਗਏ ੧੯੮

੧੫੯ ਰਾਣੀ ਨੇ ਗੋਲੀ ਦੀ ਰਾਹੀਂ ਆਪਣੀ ਸੌਂਕਣ ਤੇ ਰਾਜਾ ਦੀ ਪ੍ਰੀਤੀ ਤੁੜਾਈ (ਚੁਪ ਕਰਕੇ ਕੰਨਾਂ ਨਾਲ ਕੋਈ ਗੱਲ ਕੀਤੀ) ਇਸ ਕਰਕੇ ਰਾਜਾ ਨੂੰ ਭਰਮ ਹੋ ਗਿਆ ਕਿ ਇਸ ਨੇ ਖਬਰੇ ਕੀ ਆਖਿਆ ਹੈ ਜੋ ਮੇਰੀ ਰਾਣੀ ਮੈਨੂੰ ਨਹੀਂ ਦੱਸਦੀ ਹੈ ਚੰਗਾ ਮੈਂ ਇਸ ਨਾਲੋਂ ਪ੍ਰੀਤੀ ਹੀ ਤੋੜ ਲੈਂਦਾ ਹਾਂ ਇਹ ਛਲ ਗੋਲੀ ਨੇ ਕੀਤਾ ਸੀ ੨੦੧

੧੬੦ ਰਾਣੀ ਦੇ ਪਤੀ ਨਾਲ ਗੋਲੀ ਦੀ ਪ੍ਰੀਤੀ ਹੋ ਗਈ ਹੈ ਪਰ ਗੋਲੀ ਗੱਲਾਂ ਨਾਲ ਰਾਣੀ ਨੂੰ ਜਿੱਤ ਗਈ ਹੈ, ਸੱਚੀ ਹੋ ਗਈ ਹੈ ੨੦੧

੧੬੧ ਇਕ ਲੜਕੀ ਲੜਕੇ ਦਾ ਛੋਟੀ ਉਮਰ ਵਿਚ ਵਿਆਹ ਹੋ ਗਿਆ ਓਹ ਲੜਕਾ ਵੱਡਾ ਹੋਕੇ ਅਪਣੇ ਸਾਹੁਰੇ ਘਰ ਜਾਕੇ ਪਿਓ ਦੇ ਪੁਛੇ ਬਿਨਾ ਅਪਣੀ ਇਸਤ੍ਰੀ ਨੂੰ ਲੈ ਆਇਆ, ਮੁਕਲਾਵਾ ਲਈ ਔਂਦਿਆਂ ਵੇਖਕੇ ਪਹਿਲੀ ਇਸਤ੍ਰੀ ਨੇ ਬੜਾ ਗੁਸਾ ਕੀਤਾ ਕਿ ਅਪਣੇ ਸਾਹੁਰੇ ਨੂੰ ਸਿਖਾਕੇ ਪੁਤ ਨੂੰ ਬਣਬਾਸ ਦੁਆ ਦਿਤਾ ਇਹ ਸੌਕਣ ਨੇ ਛਲ ਕੀਤਾ ਹੈ ੨੦੨

੧੬੨ ਇਕ ਸਿਆਣੀ ਇਸਤਰੀ ਨੇ ਚੋਰਨੀਆਂ ਇਸਤ੍ਰੀਆਂ ਤੋਂ ਬੜੀ ਦਨਾਈ ਨਾਲ ਅਪਣੇ ਆਪ ਨੂੰ ਬਚਾਇਆ ਤੇ ਫੇਰ ਓਨਾਂ ਨੂੰ ਫੜਵਾਕੇ

ਮਰਵਾ ਘਤਿਆ ਹੈ ੨੦੪

੧੬੩ ਇਕ ਇਸਤ੍ਰੀ ਦਾ ਪਤੀ ਕਿਸੇ ਰਾਜੇ ਨੇ ਧੋਖੇ ਨਾਲ ਮਾਰ ਘੱਤਿਆ ਹੈ ਉਸ ਇਸਤ੍ਰੀ ਨੇ ਉਸ ਰਾਜਾ ਨੂੰ ਫੌਜ ਸਮੇਤ ਘਰ ਸੱਦ ਲਿਆ ਹੈ ਕਿ ਮੇਰੀ ਧੀ ਦਾ ਡੋਲਾ ਲੈ ਜਾਓ ਜਦ ਓਹ ਫੌਜ ਸਮੇਤ ਆਇਆ ਹੈ ਤਾਂ ਕਲੇ ਕਲੇ ਜਾਂਵੀ ਨੂੰ ਘਰ ਵਿਚ ਸਦਵਾਕੇ ਮਾਰ ੨ ਕੇ ਸਰਦ ਖਾਨਿਆਂ ਵਿਚ ਪਾਈ ਗਈ ਹੈ ਪਿਛੋਂ ਰਾਜੇ ਨੂੰ ਵੀ ਬੁਲਾਕੇ ਮਾਰ ਘੱਤਿਆ ਹੈ ਤੇ ਟੋਏ ਵਿਚ ਸੱਟ ਘਤਿਆ ਹੈ ਤੇ ਪੁਤਰ ਨੂੰ ਗੱਦੀ ਉਤੇ ਬਹਾਕੇ ਆਪ ਪਤੀ ਦੇ ਸਾਫੇ ਨਾਲ ਸਤੀ ਹੋਕੇ ਸੁਰਗ ਨੂੰ ਚਲੀ ਗਈ ਹੈ ੨੦੬

੧੬੪ ਬੇਗਮ ਨੇ ਪਰ ਪੁਰਖ ਨਾਲ ਪ੍ਰੀਤੀ ਕੀਤੀ ਜਦ ਸੌਕਣ ਨੇ ਰੌਲਾ ਪਾਇਆ ਤਾਂ ਸ਼ਾਹ ਜਹਾਨ ਨੂੰ ਆਖਕੇ ਉਸ ਨੂੰ ਸੜਵਾਕੇ ਮਰਵਾਇਆ ਹੈ। ੨੦੯

੧੬੫ ਬ੍ਰਾਹਮਣੀ ਦੇ ਸਤ ਪੁਤ੍ਰ ਦੇਵੀ ਦੀ ਭੇਟਾ ਹੋ ਗਏ ਪਿਛੋਂ ਪਤੀ ਵੀ ਮਰ ਗਿਆ ਤੇ ਆਪ ਵੀ ਮਰ ਗਈ ਜਦ ਰਾਜਾ ਮਰਨ ਲੱਗਾ ਤਾਂ ਇਸਤ੍ਰੀ ਦੇ ਪਤਿਬ੍ਰਤਾ ਧਰਮ ਨੇ ਸਾਰਿਆਂ ਨੂੰ ਜਿਵਾ ਦਿਤਾ ਧੰਨ ਹੈ ਇਸਤਰੀ, ਇਸਤਰੀ ਵਰਗਾ ਸਤੀ ਜਪੀ ਤਪੀ ਕੋਈ ਨਹੀਂ ਹੈ। ੨੧੦

੧੬੬ ਇਸਤ੍ਰੀ ਦਾ ਪੁਤ ਇਕ ਜੋਗੀ ਨੇ ਬਘਿਆੜੀ ਦਾ ਰੂਪ ਧਾਰਕੇ ਚੇਲਾ ਬਣਾ ਲਿਆ ਸੀ ਇਸ ਚਰਿਤ੍ਰ ਵਿਚ ਜੋਗੀਆਂ ਦਾ ਛਲ ਨਾਲ ਰਾਜਿਆਂ ਦੇ ਪੁਤਾਂ ਨੂੰ ਚੁਰਾਕੇ ਲੈ ਜਾਣਾ ਵੀ ਦਸਿਆ ਹੈ ਓੜਕ ਇਸਤ੍ਰੀ ਨੇ ਕੋਈ ਹੋਰ ਜੁਆਨ ਪੁਰਖ ਘਰ ਵਿਚ ਸੱਦਕੇ ਰਾਜਾ ਕੋਲ ਲੈ ਆਂਦਾ ਤੇ ਆਖਿਆ ਇਹ ਸਾਡਾ ਪੁਤ੍ਰ ਬਹੁਤ ਵਰਿਆਂ ਪਿਛੋਂ ਲੱਭ ਪਿਆ ਹੈ ਉਸ ਮਿਤਰ ਨੂੰ ਇਸਤਰੀ ਨੇ ਪੁਤ੍ਰ ਬਣਾਕੇ ਰਾਜ ਗੱਦੀ ਉਤੇ ਬਹਾਇਆ ਤੇ ਉਸ ਨੂੰ ਪਤੀ ਭਾਵਣਾ ਕਰਕੇ ਉਸ ਨਾਲ ਸਾਰੀ ਉਮਰ ਗੁਜ਼ਾਰੀ। ੨੧੧

੧੬੭ ਰਾਣੀ ਵਿਸ਼ਈ ਮਾਲਕ ਨੂੰ ਵੇਸਵਾ ਸਮੇਤ ਮਾਰਕੇ ਰਾਜੇ ਦੇ ਛੋਟੇ ਭਰਾ ਨੂੰ ਰਾਜ ਦੇਕੇ ਉਸਦੀ ਰਾਣੀ ਬਣ ਗਈ ਹੈ। ੨੧੨

੧੬੮ ਰਾਜੇ ਨੇ ਬਹੁਤ ਸਾਰੀਆਂ ਵੇਸਵਾ ਪਾਸ ਰੱਖ ਲਈਆਂ ਇਸ ਕਰਕੇ ਰਾਣੀ ਬੜੀ ਦੁਖੀ ਹੋਈ ਹੈ ਪਰ ਚੁਪ ਕਰ ਰਹੀ ਓੜਕ ਨੂੰ ਆਪ ਰਾਜਾ ਸਮੇਤ ਚੰਗੀ ਬੇੜੀ ਵਿਚ ਚੜ੍ਹ ਪਈ ਤੇ ਸਾਰੀਆਂ ਕੰਜਰੀਆਂ ਨੂੰ ਸਾਰੰਗੀਆਂ ਵਜਾਉਣ ਵਾਲਿਆਂ ਸਮੇਤ ਭੱਜੀ ਹੋਈ ਬੇੜੀ ਵਿਚ ਚੜ੍ਹਾਕੇ ਦਰਿਆ ਦੀ ਸੈਲ ਕਰੌਣ ਗਈ, ਮਲਾਹਾਂ ਨੂੰ ਲਾਲਚ ਦੇਕੇ ਸਾਰੀਆਂ ਕੰਜਰੀਆਂ ਨੂੰ ਤਾਇਫਿਆਂ ਸਮੇਤ ਡੋਬ ਘਤਿਆ ਤੇ ਰਾਜੇ ਨਾਲ ਬੜਾ ਅਫਸੋਸ ਕੀਤਾ ਕਿ ਹਛਾ ਤੇਰੀ ਜਾਨ ਰਬ ਨੇ ਬਚਾ ਰਖੀ ਹੈ ਵੇਸਵਾ ਹੋਰ ਮਿਲ ਜਾਣਗੀਆਂ। ੨੧੩

੧੬੯ ਗੁਜਰੀ ਇਸਤ੍ਰੀ ਨੇ ਮੰਦਾ ਛਲ ਕੀਤਾ ਹੈ। ੨੧੫

੧੭੦ ਰਾਣੀ ਨੇ ਆਪਣੀ ਗੋਲੀ ਨੂੰ ਬਿਭਚਾਰਨੀ ਸਮਝਕੇ ਉਸਦੇ ਮਿਤ੍ਰ ਸਹਿਤ

ਹੀ ਆਪਣੇ ਰਾਜਾ ਤੋਂ ਮਰਵਾ ਘਤਿਆ ਹੈ। ੨੧੫

੧੭੦ ਇਸਤ੍ਰੀ ਨੇ ਮਿਤ੍ਰ ਨਾਲ ਬਿਭਚਾਰ ਕਰਕੇ ਫੇਰ ਪਤੀ ਨੂੰ ਵੀ ਖੁਸ਼ੀ ਕਰ ਲਿਆ ਹੈ। ੨੧੬

੧੭੨ ਇਸ ਚਰਿਤ੍ਰ ਵਿਚ ਕਸਰਤ ਨਾਲ ਜਲੋਧਰ ਆਦਕ ਰੋਗ ਦੇ ਨਾਸ ਕਰਨ ਦਾ ਇਲਾਜ ਦਸਿਆ ਹੈ ਵਿਦਵਾਨਾਂ ਨੂੰ ਬਿਭਚਾਰ ਵਲ ਕੋਈ ਖਿਆਲ ਨਹੀਂ ਕਰਨਾ ਚਾਹੀਦਾ ਇੱਕੁਰ ਦੇ ਕਾਰਜਾਂ ਤੋਂ ਲਾਭ ਉਠਾਉਣਾ ਚਾਹੀਦਾ ਹੈ। ਇਸ ਕਸਰਤ ਨਾਲ ਰੋਗ ਦੂਰ ਕਰਨ ਦਾ ਨਾਮ ਤੰਤ੍ਰ ਨਾਲ ਰੋਗ ਦੂਰ ਕੀਤਾ ਆਖਿਆ ਜਾਂਦਾ ਹੈ ਜਿੱਕੁਰ ਅਜ ਕਲ ਪਾਣੀ ਦੀ ਭਾਫ ਤੋਂ ਵੈਦ ਕੰਮ ਲੈਂਦੇ ਹਨ। ੨੧੬

੧੭੩ ਇਸਤ੍ਰੀ, ਮੁਸਲਮਾਨ ਦੇ ਘਰ ਤੋਂ ਹੋ ਆਈ ਹੈ ਪਤੀ ਨੇ ਬੂਹੇ ਤੋਂ ਬਾਹਰ ਨਿਕਲਦੀ ਵੇਖ ਲਈ ਹੈ, ਅਗੋਂ ਪਤੀ ਨੂੰ ਆਖਣ ਲਗੀ ਹੈ ਕਿ ਓਹ ਮੈਨੂੰ ਤਾਂ ਬਦੋ ਬਦੀ ਫੜਕੇ ਲੈ ਗਏ ਸੀ ਤੇ ਮੈਨੂੰ ਮੁਸਲਮਾਨੀ ਕਰਨ ਲਗੇ ਸੀ ਮੈਂ ਤੁਹਾਡਾ ਡਰ ਪਾਇਆ ਨਾਲੇ ਮੈਂ ਆਖਿਆ ਰਿਤੂ ਆਈ ਹੈ ਇਸ ਸਮੇਂ ਸੰਬੰਧ ਕਰਨਾ ਰੋਗ ਦਾ ਕਾਰਨ ਹੈ, ਬਸ ਇਹ ਸੁਣਕੇ ਪਤੀ ਬੜਾ ਪ੍ਰਸੰਨ ਹੋਗਿਆ (ਇਸਤ੍ਰੀ ਦਾ ਅੰਗ ਲਹੂ ਲੁਹਾਨ ਹੋਗਿਆ ਹੈ ਪਰ ਇਸ ਗਲ਼ ਦੀ ਕੋਈ ਪਰਵਾਹ ਨਹੀਂ ਕੀਤੀ) ੨੧੭

੧੭੪ ਇਸਤ੍ਰੀ ਬੇੜੀ ਰੂਪ ਘੋੜੇ ਉਤੇ ਚੜਕੇ ਆਪਣੇ ਪਤੀ ਵਾਸਤੇ ਇਕ ਇਸਤ੍ਰੀ ਦੀ ਸ਼ਰਤ ਪੂਰੀ ਕਰਕੇ ਉਸਨੂੰ ਜਿਤਕੇ ਲੈ ਗਈ ਤੇ ਅਪਣੇ ਪਤੀ ਨੂੰ ਜਾ ਦਿਤੀ ਹੈ। ੨੧੮

੧੭੫ ਚਪਲਕਲਾ ਇਸਤ੍ਰੀ ਨੇ ਜੋਬਨ ਖਾਨ ਨੂੰ ਵਰ ਲਿਆ ਸੀ ਕਿਸੇ ਇਸਤ੍ਰੀ ਨੇ ਜੋਬਨ ਖਾਨ ਨੂੰ ਉਲਾਂਭਾ ਦਿਤਾ ਤਾਂ ਜੋਬਨ ਖਾਨ ਨੇ ਚਪਲ ਕਲਾ ਅਪਣੀ ਵਿਆਹੁਤ ਇਸਤ੍ਰੀ ਨੂੰ ਮਾਰ ਘਤਿਆ ਹੈ। ੨੧੯

੧੭੬ ਇਸਤ੍ਰੀ ਦਾ ਪਤੀ ਵਲੈਤ ਨੂੰ ਚਲਿਆ ਗਿਆ, ਇਸਤ੍ਰੀ ਉਸਨੂੰ ਲੈਣ ਵਾਸਤੇ ਗਈ, ਰਾਹ ਵਿਚ ਧਾੜਵੀਆਂ ਨੇ ਉਸਦਾ ਸਾਰਾ ਧਨ ਖੋਹ ਲਿਆ, ਓੜਕ ਇਸਤ੍ਰੀ ਨੇ ਆਦਮੀ ਦਾ ਰੂਪ ਧਾਰਕੇ ਓਨਾਂ ਸਾਰਿਆਂ ਧਾੜਵੀਆਂ ਨੂੰ ਜੰਗ ਕਰਕੇ ਜਿਤਿਆ, ਤੇ ਚੋਰਾਂ ਤੋਂ ਸੰਤ ਬਣਾ ਦਿਤਾ ਤੇ ਪਤੀ ਨੂੰ ਪੰਜਾਬ ਵਿਚ ਲੈ ਆਈ। ੨੨੨

੧੭੭ ਇਸਤ੍ਰੀ ਨੇ ਜਹਾਜ ਦੇ ਨਾਲ ਝੰਡੇ ਦੇ ਕਪੜੇ ਨੂੰ ਅੱਗ ਬਾਲ ਕੇ ਇੱਕ ਤਰਾਂ ਦੀ ਮਸਾਲ ਜਗਾ ਲਈ ਹੈ ਉਸਨੂੰ ਵੇਖਕੇ ਅਨੇਕਾਂ ਜੀਵ ਜਹਾਜ ਵੱਲ ਆਏ ਓਨਾਂ ਮੱਛਾਂ ਕੱਛਾਂ ਦੇ ਜੋਰ ਨਾਲ ਉਛਾਲੇ ਮਾਰ ਮਾਰ ਕੇ ਔਣ ਨਾਲ, ਅਨੇਕਾਂ ਮਣੀਆਂ, ਰਤਨ, ਬਾਹਰ ਕੰਢੇ ਵਲ ਆ ਗਏ ਹਨ, ਪਾਣੀ ਮੁੜਕੇ ਪਿਛਾਹਾਂ ਚਲਿਆ ਗਿਆ ਤੇ ਰਤਨ ਆਦਿਕ ਓਥੇ ਕੰਢੇ ਉਤੇ ਹੀ ਪਏ ਰਹੇ, ਓਹ ਮੱਛੀਆਂ ਆਦਿਕ ਪਾਣੀ ਦੇ ਜੀਵ ਬੜੇ ਦੁਖੀ ਹੋਏ, ਪਰ ਇਸਤ੍ਰੀ ਨੇ ਅਪਣੇ ਖਜ਼ਾਨੇ ਰਤਨਾ ਆਦਿਕ ਪਦਾਰਥਾਂ ਨਾਲ ਭਰ ਲਏ ਤੇ ਓਥੇ ਹੀ ਵੱਡਾ ਸਾਰਾ ਕਿਲਾ ਬਣਾ ਕੇ ਉਸਦਾ ਵੱਡਾ ਦਰਵਾਜਾ ਮੱਛੀ ਦੀਆਂ ਅੱਖੀਆਂ ਦਾ ਬਣਾਇਆ ਤੇ ਉਸ ਦਾ

ਨਾਮ ਮੱਛਲੀ ਬੰਦਰ ਰਖਿਆ ਹੈ। ੨੨੪

੧੭੮ ਇਸਤ੍ਰੀ ਨੇ ਜੜੀਆਂ ਖੇਡਕੇ ਸੌਕਣ ਦਾ ਨਾਮ ਲਾਇਆ ਹੈ। ੨੨੬

੧੭੯ ਓਹ ਵਿਚਾਰੀ ਘਰ ਨੂੰ ਅੱਗ ਲਾਕੇ ਸੜ ਮੋਈ ਹੈ। ਇਸਤਰੀ ਪਤੀ ਦੇ ਪਰਦੇਸ ਜਾਣ ਕਰਕੇ ਚਾਲ ਚਲਣ ਤੋਂ ਡਿਗ ਪਈ ਹੈ ਤੇ ਫੇਰ ਜਦ ਪਤੀ ਆਇਆ ਹੈ ਤਾਂ ਉਸੇ ਦੀ ਘਰ ਵਾਲੀ ਬਣ ਬੈਠੀ ਹੈ। ੨੨੭

੧੮੦ ਇਸਤਰੀ ਦਾ ਪਤੀ ਪ੍ਰਦੇਸ ਤੋਂ ਘਰ ਦੇ ਬੂਹੇ ਅਗੇ ਆ ਖੜੋਤਾ ਹੈ ਉਸ ਵੇਲੇ ਪਤੀ ਨੂੰ ਸੁਣਾ ਕੇ ਜਾਣੀ ਦਾ ਪਤੀ ਪ੍ਰਦੇਸ ਵਿਚ ਹੈ (ਆਪ ਇਸਤਰੀ ਨੇ ਤਾਂ ਪਤੀ ਨੂੰ ਵੇਖ ਲਿਆ ਹੈ ਪਰ ਪਤੀ ਨੇ ਇਸਤਰੀ ਨੂੰ ਨਹੀਂ ਵੇਖਿਆ ਹੈ) ਉਸ ਵੇਲੇ ਪਤੀ ਦਾ ਪ੍ਰੇਮ ਪ੍ਰਗਟ ਕਰਕੇ ਵਿਛੋੜੇ ਦਾ ਦੁਖ ਦੱਸ ਕੇ ਅਸਲੀ ਭਾਵ ਇਸਤਰੀ ਦਾ ਅਪਣੇ ਮਿਤਰ ਨੂੰ ਔਣ ਦਾ ਸਮਾ ਨਿਯਤ ਕਰਨ ਦਾ ਹੈ ਅਖੀਰ ਦਾ ਪੰਜਵਾਂ ਸਵੱਯਾ ਬੜਾ ਪ੍ਰੇਮ ਦਾ ਭਰਿਆ ਹੋਇਆ ਹੈ। ੨੨੮

੧੮੧ ਸੌਕਣ ਨੇ ਸੌਕਣ ਵਿਭਚਾਰ ਕਰਦੀ ਫੜ ਲਈ ਹੈ ਅਪਣੇ ਪਤੀ ਪਾਸ ਸਾਰੀ ਗੱਲ ਦੱਸੀ ਹੈ ਅਗੋਂ ਸੌਕਣ ਨੇ ਆਖਿਆ ਹੈ ਮੈਂ ਤਾਂ ਅਪਣੇ ਭਰਾ ਦੇ ਘਰ ਗਈ ਸੀ ਓਹ ਤਾਂ ਮੇਰਾ ਧਰਮ ਦਾ ਭਰਾ ਹੈ ਰਾਜੇ ਨੇ ਇਹ ਪਖੰਡਣ ਇਸਤਰੀ ਨੂੰ ਸੱਚੀ ਜਾਣਿਆ ਹੈ ਤੇ ਉਸ ਸੱਚ ਦੱਸਣ ਵਾਲੀ ਨੂੰ ਝੂਠੀ ਅਤੇ ਚੁਗਲ ਖੋਰ ਸਮਝ ਕੇ ਘੂਰਿਆ ਤਾੜਿਆ ਹੈ ਪਰ ਇਹ ਰਾਣੀ ਘੁਟ ਵੱਟ ਕੇ ਚੁਪ ਕਰ ਗਈ ਹੈ ਗੁਸਾ ਮਨ ਦਾ ਮਨ ਵਿਚ ਹੀ ਰਖਿਆ ਹੈ ਤੇ ਜੀਅ ਵਿਚ ਇਹ ਆਖਿਆ ਹੈ ਕਿ ਇਹਨਾਂ ਦੋਹਾਂ ਨੇ ਮੈਨੂੰ ਬੁਰਾ ਸਮਝਿਆ ਹੈ ਚੰਗਾ ਮੈਂ ਇਹਨਾਂ ਤੋਂ ਬਦਲਾ ਲਵਾਂਗੀ (ਸੋ ਬਾਕੀ ਗੱਲ ਅਗਲੇ ਚਰਿਤ੍ਰ ਵਿਚ ਹੈ) ੨੩੦

੧੮੨ ਸੌਕਣ ਨੇ ਸੌਕਣ ਨੂੰ ਅਪਣੇ ਖਸਮ ਸਮੇਤ ਹੀ ਮਾਰ ਦਿਤਾ ਹੈ ਤੇ ਅਪਣੇ ਪੁਤਰ ਨੂੰ ਰਾਜ ਦਿੱਤਾ ਹੈ। ੨੩੩

੧੮੩ ਇਕ ਪਤਿਬ੍ਰਤਾ ਇਸਤਰੀ ਕਿਸੇ ਪਰ ਪੁਰਖ ਦੇ ਪਾਸ ਕਿਸੇ ਛਲਨੀ ਇਸਤਰੀ ਦੇ ਕਾਰਨ ਪੁਜ ਗਈ ਸੀ ਪਤਿਬ੍ਰਤਾ ਇਸਤਰੀ ਉਸ ਸ਼ਰਾਬੀ ਨੂੰ ਉਸ ਦੀ ਧੀ ਨਾਲ ਖੁਆਰ ਕਰਕੇ ਅਪਣਾ ਪਤਿਬ੍ਰਤਾ ਧਰਮ ਬਚਾ ਗਈ ਹੈ (ਸ਼ਰਾਬ ਤੋਂ ਬਚਣ ਦੀ ਮਹਾਨ ਸਿਖਿਆ ਹੈ ਜੇ ਅਜੇ ਵੀ ਲੋਕ ਸ਼ਰਾਬ ਪੀਣਗੇ ਤਾਂ ਛੇਤੀ ਹੀ ਮਰ ਜਾਣਗੇ) ੨੩੪

੧੮੪ ਇਕ ਸੌ ਇਕ ਕਰੀਚਕਾਂ ਨੂੰ ਭੀਮਸੈਨ ਨੇ ਮਾਰਿਆ ਹੈ। ੨੩੬

੧੮੫ ਬਿਨਾਂ ਪੁਛੇ ਪਰਾਏ ਘਰ ਨ ਜਾਓ, ਜੇਹੜਾ ਕਾਮ ਦਾ ਮਾਰਿਆ ਹੋਇਆ ਚਲਿਆ ਜਾਂਦਾ ਹੈ ਓਹ ਮਰਨ ਨਾਲੋਂ ਵੀ ਵੱਡੀ ਸਜਾ ਪਾਂਦਾ ਹੈ ਦੇਖੋ ਅਕਬਰ ਦਾ ਕੀ ਹਾਲ ਹੋਇਆ ਹੈ, ਬੜੀ ਸਿਖਿਆ ਭਰੀ ਸਾਖੀ ਹੈ। ੨੩੮

੧੮੬ ਇਸਤ੍ਰੀ ਨੇ ਚੋਰਾਂ ਨੂੰ ਬੜੇ ਸੁੰਦਰ ਢੰਗ ਨਾਲ ਮਾਰਿਆ ਹੈ ਬਰੂਦ ਵਾਲੇ ਕੋਠੇ ਵਿਚ ਵਾੜਕੇ ਉਡਾ ਘਤੇ ਹਨ। ੨੩੯

੧੮੭ ਜੇਹੜਾ ਪੁਤਰ, ਧਰਮ, ਕੁਲ, ਕੌਮ, ਦੇਸ, ਨੂੰ ਦਾਗੀ ਕਰਨ ਵਾਲਾ ਹੋਵੇ ਓਹ ਤਿਆਗਣ ਦੇ ਯੋਗ ਹੈ ਇਸਤਰੀ ਨੇ ਅਪਣੇ ਨਲੈਕ ਪੁਤਰ ਨੂੰ ਮਾਰ ਘਤਿਆ ਹੈ। ੨੪੦

੧੮੮ ਇਸਤ੍ਰੀ ਨੇ ਅਪਣੇ ਕਈ ਖਸਮ ਕੀਤੇ ਸਾਰਿਆਂ ਨੂੰ ਵਾਰੀ ੨ ਮਾਰਦੀ ਰਹੀ ਜਦ ਲੋਕਾਂ ਨੇ ਨਿੰਦਿਆ ਕੀਤੀ ਅੱਠਵੇਂ ਖਸਮ ਨੂੰ ਮਾਰਕੇ ਉਸਦੇ ਨਾਲ ਸਤੀ ਹੋ ਗਈ ਲੋਕਾਂ ਵਿਚ ਚੰਗੀ ਵੀ ਬਣ ਬੈਠੀ ਹੈ। ੨੪੧

੧੮੯ ਇਸਤ੍ਰੀ ਛਲ ਦੇ ਨਾਲ ਸ਼ਾਹ ਜਹਾਨ ਪਾਸੋਂ ਤੀਹ ਹਜ਼ਾਰ ਰੁਪੱਯਾ ਲੈ ਆਈ ਹੈ ੧੫ ਹਜਾਰ ਵਿਚੋਂ ਮਿਤ੍ਰ ਨੂੰ ਦੇ ਦਿਤਾ ਹੈ। ੨੪੨

੧੯੦ ਇਸਤਰੀ ਨੇ ਰਾਜੇ ਤੋਂ ਪਾਣੀ ਭਰਾਇਆ ਹੈ ਤੇ ਇਕ ਹੋਰ ਬੜਾ ਔਖਾ ਕੰਮ ਕਰਾਇਆ ਹੈ। ੨੪੨

੧੯੧ ਫਫੇ ਕੁਟਣੀਆਂ ਤੋਂ ਬਚੋ। ਇਕ ਪਤਿਬ੍ਰਤਾ ਇਸਤਰੀ ਨੂੰ ਫਫੇ ਕੁਟਣੀ ਮਾਂ ਦੇ ਘਰ ਦਾ ਬਹਾਨਾ ਲਾਕੇ ਡੋਲੀ ਵਿਚ ਚੜ੍ਹਾਕੇ ਲੈ ਗਈ ਜਦ ਉਸਨੇ ਮੁਸਲਮਾਨ ਦਾ ਘਰ ਵੇਖਿਆ ਤਾਂ ਉਸ ਮੁਸਲਮਾਨ ਨੂੰ ਆਖਣ ਲਗੀ ਮੈਂ ਅਜ ਤੇਰੀ ਇਸਤਰੀ ਬਣ ਗਈ ਹਾਂ ਹੁਣ ਮੈਂ ਘਰ ਤੋਂ ਹੋ ਆਵਾਂ ਬਸ ਇਸਤਰੀ ਘਰ ਦੇ ਬੂਹੇ ਬਾਹਰੋਂ ਬੰਦ ਕਰਦੀ ਗਈ ਹੈ ਤੇ ਬਾਹਰੋਂ ਘਰ ਨੂੰ ਅੱਗ ਲਾ ਦਿਤੀ ਹੈ ਉਸ ਫਫੇਕੁਟਣੀ ਨੂੰ ਉਸ ਮੁਗਲ ਦੇ ਨਾਲ ਹੀ ਮਕਾਨ ਅੰਦਰ ਸਾੜ ਕੇ ਮਾਰ ਘਤਿਆ ਹੈ ਪਤਿਬ੍ਰਤਾ ਨੇ ਅਪਣਾ ਧਰਮ ਬਚਾ ਲਿਆ ਹੈ ੨੪੩

੧੯੨ ਨਿਕੰਮੀਆਂ ਇਸਤ੍ਰੀਆਂ ਨਾਲ ਪ੍ਰੀਤੀ ਨ ਕਰੋ, ਇਕ ਰਾਜਾ ਨੇ ਦਾਸੀ ਨੂੰ ਰਾਣੀ ਬਣਾ ਲਿਆ ਓਹ ਦਾਸੀ ਰਾਜਾ ਨੂੰ ਛੱਡ ਕੇ ਰਾਜੇ ਦੇ ਨੌਕਰ ਨਾਲ ਨਿਕਲ ਤੁਰੀ ਜੰਗਲ ਵਿਚ ਜਾਕੇ ਘੱਟਾ ਛਾਣਿਆਂ, ਬੇਹੋਸ਼ ਹੋਕੇ ਡਿੱਗ ਪਏ ਲਤਾਂ ਕੰਬਣ ਲੱਗ ਪਈਆਂ, ਰਾਹ ਭੁਲ ਗਿਆ ਮੁੜਕੇ ਓਸੇ ਪਿੰਡ ਵਲ ਤੁਰ ਪਏ, ਹਨੇਰਾ ਬਹੁਤ ਸੀ, ਭੁਖ ਨੇ ਬੜਾ ਤੰਗ ਕੀਤਾ (ਰਮਣ ਦੇ ਮਗਰੋਂ ਲੱਤਾਂ ਕੰਬਣ ਲਗ ਜਾਂਦੀਆਂ ਹਨ ਭੁਖ ਬੜੀ ਲੱਗਦੀ ਹੈ ਇਸ ਸਿਖਿਆ ਨੂੰ ਚੇਤੇ ਰਖੋ। ਵਿਸਾਰ ਨ ਦੇਣਾ, ਦੁਖ ਨ ਪਾਣਾ) ਉਸ ਮੁੰਡੇ ਨੇ ਭੁਖ ਦੇ ਦੁਖ ਵਿਚ ਗੁਸਾ ਖਾਕੇ ਉਸ ਰਾਣੀ ਨੂੰ ਦਬਾਕੇ ਕੁਟਿਆ ਕਿ ਤੂੰ ਮੈਨੂੰ ਕੁਛ ਖਾਣ ਨੂੰ ਨਹੀਂ ਦੇਂਦੀ ਹੈਂ ਅਤੇ ਮਗਰੋਂ ਧੱਕਾ ਮਾਰ ਕੇ ਨਦੀ ਵਿਚ ਸੁਟ ਦਿਤਾ ਤੇ ਆਪ ਭੁਖ ਦਾ ਮਾਰਿਆ ਜੰਗਲ ਵਿਚੋਂ ਬੇਰ ਖਾਣ ਲੱਗਾ ਓਸੇ ਵੇਲੇ ਉਸ ਨੂੰ ਤਾਂ ਇਕ ਸ਼ੇਰ ਨੇ ਮਾਰ ਖਾਧਾ ਤੇ ਓਹ ਰਾਣੀ ਰੁੜ ਦੀ ੨ ਰਾਜੇ ਦੇ ਸ਼ਹਿਰ ਨੂੰ ਹੀ ਆ ਗਈ ਹੈ ਰਾਜੇ ਦੀ ਅਸਵਾਰੀ ਨਦੀ ਦੇ ਕੰਢੇ ਕੰਢੇ ਜਾ ਰਹੀ ਸੀ ਬਸ ਰਾਜੇ ਨੇ ਛੇਤੀ ਨਾਲ ਨਦੀ ਤੋਂ ਬਾਹਰ ਕੱਢੀ ਤੇ ਪੁਛਿਆ ਤੇਰਾ ਇਹ ਹਾਲ ਕਿਉਂ ਹੋਇਆ, ਦਾਸੀ ਨੇ ਆਖਿਆ ਤੁਸੀਂ ਸ਼ਿਕਾਰ ਨੂੰ ਬਾਹਰ ਗਏ ਸੀ ਮੈਂ ਤੁਹਾਡੇ ਪਿਆਰ ਦੀ

ਮਾਰੀ ਹੋਈ ਤੁਹਾਡੇ ਮਗਰ ਹੀ ਲਗ ਤੁਰੀ, ਮੈਨੂੰ ਜੰਗਲ ਵਿਚ ਬੜੀ ਤੇਹ ਲਗੀ ਮੈਂ ਨਦੀ ਤੋਂ ਪਾਣੀ ਪੀਣ ਲਗੀ, ਮੇਰਾ ਪੈਰ ਤਿਲਕ ਪਿਆ ਮੈਂ ਨਦੀ ਵਿਚ ਰੁੜ ਗਈ ਹਾਂ। ਇਹ ਗੱਲਾਂ ਕਰਦਿਆਂ ਹੀ ਓਹ ਰਾਣੀ ਮਰ ਗਈ ਕਿਉਂਕਿ ਉਸ ਦਾ ਪੇਟ ਪਾਣੀ ਨਾਲ ਭਰਿਆ ਹੋਇਆ ਸੀ, ਪਰ ਮੂਰਖ ਰਾਜਾ ਨੇ ਇਹ ਛਲ ਨਹੀਂ ਸਮਝਿਆ ਹੈ ੨੪੪

੧੯੩ ਚੋਟੀ ਇਸਤ੍ਰੀ ਨੇ ਸ਼ਾਹੂਕਾਰ ਦੇ ਘਰ ਚੋਰੀ ਕਰਵਾ ਦਿਤੀ ਫੇਰ ਸ਼ਾਹੂਕਾਰ ਨੂੰ ਜਗਾ ਵੀ ਦਿਤਾ ਹੈ ਜੇਹੜਾ ਸ਼ਾਹੂਕਾਰ ਦਾ ਅਧਾ ਧਨ ਚੋਰਾਂ ਤੋਂ ਪੰਡਾਂ ਰਹਿ ਗਈਆਂ ਸਨ ਉਸ ਵਿਚੋਂ ਵੀ ਅੱਧਾ ਧਨ ਇਸ ਚੋਟੀ ਇਸਤ੍ਰੀ ਨੇ ਲੈ ਲਿਆ ਹੈ ਤੇ ਫੇਰ ਚੋਰਾਂ ਪਾਸ ਚਲੀ ਗਈ ਹੈ ਓਹ ਜਿਤਨਾ ਧਨ ਚੁਰਾਕੇ ਓਥੋਂ ਲਿਆਏ ਹਨ ਉਸ ਵਿਚੋਂ ਵੀ ਅੱਧਾ ਲੈ ਲਿਆ ਹੈ ਇਸਤ੍ਰਾਂ ਦੀਆਂ ਇਸਤ੍ਰੀਆਂ ਹੁੰਦੀਆਂ ਹਨ। ੨੪੭

੧੯੪ ਇਕ ਰਾਜੇ ਕਾਮੀ ਦੀ ਬੁਰੀ ਦਸ਼ਾ ਦੱਸੀ ਹੈ ਏਹੋ ਜਹੀਆਂ ਦਸ਼ਾ ਅਨੇਕਾਂ ਕਾਮੀਆਂ ਦੀਆਂ ਹੁੰਦੀਆਂ ਹਨ ਬੜੇ ਸ਼ੋਕ ਦੀ ਗਲ ਹੈ ਫੇਰ ਵੀ ਲੋਕ ਨਹੀਂ ਸਮਝਦੇ ਹਨ ਇਹ ਮੂਰਖ ਵਿਸ਼ਈ ਰਾਜਾ ਅਪਣੀਆਂ ਰਾਣੀਆਂ ਨੂੰ ਛੱਡ ਕੇ ਇਕ ਮੈਲੀ ਕੁਚੈਲੀ ਟੋਕਰੇ ਬਣੌਣ ਵਾਲੇ ਦੀ ਇਸਤ੍ਰੀ ਨਾਲ ਖੇਹ ਖਾਂਦਾ ਹੁੰਦਾ ਸੀ ਇਕ ਦਿਨ ਬਿਨਾ ਪੁਛੇ ਓਨਾਂ ਦੇ ਘਰ ਚਲਿਆ ਗਿਆ ਇਸਤ੍ਰੀ ਅਪਣੇ ਪਤੀ ਤੋਂ ਡਰ ਗਈ ਅਗੇ ਕੁਛ ਇਸ ਰਾਜੇ ਨਾਲ ਗੁਸੇ ਵੀ ਸੀ ਉਸਨੇ ਅਪਣੇ ਪਤੀ ਨੂੰ ਆਖ ਕੇ ਰਾਜੇ ਨੂੰ ਜੁਤੀਆਂ ਮਰਵਾ ਕੇ ਟੋਏ ਵਿਚ ਸੁਟ ਦਿਤਾ ਆਪ ਦੋਵੇਂ ਜਣੇ ਡਰ ਦੇ ਮਾਰੇ ਘਰ ਤੋਂ ਦੌੜ ਗਏ ਸਵੇਰੇ ਰਾਣੀਆਂ ਨੇ ਟੋਏ ਵਿਚੋਂ ਆ ਕਢਿਆ ਹੈ ੨੪੭

੧੯੫ ਔਰੰਗਜੇਬ ਦਾ ਬੜਾ ਬਹਾਦਰ ਸੂਰਮਾ ਜਸਵੰਤ ਸਿੰਘ ਜੋਧ ਪੁਰੀਆ ਸੀ, ਬਾਦਸ਼ਾਹ ਇਸਦੀਆਂ ਰਾਣੀਆਂ ਨੂੰ ਪਾਸ ਰੱਖਣਾ ਚਾਹੁੰਦਾ ਸੀ ਪਰ ਇਸਦੀਆਂ ਰਾਣੀਆਂ ਨੇ ਜੰਗ ਵਿਚ ਬੜੀ ਬਹਾਦਰੀ ਵਿਖਾਈ ਹੈ, ਬਾਦਸ਼ਾਹ ਦੀ ਫੌਜ ਦੇ ਦੰਦ ਖਟੇ ਕੀਤੇ ਹਨ, ਵਜ਼ੀਰਾਂ ਨੇ ਵੀ ਮਾਲਕ ਦਾ ਪੂਰਾ ਪ੍ਰਣ ਨਿਬਾਹਿਆ ਹੈ ਜੋ ਰਜਪੂਤਣੀਆਂ ਨੂੰ ਜੋਧਪੁਰ ਪੁਚਾ ਦਿਤਾ ਹੈ। ੨੪੮

੧੯੬ ਇਸਤਰੀ ਨੇ ਹੱਦ ਕਰ ਦਿਤੀ ਹੈ ਪਤੀ ਨੂੰ ਪਾਸ ਬਹਾ ਕੇ ਮਿਤ੍ਰ ਨਾਲ ਬਿਭਚਾਰ ਕੀਤਾ ਹੈ ਸਗੋਂ ਪਤੀ ਤੋਂ ਮਿਤ੍ਰ ਦੇ ਚਰਨਾਂ ਤੇ ਮੱਥਾ ਟਿਕਾਇਆ ਹੈ ਤੇ ਜਾਂਦੀ ਵਾਰੀ ਮਿਤਰ ਨੂੰ ਬਹੁਤ ਸਾਰਾ ਧਨ ਵੀ ਦਿਤਾ ਹੈ, ਬਸ ਜੀ ਬਸ ਇਸਤਰੀਆਂ ਦੇ ਛਲਾਂ ਦਾ ਕੋਈ ਅੰਤ ਨਹੀਂ ਹੈ। ੨੫੩

੧੯੭ ਇਸਤ੍ਰੀ ਨੇ ਪੰਜ ਸੌ ਜੁਆਨ ਨੂੰ ਇਸਤ੍ਰੀਆਂ ਦਾ ਭੇਸ ਕਰਕੇ ਡੋਲਿਆਂ ਵਿਚ ਪਾਕੇ ਅਪਣਾ ਕਬੀਲਾ ਭਾਵ ਪਰਵਾਰ ਜਤਾਇਆ ਹੈ ਤੇ ਇਕ ਰਾਜੇ ਪਾਸੋਂ ਕਿਲਾ ਮੰਗਿਆ ਹੈ ਕਿ ਮੇਰੇ ਮਗਰ ਫੌਜ ਹੈ ਮੈਂ ਆਪਣੇ ਟਬਰ ਨੂੰ ਏਥੇ ਘੜੀ ਦੀ ਘੜੀ ਅਰਾਮ ਕਰਾ ਲਵਾਂ, ਬਚਾ ਲਵਾਂ ਬੱਸ ਇਕੂਰ ਆਖਕੇ ਸਾਰੇ ਡੋਲੇ ਕਿਲੇ ਅੰਦਰ

ਵਾੜ ਕੇ ਕਿਲਾ ਹੀ ਕਾਬੂ ਕਰ ਲਿਆ ਹੈ। ੨੫੫

੧੯੮ ਦੂਤੀ ਦੀ ਚਲਾਕੀ ਹੈ ਪਤੀ ਦੇ ਨਾਲੋਂ ਇਸਤ੍ਰੀ ਨੂੰ ਜਗਾ ਕੇ ਮਿਤ੍ਰ ਨਾਲ ਆ ਮਿਲਾਇਆ ਹੈ ਤੇ ਜੇ ਪਤੀ ਨੇ ਜਾਗ ਕੇ ਪੁਛਿਆ ਹੈ ਕਿ ਤੂੰ ਇਸਨੂੰ ਕਿਥੇ ਲੈ ਚਲੀ ਹੈਂ ਤਾਂ ਦਸਿਆ ਹੈ ਕਿ ਮੈਂ ਕੱਲੀ ਸੀ ਰਾਜੇ ਨੇ ਮੈਨੂੰ ਸਦਿਆ ਹੈ। ੨੫੬

੧੯੯ ਆਦਮੀ ਨੂੰ ਇਸਤ੍ਰੀ ਛਲ ਨਾਲ ਜਿਤ ਗਈ ਹੈ ਭਾਵ ਅਲਾਵਦੀਨ ਨੇ ਰਾਣੇ ਨਾਲ ਛਲ ਕੀਤਾ ਕਿ ਉਸਨੂੰ ਕਿਲੇ ਵਿਚ ਆਕੇ ਬੰਨ ਲਿਆ ਪਰ ਪਦਮਨੀ ਇਸਤਰੀ ਨੇ ਛਲ ਨਾਲ ਅਪਣੇ ਪਤੀ ਨੂੰ ਇਸ ਦੀ ਕੈਦ ਤੋਂ ਬੜੇ ਸੁਖੱਲੇ ਤਰੀਕੇ ਨਾਲ ਛੁਡਾ ਲਿਆ ਹੈ। ੨੫੭

੨੦੦ ਰਾਜੇ ਨੇ ਉਡਗ ਪ੍ਰਭਾ ਇਸਤ੍ਰੀ ਨਾਲ ਹੀ ਪਿਆਰ ਰਖਿਆ ਹੈ ਕਿਉਂਕਿ ਇਹ ਸੱਚੀ ਪ੍ਰੇਮਣਿ ਸੀ ਦੂਸਰੀ ਬਿਸ਼ ਨਾਥ ਪ੍ਰਭਾ ਸ਼ੈਤਾਨ ਸੀ ਜੋ ਛਲ ਕਰਦੀ ਸੀ ਇਸ ਲਈ ਇਸ ਨੂੰ ਛੁਟੜ ਕਰ ਦਿਤਾ ਹੈ। ੨੫੯

੨੦੧ ਯੂਸਫ ਜ਼ੁਲੈਖਾਂ। — History ੨੬੨

੨੦੨ ਗ੍ਰਹਸਤ ਧਰਮ ਦਾ ਬੜਾ ਪੱਕਾ ਉਪਦੇਸ਼ ਹੈ ਆਦਮੀ ਨੂੰ ਅਪਣਾ ਜਤ ਸਤ ਧਰਮ ਪੱਕਾ ਰੱਖਣਾ ਚਾਹੀਦਾ ਹੈ ਇਸ ਜਤ ਦੀ ਬੜੀ ਲੋੜ ਹੈ, ਇਸਤ੍ਰੀ ਨੇ ਅਪਣੇ ਪਤੀ ਨੂੰ ਕਮਜੋਰ ਜਾਣਕੇ ਤਿਆਗ ਦਿਤਾ ਹੈ ਓੜਕ ਨੂੰ ਮਿਤ੍ਰ ਤੇ ਪਤੀ ਨੂੰ ਘਰ ਵਿਚ ਹੀ ਮਾਰਕੇ, ਘਰ ਸਮੇਤ ਦੋਹਾਂ ਨੂੰ ਸਾੜਕੇ ਲੋਕਾਂ ਨੂੰ ਆਖਦੀ ਹੈ ਕਿ ਮੇਰੇ ਪਤੀ ਸੰਤ ਬਣ ਕੇ ਜੰਗਲ ਨੂੰ ਚਲੇ ਗਏ ਹਨ ਜਾਂਦੀ ਵਾਰੀ ਘਰ ਨੂੰ ਵੀ ਅੱਗ ਲਾ ਗਏ ਹਨ ਮੈਂ ਤਾਂ ਓਨਾਂ ਤੋਂ ਬਿਨਾਂ ਪਾਣੀ ਨਹੀਂ ਪੀਆਂਗੀ ਤੇ ਮਰ ਜਾਵਾਂਗੀ ਲੋਕ ਵਿਚਾਰੇ ਭੁਲੇ ਹੋਇ ਉਸਦੇ ਪਤੀ ਨੂੰ ਜੰਗਲਾਂ ਵਿਚ ਲਭਦੇ ਫਿਰਦੇ ਹਨ ਦੇਖੋ ਇਸ ਇਸਤਰੀ ਨੇ ਅਪਣੇ ਘਰ ਨੂੰ ਸਾੜਕੇ ਪਤੀ ਨੂੰ ਮਾਰਕੇ ਫੇਰ ਲੋਕਾਂ ਨੂੰ ਕਿੱਡਾ ਖੁਆਰ ਕੀਤਾ ਹੈ। ੨੬੫

੨੦੩ ਭੁਮਾਸਰ ਦੈਂਤ ਨੇ ਬਹੁਤ ਸਾਰੇ ਰਾਜਿਆਂ ਦੀਆਂ ਲੜਕੀਆਂ ਖੋਹਕੇ ਕਈ ਕਿਲੇ ਬਣਵਾਕੇ ਤੇ ਇਕ ਸੋਨੇ ਦੇ ਕਿਲੇ ਵਿਚ ਰਹਿੰਦਾ ਸੀ ਉਸਨੇ ਇਕ ਦਿਨ ਸਲਾਹ ਕੀਤੀ ਕਿ ਇਕ ਲੱਖ ਰਾਜੇ ਨੂੰ ਕੱਠਾ ਕਰਕੇ ਓਨਾਂ ਨੂੰ ਅੱਗ ਵਿਚ ਸਾੜਕੇ ਰਾਜਿਆਂ ਦਾ ਜੱਗ ਕਰਾਂ ਓਸੇ ਸਮੇਂ ਇਕ ਇਸਤਰੀ ਨੇ ਸਲਾਹ ਦਿਤੀ ਕਿ ਜੇ ਤੂੰ ਦਵਾਰਕਾ ਦਾ ਰਾਜਾ ਉਗ੍ਰਸੈਨ ਨਹੀਂ ਜਿਤਿਆ ਤੇ ਜੇ ਓਹ ਤੇਰੇ ਘਰ ਨਹੀਂ ਆਇਆ ਤੇ ਤਾਂ ਤੇਰਾ ਜੱਗ ਪੂਰਾ ਨਹੀਂ ਹੋਵੇਗਾ ਬਸ ਦੈਂਤ੍ਰਨੇ ਇਸਤ੍ਰੀ ਨੂੰ ਆਖਿਆ ਤੂੰ ਹੀ ਉਸ ਨੂੰ ਸਦ, ਬਸ ਰਾਣੀ ਨੇ ਸਾਰੀ ਆਪਣੇ ਵਲੋਂ ਦੁਖ ਦੀ ਚਿੱਠੀ ਲਿਖ ਦਿਤੀ ਤੇ ਰਾਜਿਆਂ ਦੇ ਮਰ ਜਾਣ ਦਾ ਹਾਲ ਵੀ ਦਸਿਆ ਤੇ ਆਖਿਆ ਆਪ ਦਾ ਬਿਰਦ ਗਰੀਬਾਂ ਦੀ ਰਖਿਆ ਵਾਸਤੇ ਹੈ ਬਸ ਸ੍ਰੀ ਕ੍ਰਿਸ਼ਨ ਜੀ ਛੇਤੀ ਨਾਲ ਆ ਗਏ ਤੇ ਦੈਂਤ ਨੂੰ ਮਾਰ ਘਤਿਆ, ਰਾਜਿਆਂ ਨੂੰ ਛੁਡਾ ਦਿਤਾ। ਸੋਲਾਂ ਹਜ਼ਾਰ ਇਸਤਰੀਆਂ ਨੂੰ ਕ੍ਰਿਸ਼ਨ ਜੀ ਵਰਕੇ ਘਰ ਨੂੰ ਲੈ ਗਏ। ੨੬੭

੨੦੪ ਬੀਰ ਸਿੰਘ ਡਾਕੂ ਨੇ ਫਿਰੰਗੀਆਂ ਨੂੰ ਲੁਟਣਾ ਤੇ ਸ਼ਾਹ ਜਹਾਂ ਦੀ ਸਹੈਤਾ ਇਸ ਚਰਿਤਰ ਵਿਚ ਇਸਤਰੀ ਨੇ ਜੰਗ ਜਿੱਤਣ ਦੇ ਅਨੇਕਾਂ ਢੰਗ, ਵਲ ਛਲ ਕਰਕੇ ਵਿਖਾਇ ਹਨ ਜੰਗ ਜਿੱਤਣ ਵਾਲਿਆਂ ਨੂੰ ਇਸ ਤੋਂ ਮਹਾਨ ਸਹੈਤਾ ਮਿਲਦੀ ਹੈ। ੨੬੯

੨੦੫ ਇਸਤ੍ਰੀ ਨੇ ਮਿਤ੍ਰ ਨਾਲ ਖੇਹ ਖਾਧੀ। ਉਤੋਂ ਰਾਜਾ ਆ ਗਿਆ। ਮਿਤ੍ਰ ਨੂੰ ਟੋਏ ਵਿਚ ਪਾ ਦਿਤਾ ਉਤੇ ਤਖਤਾ ਰੱਖਕੇ, ਤਖਤੇ ਉਤੇ ਸ਼ੇਰ ਦੀ ਖੱਲ ਵਿਛਾਕੇ ਆਪ ਜੋਗੀ ਬਣਕੇ ਬੈਠ ਗਈ। ਰਾਜਾ ਅੱਗੇ ਹੋਕੇ ਮੱਥਾ ਟੇਕੇ ਤਾਂ ਜੋਗੀ ਮੂੰਹ ਫੇਰ ਲਵੇ। ਰਾਜੇ ਨੇ ਸਮਝਿਆ ਇਹ ਕੋਈ ਬੜਾ ਸੰਤ ਹੈ। ਰਾਜਾ ਅੱਧੀ ਰਾਤ ਤਕ ਓਥੇ ਬਾਗ ਵਿਚ ਹੀ ਬੈਠਾ ਰਿਹਾ। ਓੜਕ ਸੌਂ ਗਿਆ। ਰਾਣੀ ਮਿੱਤਰ ਨੂੰ ਕੱਢਕੇ ਨਾਲ ਲੈ ਗਈ ਤੇ ਤਖਤੇ ਉਤੇ ਲਿਖ ਗਈ ਮੈਂ ਸੁਰਗ ਤੋਂ ਏਥੇ ਆਇਆ ਸੀ ਤੇ ਪਤਾਲ ਨੂੰ ਚਲਿਆ ਗਿਆ ਹਾਂ। ਬਸ ਰਾਜੇ ਨੇ ਉਸ ਟੋਇ ਨੂੰ ਪੂਜਾ ਦਾ ਥਾਂ ਬਣਾ ਲਿਆ ਹੈ। ੨੭੨

੨੦੬ ਰਾਣੀ ਮਿਤ੍ਰ ਦੇ ਨਾਲ ਸੁੱਤੀ ਪਈ ਹੈ, ਸੌਕਣਾਂ ਨੇ ਚੌਕੀਦਾਰਾਂ ਨੂੰ ਵਿਖਾ ਦਿਤਾ ਹੈ। ਚੌਕੀਦਾਰ ਦੋਹਾਂ ਨੂੰ ਮਾਰਨ ਲਗੇ ਹਨ। ਰਾਣੀ ਨੇ ਆਖਿਆ ਜੇ ਮੇਰਾ ਮਿਤਰ ਮਰ ਗਿਆ ਤਾਂ ਮੈ ਮਰ ਜਾਵਾਂਗੀ। ਜੇ ਮੈਂ ਮਰ ਗਈ ਤਾਂ ਰਾਜਾ ਮਰ ਜਾਵੇਗਾ। ਦਸੋ ਚੌਕੀਦਾਰੋ ਤੁਹਾਨੂੰ ਨੌਕਰੀ ਕੌਣ ਦੇਵੇਗਾ। ਬਸ ਦੋ ਕੁਕੜ ਇਕ ਕੁੱਕੜੀ ਮੰਗਾ ਲਈ। ਜ਼ਹਰ ਰਾਹ ਵਿਚ ਹੀ ਖੁਆਈ ਹੋਈ ਸੀ। ੧ ਕੁੱਕੜ ਤਾਂ ਔਂਦਾ ਹੀ ਮਰ ਗਿਆ। ਪਿਛੋਂ ਛੇਤੀ ਨਾਲ ਕੁਕੜੀ ਮਰ ਗਈ। ਫੇਰ ਛੇਤੀ ਨਾਲ ਕੁੱਕੜ ਮਰ ਗਿਆ। ਬੱਸ ਚੌਕੀਦਾਰਾਂ ਮੂਰਖਾਂ ਨੇ ਇਹ ਛਲ ਨਹੀਂ ਸਮਝਿਆ ਕਿ ਕੁੱਕੜ ਕੁੱਕੜੀ ਨੂੰ ਵਿਹੁ ਖੁਆਈ ਹੋਈ ਸੀ। ਓਨਾਂ ਸਮਝ ਲਿਆ ਠੀਕ ਹੀ ਮਿਤ੍ਰ, ਰਾਣੀ ਤੇ ਰਾਜਾ ਮਰ ਜਾਣਗੇ ਤਾਂ ਸਾਨੂੰ ਧਨ ਕੌਣ ਦੇਵੇਗਾ ਬਸ ਰਾਣੀ ਪਾਸੋਂ ਬਹੁਤ ਸਾਰਾ ਧਨ ਲੈਕੇ। ਰਾਣੀ ਦੇ ਮਿਤ੍ਰ ਨੂੰ ਬਾਹਰ ਲੰਘਾ ਆਏ ਹਨ। ਲੋਭ ਕਰਕੇ ਰਾਜੇ ਨੂੰ ਨਹੀਂ ਦਸਿਆ ਹੈ। ੨੭੩

੨੦੭ ਅਕਬਰ ਦੇ ਜਰਨੈਲ ਜੈਨ ਖਾਨ ਨੂੰ ਇਸ ਇਸਤਰੀ ਨੇ ਅਨੇਕਾਂ ਤਰਾਂ ਦੇ ਛਲਾਂ ਨਾਲ ਜਿੱਤ ਲਿਆ ਹੈ। ੨੭੫

੨੦੮ ਰਾਣੀ ਨੇ ਮਿਤ੍ਰ ਨੂੰ ਭਰਾ ਬਣਾਇਆ ਤੇ ਰਾਜੇ ਦੇ ਮਰ ਜਾਣ ਦੇ ਰਾਜ ਹੀ ਉਸਨੂੰ ਦੇ ਦਿਤਾ ਹੈ। ੨੭੭

੨੦੯ ਸਾਰਾ ਭਰਥਰੀ ਦਾ ਹਾਲ ਹੈ। ੨੭੮

੨੧੦ ਰਾਜੇ ਦਾ ਨੌਕਰ ਪਰ ਇਸਤਰੀ ਨੂੰ ਮਾਂ ਭੈਣ ਸਮਝਦਾ ਸੀ ਇਸ ਲਈ ਰਾਣੀ ਨੇ ਉਸਨੂੰ ਮਾਰ ਦਿਤਾ ਹੈ। ੨੮੮

੨੧੧ ਰਾਜੇ ਦੀ ਲੜਕੀ ਨੇ ਇਕ ਗਰੀਬ ਮੁੰਡੇ ਨਾਲ ਪ੍ਰੇਮ ਵਧਾਇਆ ਓੜਕ ਨੂੰ ਪਿਤਾ ਨੂੰ ਆਖਕੇ ਓਸੇ ਨੂੰ ਅਮੀਰ ਬਣਵਾਕੇ ਪਤੀ ਬਣਾਇਆ (ਇਸਤ੍ਰੀਆਂ ਜੋ ਚਾਹੁਣ ਕਰ ਦੇਣ ਧੰਨ ਕਮਾਈ ੨ ਹੈ) ੨੭੯

੨੧੨ ਇਕ ਰਾਜੇ ਦਾ ਇਕ ਪੁਤ੍ਰ ਤੇ ਇਕ ਧੀ ਸੀ ਜਦੋਂ ਓਹ ਰਾਜਾ ਮਰ ਗਿਆ ਤਾਂ ਰਾਜੇ ਦੇ ਪੁਤਰ ਨੇ ਰਾਜ ਸੰਭਾਲਿਆ ਇਹ ਰਾਜ ਪੁਤ੍ਰ ਬਹੁਤ ਹੀ ਸੁੰਦਰ ਸੀ ਇਸਦੀ ਭੈਣ ਇਸ ਉਤੇ ਮੋਹਤ ਹੋ ਗਈ ਹੈ ਪਰ ਰਾਜ ਪੁਤ੍ਰ ਸ਼ਰਮ ਕਰਦਾ ਹੈ ਅਗੋਂ ਭੈਣ ਵੀ ਸ਼ਰਮ ਕਰਕੇ ਕੁਛ ਨਹੀਂ ਕਰ ਸਕਦੀ ਹੈ ਓੜਕ ਨੂੰ ਭੈਣ ਨੇ ਵੇਸ਼ਵਾ ਦਾ ਰੂਪ ਧਾਰ ਕੇ ਭਰਾ ਨਾਲ ਖਰਾਬੀ ਕਰ ਹੀ ਲਈ। ਇਸ ਤੋਂ ਸਿਖਿਆ ਮਿਲਦੀ ਹੈ ਕਿ ਜੇਹੜੀਆਂ ਬਜਾਰੀ ਇਸਤ੍ਰੀਆਂ ਹਨ ਇਹਨਾਂ ਨਾਲ ਕਈ ਦੁਸ਼ਟ ਆਦਮੀ ਹੋ ਸਕਦਾ ਹੈ ਕਿ ਭਰਾ ਜਾਂ ਚਾਚੇ ਤਾਏ ਦੇ ਪੁਤ੍ਰ ਜਾਂ ਖੁਦ ਪਿਓ ਹੀ ਆਪ ਖੇਹ ਖਾ ਔਂਦਾ ਹੋਵੇ ਤਾਂ ਕੋਈ ਅਸਚਰਜ ਗੱਲ ਨਹੀਂ ਹੈ ਇਸ ਲਈ ਵੇਸ਼ਵਾ ਤੋਂ ਬਚੋ ੨੯੦

੨੧੩ ਇਸਤ੍ਰੀ ਨੇ ਸ਼ਿਵ ਮੰਦਰ ਵਿਚ ਜਾਕੇ ਪਿਤਾ ਦੀ ਆਗਿਆ ਨਾਲ ਵਰ ਪ੍ਰਾਪਤਿ ਕੀਤਾ ਹੈ ੨੯੨

੨੧੪ ਰਾਜੇ ਦੀ ਲੜਕੀ ਤੀਰਥਾਂ ਦਾ ਬਹਾਨਾ ਕਰਕੇ ਪਿਤਾ ਦਾ ਸਾਰਾ ਖਜ਼ਾਨਾ ਲੁਟ ਕੇ ਮਿਤਰ ਨਾਲ ਚਲੀ ਗਈ ਹੈ ਜਦੋਂ ਸਾਰਾ ਧਨ ਮੁਕ ਗਿਆ ਤਾਂ ਭੁਖੀ ਮਰਦੀ ਘਰ ਆ ਗਈ ਹੈ ਤੇ ਮਾਤਾ ਪਿਤਾ ਨੂੰ ਆਣਿ ਆਖਿਆ ਹੈ ਮੈਂ ਤੀਰਥਾਂ ਦਾ ਫਲ ਤੁਹਾਨੂੰ ਦੇਂਦੀ ਹਾਂ ੨੯੪

੨੧੫ ਕਵੀਸ਼ਰ ਦੀ ਲੜਕੀ ਬ੍ਰਾਹਮਣੀ ਤੇ ਸੰਭਾ ਦੇਸ ਦਾ ਰਾਜਾ ਸੰਭਾ ਮੋਹਤ ਹੋ ਗਿਆ। ਪਰ ਇਹ ਲੜਕੀ ਪਤਿਬ੍ਰਤਾ ਸੀ ਇਸ ਨੂੰ ਬਹਾਨੇ ਨਾਲ ਸ਼ਿਵ ਮੰਦਰ ਵਿਚ ਸੱਦ ਲਿਆ ਹੈ ਸੰਭਾ ਆਕੇ ਬੈਠਾ ਹੈ ਤਾਂ ਮਗਰੋਂ ਇਸ ਲੜਕੀ ਨੇ ਸੰਭਾ ਦੇ ਵੈਰੀ ਇਕ ਮੁਗਲ ਨੂੰ ਅਪਣਾ ਨੌਕਰ ਭੇਜ ਕੇ ਮੰਗਾ ਲਿਆ ਹੈ, ਤੇ ਸੰਭਾ ਨੂੰ ਉਸ ਨੇ ਆਕੇ ਫੜ ਲਿਆ ਹੈ, ਤੇ ਆਪ ਇਸ ਲੜਕੀ ਉਤੇ ਹੀ ਮੋਹਤ ਹੋ ਗਿਆ ਹੈ। ਫੇਰ ਪਤਿਬ੍ਰਤਾ ਇਸਤ੍ਰੀ ਨੇ ਹੋਰ ਛਲ ਕੀਤਾ ਜੋ ਇਸ ਮੁਗਲ ਨੂੰ ਵੀ ਸ਼ਰਾਬ ਪਿਆਕੇ ਬੇਹੋਸ਼ ਕਰਕੇ ਅਪਣੀ ਤਲਵਾਰ ਨਾਲ ਇਸਦਾ ਸਿਰ ਵੱਢਕੇ ਅਪਣਾ ਧਰਮ ਬਚਾ ਕੇ ਚਲੀ ਗਈ ਹੈ ੨੯੫

੨੧੬ ਆਦਮੀ ਖਾਣ ਵਾਲੇ ਜੋਗੀ ਨੂੰ ਰਾਣੀ ਨੇ ਤੇਲ ਵਿਚ ਸਾੜ ਕੇ ਮਾਰਿਆ ਤੇ ਅਪਣੀ ਪਰਜਾ ਬਚਾਈ ਹੈ ੨੯੬

੨੧੭ ਸਿਕੰਦਰ ਨੇ ਸਾਰੀ ਦੁਨੀਆਂ ਜਿੱਤ ਲਈ ਸੀ ਜੇਹੜਾ ਸਿਕੰਦਰ ਕਿਸੇ ਪਾਸੋਂ ਵੀ ਛਲਿਆ ਨਹੀਂ ਗਿਆ ਸੀ ਉਸ ਨੂੰ ਇਕ ਇਸਤ੍ਰੀ ਨੇ ਛਲ ਲਿਆ ਹੈ ਜੋ ਅੰਮ੍ਰਿਤ ਨਹੀਂ ਪੀਣ ਦਿਤਾ ਹੈ ੨੯੭

੨੧੮ ਰਾਣੀ ਨੇ ਰਾਜੇ ਨੂੰ ਬਿਭਚਾਰੀ ਜਾਣ ਕੇ ਕੈਦ ਕਰ ਲਿਆ ਤੇ ਸੌਕਣ ਨੂੰ ਮਾਰ ਕੇ ਸਾੜ ਘੱਤਿਆ ਤੇ ਨੌਕਰਾਂ ਨੂੰ ਆਖ ਛਡਿਆ ਰਾਜਾ ਮਰ ਗਿਆ ਹੈ ਇਹ ਮੈਂ ਉਸ ਦਾ ਸਸਕਾਰ ਕੀਤਾ ਹੈ ਤੇ ਰਾਜ ਅਪਣੇ ਪੁਤਾਂ ਨੂੰ ਦੇ ਦਿਤਾ ਹੈ ੩੦੩

੨੧੯ ਇਕ ਪੀਰ ਨੇ ਅਪਣਿਆਂ ਚੇਲਿਆਂ ਦੀ ਧੀ ਵਿਆਹ ਲਈ। ਆਪ ਬੁਢਾ ਹੋਕੇ ਮਰ ਗਿਆ। ਓਹ ਲੜਕੀ ਜੁਆਨ ਸੀ । ਉਸ ਨੇ ਇਕ ਮੁਲਾਣੇ ਨਾਲ ਪ੍ਰੀਤੀ ਕੀਤੀ। ਉਸ ਨੂੰ ਪੁਤ ਜੰਮਿਆਂ। ਲੋਕਾਂ ਵਿਚ ਮਸ਼ਹੂਰ ਕੀਤਾ ਕਿ ਪੀਰ ਜੀ ਰਾਤ ਨੂੰ ਕਬਰ ਤੋਂ ਆਕੇ ਪੁਤ ਦੇ ਗਏ ਹਨ। ਸਾਰਿਆਂ ਚੇਲਿਆਂ ਨੇ ਉਸ ਲੜਕੀ ਤੇ ਪੁਤ ਨੂੰ ਮੰਨਿਆਂ ਪੂਜਿਆ ਹੈ ੩੦੪

੨੨੦ ਪਤੀ ਦੇ ਭਾਣੇ ਇਸਤ੍ਰੀ ਮਰ ਗਈ ਹੈ। ਪਤੀ ਇਸਤ੍ਰੀ ਨੂੰ ਕਬਰ ਵਿਚ ਦੱਬ ਆਇਆ ਹੈ। ਮਿਤ੍ਰ ਓਸੇ ਵੇਲੇ ਕਬਰ ਤੋਂ ਕੱਢਕੇ ਘਰ ਲੈ ਗਿਆ ਹੈ। ਓਹ ਹਸਦੀ ੨ ਮਿਤ੍ਰ ਨੂੰ ਮਿਲੀ ਹੈ ੩੦੫

੨੨੧ ਪਤੀ ਤੋਂ ਡਰਦੀ ਮਾਰੀ ਇਸਤ੍ਰੀ ਨੇ ਮਿਤ੍ਰ ਨੂੰ ਰਿੰਨ ਕੇ ਖਾ ਲਿਆ ਹੈ। ਪਤੀ ਨੇ ਝੂਠ ਦੱਸਣ ਵਾਲਿਆਂ ਨੂੰ ਮਰਵਾ ਘਤਿਆ ਹੈ (ਤੋਬਾ ਕਰੋ ਇਸਤ੍ਰੀਆਂ ਤੋਂ) ੩੦੬

✓ ੨੨੨ ਅਕਬਰ ਦੇ ਸਿਰ ਜੁੱਤੀਆਂ ਮਾਰ ਕੇ ਇਸਤਰੀ ਮਿਤਰ ਨੂੰ ਜਾ ਮਿਲੀ ਹੈ Historical ੩੦੭

੨੨੩ ਆਦਮੀ ਨੇ ਇਸਤ੍ਰੀ ਨਾਲ ਪ੍ਰੀਤੀ ਨਹੀਂ ਕੀਤੀ ਕਿ ਪਰ ਇਸਤ੍ਰੀ ਦੇ ਰਮਨ ਨਾਲ ਧਰਮ ਜਾਂਦਾ ਹੈ ਏਸ ਗਲੋਂ ਇਸਤ੍ਰੀ ਨੇ ਗੁਸਾ ਕਰਕੇ ਉਸ ਨੂੰ ਮਾਰ ਕੇ ਰਿੰਨ ਲਿਆ ਹੈ ਤੇ ਕੁਛ ਮਾਸ ਆਪ ਖਾਧਾ ਕੁਛ ਪਤੀ ਨੂੰ ਖੁਆਇਆ ਬਾਕੀ ਬਚਿਆ ਰਾਜੇ ਦੇ ਘੋੜਿਆਂ ਨੂੰ ਦਾਣੇ ਵਿਚ ਪਾਕੇ ਖੁਆਇਆ। ਹੱਡੀਆਂ, ਖਲ, ਓਜਰੀ ਬਾਹਰ ਸੁਟ ਦਿਤੀ ਕੁਛ ਗੁਲੇਲੇ ਬਣਾਕੇ ਦੂਰ ਦੂਰ ਤਕ ਮਾਸ ਉਡਾ ਦਿਤਾ ਹੈ ੩੦੮

੨੨੪ ਇਸਤ੍ਰੀ ਨੇ ਮਿਤ੍ਰ ਨੂੰ ਪੁਤ੍ਰ ਬਣਾਕੇ ਘਰ ਵਿਚ ਰਖਿਆ ਹੈ। ੩੦੯

੨੨੫ ਇਸਤ੍ਰੀ ਨੇ ਛਲ ਦਾ ਸੂਰਜ ਬਣਾਕੇ ਪਤੀ ਨੂੰ ਵਰਿਆ ਹੈ। ੩੧੦

੨੨੬ ਅਮਲੀ ਨੇ ਅਪਣੀ ਇਸਤ੍ਰੀ ਨੂੰ ਫਕੀਰ ਦਾ ਭੇਸ ਬਣਾਕੇ ਆਪ ਚੌਧਰੀ ਸੀ ਲੋਕਾਂ ਦਾ ਤੇ ਬਾਦਸ਼ਾਹ ਦਾ ਸਾਰਾ ਖਜਾਨਾ ਜੋ ਉਸਦੇ ਪਾਸ ਅਮਾਨਤ ਰਹਿੰਦਾ ਸੀ ਥੈਲੀਆਂ ਵਿਚ ਭਰਕੇ ਕਚੈਹਰੀ ਵਿਚ ਲੈ ਗਿਆ ਹੈ ਓਥੇ ਓਹ ਅਪਣੀ ਇਸਤ੍ਰੀ ਜੋ ਫਕੀਰ ਦੇ ਭੇਸ ਵਿਚ ਸੀ ਆਗਈ ਹੈ ਤੇ ਸ੍ਰਾਪ ਦਿਤਾ ਹੈ ਇਹ ਥੈਲੀਆਂ ਸਾਰੀਆਂ ਠੀਕਰੀਆਂ ਹੋ ਜਾਣ। ਜਦੋਂ ਸਰਕਾਰੀ ਆਦਮੀਆਂ ਖੋਲਕੇ ਦੇਖੀਆਂ ਤਾਂ ਸਭ ਠੀਕਰੀਆਂ ਹਨ। ਅਜ ਤਕ ਉਥੇ ਫਕੀਰ ਨੂੰ ਮੰਨਦੇ ਹਨ (ਮਹਾਂ ਮੂਰਖਤਾ ਹੈ)। ੩੧੧

੨੨੭ ਸਰਾਬ ਨੂੰ ਛੱਡੋ ਤਾਂ ਸੁਖ ਪਾਓਗੇ। Against wine ੩੧੨

੨੨੮ ਗੁਡੀ ਉਡੌਣ ਵਿਚ ਬੜਾ ਗੁਣ ਹੈ। ੩੧੨

੨੨੯ ਜੁਤੀਆਂ ਦੇ ਸੰਦੂਕ ਭਰਕੇ ਮੁਹਰਾਂ ਦੱਸਕੇ ਸੇਵਾ ਕਰਾਈ। ੩੧੪

੨੩੦ ਮਿਤ੍ਰ ਨਾਲ ਪ੍ਰੀਤੀ ਕੀਤੀ ਹੈ ਪਤੀ ਜਾਗ ਪਿਆ ਹੈ ਤਾਂ ਇਸਤ੍ਰੀ ਆਖਦੀ ਹੈ ਮੇਰਾ ਅਮਲ ਟੁੱਟ ਗਿਆ ਸੀ ਮੈਂ ਆਕੜਾਂ ਲੈਣ ਲਗ ਪਈ ਸਾਂ ਇਸ

ਕਰਕੇ ਜਾਗੀ ਹਾਂ। ੩੧੪

੨੩੧ ਇਸਤ੍ਰੀ ਨੇ ਅਸਚਰਜ ਤਮਾਸ਼ਾ ਕੀਤਾ ਹੈ ਕਿ ਦੁਪੈਹਿਰ ਦੇ ਵੇਲੇ ਪਤੀ ਦਾ ਗਲ ਘੁਟ ਲਿਆ ਹੈ ਤੇ ਆਖਿਆ ਹੈ ਕਿ ਇਹ ਕਮਲਾ ਹੋਗਿਆ ਹੈ ਲੋਕਾਂ ਨੂੰ ਵਟੇ ਮਾਰਦਾ ਹੈ ਇਹ ਰੌਲਾ ਪਾਕੇ ਲੋਕਾਂ ਨੂੰ ਦਸ ਕੇ ਪਤੀ ਨੂੰ ਮਾਰ ਘੱਤਿਆ ਹੈ ਤੇ ਆਖਦੀ ਹੈ ਹੇ ਪ੍ਰਮੇਸਰ ਮੇਰਾ ਪਤੀ ਰੋਗੀ ਹੋਣ ਕਰਕੇ ਮਰ ਗਿਆ ਹੈ ਕੋਈ ਹਕੀਮ ਨਹੀਂ ਮਿਲਿਆ ਹੈ। ਆਪ ਵੈਰਾਗਣ ਹੋਕੇ ਇਕ ਫੌਜੀ ਆਦਮੀ ਦੇ ਘਰ ਵੱਸੀ ਹੈ। ੩੧੪

੨੩੨ ਬੁਢੇ ਰਾਜੇ ਨੂੰ ਫੇਰ ਮੁੜਕੇ ਸ਼ਿਕਾਰ ਨੂੰ ਘਲਕੇ ਮਿਤ੍ਰ ਨੂੰ ਬਾਹਰ ਕੱਢ ਦਿਤਾ ਹੈ। ੩੧੬

੨੩੩ ਇਸਤ੍ਰੀ ਨੇ ਪਤੀ ਨੂੰ ਜਾਦੂ ਪਾਕੇ ਮਾਰਿਆ ਤੇ ਨਾਮ ਸੌਕਣ ਦਾ ਲਾਇਆ ਹੈ ਫੇਰ ਏਸੇ ਦੋਸ਼ ਅੰਦਰ ਸੌਕਣ ਦਾ ਸਿਰ ਮੁੰਨਕੇ ਨੱਕ ਕੰਨ ਵੱਢਕੇ ਮਾਰ ਘਤਿਆ ਹੈ ੩੧੭

੨੩੪ ਇਸਤ੍ਰੀ ਨੇ ਮਿਤ੍ਰ ਨੂੰ ਪੀਂਘ ਉਤੇ ਚੜ੍ਹਾਕੇ ਮਹਿਲ ਉਤੇ ਚੜ੍ਹਾ ਲੈਣਾ ਫੇਰ ਓਸੇਤਰਾਂ ਉਤਾਰਕੇ ਘਰ ਨੂੰ ਘੱਲ ਦੇਣਾ ਇਕ ਦਿਨ ਓਹ ਵਿਚਾਰਾ ਭੁੱਲਕੇ ਘਰ ਆ ਗਿਆ ਰਾਣੀ ਨੇ ਬੜੀ ਸਰਮ ਕੀਤੀ ਕਿ ਮੇਰੇ ਪਤੀ ਪਾਸ ਇਸ ਮਿਤ੍ਰਤਾ ਦਾ ਪਤਾ ਨ ਲੱਗ ਜਾਵੇ। ਚੋਰ ਆਖਕੇ ਉਸਨੂੰ ਮਰਵਾ ਦਿੱਤਾ ਹੈ। ੩੧੮

੨੩੫ ਇਸਤ੍ਰੀ ਨੇ ਹਦ ਕਰ ਦਿਤੀ ਹੈ ਆਪ ਹੀ ਸਖੀ ਤੋਂ ਰਾਜੇ ਦੀ ਪੱਗ ਉਤਾਰਕੇ ਰਾਜੇ ਦੇ ਸਿਰ ਵਿਚ ਖੇਹ ਪਾ ਦਿਤੀ ਹੈ ਤੇ ਮਿਤ੍ਰ ਨੂੰ ਘਰ ਤੋਂ ਕੱਢ ਦਿਤਾ ਹੈ ਤੇ ਫੇਰ ਸਖੀ ਨੂੰ ਵੀ ਬਚਾ ਲਿਆ ਹੈ। ੩੧੯

੨੩੬ ਵੇਸਵਾ ਨੇ ਰਾਜੇ ਦੇ ਅੰਗਾਂ ਉਤੇ ਲੋਹਾ ਤੱਤਾ ਕਰਕੇ ਲਾਇਆ ਤੇ ਉਸਨੂੰ ਵੱਸ ਕੀਤਾ ਹੈ। ੩੨੧

੨੩੭ ਵੇਸਵਾ ਨੇ ਆਪਣੇ ਮਿਤ੍ਰ ਤੋਂ ਸ੍ਰੀ ਨਗਰ ਦੇ ਰਾਜੇ ਨੂੰ ਤੇ ਸ਼ਹਰ ਨੂੰ ਲੁਟਾਇਆ ਹੈ। ੩੨੨

੨੩੮ ਇਸਤ੍ਰੀ ਸ਼ਿਕਾਰ ਗਈ ਹੀ ਆਪਣੇ ਮਿਤ੍ਰ ਨਾਲ ਚਲੀ ਗਈ ਹੈ ਤੇ ਰਾਜੇ ਨੂੰ ਆਖ ਘਲਿਆ ਹੈ ਮੈਂ ਡੁੱਬ ਗਈ ਹਾਂ। ੩੨੩

੨੩੯ ਇਸਤ੍ਰੀ ਨੇ ਸੌਕਣ ਦੇ ਚਾਰੇ ਪੁਤ੍ਰ ਮਾਰਕੇ ਆਪਣੇ ਪੰਜਵੇਂ ਪੁਤ੍ਰ ਨੂੰ ਰਾਜ ਤਿਲਕ ਦਿਵਾਇਆ ਹੈ। ੩੨੪

੨੪੦ ਇਸਤ੍ਰੀ ਨੇ ਛੱਪਰਾਂ ਵਿਚ ਬੰਦ ਕਰਕੇ ਸਾਰੀਆਂ ਸੌਕਣਾਂ ਨੂੰ ਸਾੜ ਘਤਿਆ ਹੈ ਤੇ ਰਾਜੇ ਤੋਂ ਵੀ ਸਚੀ ਬਣੀ ਰਹੀ ਹੈ ੩੨੬

੨੪੧ ਰਾਣੀ ਨੇ ਅਪਣੇ ਪਤੀ ਨੂੰ ਮਹਿਲ ਤੋਂ ਡੇਗ ਕੇ ਮਾਰ ਦਿਤਾ ਹੈ ਕਿ ਮੈਂ ਅਪਣੇ ਮਿਤ੍ਰ ਨਾਲ ਘੱਟਾ ਛਾਣ ਸਕਾਂ ੩੨੭

੨੪੨ ਇਸਤ੍ਰੀ ਨੇ ਮਿਤ੍ਰ ਨਾਲ ਘਟਾ ਛਾਣਿਆਂ ਹੈ ਪਤੀ ਨੂੰ ਨਦੀ ਵਿਚ

ਡੋਬਕੇ ਮਾਰਿਆ ਹੈ ਆਪ ਪ੍ਰੇਮਣ ਬਣ ਕੇ ਘਰ ਦੇ ਬੂਹੇ ਮਾਰ ਕੇ ਬਹਿ ਗਈ ਹੈ ਤੇ ਰਾਤ ਨੂੰ ਚੋਰੀ ਨਿਕਲ ਕੇ ਚਲੀ ਗਈ ਹੈ ੩੨੯

੨੪੩ ਰਾਜੇ ਦੀਆਂ ਪੰਜ ਰਾਣੀਆਂ ਸੀ ਇਕ ਚਲਾਕ ਰਾਣੀ ਨੇ ਸੌਕਣ ਦਾ ਪੁਤਰ ਆਪ ਮਾਰਿਆ ਤੇ ਨਾਮ ਦੂਸਰੀ ਸੌਂਕਣ ਦਾ ਲਾ ਦਿਤਾ ਤੇ ਉਸ ਬੇਦੋਸ਼ੀ ਨੂੰ ਰਾਜੇ ਪਾਸੋਂ ਮਰਵਾ ਘਤਿਆ ਤੇ ਆਪ ਭਗਤਣੀ ਬਣ ਬੈਠੀ ਹੈ ੩੩੧

੨੪੪ ਮਾਤਾ ਪਿਤਾ ਨੇ ਯੋਗ ਵਰ ਨਹੀਂ ਲਭਿਆ ਹੈ, ਜੇ ਧੀ ਨੇ ਲੱਭ ਲਿਆ ਹੈ, ਤਾਂ ਮਾਤਾ ਪਿਤਾ ਮੰਨੇ ਨਹੀਂ ਹਨ, ਜੇ ਵਰ ਨੂੰ ਇਸਤ੍ਰੀ ਨੇ ਆਖਿਆ ਹੈ ਤਾਂ ਓਹ ਨਿਪੁੰਸਕ ਵੀ ਅਗੋਂ ਨਮਰਦ ਬਣ ਬੈਠਾ ਹੈ, ਤਾਂ ਇਸਤ੍ਰੀ ਨੇ ਗੁਸੇ ਵਿਚ ਆਕੇ ਪਹਿਲੇ ਇਸਦਾ ਨਾਸ ਕੀਤਾ। ਫੇਰ ਮਾਤਾ ਪਿਤਾ ਨੂੰ ਮਾਰਿਆ ਫੇਰ ਰਾਜੇ ਪਾਸ ਜਾ ਪੁਕਾਰੀ ਹੈ ਕਿ ਤੇਰੇ ਪੁਤ ਨੇ ਮੇਰਾ ਪਿਓ ਮਾਰਿਆ ਹੈ ਤੇ ਮੇਰਾ ਪਿਓ ਮੋਇਆ ਹੋਇਆ ਵੇਖਕੇ ਮੇਰੀ ਮਾਂ ਵੀ ਕਟਾਰੀ ਮਾਰਕੇ ਮਰ ਗਈ ਹੈ ਰਾਜੇ ਨੂੰ ਬੜਾ ਗੁਸਾ ਆਇਆ, ਬਿਨਾ ਸੋਚੇ ਉਸਨੇ ਆਪਣੇ ਪੁਤ੍ਰ ਨੂੰ ਮਾਰ ਘਤਿਆ ਹੈ ਏਹੋ ਜਹਿਆ ਛਲ ਕਿਸੇ ਇਸਤ੍ਰੀ ਨੇ ਨਹੀਂ ਕੀਤਾ ਹੈ। ੩੩੨

੨੪੫ ਅਮਲ ਦਾ ਖੰਡਣ ਮੰਡਣ ਹੈ, ਪੀਣ ਦੇ ਲਾਭ ਤੇ ਨੁਕਸਾਨ ਵੀ ਹਨ। ਨ ਪੀਣ ਦੇ ਲਾਭ ਤੇ ਨੁਕਸਾਨ ਵੀ ਹਨ। ਓੜਕ ਨੂੰ ਨ ਪੀਣ ਵਾਲੇ ਦਾ ਬੁਰਾ ਹਾਲ ਹੋਇਆ ਹੈ ਪਾਲਕੀ ਦੇ ਹੇਠਾਂ ਬੰਨਿਆਂ ਗਿਆ ਹੈ ਤੇ ਅਮਲ ਪੀਣ ਵਾਲਾ ਇਸਤ੍ਰੀ ਨੂੰ ਪ੍ਰਸੰਨ ਕਰਕੇ ਇਸ ਘਰ ਤੋਂ ਧਨ ਸਮੇਤ ਉਧਾਲ ਕੇ ਲੈ ਗਿਆ ਹੈ। ੩੩੫

੨੪੬ ਇਸਤ੍ਰੀ ਨੇ ਸ਼ੇਰਸ਼ਾਹ ਦਿਲੀ ਦੇ ਪਾਤਸ਼ਾਹ ਦੇ ਦੋ ਘੋੜੇ ਚੁਰਾ ਕੇ ਮਿਤ੍ਰ ਦੀ ਸ਼ਰਤ ਪੂਰੀ ਕੀਤੀ ਤੇ ਵਰਿਆ। Histor ੩੪੦

੨੪੭ ਰਾਜੇ ਦੀ ਧੀ ਨੇ ਅਪਣੀ ਡੋਲੀ ਵਿਚ ਦਾਈ ਦੀ ਧੀ ਪਾ ਦਿਤੀ ਤੇ ਆਪ ਮਿਤ੍ਰ ਦੇ ਪਾਸ ਹੀ ਰਹਿ ਪਈ ਹੈ। ੩੪੩

੨੪੮ ਬ੍ਰਾਹਮਣ ਦੀ ਪਤਿਬ੍ਰਤਾ ਧੀ ਨੇ ਰਾਜੇ ਦੇ ਚਹੁੰਆਂ ਪੁਤ੍ਰਾਂ ਨੂੰ ਰੋੜ ਕੇ ਫੇਰ ਰਾਜੇ ਪਾਸੋਂ ਚਾਰ ਸੰਦੂਕ ਮੋਹਿਰਾਂ ਦੇ ਇਨਾਮ ਵੀ ਲੈ ਲੀਤੇ ਹਨ। ੩੪੪

੨੪੯ ਆਦਮੀ ਦਾ ਚਾਲ ਚਲਨ ਚੰਗਾ ਸੀ ਓਹ ਪਰ ਇਸਤ੍ਰੀ ਨਾਲ ਘੱਟਾ ਨਹੀਂ ਛਾਨਣਾ ਚਾਹੁੰਦਾ ਸੀ ਸੋ ਇਸ ਲਈ ਇਸਤ੍ਰੀ ਨੇ ਅਪਣੇ ਪਤੀ ਤੋਂ ਮਰਵਾ ਘਤਿਆ ਹੈ। ੩੪੬

੨੫੦ ਧੀ ਨੇ ਪਿਓ ਦੀਆਂ ਅੱਖਾਂ ਨੂੰ ਆਪਣੇ ਦੁਵੱਟੇ ਦੇ ਪੱਲੇ ਨਾਲ ਢੱਕ ਕੇ ਮਿਤ੍ਰ ਨੂੰ ਘਰ ਤੋਂ ਬਾਹਰ ਭਜਾ ਦਿਤਾ ਤੇ ਪਿਛੋਂ ਗਲ ਲਗਕੇ ਰੋਣ ਲੱਗ ਪਈ ਹੈ ਕਿ ਬਹੁਤ ਚਿਰ ਪਿਛੋਂ ਮਿਲਾਪ ਹੋਇਆ ਹੈ। ੩੪੮

੨੫੧ ਇਸਤ੍ਰੀ ਆਪਣੇ ਮਿਤ੍ਰ ਨੂੰ ਡੋਲੇ ਵਿਚ ਪਾਕੇ ਘਰ ਲੈ ਆਈ ਹੈ ਤੇ ਵਰ੍ਹੇ ਪਿਛੋਂ ਪਿਓ ਨੇ ਪੁਛਿਆ ਹੈ ਤਾਂ ਲੜਕੀ ਨੇ ਆਖਿਆ ਹੈ ਇਸ ਲੜਕੇ ਨੂੰ

ਪਰੀਆਂ ਸਾਡੇ ਮਹਿਲ ਉਤੇ ਸੁਟ ਗਈਆਂ ਹਨ ਤਾਂ ਪਿਤਾ ਨੇ ਉਸ ਲੜਕੇ ਨੂੰ ਆਪਣੇ ਘਰ ਨੂੰ ਘੱਲ ਦਿਤਾ ਹੈ। ੩੪੯

੨੫੨ ਇਸਤ੍ਰੀ ਨੇ ਮਿਤ੍ਰ ਨੂੰ ਪੀੜ੍ਹੀ ਨਾਲ ਰੇਸ਼ਮ ਦੇ ਰੱਸੇ ਬੰਨਕੇ ਮਹਿਲ ਉਤੇ ਚੜ੍ਹਾ ਲਿਆ ਹੈ ਤੇ ਪਿਓ ਨੂੰ ਆਖਿਆ ਹੈ ਕਿ ਇਸ ਨੇ ਸੁੱਖਾ ਪੀਤਾ ਹੋਇਆ ਸੀ। ਇਸਦੀ ਮੱਤ ਮਾਰੀ ਹੋਈ ਸੀ। ਰਾਜਨੀਤ ਵੀ ਦੱਸੀ ਹੈ। ਵੈਰੀ ਵੀ ਜੇ ਘਰ ਵਿਚ ਆ ਜਾਵੇ ਤਾਂ ਉਸ ਨੂੰ ਮਾਰਨਾ ਯੋਗ ਨਹੀਂ ਹੈ। ਪਿਓ ਨੇ ਧੀ ਓਸੇ ਨੂੰ ਦੇ ਦਿਤੀ ਹੈ। ੩੫੦

੨੫੩ ਇਸਤ੍ਰੀ ਨੇ ਮਿੱਤ੍ਰ ਨਾਲ ਘੱਟਾ ਛਾਣਿਆਂ ਹੈ। ਪਤੀ ਨੇ ਪ੍ਰਗਟ ਹੀ ਵੇਖ ਲਿਆ ਹੈ। ਮਿਤ੍ਰ ਇਸਤ੍ਰੀ ਦੇ ਪਤੀ ਨੂੰ ਲੱਤ ਮਾਰ ਕੇ ਡੋਗ ਗਿਆ ਹੈ। ਇਸਤ੍ਰੀ ਨੇ ਆਖਿਆ ਹੇ ਪਤੀ ਜੇਹੜਾ ਤੈਨੂੰ ਧੱਕਾ ਮਾਰਕੇ ਡੋਗ ਗਿਆ ਹੈ। ਉਸ ਅਗੇ ਮੈ ਮਾੜੀ ਜਹੀ ਵਿਚਾਰੀ ਇਸਤ੍ਰੀ ਕੀ ਚੀਜ਼ ਹਾਂ। ਹੱਛਾ ਪ੍ਰਮੇਸਰ ਨੇ ਸਾਡੀ ਇਜ਼ਤ ਰੱਖ ਲਈ ਹੈ ਮੈਨੂੰ ਉਸਨੇ ਘੁਟ ਕੇ ਫੜ ਲਿਆ ਸੀ। ਮੇਰਾ ਪਤਿਬ੍ਰਤ ਧਰਮ ਬਚ ਰਿਹਾ ਹੈ। ਆਪ ਛੇਤੀ ਨਾਲ ਆ ਗਏ ਹੋ। ਹੁਣ ਬ੍ਰਾਹਮਣਾ ਨੂੰ ਰੋਟੀ ਖੁਆਓ। ਸਾਡਾ ਇਹ ਪਾਪ ਟਲ ਜਾਵੇ। ਸਾਡੇ ਸਿਰੋਂ ਇਹ ਦੋਸ਼ ਲੱਥ ਜਾਵੇ। ਵੇਖੋ ਆਪ ਦੇ ਡਰ ਨਾਲ ਮੈਨੂੰ ਐਨਾ ਪਿਸ਼ਾਬ ਆਇਆ ਹੈ ਜੋ ਭਾਂਡਾ ਭਰ ਕੇ ਵੀ ਡੁੱਲਣ ਲੱਗ ਪਿਆ ਹੈ। ਹੋਰ ਦੇਖੋ ਮੇਰੇ ਸਤ ਵਿਚ ਐਡੀ ਕਰਾਮਾਤਹੈ ਕਿ ਇਹ ਪਿਸ਼ਾਬ ਮੇਰਾ ਤੇਲ ਵਾਂਗ ਦੀਵੇ ਵਿਚ ਬਲਣ ਲਗ ਪਿਆ ਹੈ। (ਪਹਿਲੇ ਉਸ ਭਾਂਡੇ ਵਿਚ ਇਸਤ੍ਰੀ ਨੇ ਤੇਲ ਪਾਇਆ ਸੀ ਸੋ ਦੀਵਾ ਬਾਲਕੇ ਵਿਖਾ ਦਿਤਾ ਹੈ) ਮੂਰਖ ਨੇ ਇਸਤ੍ਰੀ ਨੂੰ ਪਤਿਬ੍ਰਤਾ ਸਮਝਿਆ ਹੈ ਤੇ ਪੈਰੀਂ ਪਿਆ ਹੈ ਕਿ ਉਸ ਜੋਰਾਵਰ ਆਦਮੀ ਨੇ ਬਦੋ ਬਦੀ ਮੇਰੀ ਇਸਤ੍ਰੀ ਨੂੰ ਫੜ ਲਿਆ ਸੀ। ਸੋ ਬਚ ਗਈ ਹੈ। ਬ੍ਰਾਹਮਣਾ ਨੂੰ ਰੋਟੀ ਖੁਆਈ। ਸਗੋਂ ਦੋਹ ਘਰ ਦਾ ਧਨ ਉਜਾੜਿਆ ਹੈ। ੩੫੨

੨੫੪ ਇਸਤ੍ਰੀ ਨੇ ਵੇਸਵਾ ਪਾਸੋ ਪਹਿਲੇ ਅਪਣਾ ਪਤੀ ਮਰਵਾਇਆ ਹੈ ਜੋ ਇਹ ਬਿਭਚਾਰੀ ਸੀ ਪਿਛੋਂ ਵੇਸਵਾ ਨੂੰ ਖੂੰਨਣ ਸਾਬਤ ਕਰਕੇ ਆਪ ਮਾਰਿਆ ਹੈ ਤੇ ਉਸਦੇ ਘਰ ਦਾ ਧਨ ਲੁਟਿਆ ਹੈ। ੩੫੪

੨੫੫ ਇਸਤ੍ਰੀ ਨੇ ਪਰ ਪੁਰਖ ਨਾਲ ਘੱਟਾ ਛਾਣਿਆਂ ਹੈ। ਪਤੀ ਨੇ ਸਮਝਿਆ ਹੈ ਕਿ ਇਹ ਪਤਿਬ੍ਰਤਾ ਇਸਤ੍ਰੀ ਹੈ ਜੋ ਮਾਪਿਆਂ ਦਾ ਘਰ ਛੱਡਕੇ ਮੇਰੇ ਪਾਸ ਪ੍ਰਦੇਸ ਵਿਚ ਆ ਰਹੀ ਹੈ। ਪਰ ਪੁਰਖ ਦਾ ਗਰਭ। ਮੂਰਖ ਨੇ ਅਪਣਾ ਸਮਝਿਆ ਹੈ। ੩੫੫

੨੫੬ ਸੱਤਾਂ ਇਸਤ੍ਰੀਆਂ ਨੇ ਰਾਜੇ ਨੂੰ ਛਲਿਆ ਹੈ। ੩੫੫

੨੫੭ ਰਾਜਾ ਇਸਤ੍ਰੀ ਵਾਸਤੇ ਫਕੀਰ ਬਣ ਗਿਆ। ਇਸਤ੍ਰੀ ਨੇ ਅਪਣੇ ਪਿਓ ਨੂੰ ਕੌੜੇ ਵਾਕ ਬੋਲੇ। ਉਸਨੇ ਬਣਬਾਸ ਦੇ ਦਿਤਾ। ਇਸਤ੍ਰੀ ਬੜੀ ਪ੍ਰਸੰਨ ਹੋਕੇ ਓਥੇ ਜੰਗਲ ਵਿਚ ਹੀ ਅਪਣੇ ਮਿਤ੍ਰ ਨਾਲ ਆ ਮਿਲੀ ਹੈ। ੩੫੮

੨੫੮ ਹੰਸ ਮਤੀ ਲੜਕੀ ਨੇ ਰੂਪ ਕੁਅਰ ਜੋ ਇਕ ਕ੍ਰਿਪਾ ਨੰਦ ਮਿਸਰ ਦਾ

ਪੁਤ੍ਰ ਸੀ ਤੇ ਜੋਹੜਾ ਬਿਭਚਾਰੀ ਨਹੀ ਸੀ ਉਸਨੂੰ ਮਾਰਿਆ ਹੈ ਤੇ ਪਿਓ ਪਾਸ ਕ੍ਰਿਪਾ ਨੰਦ ਦਾ ਹੀ ਨਾਮ ਲਾਇਆ ਹੈ ਜੋ ਓਹ ਮੈਨੂੰ ਮੰਤ੍ਰ ਸਿਖਾ ਗਿਆ ਸੀ ਕਿ ਤੁਸੀ ਕਿਸੇ ਮੁਰਦੇ ਉਤੇ ਬਹਿਕੇ ਇਸਦਾ ਜਾਪ ਕਰਨਾ ਫੇਰ ਤੁਹਾਡੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਣਗੀਆਂ। ਰਾਜੇ ਨੂੰ ਇਸ ਗਲ ਦਾ ਬੜਾ ਗੁੱਸਾ ਆਇਆ ਕਿ ਇਸ ਨੇ ਮੇਰੀ ਧੀ ਨੂੰ ਮਾੜਾ ਮੰਤ੍ਰ ਕਿਉਂ ਸਿਖਾਇਆ ਹੈ। ਬਸ ਰਾਜੇ ਨੇ ਬ੍ਰਹਮਣ ਨੂੰ ਫਾਂਸੀ ਦੇ ਕੇ ਮਾਰ ਦਿਤਾ ਹੈ ਕੁਛ ਵਿਚਾਰ ਨਹੀ ਕੀਤੀ ਹੈ। ਇੱਕਰ ਹੀ ਮਿਸਰ ਨੇ ਗੁਰੂ ਜੀ ਤੋਂ ਨੈਣਾ ਦੇਵੀ ਦੇ ਪਹਾੜ ਉਤੇ ਹੋਮ ਕਰਾਇਆ ਤੇ ਮੰਤ੍ਰ ਪੜੇ ਸਨ ਪਰ ਜਦੋਂ ਦੇਵੀ ਨ ਪ੍ਰਗਟ ਹੋ ਸਕੀ ਤਾਂ ਪਿਸ਼ਾਬ ਦਾ ਬਹਾਨਾ ਕਰਕੇ ਮਿਸਰ ਦੌੜ ਗਿਆ ਸੀ ਤਾਂ ਗੁਰੂ ਜੀ ਹੋਮ ਦੀ ਸਮੱਗਰੀ ਸਾੜਕੇ ਬ੍ਰਾਹਮਣ ਦਾ ਪੋਲ ਦੱਸਕੇ ਅਨੰਦਪੁਰ ਆ ਗਏ ਸੀ। ੩੬੦

੨੫੯ ਇਸਤ੍ਰੀ ਨੇ ਖਸਮ ਤੇ ਵੱਡੇ ਪੁਤ੍ਰ ਨੂੰ ਮਾਰਕੇ ਫੇਰ ਛੋਟੇ ਪੁਤ੍ਰ ਨੂੰ ਅਪਣਾ ਖਸਮ ਬਣਾ ਲਿਆ ਹੈ। ੩੬੩

੨੬੦ ਇਸਤ੍ਰੀ ਉਜਾੜ ਵਿਚ ਸ਼ਿਵ ਪੂਜਣ ਦਾ ਬਹਾਨਾ ਬਣਾਕੇ ਮਿਤ੍ਰ ਨੂੰ ਜਾ ਮਿਲੀ ਹੈ ਰਾਜਾ ਸ਼ਿਵ ਪੂਜਦਾ ਹੀ ਰਿਹਾ ਹੈ। ੩੬੫

੨੬੧ ਇਸਤ੍ਰੀ ਨੇ ਇਕ ਵਾਗੀ ਨਾਲ ਘੱਟਾ ਛਾਣਿਆਂ ਹੈ, ਪਤੀ ਵੀ ਛੇਤੀ ਨਾਲ ਜਾਗਕੇ ਉਸ ਥਾਂ ਆ ਗਿਆ ਹੈ, ਇਸਤ੍ਰੀ ਨੇ ਮਿਤ੍ਰ ਦੇ ਗਲ ਵਿਚ ਪੱਗ ਪਾਕੇ ਉਸ ਨੂੰ ਰੁਖ ਨਾਲ ਲਮਕਾ ਕੇ ਫਾਹੇ ਦੇ ਕੇ ਮਾਰ ਘਤਿਆ ਹੈ। ਤੇ ਆਪ ਓਸੇ ਰੁੱਖ ਹੇਠਾਂ ਇਸ਼ਨਾਨ ਕਰਨ ਲਗ ਪਈ ਹੈ। ਪਤੀ ਦੇ ਪੁੱਛਣ ਤੇ ਆਖਿਆ ਹੈ ਕਿ ਮੈ ਟੂਣਾ ਕੀਤਾ ਹੈ ਕਿ ਇੱਕੁਰ ਸਾਡੇ ਘਰ ਪੁਤ ਹੋਵੇਗਾ ਬਸ ਓਹ ਮੂਰਖ ਪਤੀ ਬੜਾ ਪ੍ਰਸੰਨ ਹੋਗਿਆ ਹੈ। ੩੬੫

੨੬੨ ਇਸਤ੍ਰੀ ਦੀ ਸਖੀ ਨੇ ਹੱਦ ਕੀਤੀ ਹੈ ਕਿ ਮਿਤ੍ਰ ਨੂੰ ਅਪਣੀ ਰਾਣੀ ਨਾਲ ਮਿਲਾਕੇ ਆਪ ਆਦਮੀ ਦਾ ਭੇਸ ਕਰਕੇ ਮਿਤ੍ਰ ਦੇ ਪਿਓ ਪਾਸ ਗਈ ਹੈ, ਕਿ ਤੇਰਾ ਪੁਤ੍ਰ ਡੁਬਕੇ ਮਰ ਗਿਆ ਹੈ। ਓਹ ਪਿਓ ਬਾਲਕ ਦਾ ਵਿਚਾਰਾ ਰੋਂਦਾ ਕੁਰਲਾਂਦਾ ਸਾਧ ਬਣ ਗਿਆ ਹੈ। ਤੇ ਫੇਰ ਏਸੇ ਮਿਤ੍ਰ ਨੂੰ ਆਖਿਆ ਹੈ ਕਿ ਤੇਰਾ ਪਿਓ ਕਮਲਾ ਹੋਕੇ ਘਰੋਂ ਨਿਕਲ ਗਿਆ ਹੈ ਤੈਨੂੰ ਸਾਡੇ ਘਰ ਸੌਂਪ ਗਿਆ ਹੈ ਤੂੰ ਏਥੇ ਕੰਮ ਕਰਿਆ ਕਰ। ੩੬੭

੨੬੩ ਇਸਤ੍ਰੀ ਨੇ ਰਾਜੇ ਦਾ ਭਰਾ ਮਰਵਾ ਦਿਤਾ ਹੈ। ੩੬੮

੨੬੪ ਪਰੀਆਂ ਦੀ ਸਾਖੀ ਹੈ ਦਲੀਪ ਸਿੰਘ ਬਹੁਤ ਹੀ ਸੁੰਦਰ ਸੀ ਵੱਡੀ ਪਰੀ ਤੇ ਨਿੱਕੀ ਪਰੀ ਦੋਹਾਂ ਨੇ ਵਰਿਆ ਹੈ ਰਾਜੇ ਦੀ ਧੀ ਨੇ ਛਲ ਕੀਤਾ ਹੈ ਕਿ ਸ਼ਿਵਜੀ ਦੇ ਸ੍ਰਾਪ ਨਾਲ ਮੇਰਾ ਰੂਪ ਬਦਲ ਗਿਆ ਹੈ ਅਪਣੀ ਥਾਂ ਤੇ ਕਿਸੇ ਹੋਰ ਇਸਤ੍ਰੀ ਨੂੰ ਬਹਾਕੇ ਆਪ ਮਿਤ੍ਰ ਨਾਲ ਚਲੀ ਗਈ ਹੈ ਤੇ ਮਾੜੀ ਇਸਤ੍ਰੀ ਨੂੰ ਸਿਖਾ ਗਈ ਹੈ ਕਿ ਤੂੰ ਆਖੀਂ ਮੈਂ ਹੀ ਰਾਜੇ ਦੀ ਧੀ ਹਾਂ। ੩੬੯

੨੬੫ ਰਾਜੇ ਨੇ ਬੜੀ ਗਲਤੀ ਕੀਤੀ ਹੈ ਕਿਉਂਕਿ ਕਾਮੀ ਨੂੰ ਹੋਸ਼ ਨਹੀਂ ਹੁੰਦੀ

ਹੈ ਕਾਮ ਅਕਲ ਮਾਰ ਦੇਂਦਾ ਹੈ। ਰਾਣੀ ਨੇ ਓੜਕ ਅਪਣੇ ਮਿਤ੍ਰ ਨੂੰ ਬਚਾ ਲਿਆ ਸਗੋਂ ਅਪਣੇ ਪਤੀ ਪਾਸੋਂ ਬਹੁਤ ਸਾਰਾ ਧਨ ਦਵਾਕੇ ਵਿਦਿਆ ਕੀਤਾ ਹੈ। ੩੭੮

੨੬੬ ਲੜਕੀ ਨੇ ਮਿਸਰ ਨੂੰ ਬੁਤ ਪੂਜਣ ਤੋਂ ਰੋਕਿਆ ਹੈ। ੩੭੯

੨੬੭ ਇਸਤ੍ਰੀ ਨੇ ਮਿਤ੍ਰ ਵਾਸਤੇ ਕਾਜੀ ਨੂੰ ਮਾਰਿਆ ਹੈ ਫੇਰ ਮਿਤ੍ਰ ਨੂੰ ਫੜਕੇ ਉਸਦਾ ਖੂਨ ਮਾਫ ਕਰਕੇ, ਘੱਟਾ ਛਾਣਿਆਂ ਹੈ। ੩੮੦

੨੬੮ ਇਸਤ੍ਰੀ ਮਿਤ੍ਰ ਦੇ ਨਾਲ ਨਿਕਲ ਗਈ ਲੋਕਾਂ ਆਖਿਆ ਹੈ ਦੈਂਤ ਚੁੱਕਕੇ ਲੈ ਗਿਆ ਹੈ ਜਦੋਂ ਧਨ ਮੁੱਕ ਗਿਆ ਹੈ ਤਾਂ ਭੁੱਖੀ ਮਰਦੀ ਘਰ ਨੂੰ ਆ ਗਈ ਹੈ। ੩੮੧

੨੬੯ ਇਸਤ੍ਰੀ ਮਿਤ੍ਰ ਨਾਲ ਨਿਕਲ ਗਈ ਹੈ, ਸਖੀ ਨੇ ਘਰ ਨੂੰ ਅੱਗ ਲਾ ਦਿਤੀ ਹੈ ਕਿ ਮੈਨੂੰ ਪੁੱਛ ਨ ਹੋਵੇ ਫੇਰ ਜਾਕੇ ਰਾਜੇ ਨੂੰ ਬੁਲਾ ਲਿਆਈ ਹੈ ਕਿ ਤੂੰ ਆਲਸ ਦਾ ਮਾਰਿਆ ਹੋਇਆ ਹੈਂ ਜੋ ਇੱਕੁਰ ਦੀ ਕੋਈ ਖਬਰ ਨਹੀਂ ਰੱਖਦਾ ਹੈਂ ਰਾਣੀ ਸੜ ਮਰੀ ਹੈ। ਪਰਜਾ ਨੇ ਆਖਿਆ ਰਾਣੀ ਬੜੀ ਪਤਿਬ੍ਰਤਾ ਸੀ। ਉਸਨੇ ਮਕਾਨ ਦੇ ਅੰਦਰ ਰੌਲਾ ਨਹੀਂ ਪਾਇਆ ਹੈ। ਲੋਕ ਮੇਰਾ ਬੋਲ ਨ ਸੁਣ ਲੈਣ। ਐਡੀ ਸ਼ਰਮ ਕੀਤੀ ਹੈ। ਇਸ ਰਾਣੀ ਦਾ ਰਾਜਾ ਪਤੀ ਜੀਊਂਦਾ ਸੀ ਜੇਹੜੇ ਮਰ ਗਿਆ ਅਰਥ ਕਰਦੇ ਹਨ ਓਹ ਅਸ਼ੁੱਧ ਹੈ ਜੋ ਮੈਂ ਵਿਧਵਾ ਹੋ ਗਈ ਹਾਂ ਜੀਊਂਕੇ ਕੀ ਲੈਣਾ ਹੈ ਇਸ ਲਈ ਮਰ ਗਈ ਹੈ ਇਹ ਅਰਥ ਗਲਤ ਹੈ। ਇਸ ਦਾ ਪਤੀ ਤਾਂ ਜੀਊਂਦਾ ਸੀ। ਲੋਕਾਂ ਇਹ ਸਮਝਿਆ ਹੈ ਜਾਂ ਛਲ ਵਾਲੀ ਸਖੀ ਨੇ ਆਖਿਆ ਹੈ ਕਿ ਰਾਣੀ ਸ਼ਰਮ ਦੀ ਮਾਰੀ ਅੰਦਰੋਂ ਬੋਲੀ ਨਹੀਂ ਹੈ। ੩੮੨

੨੭੦ ਇਸਤਰੀ ਨੇ ਮਿਤਰ ਨੂੰ ਖੁਸਰਾ ਮਸ਼ਹੂਰ ਕਰਕੇ ਘਰ ਵਿਚ ਰਖਿਆ ਹੈ। ੩੮੪

੨੭੧ ਇਸਤਰੀ ਨੇ ਰਾਜਾ ਸਮੇਤ ਲੋਕਾਂ ਨੂੰ ਤਮਾਸ਼ਾ ਵਿਖਾ ਦਿਤਾ ਹੈ ਕਿ ਇਹ ਸੰਨਜਾਸੀ ਜੋ ਰਾਣੀ ਦਾ ਮਿਤਰ ਸੀ ਉਸ ਨੇ ਅਪਣੀ ਇੰਦਰੀ ਆਪ ਵੱਢ ਘੱਤੀ ਹੈ (ਰਾਣੀ ਨੇ ਆਦਰ ਨਾਲ ਸਾਰੀ ਉਮਰ ਘਰ ਵਿਚ ਰਖਿਆ ਹੈ) ਰਾਜੇ ਦੇ ਹੁਕਮ ਨਾਲ। ੩੮੫

੨੭੨ ਇਸਤਰੀ ਨੇ ਮਿਤਰ ਨੂੰ ਬ੍ਰਾਹਮਣ ਦਾ ਰੂਪ ਬਣਾ ਲਿਆ ਸੀ ਤੇ ਰਾਜੇ ਨੂੰ ਪਰੇਰਿਆ ਹੈ ਕਿ ਤੂੰ ਮੈਨੂੰ ਕਿਸੇ ਬ੍ਰਾਹਮਣ ਨੂੰ ਦਾਨ ਕਰ ਦੇਹ ਤਾਂ ਮੈਂ ਅਗੇ ਤੈਨੂੰ ਮਿਲਾਂਗੀ। ਮੂਰਖ ਰਾਜੇ ਨੇ ਅਪਣੀ ਇਸਤਰੀ ਬਰਾਹਮਣ ਨੂੰ ਦੇ ਦਿਤੀ ਹੈ। ੩੮੬

੨੭੩ ਇਸਤਰੀ ਦੇ ਦੋ ਮਿਤਰ ਸੀ। ਪਹਿਲੇ ਨੇ ਦੂਜੇ ਨੂੰ ਮਾਰ ਘਤਿਆ ਸੀ। ਇਸਤਰੀ ਨੇ ਪਹਿਲੇ ਨੂੰ ਸੱਦਕੇ ਉਸ ਦੂਸਰੇ ਦੀ ਲੋਥ ਦੇ ਨਾਲ ਬੰਨਕੇ ਸਾੜਿਆ ਹੈ। ੩੮੬

੨੭੪ ਗੋਲੀ ਨੇ ਨੌਕਰ ਨੂੰ ਮਾਰਕੇ ਮਮਿਆਈ ਕੱਢੀ ਹੈ। ਰਾਜੇ ਨੂੰ ਖੁਸ਼ ਕੀਤਾ

ਹੈ ਕਿ ਤੂੰ ਮੇਰਾ ਖੰਗ ਦਾ ਰੋਗ ਹਟਾ ਦਿਤਾ ਹੈ। ਤੇਰਾ ਧੰਨਵਾਦ ਹੈ। ੩੮੭

੨੭੫ ਇਸਤਰੀ ਨੇ ਮਿਤਰ ਨੂੰ ਮਛੰਦਰ ਨਾਥ ਸੰਤ ਬਣਾਕੇ ਅਪਣੇ ਖਸਮ ਤੋਂ ਪੂਜਾ ਕਰਾਈ ਹੈ। ੩੮੮

੨੭੬ ਇਸਤਰੀ ਨੇ ਅਪਣੇ ਮਿਤਰ ਨੂੰ ਰਾਗ ਸੁਨੌਣ ਵਾਲੀ ਇਸਤਰੀ ਬਣਾਕੇ ਪਿਓ ਨੂੰ ਪ੍ਰਸੰਨ ਕੀਤਾ ਤੇ ਫੇਰ ਹੁਕਮ ਕੀਤਾ ਕਿ ਤੂੰ ਰੋਜ ਆਦਮੀ ਦਾ ਰੂਪ ਕਰਕੇ ਮਹੱਲਾਂ ਵਿਚ ਆਕੇ ਵਾਜਾ ਵਜਾਇਆ ਕਰ। ੩੮੯

੨੭੭ ਇਸਤਰੀ ਦੀ ਸੌਕਣ ਬੜੀ ਸੁੰਦਰ ਸੀ ਤੇ ਪਤੀ ਇਸ ਨਾਲ ਪਿਆਰ ਨਹੀਂ ਕਰਦਾ ਸੀ, ਇਸ ਲਈ ਇਸਨੇ ਇਕ ਬੜੇ ਸੁੰਦਰ ਆਦਮੀ ਨਾਲ ਪਰੀਤੀ ਕਰਕੇ ਅਪਣੀ ਸੌਕਣ ਨੂੰ ਮਾਰਕੇ ਕਿਤੇ ਸੁਟ ਘਤਿਆ ਹੈ ਤੇ ਖਸਮ ਨੂੰ ਜਾ ਆਖਿਆ ਹੈ ਤੇਰੀ ਇਸਤਰੀ ਤਾਂ ਆਦਮੀ ਬਣ ਗਈ ਹੈ। ਓਹ ਵੇਖਕੇ ਬੜਾ ਹੈਰਾਨ ਹੋਇਆ ਤੇ ਏਸੇ ਆਦਮੀ ਨਾਲ ਅਪਣੀ ਪਹਿਲੀ ਇਸਤਰੀ ਨੂੰ (ਜੋ ਪਿਆਰੀ ਨਹੀਂ ਸੀ ਤੇ ਜਿਸਨੇ ਇਹ ਸੌਕਣ ਮਾਰਨ ਦਾ ਚਾਰਾ ਕੀਤਾ ਸੀ) ਵਿਆਹ ਦਿਤੀ ਹੈ। ੩੯੦

੨੭੮ ਔਰੰਗ ਜੇਬ ਦੀ ਭੈਣ ਰੌਸ਼ਨ ਰਾਇ ਨੇ ਔਰੰਗ ਜੇਬ ਦੇ ਪੀਰ ਸੈਫਦੀਨ ਨਾਲ ਘੱਟਾ ਛਾਣਿਆਂ ਹੈ। ੩੯੧

੨੭੯ ਇਸਤਰੀ ਨੇ ਪਤੀ ਦੀਆਂ ਅੱਖੀਆਂ ਉਤੇ ਅੱਠ ਵਰੇ ਪੱਟੀ ਬੰਨੀ ਰੱਖੀ ਹੈ। ਬਹੁਤਿਆਂ ਆਦਮੀਆਂ ਨਾਲ ਘੱਟਾ ਛਾਣਿਆਂ ਹੈ ਫੇਰ ਇਕ ਪੁਤਰ ਜੰਮਿਆਂ ਹੈ ਤਾਂ ਪਤੀ ਨੇ ਸਮਝਿਆ ਹੈ ਕਿ ਸ਼ਿਵਾਂ ਦਾ ਬਚਨ ਸੱਚਾ ਹੈ। ੩੯੨

੨੮੦ ਰਾਣੀ ਨੇ ਰਾਜੇ ਨੂੰ ਮਾਰਕੇ ਜੋਗੀ ਨੂੰ ਰਾਜ ਦਿਤਾ ਹੈ। ੩੯੩

੨੮੧ ਰਾਣੀ ਨੇ ਵੈਦ ਦੀ ਰਾਹੀਂ ਰਾਜੇ ਨੂੰ ਮਾਰਿਆ ਹੈ। ੩੯੪

੨੮੨ ਰਾਣੀ ਨੇ ਸੌਕਣ ਨੂੰ ਮਾਰਕੇ ਤਖਤੇ ਉਤੇ ਪਾ ਲਿਆ ਹੈ ਤੇ ਉਸ ਤਖਤੇ ਦੀ ਲੋਥਦੇ ਹੇਠਾਂ ਮਿੱਤ੍ਰ ਨੂੰ ਪਾਕੇ ਘਰ ਤੋਂ ਬਾਹਰ ਕੱਢ ਦਿਤਾ ਹੈ। ੩੯੫

੨੮੩ ਇਸਤਰੀ ਸ਼ਿਵ ਮੰਦਰ ਵਿਚ ਜਾਕੇ ਮਿੱਤਰ ਨਾਲ ਚਲੀ ਗਈ ਹੈ ਰਾਜੇ ਨੇ ਸਮਝਿਆ ਹੈ ਕਿ ਓਹ ਸਾਜੁਜ਼ ਮੁਕਤੀ ਨੂੰ ਪਰਾਪਤਿ ਹੋ ਗਈ ਹੈ ਤੇ ਬਲਿਹਾਰ ੨ ਜਾਂਦਾ ਹੈ। ੩੯੫

੨੮੪ ਰਾਣੀ ਨੇ ਮਿਤ੍ਰ ਨੂੰ ਰਾਜਾ ਬਣਾਕੇ ਰਾਜ ਦੇ ਦਿਤਾ ਹੈ ਤੇ ਰਾਜਾ ਫਕੀਰ ਬਣਕੇ ਬਣ ਨੂੰ ਚਲਿਆ ਗਿਆ ਹੈ ੩੯੬

੨੮੫ ਬਾਣੀਏਂ ਦੀ ਧੀ ਨੇ ਰਾਜੇ ਦੇ ਨੌਕਰ ਨੂੰ ਬੜੇ ਯਤਨ ਨਾਲ ਸੱਦਿਆ ਹੈ ਰਾਜੇ ਦੇ ਨੌਕਰ ਨੇ ਸਮਝਿਆ ਹੈ ਕਿ ਮੈਨੂੰ ਰਾਣੀ ਨੇ ਸੱਦਿਆ ਹੈ । ਇਕੁਰ ਬਾਣੀਏ ਦੀ ਧੀ ਮੂਰਖ ਨੌਕਰ ਨੂੰ ਛਲ ਗਈ ਹੈ। ੩੯੬

੨੮੬ ਰਾਜੇ ਦੀ ਧੀ ਬਿਖਿਆ ਨੇ ਛਲ ਕੀਤਾ ਹੈ ਸਾਰੀ ਸਾਖੀ ਦਾ ਭਾਵ ਇਹ ਹੈ ਕਿ ਇਕ ਕੰਤੂਹਲ ਰਾਜੇ ਨੇ ਸੁਧਰਮਾ ਰਾਜੇ ਨੂੰ ਰਾਣੀ ਸਮੇਤ ਮਾਰਕੇ ਉਸ ਦਾ ਰਾਜ ਖੋਹ ਲਿਆ। ਸੁਧਰਮਾਂ ਦੀ ਗੋਲੀ ਨੇ ਸੁਧਰਮਾ ਦੇ ਪੁਤ੍ਰ ਚੰਦ੍ਰ ਹਾਸ ਨੂੰ ਉਜਾੜ ਵਿਚ

ਸੰਤਾਂ ਨੇ ਪਾਸ ਪਾਲਿਆ। ਇਹ ਚੰਗੀ ਸੰਗਤ ਕਰਕੇ ਭਗਤ ਹੋਗਿਆ। ਕੰਤੂਹਲ ਨੇ ਸੁਧਰਮਾ ਦਾ ਦੇਸ ਅਪਣੇ ਵਜ਼ੀਰ ਧ੍ਰਿਸ਼ਟ ਬੁਧੀ ਨੂੰ ਦੇ ਦਿਤਾ, ਸੁਧਰਮਾ ਦੇ ਦੇਸ ਵਿਚ ਜਿਥੇ ਧ੍ਰਿਸ਼ਟ ਬੁਧੀ ਰਾਜ ਕਰਦਾ ਸੀ ਇਕ ਹੋਰ ਰਾਜਾ ਕੋਲੰਦ ਥੋੜੇ ਜਹੇ ਪਿੰਡਾਂ ਦਾ ਮਾਲਕ ਸੀ। ਇਸਦੇ ਘਰ ਔਲਾਦ ਨਹੀ ਸੀ ਇਹ ਇਕ ਦਿਨ ਜੰਗਲ ਵਿਚ ਗਿਆ। ਸੰਤਾਂ ਪਾਸੋਂ ਚੰਦਰ ਹਾਸ ਨੂੰ ਲੈ ਆਇਆ ਤੇ ਪੁਤਰ ਬਣਾ ਲਿਆ, ਰਾਜੇ ਕੋਲੰਦ ਨੂੰ ਚੰਦਰ ਹਾਸ ਦਾ ਪਤਾ ਨਹੀ ਸੀ ਕਿ ਇਹ ਰਾਜੇ ਦਾ ਪੁਤ੍ਰ ਹੈ। ਚੰਦਰਹਾਸ ਨੂੰ ਪਤਾ ਲਗ ਗਿਆ ਕਿ ਇਹ ਰਾਜ ਤਾਂ ਮੇਰਾ ਹੀ ਹੈ। ਭਾਵ ਮੈ ਤਾਂ ਆਪਣੇ ਰਾਜ ਵਿਚ ਹੀ ਆ ਰਿਹਾ ਹਾਂ। ਧ੍ਰਿਸ਼ਟ ਬੁਧੀ ਨੇ ਇਕ ਦਿਨ ਕੋਲੰਦ ਰਾਜੇ ਨੂੰ ਦਬਾਣਾ ਚਾਹਿਆ। ਸੋ ਕੋਲੰਦ ਅਗੋਂ ਹੀ ਡਰਕੇ ਮੁਤਬੰਨੇ ਭਗਤ ਚੰਦਰ ਹਾਸ ਦੇ ਪੁਛਿਆਂ ਬਿਨਾ ਹੀ ਇਸ ਨਾਲ ਮੇਲ ਕਰ ਬੈਠਾ। ਸੋ ਇਹ ਧ੍ਰਿਸ਼ਟ ਬੁਧੀ ਹੁਣ ਚੰਦਰਹਾਸ ਨੂੰ ਮਾਰਨਾ ਚਾਹੁੰਦਾ ਹੈ। ਇਕ ਦਿਨ ਧ੍ਰਿਸ਼ਟ ਬੁਧੀ ਨੇ ਕੋਲੰਦ ਰਾਜੇ ਤੋਂ ਇਕ ਗੁਪਤ ਚਿਠੀ ਇਸਦੇ ਪੁਤਰ ਮਦਨ ਸਿੰਘ ਵਲ ਲਖਾਈ ਚੰਦਰਹਾਸ ਨੂੰ ਆਖਿਆ ਕਿ ਜਬਾਬ ਛੇਤੀ ਲਿਔਣਾ ਚਿਠੀ ਵਿਚ ਲਿਖਿਆ ਸੀ ਇਸ ਚੰਦਰਹਾਸ ਨੂੰ 'ਬਿਖ' ਦੇ ਦੇਣੀ ਭਗਤ ਚੰਦਰ ਹਾਸ ਧ੍ਰਿਸ਼ਟ ਬੁਧੀ ਦੀ ਰਾਜ ਧਾਨੀ ਵਿਚ ਗਿਆ। ਬਾਗ ਵਿਚ ਜਾ ਅਰਾਮ ਕੀਤਾ ਧਿਸ਼ਟ ਬੁਧੀ ਦੀ ਧੀ ਬਿਖਿਆ ਸਖੀਆਂ ਨਾਲ ਏਸੇ ਬਾਗ਼ ਵਿਚ ਫਿਰਦੀ ਸੀ ਸਖੀਆਂ ਇਸਦੇ ਵਰ ਦੀ ਭਾਲ ਕਰਦੀਆਂ ਸਨ। ਇਹ ਚੰਦਰਹਾਸ ਨੂੰ ਵੇਖਕੇ ਹੀ ਆਪਣਾ ਪਤੀ ਮੰਨ ਬੈਠੀ ਹੈ। ਚੰਦਰਹਾਸ ਸੁੱਤਾ ਪਿਆ ਹੈ। ਇਸਨੇ ਇਕ ਚਿਠੀ ਰੁਮਾਲ ਵਿਚ ਬੱਧੀ ਵੇਖੀ। ਜਿਸ ਵਿਚ ਲਿਖਿਆ ਸੀ ਕਿ ਚੰਦਰਹਾਸ ਨੂੰ 'ਬਿਖ' ਦੇ ਦੇਣੀ ਇਹ ਪੜਕੇ ਹੈਰਾਨ ਹੋ ਗਈ ਮੈ ਤਾਂ ਇਸ ਨੂੰ ਪਤੀ ਮੰਨ ਬੈਠੀ ਹਾਂ। 'ਬਿਖ' ਦੇ ਨਾਲ ਐੜਾ, ਕੰਨਾ, ਲਾ ਦਿਤਾ 'ਬਿਖਿਆ' ਦੇ ਦੇਣੀ ਲਿਖ ਦਿਤਾ। ਮਦਨ ਸਿੰਘ ਨੇ ਸਮਝਿਆ ਕਿ ਚੰਦਰਹਾਸ ਨਾਲ ਸੁਲਹ ਹੋ ਗਈ ; ਹੈ ਇਸ ਲਈ ਪਿਤਾ ਨੇ ਲਿਖਿਆ ਹੈ ਕਿ ਇਸ ਨੂੰ ਬਿਖਿਆ ਭੈਣ ਦੇ ਦਿਆਂ ਸ਼ਾਦੀ ਕਰ ਦਿਤੀ, ਧ੍ਰਿਸ਼ਟ ਬੁਧੀ ਸੁਣ ਕੇ ਦੁਖਿਆ। ਫੇਰ ਚੰਦਰ ਹਾਸ ਦੇ ਮਾਰਨ ਵਾਸਤੇ ਦੇਵੀ ਦੇ ਮੰਦਰ ਲੈ ਗਿਆ। ਓਥੇ ਜਲਾਦਾਂ ਨੇ ਚੰਦਰ ਹਾਸ ਦੇ ਭੁਲੇਖੇ ਮਦਨ ਸਿੰਘ ਨੂੰ ਹੀ ਮਾਰ ਘੱਤਿਆ ਮਦਨ ਸਿੰਘ ਜੀਉ ਪਿਆ ਤੇ ਇਸ ਨੇ ਧ੍ਰਿਸ਼ਟ ਬੁਧੀ ਨੂੰ ਕਿਹਾ ਪਿਤਾ ਤੂੰ ਬੁਰਾ ਕਰਦਾ ਰਿਹਾ ਹੈਂ ਤੇ ਉਸ ਦਾ ਭਲਾ ਹੁੰਦਾ ਰਿਹਾ ਹੈ ਇਸ ਲਈ ਤੂੰ ਹੁਣ ਰਾਜ ਛੱਡਕੇ ਜਾਹ ਫਕੀਰ ਬਣ ਜਾ। ਇਹ ਧ੍ਰਿਸ਼ਟ ਬੁਧੀ ਫਕੀਰ ਬਣ ਕੇ ਜੰਗਲ ਨੂੰ ਚਲਿਆ ਗਿਆ। ਚੰਦ੍ਰ ਹਾਸ ਨੇ ਮਦਨ ਸਿੰਘ ਨੂੰ ਅਪਣਾ ਵਜ਼ੀਰ ਬਣਾ ਲਿਆ। ਓਧਰ ਕੰਤੂਹਲ ਰਾਜੇ ਨੇ ਵੀ ਚੰਦ੍ਰ ਹਾਸ ਨੂੰ ਅਪਣੀ ਲੜਕੀ ਦੇ ਦਿਤੀ। ਭਗਤਾਂ ਦੀ ਸਦਾ ਜੈ ੩੯੭

ਜਿਸ ਨੂੰ ਰਾਣੀ ਨੇ ਧੀ ਪਾਸ ਆਪ ਹੀ ਸਲਾਹਿਆ ਸੀ ਓਸੇ ਆਦਮੀ ਨੂੰ ਧੀ ਨੇ ਘਰ ਵਿਚ ਬੁਲਾ ਲਿਆ । ਉਸ ਨਾਲ ਬਹੁਤਾ ਹਿਤ ਹੋ ਗਿਆ । ਓੜਕ ਗੋਲੀ ਨੇ ਛਲ ਖੇਡਿਆ ਕਿ ਹੇ ਰਾਣੀ ਓਹ ਆਦਮੀ ਜੋ ਇਕ ਦਿਨ ਆਪ ਨੇ ਸਲਾ-ਹਿਆ ਸੀ ਓਹ ਤਾਂ ਮਰ ਗਿਆ ਹੈ ਮੈਂ ਉਸ ਦੀ ਭੈਣ ਨੂੰ ਤੁਹਾਨੂੰ ਲਿਆਕੇ ਵਿਖਾਵਾਂ। ਗੋਲੀ ਨੇ ਉਸ ਦੀ ਭੈਣ ਨੂੰ ਕੀ ਲਿਔਣਾ ਸੀ ਓਸੇ ਆਦਮੀ ਦੀ ਸ਼ਕਲ ਇਸਤਰੀ ਦੀ ਬਣਾਕੇ ਰਾਣੀ ਦੀ ਧੀ ਦੇ ਘਰ ਵਿਚ ਲੈ ਆਈ ਹੈ । ਰਾਣੀ ਵੀ ਬੜੀ ਪ੍ਰਸੰਨ ਹੋਈ ਹੈ ਕਿ ਮੇਰੀ ਧੀ ਦਾ ਮਨ ਪਰਚਿਆ ਰਿਹਾ ਕਰੇਗਾ (ਅਸਲੀ ਗੱਲ ਦਾ ਰਾਣੀ ਨੂੰ ਵੀ ਪਤਾ ਨਹੀਂ ਲੱਗਾ' ਹੈ) ਇਹ ਛਲ ਧੀ ਨੇ ਗੋਲੀ ਦੀ ਰਾਹੀਂ ਕੀਤਾ ਹੈ ੪੦੧

੩੧੯ ਬ੍ਰਹਮਾਂ ਨੇ ਆਪ ਇਕ ਇਸਤ੍ਰੀ ਦੇ ਪੈਰ ਧੋਤੇ ਹਨ ੪੩੯

੩੨੦ ਰੁਕਮਣੀ ਨੇ ਸਿਸਪਾਲ ਨੂੰ ਛੱਡਕੇ ਕ੍ਰਿਸ਼ਨ ਨੂੰ ਵਰਿਆ ਹੈ ੪੩੯

੩੨੧ ਸੁੱਕਰ ਦੀ ਧੀ ਨੇ ਬ੍ਰਹਸਪਤ ਦੇ ਪੁਤ੍ਰ ਕੱਚ ਨੂੰ ਸਰਾਪ ਦਿਤਾ ੪੪੦

੩੨੨ ਰਾਜੇ ਦੀ ਧੀ ਨੇ ਪਹਿਲੇ ਆਪਣੇ ਪਿਓ ਨੂੰ ਅੰਨਾ ਕਰ ਦਿਤਾ ਫੇਰ ਵੈਦਣੀ ਬਣਕੇ ਰਾਜੀ ਕੀਤਾ ਤੇ ਮਨ ਭਾਂਦਾ ਪਤੀ ਪ੍ਰਾਪਤਿ ਕੀਤਾ ੪੪੧

੩੨੩ ਇਸਤ੍ਰੀ ਨੇ ਪਤੀ ਪ੍ਰਾਪਤੀ ਵਾਸਤੇ ਦੋ ਮੁਲਾਣਿਆਂ ਨੂੰ ਮਾਰਿਆ ੪੪੨

੩੨੪ ਪਖੰਡਣ ਧੀ ਨੇ ਮਿਤਰ ਨੂੰ ਸਖੀ ਬਣਾਕੇ ਘਰ ਵਿਚ ਰੱਖਿਆ ਫੇਰ ਆਪ ਆਖਿਆ ਹੇ ਰੱਬਾ ਜੇ ਮੈਂ ਸਤੀ ਹਾਂ ਤਾਂ ਇਹ ਇਸਤ੍ਰੀ ਆਦਮੀ ਬਣ ਜਾਵੇ ਅਗੇ ਹੈਗਾ ਤਾਂ ਓਹ ਆਦਮੀ ਹੀ ਸੀ ਜਦੋਂ ਉਸ ਲੜਕੀ ਦੇ ਪਿਓ ਨੇ ਉਸ ਇਸਤ੍ਰੀ ਨੂੰ ਵੇਖਿਆ ਤਾਂ ਓਹ ਆਦਮੀ ਨਿਕਲਿਆ ਪਿਤਾ ਨੇ ਧੀ ਨੂੰ ਸਤੀ ਸਮਝਿਆ ਤੇ ਓਸੇ ਦੇ ਮਗਰ ਧੀ ਲਾ ਦਿਤੀ ਬਸ ਲੋਕੋ ਇਸ ਤੋਂ ਵਧ ਕੇ ਹੋਰ ਕੀ ਛਲ ਹੋਣਾ ਹੈ ੪੪੨

੩੨੫ ਪਤੀ ਨੂੰ ਮਾਰ ਕੇ ਦੱਬ ਦਿਤਾ ਹੈ ਤੇ ਲੋਕਾਂ ਨੂੰ ਆਖਿਆ ਹੈ ਦੇਖੋ ਮੇਰਾ ਪਤੀ ਸ਼ਿਵਜੀ ਨੇ ਜਿਵਾ ਦਿਤਾ ਹੈ । ਮਿਤਰ ਨੂੰ ਪਹਿਲੇ ਹੀ ਅੰਦਰ ਲੁਕਾਇਆ ਹੋਇਆ ਸੀ ਸੋ ਬਾਹਰ ਕੱਢਕੇ ਮਾਤਾ ਪਿਤਾ ਨੂੰ ਵਿਖਾ ਦਿਤਾ ਹੈ ਓਨਾਂ ਨੇ ਇਸ ਨੂੰ ਸਤੀ ਸਮਝਿਆ ਹੈ ੪੪੩

੩੨੬ ਇਸਤ੍ਰੀ ਨੇ ਬਪਾਰੀ ਦਾ ਧਨ ਚੁਰਾਕੇ ਅਪਣੇ ਘਰ ਨੂੰ ਅੱਗ ਲਾ ਦਿਤੀ ਧਨ ਘਰ ਤੋਂ ਬਾਹਰ ਰੱਖ ਆਈ ਸੀ ੪੪੪

੩੨੭ ਸੌਕਣ ਨੇ ਸੌਕਣ ਨੂੰ ਮਾਰਨਾ ਚਾਹਿਆ ਸੀ ਓਹ ਆਪ ਹੀ ਮਾਰੀ ਗਈ ਹੈ ਇਸ ਲਈ ਕਿਸੇ ਨਾਲ ਬੁਰਾ ਨ ਕਰੋ ੪੪੪

੩੨੮ ਇਸਤ੍ਰੀ ਨੇ ਕੁਤੇ ਨੂੰ ਕੁਤਬਸ਼ਾਹ ਪੀਰ ਬਣਾਕੇ ਆਪ ਪੂਜਿਆ ਤੇ ਦੁਨੀਆਂ ਤੋਂ ਪੁਜਾਇਆ ਹੈ ੪੪੪

੩੨੯ ਝੀਉਰੀ ਨੇ ਘੜੇ ਵਿਚ ਗਹਿਣੇ ਚੁਰਾ ਲਏ ਸੋ ਰਾਣੀ ਨੇ ਛਲ ਨਾਲ ਆਪ ਕੱਢ ਲਏ ੪੪੫

੩੩੦ ਇਸਤ੍ਰੀ ਨੇ ਦੈਂਤ ਨੂੰ ਮਾਰਕੇ ਰਾਜੇ ਨੂੰ ਵਰਿਆ ਹੈ ੪੪੫

੩੩੧ ਇਸਤ੍ਰੀ ਦੇ ਪਤੀ ਉਤੇ ਕੋਈ ਰਾਜਾ ਬਹੁਤ ਸਾਰੀ ਫੌਜ ਲੈਕੇ ਚੜ ਆਇਆ । ਇਸ ਦਾ ਪਤੀ ਤਾਂ ਡਰ ਨਾਲ ਹੀ ਮਰ ਗਿਆ ਪਰ ਇਸ ਇਸਤਰੀ ਨੇ ਮਰਦਾਵਾਂ ਭੇਖ ਕਰਕੇ ਰਾਜਾ ਸਮੇਤ ਸਾਰੀ ਫੌਜ ਮਾਰਕੇ ਫਤਹ ਪਾਈ ਹੈ ੪੪੬

੩੩੨ ਇਸਤਰੀ ਪਤੀ ਪ੍ਰਾਪਤਿ ਵਾਸਤੇ ਕਈ ਕਿਲੇ ਟੱਪਕੇ ਕਈਆਂ ਜੋਧਿਆਂ ਨੂੰ ਮਾਰਕੇ ਪਤੀ ਵਾਸਤੇ ਘੋੜਾ ਲੈ ਆਈ ਹੈ। ਜਦੋਂ ਓਸੇ ਰਾਜੇ ਦੀ ਫੌਜ ਮਗਰ ਆ ਗਈ ਹੈ ਤਾਂ ਮਿਤ੍ਰ ਨੂੰ ਆਖਣ ਲਗੀ ਤੂੰ ਨ ਡਰ ਮੈਂ ਵੇਖ ਇਹਨਾਂ ਸਾਰਿਆਂ ਨੂੰ ਛਲ

ਲੈਂਦੀ ਹਾਂ। ਇਹ ਆਖਕੇ ਇਸਤ੍ਰੀ ਬੁਰਕਾ ਪਾਕੇ ਫੌਜਾਂ ਵਿਚ ਚਲੀ ਗਈ ਤੇ ਆਖਣ ਲਗੀ ਮੇਰਾ ਪੜਦਾ ਬਚਾਓ ਮੈਂ ਨੂੰਹਾਂ ਧੀਆਂ ਵਾਲੀ ਹਾਂ ਬਸ ਓਹੋ ਹੀ ਘੋੜਾ ਛਲ ਲਿਆ ਸੀ ਓਹ ਸਮਝਦੇ ਰਹੇ ਕਿ ਇਸ ਇਸਤ੍ਰੀ ਦੀਆਂ ਨੂੰਹਾਂ ਧੀਆਂ ਦੇ ਪੈਰੀਂ ਗਹਿਣੇ ਪਏ ਹੋਇ ਹਨ ਓਹ ਛਣਕਦੇ ਹਨ ਓਨਾਂ ਇਹ ਨ ਸਮਝਿਆ ਕਿ ਇਹ ਤਾਂ ਘੋੜਾ ਪੜਦੇ ਅੰਦਰ ਅੰਦਰ ਅਗਾਹਾਂ ਹੀ ਲੈ ਗਈ ਹੈ ਇਸ ਤਰਾਂ ਸਾਰੀ ਫੌਜ ਦੇ ਅੱਖੀਂ ਘੱਟਾ ਪਾਕੇ ਛਲ ਲਿਆ ਹੈ ਓੜਕ ਸਿਟਾ ਇਹ ਨਿਕਲਿਆ ਕਿ ਜਿਹੜਾ ਮਿਤਰ ਨੇ ਔਖਾ ਕੰਮ ਆਖਿਆ ਸੀ ਓਹ ਕਰ ਵਿਖਾਇਆ ਕਿਉਂਕਿ ਇਹ ਮਨ ਨੂੰ ਚੰਗਾ ਲਗਦਾ ਸੀ ਇਸ ਲਈ ਇਸ ਨਾਲ ਖੇਹ ਖਾਧੀ ਜਿਹੜਾ ਆਦਮੀ ਨਹੀਂ ਚੰਗਾ ਲਗਦਾ ਸੀ ਉਸ ਨੂੰ ਛੱਡ ਦਿਤਾ। ੪੪੭

੩੩੩ ਇਸਤ੍ਰੀ ਅਸਲੀ ਪਤੀ ਨਾਲ ਆਦਮੀ ਦਾ ਭੇਸ ਧਾਰਕੇ ਲੜੀ ਹੈ ਓਹ ਸਮਝਦਾ ਰਿਹਾ ਹੈ ਕਿ ਇਹ ਕੋਈ ਓਪਰਾ ਆਦਮੀ ਹੈ ਫੇਰ ਇਸ ਨੂੰ ਸਰਕਾਰੇ ਲੈ ਗਈ ਹੈ। ਓਥੇ ਬੂਹੇ ਅੱਗੇ ਸਪਾਹੀਆਂ ਸਮੇਤ ਪਤੀ ਨੂੰ ਖੜਾ ਕਰਕੇ ਬਹੁਤ ਸਾਰੇ ਆਦਮੀਆਂ ਨਾਲ ਖੇਹ ਖਾਕੇ ਗਵਾਹ ਬਣਾ ਲਿਆਈ ਹੈ। ਓਨਾਂ ਸਾਰਿਆਂ ਗਵਾਹਾਂ ਨੇ ਆਪੋ ਅਪਣੀ ਥਾਂ ਇਸ ਨੂੰ ਅਪਣੀ ਅਪਣੀ ਇਸਤ੍ਰੀ ਸਮਝਿਆ ਤੇ ਗਵਾਹੀ ਚੰਗੀ ਦਿਤੀ ਮੁਕੱਦਮਾਂ ਜਿਤ ਲਿਆ ਅੱਧਾ ਧਨ ਲੈਕੇ ਘਰ ਗਈ ਸਾਰੇ ਆਦਮੀ ਵੇਖਦੇ ਹੀ ਰੈਹ ਗਏ ਹਨ। ਅਧਾ ਧਨ ਪਤੀ ਨਾਲ ਵੰਡਿਆ ਹੈ। ੪੪੮

੩੩੪ ਇਸਤ੍ਰੀ ਅੰਨ ਦਾਣੇ ਦੇ ਭਾ ਪੁੱਛਣ ਦੇ ਬਹਾਨੇ ਮਿਤ੍ਰ ਪਾਸ ਗਈ। ੪੪੮

੩੩੫ ਬੀਰਮ ਦੇਵ ਨੇ ਮੁਸਲਮਾਨਣੀ ਇਸਤ੍ਰੀ ਨਾਲ ਵਿਆਹ ਨਹੀਂ ਕੀਤਾ ਹਿੰਦੂ ਧਰਮ ਰਖਿਆ ਹੈ। ਜਦੋਂ ਇਸ ਦਾ ਸਿਰ ਵਢਿਆ ਹੋਇਆ ਥਾਲ ਵਿਚ ਰਖਿਆ ਹੋਇਆ ਇਸ ਬੇਗਮ ਪਾਸ ਆਇਆ ਹੈ ਤਾਂ ਇਹ ਸਿਰ ਥਾਲ ਵਿਚੋਂ ਡਿੱਗ ਪਿਆ ਹੈ ਤੁਰਕਣੀ ਇਸਤ੍ਰੀ ਨੂੰ ਫਿਰ ਵੀ ਨਹੀਂ ਕਬੂਲਿਆ ਹੈ। ੪੪੯

੩੩੬ ਜੂਆ ਖੇਡਣਾ ਬਹੁਤ ਮਾੜਾ ਹੈ। ਇਕ ਇਸਤ੍ਰੀ ਨੇ ਇਕ ਰਾਜੇ ਦੇ ਦੇਸ ਨੂੰ ਜਿਤ ਲਿਆ ਹੈ ਉਸ ਰਾਜੇ ਨੂੰ ਦੇਸ ਤੋਂ ਬਾਹਰ ਕੱਢਕੇ ਆਪ ਉਸਦੇ ਪੁਤਰ ਨਾਲ ਵਿਆਹ ਕਰ ਲਿਆ ਹੈ। ੪੫੧

੩੩੭ ਇਸਤਰੀ ਤੀਰਥਾਂ ਦੇ ਇਸ਼ਨਾਨ ਦੇ ਬਹਾਨੇ ਮਿਤਰ ਦੇ ਸ਼ਹਿਰ ਜਾ ਰਹੀ ਹੈ। ੪੫੧

੩੩੮ ਸੱਤਾਂ ਸੌਕਣਾਂ ਨੂੰ ਵਿਹੁ ਦੇਕੇ ਮਾਰ ਘਤਿਆ ਹੈ ਫੇਰ ਆਖਦੀ ਹੈ ਮੇਰੇ ਪਾਸੋਂ ਬੜਾ ਪਾਪ ਹੋਇਆ ਹੈ। ਮੈਂ ਹਿਮਾਚਲ ਪਰਬਤ ਵਿਚ ਜਾਕੇ ਗਲ ਮਰਦੀ ਹਾਂ। ਬਸ ਪਤੀ ਨੂੰ ਛੱਡਕੇ ਮਿਤਰ ਨਾਲ ਚਲੀ ਗਈ ਹੈ। ਲੋਕਾਂ ਸਮਝਿਆ ਗਲਨ ਗਈ ਹੈ। ੪੫੨

੩੩੯ ਰਾਜੇ ਨੇ ਇਸਤਰੀ ਨੂੰ ਕਰੂਪ ਜਾਣਕੇ ਤਿਆਗ ਦਿਤਾ ਸੀ ਪਰ ਇਸਤ੍ਰੀ ਨੇ ਸ਼ਿਵ ਰੂਪ ਧਾਰਕੇ ਰਾਜੇ ਨੂੰ ਵੱਸ ਕਰ ਲਿਆ ਹੈ ਕਿਉਂਕਿ ਰਾਜਾ

ਸ਼ਿਵਜੀ ਦਾ ਉਪਾਸ਼ਕ ਸੀ । ੪੫੨

੩੪੦ ਅਨੰਦ ਪੁਰ ਦੀ ਕਥਾ ਹੈ । ਇਸਤਰੀ ਨੇ ਅਪਣੇ ਪਤੀ ਨੂੰ ਉਪਦੇਸ ਦਿਤਾ ਹੈ ਕਿ ਦਾਨ ਕਰਨਾ ਚੰਗਾ ਹੈ ਤੂੰ ਮੈਨੂੰ ਦਾਨ ਕਰ ਦੇਹ। ਬਸ ਮੂਰਖ ਨੇ ਇਸਤਰੀ ਦਾ ਛਲ ਨਹੀਂ ਸਮਝਿਆ ਹੈ । ਧਨ ਸਮੇਤ ਇਸਤਰੀ ਦਾਨ ਕਰ ਦਿਤੀ ਹੈ । ੪੫੩

੩੪੧ ਇਸਤ੍ਰੀ ਅਪਣੇ ਸ੍ਰੀਰ ਉਤੇ ਕਪੜੇ ਲਪੇਟਕੇ ਮਿਤ੍ਰ ਪਾਸ ਗਈ ਹੈ।੪੫੩

੩੪੨ ਇਸਤ੍ਰੀ ਮੌਤ ਦਾ ਬਹਾਨਾ ਬਣਾਕੇ ਮਿਤ੍ਰ ਨਾਲ ਚਲੀ ਗਈ ਹੈ। ੪੫੪

੩੪੩ ਦੋਵੇਂ ਟਾਜ ਪੁੱਤ੍ਰੀਆਂ ਬੱਕਰੀ ਦੀ ਖੱਲ ਉਤੇ ਮਿਤਰ ਨੂੰ ਨਦੀ ਵਿਚ ਤਰਾਕੇ ਉਸਦੇ ਦੇਸ ਚਲੀਆਂ ਗਈਆਂ ਹਨ। ੪੫੪

੩੪੪ ਇਸਤ੍ਰੀ ਪਤੀ ਨੂੰ ਮਾਰ ਕੇ ਸਤੀ ਹੋਣ ਨੂੰ ਤੁਰੀ ਚਿਖਾ ਤੋਂ ਉਠ ਦੌੜੀ ਲੋਕਾਂ ਨੇ *ਚੰਡਾਲ ਜੋ ਰਾਣੀ ਦਾ ਮਿਤ੍ਰ ਸੀ ਓਸੇ ਦੇ ਹਵਾਲੇ ਕੀਤੀ। ਰਾਣੀ ਚਾਹੁੰਦੀ ਹੀ ਏਹੋ ਸੀ। ਪਰ ਲੋਕਾਂ ਇਹ ਛਲ ਨਹੀਂ ਸਮਝਿਆ ੪੫੫

੩੪੫ ਪੀਰ ਦੇ ਪੂਜਕਾਂ ਨੂੰ ਭੰਗ ਪਿਆਕੇ ਇਸਤਰੀ ਮਿਤਰ ਨਾਲ ਚਲੀ ਗਈ ਹੈ ੪੫੫

੩੪੬ ਇਸਤ੍ਰੀ ਸੁਰੰਗ ਦੇ ਅੰਦਰ ੨ ਹੀ ਮਿਤ੍ਰ ਪਾਸ ਆ ਗਈ ਹੈ ਸਾਰਾ ਧਨ ਵੀ ਨਾਲ ਹੀ ਲੈ ਆਈ ਹੈ (ਲੋਕਾਂ ਨੇ ਕਬਰ ਵਿਚ ਦੱਬ ਦਿਤੀ ਸੀ । ਓਹ ਹੇਠਾਂ ਹੇਠਾਂ ਹੀ ਮਿਤਰ ਪਾਸ ਆ ਗਈ ਹੈ) ੪੫੬

੩੪੭ ਗੋਲੀ ਅਪਣਿਆਂ ਭਰਾਵਾਂ ਨੂੰ ਅੰਨ ਵਿਚ ਧਨ ਪਾਕੇ ਘੱਲਦੀ ਹੈ ਪਰ ਓਹ ਜੋ ਸਿਆਣੀ ਇਸਤ੍ਰੀ ਸੀ ਓਹ ਅੱਧਾ ਧਨ ਵਿਚੋਂ ਆਪ ਕੱਢ ਲੈਂਦੀ ਹੈ ੪੫੭

੩੪੮ ਰਾਣੀ ਦੀ ਇਕ ਦਾਸੀ ਸੀ ਉਸ ਨੂੰ ਰਾਣੀ ਨੇ ਅਪਣਾ ਮਿਤ੍ਰ ਝੂਠਾ ਮੂਠਾ ਸਮਝਕੇ ਓਧਰੋਂ ਮਿਤਰ ਵਲੋਂ ਚਿਠੀ ਮੰਗਾਈ ਹੈ ਭਾਵ ਪਹਿਲੇ ਰਾਣੀ ਦਾ ਮਿਤ੍ਰ ਦੌੜ ਗਿਆ ਸੀ ਉਸ ਡਰ ਤੋਂ ਡਰਦੀ ਨੇ ਗੋਲੀ ਦੀ ਚਿਠੀ ਅਪਣੇ ਖਸਮ ਦੇ ਹੱਥ ਫੜਾਈ ਹੈ ੪੫੭

੩੪੯ ਧੀ, ਮਾਤਾ ਪਿਤਾ ਨੂੰ ਮਾਰ ਕੇ ਆਪ ਆਦਮੀ ਬਣ ਬੈਠੀ ਹੈ ਕਿ ਮੇਰੇ ਸ਼ਿਵਜੀ ਨੇ ਅੰਗ ਬਦਲਾ ਦਿਤੇ ਹਨ। ਫੇਰ ਅਪਣੇ ਮਿਤ੍ਰ ਨੂੰ ਇਸਤ੍ਰੀ ਬਣਾ ਕੇ ਫੇਰ ਓਸੇ ਨੂੰ ਵਿਆਹੁਣ ਚੜ ਪਈ ਹੈ ੪੫੭

੩੫੦ ਇਸਤ੍ਰੀ ਨੇ ਮਿਤਰ ਵਾਸਤੇ ਪਤੀ ਨੂੰ ਮਾਰ ਘੱਤਿਆ ਹੈ ਆਪ ਸੜਨ ਨੂੰ ਤੁਰ ਪਈ ਹੈ । ਸਾਰਿਆਂ ਲੋਕਾਂ ਸਮਝਿਆ ਕਿ ਇਸਤ੍ਰੀ ਸੜ ਗਈ ਹੈ ਪਰ ਓਹ ਤਾਂ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਕੇ ਮਿਤਰ

*ਸਤੀਆਂ ਦੇ ਸੜਨ ਦੇ ਪਖੰਡ ਤੇ ਪੀਰਾਂ ਦੀਆਂ ਕਬਰਾਂ ਨੂੰ ਮੰਨਣ ਦੇ ਪੋਲ ਵੀ ਚੰਗੀ ਤਰਾਂ ਖੋਹਲੇ ਹਨ।

ਨਾਲ ਤੁਰ ਗਈ ਹੈ ੪੫੮

੩੫੧ ਇਸਤ੍ਰੀ ਅਪਣੇ ਮਿਤ੍ਰ ਅੱਗੇ ਸਭ ਰਾਜ ਘਰ ਦਾ ਪਦਾਰਥ ਵੇਚ ਕੇ ਆਪ ਮਿਤ੍ਰ ਸਮੇਤ ਸਾਧਣੀ ਬਣ ਬੈਠੀ ਹੈ। ਸਾਰੇ ਸ਼ਹਿਰ ਦੇ ਸੰਤਾਂ ਫਕੀਰਾਂ ਨੂੰ ਘਰ ਰੋਟੀ ਵਾਸਤੇ ਬੁਲਾਇਆ ਹੈ ਬਸ ਆਪ ਵੀ ਦੋਵੇਂ ਜਣੇ ਜੋਗੀ ਜੋਗਣ ਬਣਕੇ ਨਾਲ ਹੀ ਘਰ ਤੋਂ ਨਿਕਲ ਗਏ ਹਨ ਕਿਸੇ ਚੌਂਕੀਦਾਰ ਨੇ ਨ ਪਛਾਣਿਆਂ ਤੇ ਨ ਰੋਕਿਆ ਹੈ ੪੫੮

੩੫੨ ਆਦਮੀ ਨੇ ਇਸਤਰੀ ਬਣਕੇ ਕਾਜ਼ੀ ਦੀ ਧੀ ਵਿਆਹ ਲਈ ਹੈ ਕਾਜ਼ੀ ਨੂੰ ਇਹ ਭੁਲੇਖਾ ਦਿਤਾ ਹੈ ਕਿ ਮੈਂ ਤੇਰੇ ਪੁਤ੍ਰ ਨਾਲ ਸ਼ਾਦੀ ਕਰਨੀ ਹੈ। ਕਾਜ਼ੀ ਮੰਨ ਗਿਆ। ਕਾਗਜ਼ ਉਤੇ ਮੋਹਰ ਲਾ ਦਿਤੀ ਬਸ ਮੋਹਰ ਲਵਾਕੇ ਘਰ ਜਾਕੇ ਆਦਮੀ ਬਣ ਬੈਠੀ ਹੈ ਤੇ ਕਾਜ਼ੀ ਦੀ ਧੀ ਨੂੰ ਅਗੇ ਲਾਕੇ ਤੁਰ ਪਿਆ ਹੈ ਰਾਜੇ ਸਮੇਤ ਸਾਰੇ ਕਾਜੀ ਨੂੰ ਹੀ ਲਾਹਨ ਤਾਨ ਪੌਂਦੇ ਹਨ ਕਿ ਤੂੰ ਆਪ ਹੀ ਧੀ ਇਸ ਆਦਮੀ ਨਾਲ ਵਿਆਹੀ ਹੈ ੪੫੮

੩੫੩ ਪਤਿਬ੍ਰਤ ਇਸਤਰੀ ਹੈ। ਇਸ ਇਸਤਰੀ ਦਾ ਪਤੀ ਰਾਜੇ ਦੇ ਨੌਕਰਾਂ ਮਾਰ ਦਿਤਾ ਹੈ। ਇਸ ਇਸਤ੍ਰੀ ਨੇ ਰਾਜੇ ਦੇ ਘਰ ਜਾਕੇ ਰਾਜੇ ਦੀ ਰਾਣੀ ਬਣ ਕੇ ਫੇਰ ਰਾਤ ਨੂੰ ਰਾਜੇ ਨੂੰ ਮਾਰ ਕੇ ਦਿਨੇ ਪਤੀ ਦੇ ਨਾਲ ਸੜੀ ਹੈ। ਧੰਨ ਹੈ ਧੰਨ ਹੈ ੪੮੯

੩੫੪ ਇਸਤ੍ਰੀ ਅਪਣੇ ਆਪ ਨੂੰ ਢੋਲ ਦੇ ਵਿਚ ਮੜ੍ਹਾਕੇ ਮਿਤ੍ਰ ਦੇ ਘਰ ਢੋਲ ਵਜਾਂਦੀ ਚਲੀ ਗਈ ਹੈ ੬੬੦

੩੫੫ ਇਸਤ੍ਰੀ ਨੇ ਰਾਜੇ ਦੀ ਧੀ ਵੀ ਖੋਹ ਲਈ ਰਾਜ ਵੀ ਲੈ ਲਿਆ ਤੇ ਰਾਜੇ ਨੂੰ ਵੀ ਮਾਰ ਘੱਤਿਆ ਹੈ ੪੬੦

੩੫੬ ਰਾਜੇ ਨੇ ਡਰ ਦਿਆਂ ਮਾਰਿਆਂ ਧਨ ਸਮੇਤ ਅਪਣੀ ਇਸਤਰੀ ਜੋਗੀ ਨੂੰ ਦੇ ਦਿਤੀ ਹੈ (ਛਲ ਇਸਤ੍ਰੀ ਦਾ ਹੀ ਹੈਸੀ) (ਇਸ ਚਰਿਤ੍ਰ ਦਾ ਨੰ: ਤ੍ਰੀਆ ਚਰਿਤਰਾਂ ਵਿਚ ਨਹੀਂ ਹੈ ਇਸਦਾ ਨਾਮ ਬਿਲਾਸ ਦੇਵੀ ਹੈ।) ੪੬੦

੩੫੭ ਇਸਤਰੀ ਦੇਗ ਵਿਚ ਪੈਕੇ ਨਦੀ ਵਿਚ ਰੁੜਦੀ ਮਿਤਰ ਪਾਸ ਚਲੀ ਗਈ ਹੈ ੪੬੧

੩੫੮ ਗੋਲੀ ਨੇ ਦੱਸ ਦਿਤਾ ਹੈ ਕਿ ਹੇ ਰਾਜਾ ਤੇਰੀ ਰਾਣੀ ਪਾਸ ਕੋਈ ਆਦਮੀ ਹੈ। ਰਾਜਾ ਗੁੱਸੇ ਨਾਲ ਆਇਆ ਹੈ। ਰਾਣੀ ਨੇ ਖਬਰ ਪਾਕੇ ਸਾਰਾ ਘਰ ਧੂੰਏਂ ਨਾਲ ਭਰ ਦਿਤਾ ਹੈ। ਰਾਜੇ ਦੀਆਂ ਅੱਖੀਆਂ ਧੂੰਏਂ ਨਾਲ ਭਰ ਗਈਆਂ ਰਾਣੀ ਨੇ ਮਿਤ੍ਰ ਨੂੰ ਘਰ ਤੋਂ ਬਾਹਰ ਕੱਢ ਦਿਤਾ। ਬਸ ਰਾਜੇ ਨੇ ਰਾਣੀ ਨੂੰ ਸਤੀ ਸਮਝਿਆ ਤੇ ਚੁਗਲ ਖੋਰ ਗੋਲੀ ਨੂੰ ਜਾਨੋ ਹੀ ਮਾਰ ਘਤਿਆ ਹੈ ੪੬੧

੩੫੯ ਭੰਗ ਪੀਣੀ ਬਹੁਤ ਮਾੜੀ ਹੈ। ਅਮਲ ਪੀਣਾ ਕੋਈ ਵੀ ਚੰਗਾ ਨਹੀਂ ਹੈ ਰਾਣੀ ਲੋਕਾਂ ਨੂੰ ਭੰਗ ਪਿਆਕੇ ਮਿਤਰ ਨਾਲ ਚਲੀ ਗਈ ਹੈ ੪੬੨

੩੬੦ ਇਸਤ੍ਰੀ ਜਗਨ ਨਾਥ ਤੀਰਥ ਉਤੇ ਜਾਕੇ ਮਿਤ੍ਰ ਨਾਲ ਚਲੀ ਗਈ ਹੈ (ਇਸ ਤੋਂ ਸਿੱਧ ਹੋਇਆ ਹੈ ਕਿ ਤੀਰਥਾਂ ਉਤੇ ਬਿਭਚਾਰ ਦਾ ਬਹਾਨਾ ਬਹੁਤ ਹੀ ਚੰਗਾ ਬਣ ਜਾਂਦਾ ਹੈ, ਚੰਗਾ ਜੇ ਏਹੋ ਹੀ ਗੱਲ ਹੈ ਤਾਂ ਦੇਸ ਕੀਕੁਣ ਵੱਸੇਗਾ) ੪੬੨

੩੬੧ ਰਾਜ ਕੌਰ ਰਾਜੇ ਦੀ ਧੀ ਨੂੰ ਆਖਦੇ ਸਨ ਤੇ ਰਾਜ ਕੌਰ ਹੀ ਬੇੜੀ ਦਾ ਨਾਮ ਸੀ ਸੋ ਰਾਜ ਕੌਰ ਬੇੜੀ ਵੇਚਣ ਵਾਲਾ ਆਦਮੀ ਰਾਜੇ ਦੀ ਧੀ ਨੂੰ ਨਾਲ ਲੈ ਗਿਆ ਹੈ ੪੬੩

੩੬੨ ਇਸਤ੍ਰੀ ਫਕੀਰਣੀ ਬਣ ਕੇ ਮਿਤ੍ਰ ਨਾਲ ਚਲੀ ਗਈ ਹੈ ੪੬੩

੩੬੩ ਰਾਜੇ ਦੀ ਧੀ ਨੇ ਰਾਜੇ ਦੇ ਪੁਤ੍ਰ ਨੂੰ ਪਸੰਦ ਨਹੀਂ ਕੀਤਾ ਹੈ । ਸੋ ਲੜਕੀ ਦੀ ਮਾਂ ਨੇ ਲੜਕੀ ਦਾ ਆਖਿਆ ਹੀ ਮੰਨਿਆਂ ਹੈ ਕਿ ਰਾਜ ਪੁਤਰ ਨਾਲ ਗੋਲੀ ਵਿਆਹ ਦਿਤੀ ਹੈ ਤੇ ਧੀ ਨੂੰ ਜੇਹੜਾ ਪਿਆਰਾ ਲੱਗਾ ਓਸੇ ਨਾਲ ਵਿਆਹਿਆ ਹੈ ੪੬੩

੩੬੪ ਇਸਤ੍ਰੀ ਮਿਤ੍ਰ ਨਾਲ ਖੇਹ ਖਾਂਦੀ ਹੈ। ਪਤੀ ਆ ਗਿਆ ਹੈ । ਇਸਤ੍ਰੀ ਨੇ ਹਾਰ ਤੋੜ ਕੇ ਵੇਹੜੇ ਵਿਚ ਖਲਾਰ ਦਿਤਾ ਹੈ । ਪਤੀ ਨੂੰ ਆਖਿਆ ਹੈ ਕਿ ਮਣਕੇ ਛੇਤੀ ੨ ਚੁਗੋ। ਮੇਰੇ ਹਾਰ ਨੂੰ ਕੋਈ ਦੂਸਰਾ ਹੱਥ ਨਾ ਲਾਵੇ ਮੈਂ ਪਤਿਬ੍ਰਤਾ ਇਸਤ੍ਰੀ ਹਾਂ (ਦੇਖੋ ਲੋਕੋ ਇਹ ਪਤਿਬ੍ਰਤਾ ਹੈ) ੪੬੪

੩੬੫ ਪਿਓ ਨੂੰ ਇਸ਼ਨਾਨ ਕਰਨਾ ਆਖਿਆ ਹੈ ਤੇ ਉਤਨੇ ਚਿਰ ਨੂੰ ਧੀ ਨੇ ਮਿਤਰ ਨੂੰ ਤੋਰ ਦਿਤਾ ਹੈ ੪੬੫

੩੬੬ ਇਸਤਰੀ ਮਿਤਰ ਨਾਲ ਚਲੀ ਗਈ ਹੈ। ਸਖੀ ਨੇ ਆ ਆਖਿਆ ਹੈ ਕਿ ਸ਼ਿਵਜੀ ਨੇ ਦੋਹਾਂ ਨੂੰ ਸੁਆਹ ਕਰ ਘਤਿਆ ਹੈ। ੪੬੫

੩੬੭ ਅੰਧ ਰਾਜਾ ਗੁਬਾਰ ਨਗਰੀ—ਟਕੇ ਸੇਰ ਖਾਜਾ ਟਕੇ ਸੇਰ ਲਕਰੀ।ਵਾਲੀ ਗਲ ਹੈ ਇਸਤ੍ਰੀਆਂ ਨੇ ਜੋਗੀ ਦਾ ਰੂਪ ਧਾਰਕੇ ਰਾਜੇ ਨੂੰ ਹੀ ਸੂਲੀ ਦਿਤੀ ਹੈ। ੪੬੬

੩੬੮ ਇਸਤਰੀ ਨੇ ਪਤੀ ਨੂੰ ਇੰਦ੍ਰੀ ਦੇ ਵਾਲ ਸਾਫ ਕਰਨ ਘਲਿਆ ਤੇ ਮਿਤਰ ਨੂੰ ਲੁਕਾ ਲਿਆ। ੪੬੭

੩੬੯ ਇਸਤਰੀ ਦੇ ਪਤੀ ਦੀ ਪ੍ਰੀਤੀ ਹੋਰਨਾਂ ਰਾਣੀਆਂ ਨਾਲ ਸੀ ਇਸਤਰੀ ਪਹਿਲਾਂ ਤਾਂ ਆਪ ਇਕ ਹੋਰ ਇਸਤਰੀ ਦਾ ਰੂਪ ਧਾਰਕੇ ਰਾਜੇ ਨਾਲ ਘੱਟਾ ਛਾਣਿਆਂ ਫੇਰ ਆਦਮੀ ਬਣਕੇ ਸੌਕਣ ਦੇ ਘਰ ਚਲੀ ਗਈ ਉਸ ਨੂੰ ਮਾਰ ਕੁਟਾਈ ਕਰਾਈ ਫੇਰ ਬ੍ਰਾਹਮਣ ਬਣਕੇ ਰਾਜੇ ਨੂੰ ਆਖਣ ਲੱਗੀ ਜੇਹੜਾ ਆਦਮੀ ਗੋਹੇ ਦਾ ਚੌਂਕਾ ਪਾਕੇ ਚਿਖਾ ਬਣਾਕੇ ਅੱਜ ਸੜ ਮਰੇਗਾ ਓਹ ਜਮਪੁਰ ਦਾ ਦੁਖ ਨਹੀਂ ਪਾਵੇਗਾ ਸੋ ਰਾਜੇ ਨੇ ਇਸਤਰੀ ਰੂਪ ਬ੍ਰਾਹਮਣ ਦਾ ਛੱਲ ਨਹੀਂ ਸਮਝਿਆ ਹੈ ਆਪ ਹੀ ਰਾਜਾ ਸੜ ਮਰਿਆ ਹੈ (ਦੇਖੋ ਇਸਤਰੀ ਨੇ ਹੱਦ ਕੀਤੀ ਹੈ)। ੪੬੭

੩੭੦ ਇਸਤ੍ਰੀ ਨੇ ਬੁੱਢੇ ਪਤੀ ਨੂੰ ਤਿਆਗ ਦਿਤਾ ਹੈ। ਮਿਤ੍ਰ ਦੇ ਨਹੁੰ ਬਿਲੇ ਦੇ

ਘਰੂੰਡ ਦੱਸੇ ਹਨ ਤੇ ਆਪ ਮਿਤਰ ਨਾਲ ਹੀ ਘੱਟਾ ਛਾਣਿਆਂ ਹੈ। ੪੬੮

੩੭੧ ਰਾਣੀ ਮਿਤ੍ਰ ਨੂੰ ਭਰਾ ਬਣਾਕੇ ਸੁਰਗ ਦਾ ਬਹਾਨਾ ਬਣਾਕੇ ਨਿਕਲ ਗਈ ਹੈ। ਲੋਕਾਂ ਸਮਝਿਆ ਪਰੀ ਅਕਾਸ਼ ਵਿਚ ਉਡਾਕੇ ਲੈ ਗਈ ਹੈ। ੪੬੯

੩੭੨ ਇਸਤ੍ਰੀ ਨੇ ਵੈਦ ਦਾ ਰੂਪ ਧਾਰਕੇ ਪਤੀਨੂੰ ਵਿਹੁ ਦੇਕੇ ਮਾਰਿਆਹੈ।੪੬੯

੩੭੩ ਪਖੰਡੀਆਂ ਗੁਰੂਆਂ ਦਾ ਪੋਲ ਖੋਲਿਆ ਹੈ ਕਿਸੇ ਭੇਖ ਵਿਚ ਕਰਾਮਾਤ ਨਹੀਂ ਹੈ। ਸਾਰੇ ਠੱਗ ਹਨ। ਸਾਰੇ ਮੰਗਤੇ ਹਨ। ਤਲਵਾਰ ਹੀ ਪਰਮੇਸਰ ਤੇ ਗੁਰੂ ਹੈ। ੪੭੦

੩੭੪ ਇਸਤ੍ਰੀ ਨੇ ਮਿਤਰ ਨੂੰ ਹਾਥੀ ਉਤੋਂ ਰੁਖ ਉਤੇ ਚੜ੍ਹਾ ਲਿਆ ਹੈ ਜਦ ਪਿਓ ਨੇ ਵੇਖ ਲਿਆ ਹੈ ਤਾਂ ਫੇਰ ਮਿਤਰ ਨੂੰ ਬਾਹੋਂ ਫੜਕੇ ਹਾਥੀ ਉਤੇ ਬਹਾਕੇ ਘੱਟਾ ਛਾਣਿਆਂ ਤੇ ਚੁਗਲ ਖੋਰ ਗੋਲੀ ਨੂੰ ਜੁਤੀਆਂ ਮਰਵਾਈਆਂ ਹਨ। ੪੭੨

੩੭੫ ਇਸਤ੍ਰੀ ਨੇ ਮਿਤ੍ਰ ਨੂੰ ਚੰਦੋਏ ਵਿਚ ਲਪੇਟ ਲਿਆ ਹੈ। ੪੭੩

੩੭੬ ਇਸਤ੍ਰੀ ਨੇ ਮਿਤ੍ਰ ਨੂੰ ਪੜਦਿਆਂ ਵਿਚ ਲਪੇਟ ਲਿਆ ਹੈ। ੪੭੩

੩੭੭ ਇਸਤਰੀ ਨੇ ਮਿਤਰ ਨੂੰ ਚੂਹੜੀ ਬਣਾਕੇ ਮੁਹਰਾਂ ਦੀ ਟੋਕਰੀ ਭਰ ਦਿਤੀ ਹੈ ਤੇ ਪਤੀ ਦੇ ਅਗੋਂ ਦੀ ਬਾਹਰ ਕਢਿਆ ਹੈ। ੪੭੩

੩੭੮ ਰਾਣੀ ਨੇ ਸੌਂਕਣ ਨੂੰ ਮਾਰਕੇ ਉਸ ਦਾ ਪੁਤਰ ਅਪਣਾ ਪੁਤਰ ਬਣਾ ਲਿਆ ਹੈ ਤੇ ਵੇਰ ਰਾਜੇ ਨੂੰ ਵੀ ਚੰਗੀ ਲਗ ਪਈ ਹੈ। ੪੭੪

੩੭੯ ਇਸਤ੍ਰੀ ਨੇ ਖਸਮ ਨੂੰ ਸਲੋਤਰ ਮਾਰਕੇ ਮਾਰ ਘਤਿਆ ਤੇ ਲੋਕਾਂ ਵਿਚ ਇਹ ਪ੍ਰਗਟ ਕੀਤਾ ਹੈ ਕਿ ਇਹ ਮਰ ਗਏ ਹੋਇ ਪੁਤਰ ਦਾ ਸ਼ੋਕ ਕਰਕੇ ਕੰਧਾਂ ਨਾਲ ਸਿਰ ਮਾਰਕੇ ਮਰ ਗਿਆ ਹੈ। ੪੭੪

੩੮੦ ਇਸਤ੍ਰੀ ਨੇ ਮਿਤ੍ਰ ਨੂੰ ਮਾਂ ਬਣਾਕੇ ਫੇਰ ਖਸਮ ਬਣਾਕੇ ਖਸਮ ਤੇ ਪਿਓ ਤੇ ਮਾਂ ਨੂੰ ਛਲ ਲਿਆ ਹੈ ਫੇਰ ਮਿਤ੍ਰ ਨੂੰ ਘਰ ਤੋਂ ਸੁਖ ਨਾਲ ਤੋਰ ਵੀ ਦਿਤਾ ਹੈ। ੪੭੫

੩੮੧ ਇਹ ਇਸਤਰੀ, ਹੋਰਨਾਂ ਇਸਤਰੀਆਂ ਨਾਲ ਲੜਦੀ ਸੀ ਕਿ ਤੁਸੀਂ ਮੇਰੇ ਪਤੀ ਨੂੰ ਵੇਖਦੀਆਂ ਹੋ ਤਾਂ ਇਕ ਇਸਤਰੀ ਨੇ ਇਸ ਨੂੰ ਸ਼ਰਾਬ ਪਿਆਕੇ ਇਸਦੇ ਪਤੀ ਨਾਲ ਘੱਟਾ ਛਾਣਕੇ ਇਸ ਦੇ ਸਿਰ ਨਾਲ ਚਿੱਠੀ ਬੱਧੀ ਕਿ ਬੁਰਾ ਸੁਭਾਵ ਛੱਡ ਦੇਹ। ੪੭੫

੩੮੨ ਇਸਤਰੀ ਨੇ ਪਤੀ ਨੂੰ ਰੋਗੀ ਬਣਾਕੇ ਰਜਾਈ ਪਾਕੇ ਘੁਟ ਕੇ ਮਾਰ ਘਤਿਆ ਹੈ। ੪੭੬

੩੮੩ ਇਸਤਰੀ ਦਾ ਪਤੀ ਮੰਜੀ ਹੇਠਾਂ ਲੁਕ ਬੈਠਾ ਹੈ। ਇਸਤਰੀ ਨੇ ਵੇਖ ਲਿਆ ਹੈ ਬਸ ਮਿਤਰ ਨਾਲ ਪਤੀ ਦੀ ਸਿਫਤ ਦੀਆਂ ਗੱਲਾਂ ਅਰੰਭ ਦਿੱਤੀਆਂ ਹਨ ਕਿ ਮੇਰਾ ਪਤੀ ਬੜਾ ਚੰਗਾ ਹੈ ਤੂੰ ਤਾਂ ਉਸਦੀ ਜੁਤੀ ਦੀ ਰੀਸ ਵੀ ਨਹੀਂ ਕਰ ਸਕਦਾ। ਬਸ ਪਤੀ ਮੰਜੀ ਹੇਠੋਂ ਖੁਸ਼ੀ ਹੋਕੇ ਮੰਜੀ ਨੂੰ ਸਿਰ ਤੇ ਚੁਕ ਕੇ ਹੱਸ ਪਿਆ ਹੈ ਕਿ ਮੇਰੀ ਇਸਤ੍ਰੀ

ਪਤਿਬ੍ਰਤਾ ਹੈ । ਮਿਤ੍ਰ ਦੌੜ ਗਿਆ ੪੭੬

੩੮੪ ਇਸਤ੍ਰੀ ਦਾ ਪਤੀ ਗਰੀਬ ਹੋ ਗਿਆ । ਫੇਰ ਇਸਤ੍ਰੀ ਨੇ ਪਤੀ ਦਾ ਇਤਬਾਰ ਜਮਾਕੇ ਇਕ ਸ਼ਾਹੂਕਾਰ ਦਾ ੨੦ ਹਜ਼ਾਰ ਰੁਪਯਾ ਅਪਣੇ ਪਤੀ ਪਾਸ ਅਮਾਨਤ ਰਖਾਇਆ ਤੇ ਉਸ ਨੂੰ ਵੀਹ ਹਜਾਰ ਦਾ ਟੌਂਬੂ ਲਿਖ ਦਿਤਾ । ਓਹੋ ਟੌਂਬੂ ਆਪ ਪਾਣੀ ਭਰਨ ਵਾਲਾ ਨੌਕਰ ਬਣਕੇ ਸ਼ਾਹੂਕਾਰ ਦੇ ਬਾਜੂ ਬੰਦ ਤੋਂ ਕੱਢ ਕੇ ਸੌ ਰੁਪੈ ਦਾ ਲਿਖ ਕੇ ਪਾ ਦਿਤਾ । ਬੱਸ ਝਗੜਾ ਹੋਣ ਤੇ ਸ਼ਾਹੂਕਾਰ ਝੂਠਾ ਹੋਇਆ ਤੇ ਇਹ ਇਸਤ੍ਰੀ ਸੱਚੀ ਬਣ ਬੈਠੀ ਹੈ ੪੭੬

੩੮੫ ਇਸਤ੍ਰੀ ਨੇ ਮਾਤਾ ਪਿਤਾ ਨੂੰ ਮਾਰ ਘਤਿਆ ਹੈ । ਲੋਕਾਂ ਨੂੰ ਆਖਿਆ ਹੈ ਕਿ ਇਹਨਾਂ ਨੇ ਜੋਗ ਸਾਧਿਆ ਹੈ । ਪੌਣ ਦਸਵੇਂ ਦੁਆਰ ਚੜ੍ਹਾ ਲਈ ਹੈ ੧੨ ਵਰਹੇ ਨੂੰ ਜਾਗਣਗੇ । ਰਾਜ ਓਨੇ ਚਿਰ ਵਾਸਤੇ ਮੈਨੂੰ ਦੇ ਗਏ ਹਨ । ਬੱਸ ਰਾਜ ਮਿਤ੍ਰ ਨੂੰ ਦੇਕੇ ਆਪ ਮੌਜਾਂ ਮਾਣਦੀ ਹੈ ੪੭੭

੩੮੬ ਪਤੀ ਆਉਂਦਾ ਵੇਖਕੇ ਰਾਣੀ ਨੇ ਮਿਤ੍ਰ ਨੂੰ ਮਾਰ ਘਤਿਆ ਹੈ ਤੇ ਪਤੀ ਨੂੰ ਆਖਿਆ ਹੈ ਇਹ ਰਾਗ ਸੁਣਕੇ ਮਰ ਗਿਆ ਹੈ ਇਸ ਲਈ ਇਹ ਪੀਰ ਗੌਂਸ ਕੁਤਬ ਹੈ। ਰਾਜੇ ਨੇ ਠੀਕ ਜਾਣਿਆਂ ਹੈ ੪੭੮

੩੮੭ ਇਸਤ੍ਰੀ ਨੇ ਢੋਲ ਵਜਾਕੇ ਘੱਟਾ ਛਾਣਿਆਂ ਹੈ ੪੭੮

੩੮੮ ਰਾਣੀ ਦਾ ਪਤੀ ਕਰੂਪ ਸੀ ਤੇ ਜੋਗੀਆਂ ਤੋਂ ਜੋਗ ਸਾਧਨਾ ਸਿੱਖਦਾ ਰਹਿੰਦਾ ਸੀ ਇਕ ਦਿਨ ਜੋਗੀਆਂ ਨੂੰ ਮਾਰਕੇ ਦੱਬ ਦਿੱਤਾ ਤੇ ਰਾਜੇ ਨੂੰ ਮਾਰਕੇ ਮੰਜੀ ਉਤੇ ਪਾਕੇ ਲੋਕਾਂ ਨੂੰ ਆਖਿਆ ਕਿ ਜੋਗੀ ਸੱਪ ਖਾ ਕੇ ਮਰ ਗਏ ਹਨ ਇਸ ਲਈ ਓਹ ਸੁਰਗ ਨੂੰ ਚਲੇ ਗਏ ਹਨ। ਦੇਹ ਬਦਲਾ ਗਏ ਹਨ ਤੇ ਰਾਜੇ ਨੇ ਪਿਛੋਂ ਥੋੜ੍ਹਾ ਸੱਪ ਖਾਧਾ ਹੈ ਇਸ ਲਈ ਇਸ ਪਾਸੋਂ ਉਡਿਆ ਨਹੀਂ ਗਿਆ ਹੈ ਪਰ ਇਸਨੇ ਅਪਣੀ ਮਾੜੀ ਦੇਹ ਛੱਡਕੇ ਸੁੰਦਰ ਦੇਹ ਧਾਰ ਲਈ ਹੈ ਤੇ ਸਿੰਘਾਸਣ ਉਤੇ ਬੈਠ ਗਿਆ ਹੈ । ਹੇ ਪਰਜਾ ਦੇ ਲੋਕੋ ਹੁਣ ਇਸਦਾ ਹੁਕਮ ਮੰਨਣਾ ਬੱਸ ਮਿਤਰ ਨੂੰ ਰਾਜਾ ਬਣਾ ਲਿਆ ਹੈ । ੪੭੮

੩੮੯ ਰਾਣੀ ਰਾਜੇ ਨੂੰ ਜਾਣਕੇ ਮਰਵਾਕੇ ਆਪ ਅਕਬਰ ਦੇ ਘਰ ਜਾ ਬੈਠੀ ਹੈ (ਰਾਣੀ ਤਾਂ ਏਹੋ ਹੀ ਚਾਹੁੰਦੀ ਸੀ) ੪੭੯

੩੯੧ ਕਾਜੀ ਮਾੜੇ ਰੂਪ ਵਾਲਾ ਸੀ ਇਸਤ੍ਰੀ ਇਸ ਨੂੰ ਮਾਰਕੇ ਇਕ ਹੋਰ ਕਾਜੀ ਏਹੋ ਜਹਿਆ ਬਣਾਕੇ ਮੁਲਾਣਿਆਂ ਪਾਸ ਲੈ ਗਈ ਹੈ ਕਿ ਆਪ ਦੀ ਕਿਰਪਾ ਨਾਲ ਇਸ ਦਾ ਰੂਪ ਸੁੰਦਰ ਹੋ ਗਿਆ ਹੈ। ਓਨਾਂ ਭੌਂਦੂਆਂ ਨੇ ਸੱਚ ਸਮਝਿਆ ਹੈ। ਇਸਤ੍ਰੀ ਆਪਣੇ ਮਿਤ੍ਰ ਨੂੰ ਕਰਕੇ ਬੈਠ ਗਈ ਹੈ। ੪੮੦

੩੯੨ ਰਾਣੀ ਤੋਪ ਦੇ ਗੋਲੇ ਵਾਂਗ ਤੋਪ ਵਿਚ ਪੈਕੇ ਗੋਲੇ ਵਾਂਗ ਉਡਕੇ ਮਿਤ੍ਰ ਦੇ ਘਰ ਜਾ ਡਿੱਗੀ ਹੈ ਦੋਸ਼ ਨਿੱਕੀਆਂ ਕੁੜੀਆਂ ਦਾ ਦਸਿਆ ਹੈ ਕਿ ਇਹਨਾਂ ਔਤ੍ਰੀਆਂ ਕੁੜੀਆਂ ਨੇ ਖੇਡਦਿਆਂ ੨ ਤੋਪ ਨੂੰ ਅੱਗ ਲਾ ਦਿਤੀ ਸੀ। ੪੮੦

੩੯੩ ਇਸਤ੍ਰੀ ਨੇ ਸਾਰਿਆਂ ਦੇ ਵੇਖਦਿਆਂ ਘੱਟਾ ਛਾਣਿਆਂ ਹੈ। ੪੮੧

੩੯੪ ਇਸਤ੍ਰੀ ਨੇ ਮਿਤ੍ਰ ਨੂੰ ਗੰਗਾ ਵਿਚ ਖੜੋਣ ਵਾਸਤੇ ਦਸਿਆ ਤੇ ਆਪ ਮਾਤਾ ਪਿਤਾ ਸਮੇਤ ਗੰਗਾ ਵਿਚੋਂ ਮਿਤ੍ਰ ਨੂੰ ਕੱਢਕੇ ਵਰ ਲਿਆਈ ਹੈ ੪੮੨

੩੯੫ ਭੂਤਾਂ ਦੇ ਪਾਸੋਂ ਮਿੱਤਰ ਨੂੰ ਬਹੁਤ ਮਰਵਾਇਆ ਹੈ ਫੇਰ ਆਪ ਇਸਤਰੀ ਆਦਮੀ ਦਾ ਭੇਸ ਕਰਕੇ ਇਲਾਜ ਦੱਸਣ ਗਈ ਹੈ ਫੇਰ ਉਸ ਨੂੰ ਵਰਕੇ ਅਰਾਮ ਨਾਲ ਬੈਠੀ ਹੈ (ਭੂਤ ਪਖੰਡ ਹੈ) ੪੮੨

੩੯੬ ਤੇਰੇ ਪਿਓ ਨੇ ਬੜੇ ਸੋਹਣੇ ਘਰ ਬਣਾਏ ਹਨ ਸਖੀ ਇਹ ਬਹਾਨਾ ਲਾਕੇ ਇਸਤ੍ਰੀ ਨੂੰ ਰਾਜੇ ਦੇ ਪੁਤ੍ਰ ਪਾਸ ਲੈ ਆਈ ਹੈ ਪਰ ਓਹ ਕਲ ਦਾ ਬਹਾਨਾ ਬਣਾਕੇ ਰਾਜ ਪੁਤ੍ਰ ਦਾ ਸਿਰ ਮੁੰਨਕੇ ਘਰ ਨੂੰ ਚਲੀ ਗਈ ਹੈ ੪੮੩

੩੯੭ ਮਾਤਾ ਪਿਤਾ ਨੂੰ ਮਾਰਕੇ ਦੱਬ ਦਿਤਾ ਹੈ ਲੋਕਾਂ ਵਿਚ ਪ੍ਰਗਟ ਕੀਤਾ ਹੈ ਕਿ ਦਾਰੂ ਨੂੰ ਅੱਗ ਲਗ ਗਈ ਸੀ ਰਾਜਾ ਸਮੇਤ ਰਾਣੀ ਉਡ ਗਈ ਹੈ ਸਾਰਾ ਘਰ ਵੀ ਸੜ ਗਿਆ ਹੈ। ੪੮੩

੩੯੮ ਤੀਰਥਾਂ ਉਤੇ ਜਾਕੇ ਪਤੀ ਨੂੰ ਮਾਰਕੇ ਮਿਤਰ ਨੂੰ ਕਰ ਆਈ ਹੈ ਲੋਕਾਂ ਨੂੰ ਆ ਆਖਿਆ ਹੈ ਪ੍ਰਮੇਸਰ ਨੇ ਤੀਰਥਾਂ ਦੇ ਇਸ਼ਨਾਨ ਕਰਕੇ ਮੇਰੇ ਪਤੀ ਦੀ ਦੇਹ ਸੁੰਦਰ ਕਰ ਦਿਤੀ ਹੈ। ੪੮੩

੩੯੯ ਪਤੀ ਨੂੰ ਵੱਢਕੇ ਸ਼ਿਵ ਮੰਦਰ ਚੜ੍ਹਾਇਆ ਲੋਕਾਂ ਵਿਚ ਪ੍ਰਗਟ ਕੀਤਾ ਹੈ ਕਿ ਇਸ ਨੇ ਸੁੰਦਰ ਦੇਹ ਬਣਾਉਣ ਵਾਸਤੇ ਸ਼ਿਵਜੀ ਨੂੰ ਸਿਰ ਦਿਤਾ ਹੈ। ਬਸ ਸੁੰਦਰ ਪਤੀ ਨੂੰ ਕਰਕੇ ਘਰ ਲੈ ਆਈ ਹੈ। ੪੮੪

੪੦੦ ਇਸਤ੍ਰੀ ਨੇ ਆਖਿਆ ਹੈ ਕਿ ਮੈਂ ਕਾਸ਼ੀ ਦੇ ਆਰੇ ਹੇਠਾਂ ਮਰਕੇ ਸੁਰਗ ਨੂੰ ਜਾਵਾਂਗੀ (ਓਥੇ ਪਹਿਲੇ ਹੀ ਇਕ ਬ੍ਰਾਹਮਣ ਨੂੰ ਮਾਰ ਆਈ ਸੀ ਲੋਕਾਂ ਸਮਝਿਆ ਕਿ ਇਸਤ੍ਰੀ ਮਰ ਗਈ ਹੈ ਪਰ ਓਹ ਤਾਂ ਮਿਤ੍ਰ ਦੇ ਘਰ ਗਈ ਹੈ। ੪੮੪

੪੦੧ ਇਸਤ੍ਰੀ ਕਾਰੂ ਬਾਦਸ਼ਾਹ ਦੇ ਚਾਲੀ ਖਜ਼ਾਨੇ ਧਰਤੀ ਦੇ ਹੇਠੋਂ ਸੁਰੰਗ ਲਾ ਕੇ ਲੈਗਈ ਤੇ ਕਾਰੂ ਦੇ ਵੈਰੀ ਬਾਦਸ਼ਾਹ ਨਾਲ ਮਿਲਕੇ ਕਾਰੂ ਨੂੰ ਮਰਵਾ ਕੇ ਜੁਹਾਰ ਬਾਦਸ਼ਾਹ ਦੇ ਘਰ ਜਾ ਬੈਠੀ ਹੈ ਕਿਉਂਕਿ ਕਾਰੂ ਨੇ ਵਿਆਹ ਕਰਾਉਣਾ ਇਸ ਇਸਤ੍ਰੀ ਨਾਲ ਨਹੀਂ ਮੰਨਿਆਂ ਸੀ। ੪੮੫

੪੦੨ ਰਾਜੇ ਨੇ ਜੁੱਤੀਆਂ ਖਾ ਕੇ ਰਾਣੀ ਨਾਲ ਘੱਟਾ ਛਾਣਿਆਂ ਹੈ। ੪੮੫

੪੦੩ ਇਸ ਇਸਤ੍ਰੀ ਨੇ ਤਾਂ ਸਾਰਿਆਂ ਤ੍ਰੀਆਂ ਚਰਿਤ੍ਰਾਂ ਨਾਲੋਂ ਹੱਦ ਕਰ ਦਿਤੀ ਹੈ ਅਪਣੇ ਬਿਭਚਾਰ ਦਾ ਸਾਰਾ ਹਾਲ ਘਰਦਿਆਂ ਬਾਹਰਦਿਆਂ ਨੂੰ ਹੂਬਹੂ ਆਕੇ ਦੱਸ ਦਿਤਾ ਹੈ ਫੇਰ ਓਨਾਂ ਨੂੰ ਹੀ ਕਮਲਿਆਂ ਕਰਕੇ ਬਹਾਇਆ ਹੈ ਕਿ ਤੁਹਾਡੀ ਸਾਰਿਆਂ ਲੋਕਾਂ ਦੀ ਤਾਂ ਮੱਤ ਮਾਰੀ ਗਈ ਹੈ। ਮੈਂ ਕੋਈ ਏਹੋ ਜਹੇ ਕੰਮ ਕਰਨ ਵਾਲੀ ਹਾਂ। ੪੮੬

੪੦੪ ਸਤ ਸਿੰਧ ਰਾਜੇ ਦੀ ਕਥਾ ਹੈ। (Sapt Sindh ੪੮੬

# ਤ੍ਰੀਆ ਚਰਿੱਤ੍ਰ ਸਟੀਕ

ਜਿਤਨੀ ਸਿੱਖਿਆ ਦੁਨੀਆਂਦਾਰ ਵਾਸਤੇ ਸ੍ਰੀ ਦਸਮ ਗ੍ਰੰਥ ਦੇ ਪਰਉਕਾਰੀ ਨੇ ਲਿਖੀ ਹੈ ਉਤਨੀ ਸਿੱਖਿਆ ਕਿਸੇ ਰਿਖੀ ਮੁਨੀ ਵੇਦਾਂ ਸ਼ਾਸਤ੍ਰਾਂ ਦੇ ਕਰਤਾ ਨੇ ਨਹੀਂ ਲਿਖੀ। ਇਸ ਗਲ ਨੂੰ ਸਾਫ ਵੇਖਣ ਵਾਸਤੇ ਵੇਖੋ ਛੇਵੀਂ ਪੋਥੀ ਦਾ ਸਫਾ ੧੬ ੧੭–੨੨–੨੩–੨੪–੨੭–੨੯–੩੦–੩੧–੩੨–੪੧–੪੫–੪੬-੫੬-੬੮ ੭੦–੭੧--੧੫੧--੧੬੧--੧੮੩ ਅਤੇ--ਦ੍ਰੋਪਤੀ ਕਕਈ–ਦੱਦਾ–ਕੱਕਾ ਵੇਖੋ। ਜੇ ਚਰਿੱਤ੍ਰਾਂ ਦੀਆਂ ਕਹਾਣੀਆਂ ਬਣੀਆਂ ਹੋਈਆਂ ਵੇਖਣੀਆਂ ਹੋਣ ਤਾਂ ਕੱਕਾ ਅੱਖਰ ਵੇਖੋ ਜੇ ਪਤਿਬ੍ਰਤਾ ਇਸਤ੍ਰੀਆਂ ਵੇਖਣੀਆਂ ਹੋਣ ਤਾਂ ਪੱਪਾ ਅੱਖਰ ਵੇਖੋ, ਜੇ ਤ੍ਰੀਆ ਚਰਿੱਤ੍ਰਾਂ ਦਾ ਅਖੀਰੀ ਉਪਦੇਸ਼ ਵੇਖਣਾ ਹੋਵੇ ਤਾਂ ਤੱਤਾ ਅੱਖਰ ਵੇਖੋ। ਜੇ ਬਹਾਦਰ ਇਸਤ੍ਰੀਆਂ ਵੇਖਣੀਆਂ ਹੋਣ ਤਾਂ ਬੱਬਾ ਅੱਖਰ ਵੇਖੋ। ਏਸੇ ਤਰ੍ਹਾਂ ਸਾਰਾ ਤਤਕਰਾ ਵੇਖੋ। ਆਪ ਨੂੰ ਸਾਰੇ ਤ੍ਰੀਆ ਚਰਿੱਤ੍ਰਾਂ ਦੇ ਸਾਰ ਦਾ ਪਤਾ ਲਗ ਜਾਵੇਗਾ। ਭਲੀ ਇਸਤ੍ਰੀ ਦੀ ਬੜੀ ਵਡਿਆਈ ਹੈ। ਪਤਿਬ੍ਰਤਾ ਇਸਤ੍ਰੀਆਂ ਦੇ ਸਤ ਧਰਮ ਦੇ ਆਸਰੇ ਜ਼ਮੀਨ ਅਸਮਾਨ ਖੜੋਤੇ ਦੱਸੇ ਹਨ। ਬਹਾਦਰ ਇਸਤ੍ਰੀਆਂ ਦੀਆਂ ਬੜੀਆਂ੨ ਬਹਾਦਰੀਆਂ ਦੱਸੀਆਂ ਹਨ। ਅੱਜ ਕੱਲ ਦਾ ਸਮਾਂ ਇਸ ਗੱਲ ਨੂੰ ਪੜ੍ਹਕੇ ਬੜਾ ਹੈਰਾਨ ਹੋਵੇਗਾ ਕਿ ਪ੍ਰਾਚੀਨ ਸਮੇਂ ਵਿਚ ਕੈਸੀਆਂ ਬਹਾਦਰ ਇਸਤ੍ਰੀਆਂ ਹੋਈਆਂ ਹਨ। ਦਸਮ ਗ੍ਰੰਥ ਦੇ ਪਰਉਪਕਾਰੀ ਨੇ ਜਗਤ ਜੀਆਂ ਉਤੇ ਮਹਾਨ ਕ੍ਰਿਪਾਲਤਾ ਕੀਤੀ ਹੈ ਜੋ ਦੁਨੀਆਂਦਾਰਾਂ ਨੂੰ ਬੜਾ ਸੁਚੇਤ ਕਰ ਦਿਤਾ ਹੈ, ਜਿਹੜੇ ਦੁਨੀਆਂ ਵਿਚ ਮਹਾਨ ਜਾਲ ਤਣੇ ਹੋਏ ਹਨ, ਉਹ ਉਨ੍ਹਾਂ ਨੂੰ ਵੇਖਕੇ ਤੁਰਨ। ਜਿਸਨੇ ਗ੍ਰਿਹਸਤ ਧਰਮ ਨੂੰ ਛੱਡ ਕੇ ਬ੍ਰਹਮਚਾਰੀ ਬਣਨਾ ਹੈ ਉਹ ਇਨ੍ਹਾਂ ਕਹਾਣੀਆਂ ਨੂੰ ਪੜ੍ਹਕੇ ਸੰਤ ਬਣੇ, ਨਹੀਂ ਤਾਂ ਹੋ ਸਕਦਾ ਹੈ ਉਹ ਕਿਸੇ ਨ ਕਿਸੇ ਜਾਲ ਵਿਚ ਜ਼ਰੂਰ ਫਸ ਜਾਵੇਗਾ।

ਹਿੰਦੂ ਕੌਮ ਮਰ ਚੁੱਕੀ ਸੀ, ਗੁਰੂ ਜੀ ਨੇ ਇਸ ਨੂੰ ਸ਼ੇਰ ਬਣੌਣਾ ਸੀ, ਇਸ ਲਈ ਜਤ ਸਤ ਦੀ ਬੜੀ ਲੋੜ ਸੀ। ਏਸੇ ਵਾਸਤੇ ਪਰ ਇਸਤ੍ਰੀ ਤੋਂ ਬਚਨ ਦੀ ਮਹਾਨ ਸਿੱਖਿਆ ਦਿੱਤੀ ਹੈ। ਸੋ ਇਸ ਪੋਥੀ ਦੀ ਬਹੁਤੀ ਵਡਿਆਈ ਦੀ ਲੋੜ ਨਹੀਂ ਹੈ। ਇਹ ਪੋਥੀ ਬਜ਼ਾਰ ਵਿਚ ਪਹਿਲੀ ਹੈ ਅਰ ਬੜੀ ਭਾਰੀ ਕਠਨ ਮਿਹਨਤ ਨਾਲ ਲਿਖੀ ਹੋਈ ਹੈ, ਸੋ ਪਹਿਲੀ ਪੋਥੀ ਜਾਪੁ, ਅਕਾਲ ਉਸਤਤਿ ਬਚਿੱਤ੍ਰ ਨਾਟਕ ਤੱਕ ਹੈ ਅਰ ਛੇਵੀਂ ਸਾਰੇ ਤ੍ਰੀਆ ਚਰਿੱਤਰਾਂ ਦੀਹੈ, ਦੋਵੇਂ ਪੁਸਤਕਾਂ ੧੦) ਘੱਲਕੇ ਹੇਠ ਲਿਖੇ ਪਤੇ ਤੋਂ ਮੰਗਾਓ। ਛੇਵੀਂ ਪੋਥੀ ਦੇ ਪੰਨਿਆਂ ਨਾਲ ਦਸਮ ਗ੍ਰੰਥ ੧੪੨੮ ਪੰਨੇ ਵਾਲੀ ਛੋਟੀ ਬੀੜ ਜੋ ਕਿ ਸ੍ਰਦਾਰ ਬੁਧ ਸਿੰਘ ਵਾਲੇ 'ਸ੍ਰੀ ਗੁਰਮਤ ਪ੍ਰੈਸ' ਵਿਚ ਛਪੀ ਹੋਈ ਹੈ ਉਸਦੇ ਪੰਨੇ ਨਾਲ ਨਾਲ ਲਾ ਦਿਤੇ ਹਨ, ਸਾਰਾ ਦਸਮ ਗ੍ਰੰਥ ੬ ਪੋਥੀਆਂ ਵਿਚ ਹੋਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾਕਾਰ--ਬਿਸ਼ਨ ਸਿੰਘ ਗਿਆਨੀ
ਖਾਲਸਾ ਕਾਲਜ ਅੰਮ੍ਰਿਤਸਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

## ਬਾਬਤ ਪ੍ਰਸੰਸਾ ਪੱਤ੍ਰ

**ਸ੍ਰੀ ਮਾਨ ਸਰਦਾਰ ਕਾਨ੍ਹ ਸਿੰਘ ਜੀ ਨਾਭਾ**– ਆਪਨੇ ਉੱਤਮ ਰੀਤੀ ਨਾਲ ਵਿਆਖਿਆ ਲਿਖੀ ਹੈ, ਇਸ ਟੀਕੇ ਤੋਂ ਅਪਾਰ ਲਾਭ ਪਹੁੰਚੇਗਾ।

**ਸ੍ਰੀ ਮਾਨ ਸਰਦਾਰ ਮੇਹਰ ਸਿੰਘ ਜੀ ਚਾਵਲਾ ਲਾਹੌਰ**–'ਆਪਦਾ ਉੱਦਮ ਸਲਾਘਾ ਯੋਗਹੈ, ਵਾਹਿਗੁਰੂ ਇਸ ਮਹਾਨ ਪਰਉਪਕਾਰ ਦੇ ਕੰਮ ਨੂੰ ਸਿਰੇ ਚਾੜ੍ਹੇ।'

**ਸ੍ਰੀ ਮਾਨ ਗਿਆਨੀ ਠਾਕਰ ਸਿੰਘ ਜੀ** ਪ੍ਰਸਿੱਧ ਉਪਦੇਸ਼ਕ ਅਮ੍ਰਿਤਸਰ 'ਕੇਵਲ ਗੁਰੂ ਆਸ਼ੇ ਦੇ ਅਨੁਸਾਰ ਟੀਕਾ ਹੈ ਜੋ ਅਤਿ ਉੱਤਮ ਹੈ।'

**ਸ੍ਰੀ ਮਾਨ ਪ੍ਰਿੰਸੀਪਲ ਜੋਧ ਸਿੰਘ ਜੀ ਐਮ. ਏ.**– 'ਮੈਂ ਇਹ ਕਹਿ ਸਕਦਾ ਹਾਂ ਕਿ ਸੰਪ੍ਰਦਾਈ ਅਰਥਾਂ ਨੂੰ ਸੌਖੀ ਪੰਜਾਬੀ ਦੁਆਰਾ ਦੱਸਣ ਵਿਚ ਆਪ ਨੇ ਬਹੁਤ ਵੱਡੀ ਹੱਦ ਤਕ ਸਫਲਤਾ ਪ੍ਰਾਪਤ ਕੀਤੀ ਹੈ ਤੇ ਇਹ ਉੱਦਮ ਆਪ ਦਾ ਸ਼ਲਾਘਾ ਤੇ ਸਹਾਇਤਾ ਯੋਗ ਹੈ।'

**ਸ੍ਰੀ ਮਾਨ ਪ੍ਰੋਫੈਸਰ ਤੇਜਾ ਸਿੰਘ ਜੀ ਖਾਲਸਾ ਕਾਲਜ**–'ਹਰ ਇਕ ਸਭਾ, ਦੀਵਾਨ ਤੇ ਗੁਰਮਤ ਖੋਜੀ ਦਾ ਫਰਜ਼ ਹੈ ਕਿ ਜਿਤਨੀਆਂ ਹੋ ਸੱਕਣ ਜਿਲਦਾਂ ਖਰੀਦ ਕੇ ਬਾਕੀ ਦੀਆਂ ਜਿਲਦਾਂ ਛਪਵਾਉਣ ਵਿਚ ਸਹਾਇਤਾ ਕਰੇ।

**ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ** ਪ੍ਰਸਿੱਧ ਉਪਦੇਸ਼ਕ ਚੀਫ ਖਾਲਸਾ ਦੀਵਾਨ--'ਗਿਆਨੀ ਜੀ ਨੇ ਬੜੀ ਮਿਹਨਤ ਕੀਤੀ ਹੈ।'

**ਸ੍ਰੀ ਮਾਨ ਮਾਸਟਰ ਹਰੀ ਸਿੰਘ ਜੀ ਅਧਜਾਪਕ ਖਾਲਸਾ ਕਾਲਜ**– 'ਓਹ ਹਥ ਅਤੇ ਕਲਮ ਜਿਨ੍ਹਾਂ ਨਾਲ ਆਪਨੇ ਅਰਥ ਲਿਖੇ ਹਨ,ਚੁੰਮਣ ਦੇ ਯੋਗ ਹਨ।'

**ਸ੍ਰੀ ਮਾਨ ਪ੍ਰੋ: ਸਾਧੂ ਸਿੰਘ ਜੀ ਇਨਚਾਰਜ ਗੌਰਮਿੰਟ ਗਿਆਨੀ ਟਰੇਨਿੰਗ ਕਲਾਸ ਖਾਲਸਾ ਕਾਲਜ**– 'ਸਚ ਮੁਚ ਇਹ ਚਿਰਾਂ ਦੀ ਪੰਥਕ ਲੋੜ ਨੂੰ ਪੂਰਾ ਕਰ ਵਿਖਾਇਆ ਹੈ, ਪੰਥ ਜ਼ਰੂਰ ਹੀ ਤੁਹਾਡੀ ਘਾਲ ਦਾ ਮੁਲ ਪਾਵੇਗਾ।'

**ਸ੍ਰੀ ਮਾਨ ਸਰਦਾਰ ਨਰੈਣ ਸਿੰਘ ਜੀ ਵਾਈਸ ਪ੍ਰਿੰਸੀਪਲ ਖਾਲਸਾ ਕਾਲਜ**–'ਟੀਕਾ ਸਹੀ ਤੇ ਸਾਫ ਪੰਜਾਬੀ ਵਿਚ ਹੈ, ਗਿਆਨੀ ਸਾਹਿਬ ਨੂੰ ਐਸੀ ਲਾਭਦਾਇਕ ਪੁਸਤਕ ਤਿਆਰ ਕਰਨ ਪੁਰ ਵਧਾਈ ਦੇਂਦਾ ਹਾਂ।'

**ਸ੍ਰੀ ਮਾਨ ਗਿਆਨੀ ਹਰਬੰਸ ਸਿੰਘ ਜੀ** ਸਿਖ ਲਾਇਬਰੇਰੀ ਨੱਥੂ ਮਾਜਰਾ ਮਲੇਰ ਕੋਟਲਾ—'ਪੋਥੀਆਂ ਦੇ ਦਰਸ਼ਨ ਕਰਨ ਤੋਂ ਹੀ ਚਿਤ ਦੀ ਖੁਸ਼ੀ ਦੀ ਹੱਦ ਨਹੀਂ ਰਹੀ, ਦਾਸ ਦੋ ਕਰ ਜੋੜ ਸਤਿਗੁਰੂ ਜੀ ਦੇ ਪਵਿਤ੍ਰ ਚਰਨਾਂ ਕਮਲਾਂ ਵਿਚ ਬੇਨਤੀ ਕਰਦਾ ਹੈ ਕਿ ਹੇ ਦਿਆਲਤਾ ਦੇ ਪੁੰਜ ਸਤਿਗੁਰੂ ਆਪਨੇ ਇਹੋ ਜੇਹੇ ਵਿਦਜਾ ਰਤਨਾਂ ਨੂੰ ਸਿਖ ਪੰਥ ਵਿਚ ਸਦਾ ਕਾਇਮ ਰਖਣ ਦੀ ਕਿਰਪਾਲਤਾ ਕਰਨੀ।'

**ਡਾਕਟਰ ਮੱਖਨ ਸਿੰਘ ਜੀ ਪੀਗੂ (ਬ੍ਰਹਮਾ)**– ਹਰਿ ਇਕ ਸ਼ਬਦ ਦਾ ਅਰਥ ਬਹੁਤ ਹੀ ਸੁਖੱਲੀ ਪੰਜਾਬੀ ਜ਼ਬਾਨ ਵਿਚ ਹੈ, ਅਕਾਲ ਪੁਰਖ ਦਾ ਸ਼ੁਕਰ ਹੈ ਜੋ ਅਜ ਤਕ ਆਪ ਜੈਸੇ ਸਤਾਰੇ ਸਿਖ ਕੌਮ ਵਿਚ ਹਨ, ਜਿਨ੍ਹਾਂ ਤੇ ਸਾਰੀ ਸਿਖ ਕੌਮ ਨਾਜ਼ ਕਰ ਸਕਦੀ ਹੈ, ਆਪਦਾ ਨਾਮ ਇਸ ਪਵਿਤ੍ਰ ਕੰਮ ਤੋਂ ਹੀ ਸਿਖ ਕੌਮ ਦੀ ਤਵਾਰੀਖ ਵਿਚ ਹਮੇਸ਼ਾਂ ਚਮਕਦਾ ਰਹੇਗਾ।

( ਵਲੋਂ—ਸ੍ਰੀ ਮਾਨ ੧੦੮ ਬਾਬਾ ਵਜੀਰ ਸਿੰਘ ਜੀ ਰਈਸ ਹਜ਼ਰੋ ਅਟਕ )

ਸ਼ਨੀਦਾ ਕਿ ਬਵਦ ਮਾਨਿੰਦ ਦੀਦਾ।
ਤੁਰਾ ਦੀਦਾ ਯੂਸਫ ਰਾਹ ਸੁਨੀਦਾ।

ਇਹ ਮਿਸਾਲ ਇਥੇ ਘਟਦੀ ਹੈ ਕਈ ਤਰਾਂ ਦੇ ਟੀਕੇ ਤੇ ਕਈ ਸ੍ਰੇਸ਼ਟ ਮਹਾਤਮਾ ਦੇ ਸੁਣੇ ਹੋਏ ਅਰਥ ਭੀ ਇਤਨੇ ਸਪਸ਼ਟ ਤੇ ਸੁਖੈਨ ਸਮਝ ਵਿਚ ਨਹੀਂ ਆਉਂਦੇ ਸਨ ਜਿਤਨੇ ਅਜ ਆਪ ਜੀ ਦੇ ਟੀਕੇ ਨੂੰ ਦੇਖਕੇ ਸੁਖੈਨ ਹੋਏ ਹਨ। ਆਪ ਜੀਦੀ ਲਿਆਕਤ ਤੇ ਆਪ ਜੀਦੀ ਬੁਧੀ ਨੂੰ ਸਤਿਗੁਰੂ ਨਾਨਕ ਜੀ ਦੋਬਾਲਾ ਕਰਨ ਤਾਕਿ ਇਸ ਆਬਿਗੌਹਰ ਵਿਚੋਂ ਅਸੀਂ ਸਦਾ ਰਤਨਾਂ ਦੇ ਬੁਕ ਭਰਭਰਕੇ ਮਾਲਾ ਮਾਲ ਹੋ ਜਾਈਏ ਜਦ ਤਕ ਜ਼ਮੀਨ ਤੇ ਅਸਮਾਨ ਕਾਇਮ ਹੈ ਜਦ ਤਕ ਗੁਰੂ ਖਾਲਸਾ ਵਿਚ ਜਾਨ ਹੈ ਤਦ ਤਕ ਆਪ ਜੀ ਦਾ ਸ਼ੁਭ ਨਾਮ ਸੂਰਜ ਦੀ ਤਰਾਂ ਚਮਕਦਾ ਰਹੇਗਾ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਹਰ ਇਕ ਸ਼ਰਧਾਲੂ ਸਿਖ ਦੇ ਘਰ ਹੋਣਾ ਅਤੀ ਲਾਭਦਾਇਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੇ ਮਿਲਨ ਦਾ ਪਤਾ—

**ਟੀਕਾਕਾਰ ਬਿਸ਼ਨ ਸਿੰਘ ਗਿਆਨੀ ਖਾਲਸਾ ਕਾਲਜ ਅਮ੍ਰਿਤਸਰ**

---

ਸ੍ਰ: ਬੁਧ ਸਿੰਘ ਵਾਲੇ ਸ੍ਰੀ ਗੁਰਮਤ ਪ੍ਰੈਸ ਅਮ੍ਰਿਤਸਰ ਵਿਚ ਛਪਿਆ।
ਪ੍ਰਿੰਟਰ—ਗਜਾਨੀ ਮਹਿੰਦਰ ਸਿੰਘ 'ਰਤਨ'
ਜੂਨ ੧੯੪੦



ਸਰਦਾਰ ਜੁਆਲਾ ਸਿੰਘ ਜੀ
ਵਾਸ ਦਿਵਾਲੀ ਹਿੰਦੂਆਂ
ਅੰਮ੍ਰਿਤਸਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

## ਪਹਿਲਾ ਤੇ ਪ੍ਰਸਿੱਧ ਪੰਜਾਬੀ ਟੀਕਾ

ਦੋ ਤਤਕਰਿਆਂ ਸਹਿਤ ਅੱਠ ਸੈਂਚੀਆਂ ਮੋਖ ੪੦) ਡਾਕ ਖਰਚ ਵੱਖ ਇਹ ਟੀਕਾ ੧੯੯੫ ਬਿ: ਵਿਚ ਤਿਆਰ ਹੋਇਆ ਸੀ। ਇਸ ਟੀਕੇ ਬਾਬਤ ਹੇਠ ਲਿਖੇ ਮਹਾਨ ਚੋਟੀ ਦੇ ਵਿਦਵਾਨਾਂ ਨੇ ਪ੍ਰਸੰਸਾ ਪੱਤ੍ਰ ਲਿਖੇ ਹਨ ਤੇ ਇਸ ਨੂੰ ਪੜ੍ਹਕੇ ਵਡਿਆਇਆ ਹੈ।

੧. ਬਾਬਾ ਸੁਮੇਰ ਸਿੰਘ ਮਹੰਤ ਤਖਤ ਪਟਨਾ ਸਾਹਿਬ ਜੀ।
੨. ਹਜ਼ੂਰੀ ਗਿਆਨੀ ਸੰਤ ਸਿੰਘ ਜੀ ਕਪੂਰਥਲਾ।
੩. ਗਿਆਨੀ ਭਗਵਾਨ ਸਿੰਘ ਜੀ ਟਕਸਾਲੀ ਬੁੰਗਾ ਕਪੂਰਥਲਾ।
੪. ਗਿਆਨੀ ਬਖਸ਼ੀਸ਼ ਸਿੰਘ ਜੀ ਟਕਸਾਲੀ ਦਸਮ ਗ੍ਰੰਥ ਸਾਹਿਬ।
੫. ਦਿਗਵਿਜੈ ਪੰਡਤ ਸਰੂਪ ਦਾਸ ਜੀ ਉਦਾਸੀ, ਚਹੁਵੇਦਾਂ ਛਿਆ ਸ਼ਾਸਤ੍ਰਾਂ, ਤੇ ਅਠਾਰਾਂ ਪੁਰਾਣਾਂ ਦੇ ਅਧਿਆਪਕ।
੬. ਸੰਤ ਸਿੰਘ ਜੀ ਅਨੰਦ ਪੁਰੀ।
੭. ਸੋਢੀ ਸੰਤ ਸਿੰਘ ਜੀ ਅਨੰਦ ਪੁਰੀ।
੮. ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਤੇ ਖਾਲਸਾ ਤਵਾਰੀਖ
੯. ਮਹੰਤ ਭਗਤ ਸਿੰਘ ਜੀ ਸ੍ਰੀ ਦਮਦਮਾ ਸਾਹਿਬ ਜੀ।
੧੦. ਭਾਈ ਹਜ਼ੂਰਾ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਜ਼ੂਰ ਸਾਹਿਬ ਜੀ।
੧੧. ਸਰਦਾਰ ਕਾਨ੍ਹ ਸਿੰਘ ਜੀ ਨਾਭਾ।
੧੨. ਮਹਾਰਾਜਾ ਧਿਰਾਜ ਸ੍ਰੀ ਹਜ਼ੂਰ ਜਗਤਜੀਤ ਸਿੰਘ ਸਾਹਿਬ।
੧੩. ਸਰਦਾਰ ਬਹਾਦਰ ਸਰਦਾਰ ਧਰਮ ਸਿੰਘ ਜੀ।
੧੪. ਗਿਆਨੀ ਠਾਕਰ ਸਿੰਘ ਜੀ ਸਿੰਘ ਸਭਾ ਦੇ ਮੋਢੀ।
੧੫. ਪ੍ਰੋਫੈਸਰ ਪ੍ਰਤਾਪ ਸਿੰਘ ਜੀ ਚੀਫ ਕਾਲਜ ਲਾਹੌਰ (ਵੱਡਾ ਬਾਬਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਹਰਿਮੰਦਰ ਅੰਦਰ ਸਾਹਿਬ ਅਖੰਡ ਪਾਠ ਸਮੇਂ ਪ੍ਰਕਾਸ਼ ਹੋਣ ਵਾਲਾ ਆਪਣੀ ਲੇਖਣੀ ਦੁਆਰਾ ਲਿਖਣ ਵਾਲੇ)।
੧੬. ਸੰਤ ਹੀਰਾ ਸਿੰਘ ਜੀ ਨਿਰਮਲੇ ਡੇਰਾ ਬਾਬਾ ਖੁਦਾ ਸਿੰਘ ਜੀ ਲਾਹੌਰ।
੧੭. ਪ੍ਰਿੰਸੀਪਲ ਜੋਧ ਸਿੰਘ ਜੀ ਖਾਲਸਾ ਕਾਲਜ।
੧੮. ਪ੍ਰੋਫੈਸਰ ਤੇਜਾ ਸਿੰਘ ਜੀ ਖਾਲਸਾ ਕਾਲਜ।

ਸੋ ਅਜੇਹੇ ਅਮੋਲਕ ਟੀਕੇ ਨੂੰ ਮੰਗਾਓ ਤੇ ਪੜ੍ਹੋ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੇ ਮਿਲਣ ਦਾ ਪਤਾ:—

**ਟੀਕਾਕਰ ਬਿਸ਼ਨ ਸਿੰਘ ਗਿਆਨੀ ਖਾਲਸਾ ਕਾਲਜ, ਅੰਮ੍ਰਿਤਸਰ**

